# ਪਰਮਪੁਰਖ

(ਗੁਰੂ ਨਾਨਕ ਪਾਤਸ਼ਾਹ) ਮਹਾਂਕਾਵਿ



ਇੰਦਰਜੀਤ ਸਿੰਘ ਤੁਲਸੀ

# ਸਮਰਪਣ

ਕੁਲ ਦੁਨੀਆਂ ਦੇ ਇਨਸਾਨਾਂ ਨੂੰ
ਅਤੇ
ਆਉਣ ਵਾਲੇ ਜਹਾਨਾਂ ਨੂੰ

# ਮਹਾਂਕਾਵਿ ਦਰਸ਼ਨ

## ਰਿਣੀ ਹਾਂ

ਗੁਰੂ ਨਾਨਕ ਜੀ ਦੇ ਅਗਾਧ ਸ਼ਰਧਾਲੂ

**ਲਾਲਾ ਸੂਰਜ ਭਾਨ ਸਾਹਿਬ**

(ਵਾਈਸ ਚਾਂਸਲਰ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ)

ਦਾ

ਜਿਨ੍ਹਾਂ ਇਸ ਮਹਾਂਕਾਵਿ ਨੂੰ ਲਿਖਣ ਲਈ ਪ੍ਰੇਰਿਆ

ਅਤੇ ਪੰਜਾਬ ਯੂਨੀਵਰਸਿਟੀ ਵਲੋਂ ਛਾਪਿਆ ।

# ਆਪਣੇ ਵਲੋਂ ਕੀ ਲਿਖਾਂ ?

ਜੋ ਲਿਖਿਆ ਤੂਹੀਓਂ
ਲਿਖਵਾਇਆ ਤੂਹੀਓਂ
ਇਹ ਕਲਮ ਤੇਰੀ ਮੈਂ ਤੇਰਾ

ਤੂੰ ਕਹਿੰਦਾ ਏਂ ਲਿਖ
ਲਿਖ ਦੇਂਦਾ ਹਾਂ
ਇਕ ਹਰਫ ਨਹੀਂ ਵਿਚ ਮੇਰਾ



੯੯-ਬੀ. ਪੰਚਕੁਈਆਂ ਰੋਡ,
ਨਵੀਂ ਦਿੱਲੀ-੧

ਇੰਦਰਜੀਤ ਸਿੰਘ ਤੁਲਸੀ

# ਧੰਨਵਾਦੀ ਹਾਂ

੧. ਆਪਣੀ ਸੁਪਤਨੀ ਸੁਰਿੰਦਰ ਕੌਰ ਜੀ ਦਾ ਅਤੇ ਆਪਣੇ ਪਿਆਰੇ ਬੱਚਿਆਂ ਉੱਤਮਜੀਤ ਸਿੰਘ, ਮਨਜੀਤ ਕੌਰ ਤੇ ਤੇਜਿੰਦਰਜੀਤ ਸਿੰਘ ਦਾ ਜੋ ਮੇਰੇ ਇਕ ਇਕ ਸਾਹ ਨੂੰ ਰੰਗੀਨ ਅਤੇ ਜੀਵਨ ਸਫਰ ਨੂੰ ਸੁਖਾਲਾ ਬਣਾਉਣ ਲਈ ਹਰ ਦਮ ਮੇਰੇ ਰਸਤਿਆਂ ਵਿਚ ਪਲਕਾਂ ਵਿਛਾ ਦੇਂਦੇ ਹਨ।

੨. ਸ੍ਰੀ ਬਾਲ ਕ੍ਰਿਸ਼ਨ ਜੀ, ਸਕੱਤਰ ਪਬਲੀਕੇਸ਼ਨ ਬਿਊਰੋ, ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਦਾ ਜਿਨ੍ਹਾਂ ਕਦਮ ਕਦਮ ਤੇ ਇਸ ਕਿਤਾਬ ਦੀ ਪ੍ਰੋਡਕਸ਼ਨ ਲਈ ਕੀਮਤੀ ਮਸ਼ਵਰੇ ਦਿਤੇ।

੩. ਸ: ਬਚਨ ਸਿੰਘ ਜੀ ਮੁੰਦਰਾ, ਐਡੀਟਰ ਪੰਜਾਬ ਯੂਨੀਵਰਸਿਟੀ ਦਾ ਜਿਨ੍ਹਾਂ ਨੇ ਇਸ ਮਹਾਂਕਾਵਿ ਨੂੰ ਸਿਰੇ ਚੜ੍ਹਾਉਣ ਲਈ ਅਨੇਕਾਂ ਚੱਕਰ ਦਿੱਲੀ ਦੇ ਲਾਏ ਅਤੇ ਇਸ ਕਿਤਾਬ ਦੀ ਪ੍ਰੋਡਕਸ਼ਨ ਨੂੰ ਹਰ ਇਕ ਪੱਖ ਤੋਂ ਕਾਮਯਾਬ ਬਣਾਇਆ।

੪. ਸ: ਜਸਵੰਤ ਸਿੰਘ ਜੀ ਆਰਟਿਸਟ ਦਾ ਜੋ ਨਾ ਸਿਰਫ਼ ਮੇਰੇ ਨਿਘੇ ਮਿੱਤਰ ਹਨ ਬਲਕਿ ਇਕ ਬੜੇ ਸੁਲਝੇ ਤੇ ਸੁਚੱਜੇ ਕਲਾਕਾਰ ਹਨ, ਉਹਨਾਂ ਇਸ ਪੁਸਤਕ ਦੀ ਨੋਕ ਪਲਕ ਸੰਵਾਰੀ ਤੇ ਸ਼ਿੰਗਾਰੀ ਹੈ।

੫. ਸ: ਮਨੋਹਰ ਸਿੰਘ ਜੀ ਮਾਰਕੋ ਦਿੱਲੀ ਵਾਲਿਆਂ ਦਾ ਜਿਨ੍ਹਾਂ ਦੀ ਫੋਟੂ ਲਾਇਬਰੇਰੀ ਤੇ ਹੱਥ ਲਿਖਤਾਂ ਦੇ ਭੰਡਾਰ ਮੇਰੇ ਬੜੇ ਹੀ ਕੰਮ ਆਏ ਹਨ।

੬. ਗਿਆਨੀ ਈਸ਼ਰ ਸਿੰਘ ਜੀ ਨਾਰਾ ਦਾ ਜਿਨ੍ਹਾਂ ਇਸ ਮਹਾਂਕਾਵਿ ਵਿਚ ਵਰਤੀ ਗੁਰਬਾਣੀ ਦੀਆਂ ਲਗਾਂ ਮਾਤਰਾਂ ਦੇ ਪਰੂਫ਼ ਪੜ੍ਹ ਕੇ ਕਿਰਤਾਰਥ ਕੀਤਾ ਅਤੇ ਆਪਣੀ ਰਾਇ ਪਰਗਟ ਕੀਤੀ।

੭. ਪ੍ਰੋਫੈਸਰ ਗੁਰਬਚਨ ਸਿੰਘ ਜੀ ਤਾਲਬ ਦਾ ਜਿਨ੍ਹਾਂ ਨੇ ਮਹਾਂਕਾਵਿ ਰਚਨਾ ਕਾਲ ਵਿਚ ਇਸ ਕਾਵਿ ਦੇ ਕੁਝ ਹਿੱਸੇ ਸੁਣੇ ਤੇ ਹੌਸਲਾ ਅਫ਼ਜ਼ਾਈ ਕੀਤੀ।

# ਖਿਮਾਂ ਦਾ ਜਾਚਕ ਹਾਂ

੧. ਉਹਨਾਂ ਸੂਝਵਾਨ ਇਤਿਹਾਸਕਾਰਾਂ ਤੇ ਖੋਜੀਆਂ ਤੋਂ ਜਿਨ੍ਹਾਂ ਨੂੰ ਇਤਿਹਾਸ ਦੇ ਪੱਖ ਤੋਂ ਕੋਈ ਗ਼ਲਤੀ ਨਜ਼ਰ ਆਵੇ। ਕਵੀ ਕਵੀ ਹੈ, ਇਤਿਹਾਸਕਾਰ ਨਹੀਂ, ਇਹ ਸਮਝ ਕੇ ਮੇਰੀ ਭੁੱਲ ਨੂੰ ਦਰਗੁਜ਼ਰ ਕਰਨਾ।

੨. ਜੇ ਗੁਰਬਾਣੀ ਲਿਖਦਿਆਂ ਲਗ ਕੰਨਾ ਮਾਤਰਾ ਦੀ ਕੋਈ ਖੁਨਾਮੀ ਹੋ ਗਈ ਹੋਵੇ।

# ਚਾਹਵਾਨ ਹਾਂ

ਪਾਠਕਾਂ, ਆਲੋਚਕਾਂ ਤੇ ਵਿਦਵਾਨਾਂ ਦੇ ਸੁਝਾਉ ਅਤੇ ਰਾਇ ਦਾ, ਜੋ ਕੁਝ ਵੀ ਮੈਂ "ਪਰਮ ਪੁਰਖ ਗੁਰੂ ਨਾਨਕ ਪਾਤਸ਼ਾਹ" ਬਾਰੇ ਇਸ ਆਪਣੀ ਤੁਛ ਕਲਮ ਨਾਲ ਲਿਖ ਸਕਿਆ ਹਾਂ ਉਹ ਆਪ ਜੀ ਦੀਆਂ ਨਜ਼ਰਾਂ ਨੂੰ ਪਰਵਾਨ ਹੋਵੇ ਅਤੇ ਸੱਜਣਾਂ ਮਿੱਤਰਾਂ ਤੇ ਸਨੇਹੀਆਂ ਦੇ ਦਿਲਾਸੇ ਸਦਾ ਨਵੇਂ ਹੌਸਲੇ ਤੇ ਉਤਸ਼ਾਹ ਬਖਸ਼ਦੇ ਰਹਿਣ।

— ਲੇਖਕ

# ਮੁਖ-ਸ਼ਬਦ

ਮੈਨੂੰ ਸ੍ਰੀ ਇੰਦਰਜੀਤ ਸਿੰਘ ਤੁਲਸੀ ਦੀ ਮਹਾਂਕਾਵਿ ਰਚਨਾ ਬਾਰੇ ਜਿਸ ਦਾ ਸ਼ੀਰਸ਼ਕ ''ਪਰਮ ਪੁਰਖ ਗੁਰੂ ਨਾਨਕ ਪਾਤਸ਼ਾਹ'' ਹੈ, ਕੁਝ ਸ਼ਬਦ ਲਿਖਣ ਵਿਚ ਬਹੁਤ ਹਰਸ਼ ਦਾ ਅਨੁਭਵ ਹੋਇਆ ਹੈ। ਇਹ ਕਿਰਤ ਆਪਣੇ ਆਕਾਰ ਦੇ ਪੱਖ ਤੋਂ ਅਤੇ ਆਪਣੇ ਵਿਸ਼ੇ ਵਸਤੂ ਤੋਂ ਮਹਾਨ ਹੈ, ਇਸ ਵਿਚ ਕਵੀ ਨੇ ਸਾਡੇ ਦੇਸ਼ ਦੇ ਇਕ ਮਹਾਨ ਆਤਮ ਗਿਆਨ ਦੇ ਸੋਮੇ ਅਤੇ ਮਾਨਵਤਾ ਦੇ ਰਹਬਰ ਗੁਰੂ ਨਾਨਕ ਦੇਵ ਦੀ ਜੀਵਨੀ ਅਤੇ ਸਿਕਸ਼ਾ ਨੂੰ ਕਾਵਿ ਦਾ ਰੂਪ ਦੇ ਕੇ ਪੰਜਾਬੀ ਸਾਹਿਤ ਅਤੇ ਧਾਰਮਿਕ ਸਾਹਿਤ ਵਿਚ ਸਵੱਛ ਵਾਧਾ ਕੀਤਾ ਹੈ। ਇਸ ਕਿਰਤ ਨਾਲ ਤੁਲਸੀ ਜੀ ਨੂੰ ਸਵਯੰ ਵੀ ਗੌਰਵ ਪ੍ਰਾਪਤ ਹੋਇਆ ਹੈ, ਅਤੇ ਪੰਜਾਬ ਵਿਸ਼ਵਵਿਦਿਆਲੇ ਨੂੰ ਵੀ, ਜਿਸ ਨੇ ਇਸ ਕਿਰਤ ਨੂੰ ਸਵੀਕਾਰ ਕਰਕੇ ਉਸ ਦੇ ਪ੍ਰਕਾਸ਼ਨ ਅਤੇ ਪ੍ਰਸਾਰਨ ਦੇ ਕਾਰਜ ਨੂੰ ਸੰਭਾਲਿਆ ਹੈ। ਤੁਲਸੀ ਜੀ ਇਸ ਤੋਂ ਪਹਿਲਾਂ ਜਨਤਾ ਅਤੇ ਦੇਸ਼ ਦੇ ਪ੍ਰਤਿਸ਼ਠ ਵਿਅਕਤੀਆਂ ਦੁਆਰਾ ਸਨਮਾਨੇ ਗਏ ਹਨ। ਉਹਨਾਂ ਨੂੰ ਪੰਜਾਬ ਸਰਕਾਰ ਨੇ ''ਰਾਜ ਕਵੀ'' ਦੀ ਉਪਾਧੀ ਪ੍ਰਦਾਨ ਕੀਤੀ ਅਤੇ ਭਾਰਤ ਸਰਕਾਰ ਨੇ ''ਪਦਮ ਸ੍ਰੀ'' ਥਾਪਿਆ। ਜਨਤਾ ਆਪ ਦੀ ਰਸੀਲੀ ਆਵਾਜ਼ ਅਤੇ ਮਨ ਨੂੰ ਖਿੱਚ ਪਾਉਣ ਵਾਲੀ ਕਾਵਿ-ਰਚਨਾ ਦੀ ਦਿਲਦਾਦਾ ਹੈ। ਇਸ ਤੋਂ ਪਹਿਲਾਂ ਧਾਰਮਿਕ ਖੇਤਰ ਵਿਚ ਤੁਲਸੀ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਤਿੰਨ ਸੌ ਸਾਲਾ ਜਨਮ ਦਿਵਸ ਦੇ ਸਮੇਂ ਇਕ ਹੋਰ ਮਹਾਨ ਕਾਵਿ ਰਚਿਆ ਹੈ, ''ਬਾਦਸ਼ਾਹ ਦਰਵੇਸ਼ ਗੁਰੂ ਗੋਬਿੰਦ ਸਿੰਘ''। ਇਹ ਹੁਣ ਦਾ ਮਹਾਂਕਾਵਿ ''ਪਰਮ ਪੁਰਖ ਗੁਰੂ ਨਾਨਕ ਪਾਤਸ਼ਾਹ'' ਪੰਜਾਬ ਯੂਨੀਵਰਸਿਟੀ ਦੀਆਂ ਧਾਰਮਿਕ ਪ੍ਰਕਾਸ਼ਨਾਵਾਂ ਦੀ ਲੜੀ ਵਿਚੋਂ ਹੋਵੇਗਾ।

ਗੁਰੂ ਨਾਨਕ ਦੇਵ ਜਯੰਤੀ ਦੀ ਪੰਜਵੀਂ ਸ਼ਤਾਬਦੀ ਦੇ ਅਵਸਰ ਉਤੇ ਪੰਜਾਬ ਯੂਨੀਵਰਸਿਟੀ ਨੇ ਇਸ ਮਹਾਨ ਉਤਸਵ ਨੂੰ ਯਥਾਯੋਗ ਮਨਾਉਣ ਹਿਤ ਕੋਈ ਇਕ ਦਰਜਨ ਪੁਸਤਕਾਂ ਤਿਆਰ ਕਰਵਾ ਕੇ ਪ੍ਰਕਾਸ਼ਿਤ ਕੀਤੀਆਂ, ਜਿਨ੍ਹਾਂ ਵਿਚੋਂ ਕੁਝ ਅੰਗਰੇਜ਼ੀ ਵਿਚ ਸਨ ਅਤੇ ਕੁਝ ਪੰਜਾਬੀ ਵਿਚ। ਇਹਨਾਂ ਸਭਨਾਂ ਦਾ ਵਿਸ਼ਾ ਵਸਤੂ ਗੁਰੂ ਨਾਨਕ ਦੇਵ ਜੀ ਦੇ ਜੀਵਨ ਅਤੇ ਉਹਨਾਂ ਦੀ ਸਿੱਖਿਆ ਦੇ ਵੱਖ ਵੱਖ ਪੱਖਾਂ ਨੂੰ ਉਜਾਗਰ ਕਰਨਾ ਹੈ। ਇਹ ਕਾਰਜ ਯੂਨੀਵਰਸਿਟੀ ਨੇ ਲਗਨ ਨਾਲ ਭਾਰੀ ਖ਼ਰਚ ਕਰ ਕੇ ਅਤੇ ਸਮੇਂ ਸਿਰ ਸੰਪੂਰਨ ਕੀਤਾ। ਇਸੇ ਸੰਬੰਧ ਵਿਚ ਤੁਲਸੀ ਜੀ ਨੇ ਆਪਣੀ ਰਚਨਾ, ਇਸ ਮਹਾਂਕਾਵਿ ਦਾ ਸੰਕਲਪ ਕੀਤਾ ਅਤੇ ਮੈਂ ਤੁਲਸੀ ਜੀ ਦੀ ਪ੍ਰਸਿਧੀ ਅਤੇ ਉਹਨਾਂ ਨੂੰ ਪ੍ਰਾਪਤ ਹੋਏ ਸਨਮਾਨ ਨੂੰ ਮੁਖ ਰਖ ਕੇ ਪੰਜਾਬ ਵਿਸ਼ਵ ਵਿਦਿਆਲੇ ਵਲੋਂ ਇਸ ਨੂੰ ਪ੍ਰਕਾਸ਼ਿਤ ਕਰਨ ਦੀ

ਬੜੇ ਹਰਸ਼ ਨਾਲ ਸਵੀਕ੍ਰਿਤੀ ਦਿਤੀ। ਵਿਸ਼ੇ ਦੇ ਕਾਵਿ ਰੂਪ ਹੋਣ ਕਰ ਕੇ ਅਤੇ ਫੇਰ ਤੁਲਸੀ ਜੀ ਦੇ ਇਕ ਦੁਰਘਟਨਾ ਕਾਰਨ ਕਈ ਮਹੀਨੇ ਬੀਮਾਰ ਰਹਿਣ ਕਰ ਕੇ, ਇਹ ਰਚਨਾ ਪਿਛਲੇ ਵਰ੍ਹੇ, ਦੂਜੀਆਂ ਪੰਚਮ ਸ਼ਤਾਬਦੀ ਨਾਲ ਸੰਬੰਧਿਤ ਰਚਨਾਵਾਂ ਦੇ ਨਾਲ ਤਿਆਰ ਨਾ ਹੋ ਸਕੀ। ਪਰ ਆਪਣੀ ਲਗਣ ਅਤੇ ਸ਼ਰਧਾ ਨੂੰ ਦ੍ਰਿੜ੍ਹ ਰਖਦੇ ਹੋਏ ਤੁਲਸੀ ਜੀ ਇਹ ਰਚਨਾ ਕਰਦੇ ਰਹੇ ਹਨ, ਅਤੇ ਮੈਨੂੰ ਇਹ ਦੱਸਣ ਨਾਲ ਪ੍ਰਸੰਨਤਾ ਹੈ ਕਿ ਪੰਚਮ ਸ਼ਤਾਬਦੀ ਦੇ ਇਕ ਵਰ੍ਹੇ ਦੇ ਅੰਦਰ ਅੰਦਰ ਇਹ ਰਚਨਾ ਸੰਪੂਰਨ ਹੋ ਕੇ ਹੁਣ ਪ੍ਰਕਾਸ਼ਿਤ ਕੀਤੀ ਜਾ ਰਹੀ ਹੈ।

ਇਸ ਦੇ ਕਾਵਿ ਗੁਣਾਂ ਬਾਰੇ ਤਾਂ ਵਧੇਰੇ ਵਿਸਥਾਰ ਨਾਲ ਵਿਦਵਾਨ ਅਤੇ ਆਲੋਚਕ ਰਾਇ ਦੇ ਸਕਣਗੇ, ਪਰ ਮੈਂ ਕਈ ਭਾਗ ਇਸ ਦੇ ਕਵੀ ਜੀ ਦੇ ਮੁਖ ਤੋਂ ਸੁਣੇ ਹਨ, ਜੋ ਬੜੇ ਲੋਰ ਅਤੇ ਪ੍ਰੇਮ ਨਾਲ ਰਚਨਾ ਦੇ ਦੌਰਾਨ ਮੈਨੂੰ ਉਹ ਸੁਣਾਉਂਦੇ ਰਹੇ ਹਨ। ਇਸ ਤੋਂ ਉਪਰੰਤ ਵਿਦਵਾਨ ਅਤੇ ਜਾਣਕਾਰ ਸੱਜਣਾਂ ਪਾਸੋਂ ਰਾਇ ਗ੍ਰਹਿਣ ਕਰ ਕੇ ਮੈਂ ਇਸ ਦੇ ਗੁਣਾਂ ਦਾ ਕੁਝ ਅਨੁਮਾਨ ਕਰ ਸਕਿਆ ਹਾਂ। ਇਸ ਕਾਵਿ ਵਿਚ ਜਨਮ ਤੋਂ ਸੱਚਖੰਡ ਗਮਨ ਤੀਕ ਗੁਰੂ ਨਾਨਕ ਦੇਵ ਜੀ ਦੇ ਜੀਵਨ ਦੇ ਵੱਖ ਵੱਖ ਦ੍ਰਿਸ਼ ਕਾਵਿ ਰੂਪ ਵਿਚ ਬੜੀ ਖ਼ੂਬੀ ਨਾਲ ਦਰਸਾਏ ਗਏ ਹਨ। ਇਸ ਵਿਚ ਛੰਦਾਂ ਦੀਆਂ ਕਈ ਵੰਨਗੀਆਂ ਹਨ ਜੋ ਇਸ ਨੂੰ ਰਾਗਮਈ ਗੁਣ ਦਿੰਦੀਆਂ ਹਨ। ਜੀਵਨ ਕਥਾ ਦੇ ਨਾਲ ਨਾਲ ਹੀ ਰੋਚਕ ਢੰਗ ਨਾਲ ਗੁਰੂ ਨਾਨਕ ਦੇਵ ਜੀ ਦੀ ਅਧਿਆਤਮਵਾਦੀ ਆਦਰਸ਼ਕ ਸਿੱਖਿਆ ਦਾ ਵਰਣਨ ਹੈ, ਜੋ ਜਨਸਮੂਹ ਦੇ ਗਿਆਨ ਹਿਤ ਲਾਭਦਾਇਕ ਹੈ। ਥਾਇ ਪ੍ਰਥਾਇ ਗੁਰਬਾਣੀ ਦਿਆਂ ਕਥਨਾਂ ਨੂੰ ਅਤਿਅੰਤ ਸੁੰਦਰ ਢੰਗ ਅਤੇ ਸ਼ੈਲੀ ਨਾਲ ਸਮੁਚੇ ਆਕਾਰ ਵਿਚ ਸੰਮਿਲਿਤ ਕੀਤਾ ਗਿਆ ਹੈ। ਇਹਨਾਂ ਸਾਰਿਆਂ ਗੁਣਾਂ ਕਰ ਕੇ ਮੈਨੂੰ ਤੀਬਰ ਆਸ਼ਾ ਹੈ ਕਿ ਤੁਲਸੀ ਜੀ ਦੀਆਂ ਹੋਰ ਰਚਨਾਵਾਂ ਵਾਂਗ ਇਹ ਰਚਨਾ ਵੀ ਰੋਚਕ, ਜਨਪ੍ਰੀਯ ਅਤੇ ਗੌਰਵ ਦਾ ਕਾਰਨ ਹੋਵੇਗੀ, ਅਤੇ ਉਹਨਾਂ ਦੇ ਸਾਹਿਤਕ ਸਥਾਨ ਨੂੰ ਹੋਰ ਵੀ ਉਚੇਰਾ ਕਰੇਗੀ।

ਮੈਂ ਅਤਿਅੰਤ ਉਤਸ਼ਾਹ ਅਤੇ ਹਰਸ਼ ਨਾਲ ਇਸ ਰਚਨਾ ਨੂੰ ਜਨਤਾ ਸਾਹਮਣੇ ਪੰਜਾਬ ਵਿਸ਼ਵ ਵਿਦਿਆਲੇ ਵਲੋਂ ਪ੍ਰਸਤੁਤ ਕਰਦਾ ਹਾਂ, ਅਤੇ ਆਸ਼ਾਵੰਦ ਹਾਂ ਕਿ ਇਸ ਨੂੰ ਯਥਾਯੋਗ ਮਾਨ ਪ੍ਰਾਪਤ ਹੋਵੇਗਾ।

ਸੂਰਜ ਭਾਨ
ਵਾਈਸ ਚਾਂਸਲਰ
ਪੰਜਾਬ ਯੂਨੀਵਰਸਿਟੀ

ਚੰਡੀਗੜ੍ਹ
੩੦ ਅਕਤੂਬਰ, ੧੯੭੦

# ਪ੍ਰਵੇਸ਼

ਪ੍ਰਬੰਧ ਕਾਵਿ "ਬਾਦਸ਼ਾਹ ਦਰਵੇਸ਼ ਗੁਰੂ ਗੋਬਿੰਦ ਸਿੰਘ" ਦੀ ਰਚਨਾ ਰਾਹੀਂ, ਇੰਦਰਜੀਤ ਸਿੰਘ ਤੁਲਸੀ ਨੇ, ਕੁਝ ਵਰ੍ਹੇ ਪਹਿਲਾਂ, ਉਚੇਰੇ ਪੰਜਾਬੀ ਸਾਹਿਤ ਦੇ ਖੇਤਰ ਵਿਚ ਪ੍ਰਵੇਸ਼ ਕੀਤਾ ਸੀ। ਤੁਲਸੀ ਜੀ ਦੀ ਇਸ ਪਹਿਲੀ ਮਹੱਤਵਪੂਰਣ ਰਚਨਾ ਦਾ, ਪੰਜਾਬੀ ਜਗਤ ਵਿਚ, ਨਿਰਸੰਦੇਹ ਸਤਿਕਾਰ ਹੋਇਆ ਹੈ। "ਪਰਮ ਪੁਰਖ, ਗੁਰੂ ਨਾਨਕ ਪਾਤਸ਼ਾਹ" ਤੁਲਸੀ ਜੀ ਦੀ ਨਵੀਂ ਰਚਨਾ ਹੈ, ਜਿਸ ਵਿਚ ਉਹਨਾਂ ਨੇ "ਬਾਦਸ਼ਾਹ ਦਰਵੇਸ਼ ਗੁਰੂ ਗੋਬਿੰਦ ਸਿੰਘ" ਵਾਲਾ ਸਾਹਿਤਕ ਪੱਧਰ ਕੇਵਲ ਕਾਇਮ ਹੀ ਨਹੀਂ ਰਖਿਆ, ਸਗੋਂ ਇਸ ਨਾਲੋਂ ਵਧੇਰੇ ਉਚੇਰੀਆਂ ਸਿਖਰਾਂ ਛੂਹਣ ਵਿਚ ਵੀ ਚੋਖੀ ਸਫਲਤਾ ਪ੍ਰਾਪਤ ਕੀਤੀ ਹੈ।

"ਪਰਮ ਪੁਰਖ ਗੁਰੂ ਨਾਨਕ ਪਾਤਸ਼ਾਹ" ਤੁਲਸੀ ਦੀ ਆਪਣੀ ਦ੍ਰਿਸ਼ਟੀ ਅਨੁਸਾਰ ਮਹਾਂਕਾਵਿ ਹੈ। ਮਹਾਂਕਾਵਿ ਨੂੰ, ਪ੍ਰਬੰਧ ਕਾਵਿ ਦੀ ਸ਼੍ਰੇਣੀ ਵਿਚ, ਭਾਰਤੀ ਕਾਵਿ-ਸ਼ਾਸਤਰੀਆਂ ਅਨੁਸਾਰ, ਬਹੁਤ ਉੱਚਾ ਸਥਾਨ ਪ੍ਰਾਪਤ ਹੈ, ਕਿਉਂਕਿ ਵਡੇ ਆਕਾਰ ਵਾਲੀ ਇਸ ਰਚਨਾ ਵਿਚ, ਕਵੀ ਨੂੰ ਆਪਣੇ ਜੀਵਨ-ਦਰਸ਼ਨ ਦੀ ਹਰੇਕ ਦਿਸ਼ਾ ਅਤੇ ਆਪਣੇ ਕਲਾ-ਕੌਸ਼ਲ ਦੇ ਹਰੇਕ ਪੱਖ ਦਾ ਭਰਪੂਰ ਪ੍ਰਦਰਸ਼ਨ ਕਰਨ ਦਾ ਖੁਲ੍ਹਾ ਮੌਕਾ ਮਿਲਦਾ ਹੈ। ਪੰਜਾਬੀ ਵਿਚ ਪ੍ਰਬੰਧ ਕਾਵਿ ਦੀ ਰਚਨਾ ਮੁਕਤਕ ਕਾਵਿ ਨਾਲੋਂ ਘਟ ਨਹੀਂ ਹੋਈ; ਪਰੰਤੂ ਸਾਡੇ ਪ੍ਰਬੰਧ ਕਾਵਿ ਬਹੁਤੇ ਖੰਡ ਕਾਵਿ ਹੀ ਹਨ, ਜਿਨ੍ਹਾਂ ਦੀ ਰਚਨਾ ਕਿੱਸਿਆਂ, ਜੰਗਨਾਮਿਆਂ, ਵਾਰਾਂ ਆਦਿ ਦੇ ਰੂਪ ਵਿਚ, ਲਗ ਪਗ ਹਰ ਯੁਗ ਵਿਚ ਹੀ ਹੁੰਦੀ ਰਹੀ ਹੈ। ਆਧੁਨਿਕ ਪੰਜਾਬੀ ਵਿਚ ਮਹਾਂਕਾਵਿ ਦਾ ਆਰੰਭ, ਵੀਹਵੀਂ ਸਦੀ ਦੇ ਸ਼ੁਰੂ ਵਿਚ, ਭਾਈ ਵੀਰ ਸਿੰਘ ਦੇ "ਰਾਣਾ ਸੂਰਤ ਸਿੰਘ" ਨਾਲ ਹੋਇਆ ਅਤੇ ਇਹ ਸ਼ਾਇਦ ਕਹਿਣਾ ਅਤਿ ਕਥਨੀ ਨਹੀਂ ਹੋਵੇਗੀ ਕਿ ਪੰਜਾਬੀ ਦੇ ਇਸ ਪਹਿਲੇ ਮਹਾਂਕਾਵਿ ਵਿਚ ਜਿਹੜਾ ਮਿਆਰ ਕਾਇਮ ਹੋਇਆ ਸੀ, ਉਸ ਤਕ ਭਾਈ ਸਾਹਿਬ ਤੋਂ ਬਾਅਦ ਸਾਹਿਤਕ ਪਿੜ ਵਿਚ ਆਉਣ ਵਾਲੇ ਕਵੀ ਘਟ ਹੀ ਅਪੜ ਸਕੇ ਹਨ। ਪ੍ਰੋਫੈਸਰ ਮੋਹਨ ਸਿੰਘ ਮਾਹਿਰ ਦਾ "ਏਸ਼ੀਆ ਦਾ ਚਾਨਣ" ਉੱਚੀ ਪੱਧਰ ਦਾ ਮਹਾਂਕਾਵਿ ਹੁੰਦਿਆਂ ਹੋਇਆਂ ਵੀ ਪੰਜਾਬੀ ਸਾਹਿਤ ਵਿਚ ਮੂਹਰਲੀ ਥਾਂ ਨਹੀਂ ਪ੍ਰਾਪਤ ਕਰ ਸਕਿਆ, ਕਿਉਂਕਿ ਇਹ ਇਕ ਬਾਹਰਲੇ ਦੇਸ਼ ਵਿਚ, ਇਕ ਬਦੇਸੀ ਦੁਆਰਾ ਰਚੀ ਗਈ ਪੁਸਤਕ ਦਾ ਅਨੁਵਾਦ ਹੈ ਅਤੇ ਅਨੁਵਾਦ ਭਾਵੇਂ ਕਿਤਨਾ ਵੀ ਉੱਤਮ ਕਿਉਂ ਨਾ ਹੋਵੇ, ਮੌਲਿਕ ਰਚਨਾਵਾਂ ਜਿੰਨਾ ਮਾਣ ਪ੍ਰਾਪਤ ਨਹੀਂ ਕਰ ਸਕਦਾ। ਖ਼ੈਰ,

ਭਾਵੇਂ "ਰਾਣਾ ਸੂਰਤ ਸਿੰਘ" ਤੋਂ ਬਾਅਦ ਉਚ ਕੋਟੀ ਦਾ ਕੋਈ ਮਹਾਂਕਾਵਿ ਪੰਜਾਬੀ ਸਾਹਿਤ ਵਿਚ ਅਜੇ ਤਕ ਪੈਦਾ ਨਹੀਂ ਹੋਇਆ, ਪਰ ਗਿਣਤੀ ਦੇ ਪੱਖ ਤੋਂ, ਪਿਛਲੇ ਕੁਝ ਵਰ੍ਹਿਆਂ ਵਿਚ ਪੰਜਾਬੀ ਮਹਾਂਕਾਵਿ ਨੇ ਚੋਖੀ ਗਿਣਤੀ ਕਰ ਲਈ ਹੈ। ਤੁਲਸੀ ਦਾ ਪ੍ਰਸਤੁਤ ਮਹਾਂਕਾਵਿ ਵੀ ਭਾਵੇਂ "ਰਾਣਾ ਸੂਰਤ ਸਿੰਘ" ਦੁਆਰਾ ਕਾਇਮ ਕੀਤੇ ਗਏ ਮਿਆਰ ਤਕ ਨਹੀਂ ਪਹੁੰਚ ਸਕਿਆ, ਪਰ ਨਵੀਂ ਪੌਚ ਦੀਆਂ, ਮਹਾਂਕਾਵਿ ਸਮਝੀਆਂ ਅਤੇ ਮੰਨੀਆਂ ਜਾਣ ਵਾਲੀਆਂ ਰਚਨਾਵਾਂ ਵਿਚ ਇਸ ਦੀ ਥਾਂ ਨਿਰਸੰਦੇਹ ਵਿਸ਼ੇਸ਼ ਹੈ।

ਇੰਦਰਜੀਤ ਸਿੰਘ ਤੁਲਸੀ ਦਾ ਇਕ ਵਿਸ਼ੇਸ਼ ਗੁਣ ਇਹ ਹੈ ਕਿ ਉਹ ਆਪਣੀ ਕਵਿਤਾ ਨੂੰ ਸਟੇਜ ਤੋਂ ਤਰੰਨਮ ਵਿਚ ਪੇਸ਼ ਕਰ ਕੇ ਆਪਣੇ ਸਰੋਤਿਆਂ ਦਾ ਮਨ ਮੋਹ ਲੈਂਦਾ ਹੈ। ਇਸੇ ਮਨ-ਮੋਹਕ ਗੁਣ ਕਰ ਕੇ ਉਸ ਨੂੰ ਪੰਜਾਬ ਸਰਕਾਰ ਵਲੋਂ "ਰਾਜ-ਕਵੀ" ਦੀ ਪਦਵੀ ਮਿਲੀ ਅਤੇ ਇਸੇ ਦਾ ਸਦਕਾ ਹੀ ਉਹ ਪੰਜਾਬੀ ਜਗਤ ਵਿਚ, ਆਪਣੇ ਹਾਣੀਆਂ ਤੋਂ ਵਧੇਰੇ ਪ੍ਰਸਿਧ ਅਤੇ ਹਰ-ਮਨ-ਪਿਆਰਾ ਹੋਇਆ ਹੈ। ਉਸ ਦੇ ਪ੍ਰਸਤੁਤ ਮਹਾਂਕਾਵਿ ਦਾ ਵਿਸ਼ੇਸ਼ ਲੱਛਣ ਵੀ, ਮੇਰੀ ਦ੍ਰਿਸ਼ਟੀ ਵਿਚ, ਉਸ ਦਾ ਇਹ ਤਰੰਨਮ ਵਾਲਾ ਗੁਣ ਹੀ ਹੈ। ਤੋਲ-ਤੁਕਾਂਤ ਸੰਬੰਧੀ ਉਸ ਨੂੰ ਪੂਰਨ ਸੂਝ ਹੈ ਜਿਸ ਦਾ ਸਦਕਾ, ਆਪਣੀ ਰਚਨਾ ਦੇ ਆਦਿ ਤੋਂ ਅੰਤ ਤਕ ਰਾਗਾਤਮਕਤਾ ਨੂੰ ਕਾਇਮ ਅਤੇ ਇਕਸਾਰ ਰਖਣ ਵਿਚ ਉਹ ਸਫਲ ਹੋਇਆ ਹੈ। ਤਰੰਨਮ ਵਲ ਉਚੇਚਾ ਸੰਕੇਤ ਕਰ ਕੇ, ਮੈਂ ਦਬੀ ਜ਼ਬਾਨ ਵਿਚ, ਇਹ ਸੁਝਾਉ ਨਹੀਂ ਦੇ ਰਿਹਾ ਕਿ ਤੁਲਸੀ ਦੀ ਪ੍ਰਸਤੁਤ ਰਚਨਾ ਨੂੰ ਮਹਾਂਕਾਵਿ ਦੀ ਸੰਗਿਆ ਦੇਣਾ ਉਚਿਤ ਨਹੀਂ। ਆਕਾਰ ਵਿਚ ਵਡੀ ਹੋਣ ਤੋਂ ਇਲਾਵਾ ਇਸ ਰਚਨਾ ਵਿਚ ਹੋਰ ਵੀ ਬਹੁਤ ਸਾਰੇ ਗੁਣ ਹਨ, ਜਿਹੜੇ ਇਸ ਨੂੰ ਮਹਾਂਕਾਵਿ ਅਖਵਾਉਣ ਦਾ ਅਧਿਕਾਰੀ ਬਣਾਉਂਦੇ ਹਨ।

ਇਸ ਮਹਾਂਕਾਵਿ ਦੇ ਨਾਇਕ, ਗੁਰੂ ਨਾਨਕ ਦੇਵ ਜੀ, ਸੰਸਾਰ-ਪ੍ਰਸਿੱਧ ਵਿਅਕਤੀ ਹਨ ਜਿਨ੍ਹਾਂ ਦੀ ਪ੍ਰਤਿਭਾਸ਼ਾਲੀ ਸ਼ਖ਼ਸੀਅਤ ਦੇ ਭਿੰਨ ਭਿੰਨ ਪੱਖਾਂ ਨੂੰ ਤੁਲਸੀ ਨੇ ਬਹੁਤ ਸੁਚੱਜੇ ਢੰਗ ਨਾਲ ਉਘਾੜਿਆ ਹੈ। ਨਾਇਕ ਦੀ ਜੀਵਨੀ ਦੇ ਇਤਿਹਾਸਕ ਪੱਖ ਵਲੋਂ ਕਵੀ ਕਾਫ਼ੀ ਚੇਤੰਨ ਰਿਹਾ ਹੈ। ਕੇਵਲ ਉਹੀ ਘਟਨਾਵਾਂ ਚੁਣ ਚੁਣ ਕੇ ਉਸ ਨੇ ਇਕ ਲੰਮੀ ਲੜੀ ਵਿਚ ਪਰੋ ਦਿਤੀਆਂ ਹਨ, ਜਿਨ੍ਹਾਂ ਦੀ ਵਾਸਤਵਿਕਤਾ ਉਤੇ ਕਿਸੇ ਵੀ ਇਤਿਹਾਸਕਾਰ ਜਾਂ ਆਲੋਚਕ ਨੇ ਅਜੇ ਤਕ ਕਿਸੇ ਪ੍ਰਕਾਰ ਦਾ ਸੰਦੇਹ ਪਰਗਟ ਨਹੀਂ ਕੀਤਾ। ਆਪਣੇ ਨਾਇਕ ਨੂੰ, ਇਕ ਯੁਗ-ਪੁਰਸ਼ ਦੀ ਹੈਸੀਅਤ ਵਿਚ, ਜਨ-ਸਮੂਹ ਦੇ ਕਲਿਆਣ ਲਈ ਅਤਿ ਵਿਸ਼ਾਲ ਖੇਤਰ ਵਿਚ ਕ੍ਰਿਆਸ਼ੀਲ ਵਿਅਕਤੀ ਦੇ ਰੂਪ ਵਿਚ ਵੀ ਚਿਤਰਿਆ ਹੈ ਅਤੇ ਇਕ ਛੋਟੇ ਜਿਹੇ ਪੰਜਾਬੀ ਪਰਵਾਰ ਵਿਚ, ਪੁੱਤਰ, ਪਤੀ ਅਤੇ ਪਿਤਾ ਦੇ ਰੂਪ ਵਿਚ ਵੀ ਬਹੁਤ ਪ੍ਰਭਾਵਸ਼ਾਲੀ ਢੰਗ ਨਾਲ ਪ੍ਰਸਤੁਤ ਕੀਤਾ ਹੈ। ਚੇਤੰਨ ਕਵੀ ਤੁਲਸੀ ਨੇ, ਕਿਸੇ ਸ਼ਰਧਾਲੂ ਦੇ ਮਨ ਨੂੰ ਕਿਸੇ ਪ੍ਰਕਾਰ ਦੀ ਠੇਸ ਪਹੁੰਚਾਏ ਬਿਨਾ ਗੁਰੂ ਨਾਨਕ ਸਾਹਿਬ ਦੀ ਸ਼ਖ਼ਸੀਅਤ ਨਾਲ ਜੁੜੇ ਹੋਏ ਉਪਰ-ਪ੍ਰਕ੍ਰਿਤਕ ਅੰਸ਼ ਨੂੰ ਵਧ ਤੋਂ

ਵਧ ਮਾਤਰਾ ਵਿਚ ਢਾਲਣ ਦਾ ਯਤਨ ਕੀਤਾ ਹੈ ਅਤੇ ਜਿਥੋਂ ਤਕ ਹੋ ਸਕਿਆ ਹੈ ਗੁਰੂ ਸਾਹਿਬ ਨੂੰ ਇਕ ਅਜਿਹੇ ਮਹਾਨ ਵਿਅਕਤੀ ਦੇ ਰੂਪ ਵਿਚ ਪੇਸ਼ ਕੀਤਾ ਹੈ ਜਿਸ ਨੂੰ ਹਰੇਕ ਪਾਠਕ ਆਪਣੀਆਂ ਅੰਦਰਲੀਆਂ ਅੱਖਾਂ ਨਾਲ ਬਹੁਤ ਹੀ ਨੇੜਿਉਂ ਵੇਖ ਸਕਦਾ ਹੈ, ਮਹਿਸੂਸ ਕਰ ਸਕਦਾ ਹੈ। ''ਅਰਬਦ ਨਰਬਦ ਧੁੰਧੂਕਾਰਾ'' ਸੀਰਸ਼ਕ ਵਾਲੇ ਸਰਗ ਦੇ ਸ਼ੁਰੂ ਵਿਚ ਕਵੀ ਕਹਿੰਦਾ ਹੈ:

ਸਤਿਗੁਰ ਪਹੁੰਚੇ ਅਚਲ ਵਟਾਲੇ
ਦੋਵੇਂ ਪੁੱਤਰ ਲੈ ਕੇ ਨਾਲੇ
ਤਨ ਤੇ ਵੇਸ ਕਿਸਾਨਾਂ ਵਾਲਾ
ਮਿਹਨਤਕਸ਼ ਇਨਸਾਨਾਂ ਵਾਲਾ
ਸੁੱਟ ਕੇ ਮੋਢੇ ਉਤੇ ਖੇਸ
ਦੇਵਣ ਆਏ ਗੁਰ ਉਪਦੇਸ

ਉਪਰੋਕਤ ਪੰਕਤੀਆਂ ਵਿਚ ਜਿਸ ਨਾਇਕ ਦਾ ਚਿਤਰ ਹੈ, ਉਸ ਨੂੰ ਸਾਧਾਰਣ ਪਾਠਕ ਵੀ ਬਹੁਤ ਨਿਕਟ ਤੋਂ ਦ੍ਰਿਸ਼ਟੀਗੋਚਰ ਕਰ ਸਕਦਾ ਹੈ। ਇਸ ਮਹਾਂਕਾਵਿ ਦੇ ਲੇਖਕ ਨੂੰ ਗੁਰਬਾਣੀ ਦਾ ਕੇਵਲ ਸ਼ਾਬਦਿਕ ਗਿਆਨ ਹੀ ਨਹੀਂ, ਸਗੋਂ ਉਸ ਦੇ ਅੰਤਰੀਵ ਅਨੁਭਵ ਦੀ ਵੀ ਚੰਗੀ ਪਛਾਣ ਹੈ। ਗੁਰਬਾਣੀ ਦੀਆਂ ਚੋਣਵੀਆਂ ਪੰਕਤੀਆਂ ਸਾਰੇ ਮਹਾਂਕਾਵਿ ਵਿਚ ਥਾਂ ਥਾਂ ਬੜੇ ਸੁਚੱਜੇ ਢੰਗ ਨਾਲ ਪਰੋਈਆਂ ਗਈਆਂ ਹਨ। ਇਹਨਾਂ ਪੰਕਤੀਆਂ ਨਾਲ ਮਹਾਂਕਾਵਿ ਵਿਚ ਕਾਫ਼ੀ ਗੌਰਵ ਆ ਗਿਆ ਹੈ। ਕਈ ਸਰਗਾਂ ਦੇ ਤਾਂ ਸ਼ੀਰਸ਼ਕ ਹੀ ਗੁਰਬਾਣੀ ਦੀਆਂ ਪ੍ਰਸਿੱਧ ਪੰਕਤੀਆਂ ਨੂੰ ਬਣਾ ਲਿਆ ਗਿਆ ਹੈ। ਉਦਾਹਰਣਾਰਥ ਇਕ ਸਰਗ ਦਾ ਸੀਰਸ਼ਕ ਹੈ: ''ਕੈਸੀ ਆਰਤੀ ਹੋਇ ਭਵਖੰਡਨਾ ਤੇਰੀ ਆਰਤੀ''। ਇਸੇ ਤਰ੍ਹਾਂ ਇਕ ਹੋਰ ਸਰਗ ਦਾ ਸੀਰਸ਼ਕ ਭਾਈ ਗੁਰਦਾਸ ਦੀ, ਗੁਰੂ ਨਾਨਕ ਦੇਵ ਜੀ ਦੇ ਜੀਵਨ ਸੰਬੰਧੀ ਲਿਖੀ ਗਈ ਇਕ ਵਾਰ ਦੀ ਬਹੁਤ ਹੀ ਪ੍ਰਸਿੱਧ ਪੰਕਤੀ ਹੈ: ''ਚੜ੍ਹਿਆ ਸੋਧਣ ਧਰਤ ਲੁਕਾਈ।''

ਮੈਨੂੰ ਇਹ ਕਹਿਣ ਵਿਚ ਕੋਈ ਝਿਜਕ ਨਹੀਂ ਕਿ ਇਸ ਮਹਾਂਕਾਵਿ ਨਾਲ ਪੰਜਾਬੀ ਕਵਿਤਾ ਦੇ ਇਤਿਹਾਸ ਵਿਚ ਬਹੁਤ ਹੀ ਮਹੱਤਵਪੂਰਣ ਅਤੇ ਸਲਾਹੁਣ-ਯੋਗ ਵਾਧਾ ਹੋਇਆ ਹੈ। ਮੈਨੂੰ ਵਿਸ਼ਵਾਸ਼ ਹੈ ਕਿ ਇੰਦਰਜੀਤ ਸਿੰਘ ਤੁਲਸੀ ਦੀ ਇਸ ਰਚਨਾ ਨੂੰ ਵੀ, ਪੰਜਾਬੀ ਪਾਠਕਾਂ ਵਲੋਂ ਪੂਰਾ ਸਤਿਕਾਰ ਅਤੇ ਪਿਆਰ ਮਿਲੇਗਾ।

ਗੁਰੂ ਨਾਨਕ ਵਿਭਾਗ,
ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ

**ਗੁਰਬਚਨ ਸਿੰਘ ਤਾਲਿਬ**

੪ ਨਵੰਬਰ, ੧੯੭੦

# ਮਹਾਂਕਾਵਿ ਦਾ ਦਰਸ਼ਨੀ ਦਵਾਰ

ਕਿਸੇ ਵੇਲੇ ਖੋਜੀ ਨੂੰ ਆਪਣੀ ਖੋਜ ਐਸੇ ਵਾਤਾਵਰਣ ਵਿਚ ਗੁੰਮ ਕਰ ਦਿੰਦੀ ਹੈ ਕਿ ਜਿਥੇ ਸੁਪਨੇ ਵਾਂਗੂੰ ਅਲੌਕਿਕ ਚਮਤਕਾਰਾਂ ਦਾ ਐਸਾ ਪ੍ਰਗਟਾਅ ਹੋ ਜਾਂਦਾ, ਜੋ ਲਿਖਣ ਤੋਂ ਪਰੇ ਹੁੰਦਾ ਹੈ, ਤੇ ਗੂੰਗੇ ਵਾਂਗੂੰ ਗੁੜ ਸਵਾਦ ਨੂੰ ਉਹੀ ਜਾਣਦਾ ਹੈ, ਦਸ ਨਹੀਂ ਸਕਦਾ। ਇਹੋ ਵਿਸਮਾਦਗੀ ਮੇਰੇ ਉਤੇ ਵਾਪਰੀ, ਮੈਂ ਸਿੱਖ ਇਤਿਹਾਸ ਤੇ ਸਿੱਖ ਸਿਧਾਂਤਾਂ ਦਾ ਇਕ ਵਿਦਿਆਰਥੀ ਹਾਂ ਅਤੇ ਇਸੇ ਖੋਜ ਦੀ ਲਗਨ ਰਹਿੰਦੀ ਹੈ ਕਿ ਕਿਤੋਂ ਕੋਈ ਗੁਰ ਇਤਿਹਾਸ ਦੀ ਨਵੀਂ ਦਿਸ਼ਾ ਮਿਲੇ। ਗੁਰੂ ਨਾਨਕ ਵੀ ਪ੍ਰੇਰਨਾ ਦਿੰਦੇ :

> "ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ।
> ਓਥੈ ਪਾਪ ਪੁੰਨ ਬੀਚਾਰੀਐ ਕੂੜੈ ਘਟੈ ਰਾਸਿ ॥"

ਮੈਂ ਇਸੇ ਖੋਜ ਵਿਚ ਇਕ ਦਿਨ ਸਰਦਾਰ ਇੰਦਰਜੀਤ ਸਿੰਘ ਤੁਲਸੀ ਜੀ ਦੇ ਦੌਲਤਖ਼ਾਨੇ ਗਿਆ ਸੀ, ਪਰ ਦੌਲਤਖ਼ਾਨੇ ਤੋਂ ਵਧ ਉਹ ਮੁਹੱਬਤਖ਼ਾਨਾ ਦੇਖਿਆ। ਇਹਨਾਂ ਪਾਸ ਕੁਝ ਹੱਥ-ਲਿਖਤਾਂ ਤੇ ਪੱਥਰ-ਛਾਪੇ ਦੀ ਬਹੁਤ ਪੁਰਾਣੀ ਪੋਥੀ ਸੰਭਾਲੀ ਹੈ। ਇਹ ਪੋਥੀ, "ਵਸਾਖ ਨਹੀਂ — ਕਤਕ — " ਲਿਖੀ ਮੇਰੀ ਪੁਸਤਕ ਦੀ ਪ੍ਰੋੜ੍ਹਤਾ ਵਿਚ ਬਹੁਤ ਕੁਝ ਦਸਦੀ ਸੀ। ਦੂਜਾ ਤੁਲਸੀ ਜੀ ਦੀ ਆਪਣੀ ਕਵਿਤਾ (ਗੁਰਪੁਰਬ ਛੱਬ ਬਾਬਤ ਲਿਖੀ) ਦੀ ਆਪਣੀ ਪੁਸਤਕ ਵਿਚ ਛਾਪਣ ਦੀ ਪ੍ਰਵਾਨਗੀ ਲੈਣੀ ਜ਼ਰੂਰੀ ਸੀ।

ਇਸ ਮੇਲ ਮਿਲਾਪ ਤੇ ਵਿਚਾਰ ਵਟਾਂਦਰੇ ਵਿਚ ਤੁਲਸੀ ਜੀ ਨੇ ਮੇਰੀ ਸਾਰੀ ਪੁਸਤਕ ਸੁਣੀ, ਤੇ ਆਪਣੇ ਮਹਾਂਕਾਵਿ ਦੇ ਕੁਝ ਛਪੇ ਫ਼ਰਮੇ ਸੁਣਾਏ। ਮੈਨੂੰ ਮਹਿਸੂਸ ਹੋਇਆ ਕਿ ਰਾਜ ਕਵੀ ਮੇਰੇ ਤੋਂ ਉਮਰ ਕਰ ਕੇ ਬਹੁਤ ਛੋਟੇ ਹਨ, ਪਰ ਅਨੁਭਵੀ ਗਿਆਨ ਤਾਂ ਮੇਰੇ ਜਿਹੇ ਬਿਧਾਂ ਤੋਂ ਬਹੁਤ ਵੱਡਾ ਹੈ। ਫ਼ਾਰਸੀ ਦੇ ਸ਼ਾਇਰ ਦਾ ਫ਼ਰਮਾਨ ਹੈ :

> "ਬਜ਼ੁਰਗੀ ਬ ਅਕਲ ਅਸਤ ਨ ਕਿ ਬਸਾਲ।
> ਤੁਆਂਗਰੀ ਬ ਦਿਲ ਅਸਤ ਨ ਕਿ ਬਮਾਲ ॥

ਭਾਵ : ਬਜ਼ੁਰਗੀ ਅਕਲ ਕਰ ਕੇ ਹੈ ਨਾ ਕਿ ਵਡੀਆਂ ਉਮਰਾਂ ਦੀ ਹੈ। ਦੌਲਤਮੰਦੀ ਦਿਲ ਦੀ ਹੈ ਨਾ ਕਿ ਬਹੁਤੇ ਧਨ ਮਾਲ ਕਰ ਕੇ। ਤੁਲਸੀ ਜੀ ਅਕਲ ਅਤੇ ਦਿਲ ਦੀ ਦੌਲਤ ਦੇ ਧਨੀ ਹਨ। ਆਪ ਨੇ ਜਦੋਂ ਮੈਨੂੰ ਮਹਾਂਕਾਵਿ ਦਾ ਕੁਝ ਹਿੱਸਾ ਸ਼ਾਇਰਾਨਾ ਅੰਦਾਜ਼ ਵਿਚ ਸੁਣਾਇਆ ਸੀ, ਉਹ ਖ਼ੁਦ ਵੀ ਮਹਿਵ ਰਹੇ, ਪਰ ਮੇਰੇ ਉਤੇ ਤਾਂ

ਉਹਨਾਂ ਦਾ ਇਕ ਇਕ ਬੋਲ ਜਾਦੂ ਕਰ ਗਿਆ ਸੀ। ਕਿਉਂਕਿ ਉਹਨਾਂ ਸ਼ਾਇਰੀ ਦੀ ਮਿਠਾਸ ਵਿਚ ਗਲੇਫ ਕੇ ਗੁਰੂ ਨਾਨਕ ਇਤਿਹਾਸ ਸੁਣਾਇਆ ਸੀ। ਜੋ ਮੇਰੀ ਮਾਨਸਿਕ ਖ਼ੁਰਾਕ ਸੀ। ਤਦ ਇਸ ਸਾਰੀ ਪੁਸਤਕ ਨੂੰ ਪੜ੍ਹਨ ਦੀ ਖ਼ਾਹਿਸ਼ ਉਪਜੀ ਤੇ ਬਾਕੀ ਦੇ ਪਰੂਫ਼ ਦੇਖਣ ਦੀ ਮੰਗ ਵੀ ਕੀਤੀ। ਤਾਂਕਿ ਐਸੀ ਮਹਾਨ ਪੁਸਤਕ ਵਿਚ ਗੁਰਬਾਣੀ ਦੀ ਲੱਗ ਮਾਤ੍ਰ ਤੇ ਅੱਪਰ ਜੋੜ ਅਸ਼ੁੱਧ ਨਾ ਛਪੇ। ਇਸ ਢੰਗ ਨਾਲ ਮੈਨੂੰ ਸਾਰਾ ਮਹਾਂ-ਕਾਵਿ ਪੜ੍ਹਨ ਦਾ ਸੁਭਾਗ ਪਹਿਲੇ ਪ੍ਰਾਪਤ ਹੋਇਆ।

ਇਸ ਮਹਾਂਕਾਵਿ ਵਿਚ ਗੁਰੂ ਨਾਨਕ ਇਤਿਹਾਸ ਨੂੰ ਜਿਸ ਖ਼ੂਬੀ ਨਾਲ ਬਿਆਨ ਕੀਤਾ ਹੈ, ਇਸ ਵਿਚ ਕਵੀ ਜੀ ਦੀ ਅਧਿਆਤਮਕ ਸੂਝ ਬੂਝ ਤੇ ਮਾਨਸਿਕ ਉੱਚਤਾ ਦਾ ਸਬੂਤ ਮਿਲਦਾ ਹੈ। ਸਿਰਫ਼ ਸਿੱਖ ਜਗਤ ਨਹੀਂ ਬਲਕਿ ਸਾਰਾ ਸੰਸਾਰ ਇਸ ਰਚਨਾ ਤੇ ਜਿਤਨਾ ਫ਼ਖ਼ਰ ਕਰੇ, ਥੋੜਾ ਹੈ। ਇਹ ਆਪਣੇ ਆਪ ਵਿਚ ਭਾਵ ਭਰਪੂਰ ਤੇ ਸ਼ਬਦ ਦਸਤੂਰ ਸਿਖਾਂਦਾ ਮਹਾਂਕਾਵਿ ਹੈ। ਹੈਰਾਨੀ ਹੈ ਕਿ ਸਰਕਾਰੀ ਸਰਵਿਸ ਵਿਚ ਹੁੰਦਿਆਂ ਸ: ਇੰਦਰਜੀਤ ਸਿੰਘ ਤੁਲਸੀ ਜੀ ਨੇ ਬੇਸ਼ੁਮਾਰ ਪੁਸਤਕਾਂ ਅਤੇ ਦੁਨਿਆ ਦੇ ਧਰਮ ਗ੍ਰੰਥਾਂ ਨੂੰ ਕਿਵੇਂ ਘੋਖਿਆ ਤੇ ਹਮਦਾਇਕ ਸਿਧਾਂਤ ਮੱਥ ਕਢਿਆ ਹੈ, ਜੋ ਵਖੋ ਵਖ ਅਕੀਦੇ ਰਖਦੇ ਲੋਕਾਂ ਨੂੰ ਮਨ ਭਾਉਂਦੇ ਧਰਮਾਂ ਦੀ ਨੁਹਾਰ ਦਰਸਾਈ ਹੈ। ਇਸ ਵਾਸਤੇ ਇਹ ਮਹਾਂਕਾਵਿ ਸਾਂਝਾ ਤੇ ਸਾਰੇ ਪੰਜਾਬੀਆਂ ਦੀ ਸਾਹਿਤਕ ਵਿਰਾਸਤ ਹੈ।

ਕਵਿਤਾ ਦੋ ਤਰ੍ਹਾਂ ਦੀ ਹੁੰਦੀ ਹੈ। ਇਕ ਦਿਲ ਦੀਆਂ ਗਹਿਰਾਈਆਂ ਵਿਚੋਂ ਉਪਜੀ ਤੇ ਦੂਜੀ ਦਿਮਾਗ਼ ਵਿਚੋਂ ਸੋਚ ਕੇ ਚੋਣਵੇਂ ਸ਼ਬਦਾਂ ਦੀ ਗੁੰਦੀ ਹੁੰਦੀ ਹੈ। ਉਹ ਕੋਠੇ ਦੀ ਦੌੜ ਵਾਂਗੂੰ ਸੀਮਤ ਹੈ। ਪਰ ਸਰਦਾਰ ਤੁਲਸੀ ਜੀ ਦੀ ਕਵਿਤਾ ਦਿਲ ਦੀਆਂ ਡੂੰਘਾਈਆਂ 'ਚੋਂ ਫੁਟਿਆ ਸੋਮਾ ਹੈ, ਜੋ ਸਾਰੇ ਹੀ ਧਰਮਾਂ ਦੇ ਪ੍ਰੇਮੀਆਂ ਨੂੰ ਮਨਮਰਜੀ ਦਾ ਗਿਆਨ ਦਿੰਦੀ ਤੇ ਗੰਗਾ ਜਲ ਵਾਂਗੂੰ ਸਦਾ ਤ੍ਰਿਪਤਾਂਦੀ ਰਹੇਗੀ। ਇਸ ਕਾਵਿ ਦੀ ਇਕ ਇਕ ਸਤਰ ਨੇਕੀ ਦਾ ਉਪਦੇਸ਼ ਦਿੰਦੀ ਤੇ ਸ਼ੁਭ ਕਰਮਾ ਵਲ ਪ੍ਰੇਰਦੀ ਹੈ। ਭਾਵ ਸੰਸਾਰ ਦੇ ਸੋਝੀਵਾਨਾਂ ਨੂੰ ਇਕ ਭਾਈਚਾਰੇ ਵਿਚ ਪਰੋਂਦੀ ਅਤੇ ਮਿਲ-ਬੈਠਣਾ ਸਿਖਾਂਦੀ ਹੈ।

ਮੇਰੀ ੭੨ ਬਰਸ ਦੀ ਉਮਰ ਤੀਕ ਕਈ ਧਾਰਮਕ ਗ੍ਰੰਥਾਂ ਦੇ ਅਧਿਅਨ ਮਗਰੋਂ ਜੋ ਸਮਝ ਆਇਆ ਹੈ, ਸਮੇਂ ਦੀ ਲੋੜ ਮੁਤਾਬਕ ਇਸ ਨੂੰ ਪੰਜਾਬੀ ਦਾ ਪੰਜਵਾਂ ਵੇਦ ਜਾਂ ਸਾਂਝਾ ਸਾਹਿਤ ਪਾਇਆ ਹੈ। ਕਿਉਂਕਿ ਇਸ ਵਿਚ ਗੁਰੂ ਨਾਨਕ ਨੂੰ ਪਹਿਲੇ ਹੀ ਸੱਚਖੰਡੀ ਅਵਤਾਰ ਆਇਆ ਨਹੀਂ ਦਸਿਆ ਕਿ ਆਪਣੇ ਨੂੰ ਉਹ ਖ਼ੁਦ ਹੀ ਜਾਣਦੇ ਸਨ। ਪਰ ਕਵੀ ਜੀ ਨੇ ਇਕ ਸਾਧਾਰਨ ਬੇਦੀ ਖਤ੍ਰੀ ਘਰਾਣੇ ਵਿਚੋਂ ਐਸੀ ਨੂਰੀ ਜੋਤ ਦਾ ਪ੍ਰਕਾਸ਼ ਪ੍ਰਗਟਾਇਆ ਦਸਿਆ ਕਿ ਜਿਹੜਾ ਗਿਆਨ ਦਾ ਚਾਨਣ ਹੋ ਕੇ ਰੱਬ ਤੇ ਰੱਬੀ ਬੰਦਿਆਂ ਵਿਚਾਲੇ ਸਫਲ ਵਿਚੋਲਾ ਸਾਬਤ ਹੋਇਆ ਸੀ। ਇਹ ਮਹਾਨ ਕ੍ਰਿਸ਼ਮਾਂ ਸੀ, ਤੇ ਕਵੀ ਜੀ ਨੇ ਇਸ ਪੱਖ ਨੂੰ ਉਜਾਗਰਤਾ ਦੇ ਕੇ ਇਕ 'ਨਵੀਂ' ਆਸ਼ਾ ਉਪਜਾਈ ਕਿ ਗੁਰੂ ਨਾਨਕ ਉਪਦੇਸ਼ਾਂ ਨੂੰ ਅਪਣਾਉਂਦੇ ਹੋਇਆਂ ਇਕ ਸਾਧਾਰਨ ਮਨੁਖ ਵੀ ਕਿਵੇਂ ਉੱਚਾ ਉਠ ਸਕਦਾ ਹੈ।

ਇਸ ਮਹਾਂਕਾਵਿ ਦਾ ਵੱਡਾ ਵਾਧਾ ਇਹ ਵੀ ਹੈ ਕਿ ਇਸ ਵਿਚ ਗੁਰਬਾਣੀ ਸਿਧਾਂਤ ਗੁਰੂ ਨਾਨਕ ਮੱਤ ਦਰਸਾਂਦੇ ਹੋਇਆਂ ਕਿਸੇ ਦੂਜੇ ਮਤ ਦੀ ਹੇਠੀ ਨਹੀਂ ਕੀਤੀ, ਬਲਕਿ ਸਮੂੰਹ ਸੰਸਾਰ ਦੇ ਸੰਤਾਂ ਅਧਿਆਤਮਕ ਵਿਗਿਆਨੀਆਂ, ਜੋਗੀਆਂ ਸੰਨਿਆਸੀਆਂ ਨੂੰ ਤੇ ਐਸੇ ਹੀ ਸੂਫ਼ੀ ਮੁਸਲਮਾਨਾਂ ਨੂੰ ਆਪਣੇ ਮੱਤ ਸਿਧਾਂਤਾਂ ਦੀਆਂ ਚੰਗਿਆਈਆਂ ਤੋਂ ਜਾਣੂੰ ਕਰਾਇਆ, ਤੇ ਝੂਠੇ ਪਾਖੰਡੀਆਂ ਨੂੰ ਵਿਅੰਗ ਬਚਨਾਂ ਰਾਹੀਂ ਸ਼ਰਮਾਉਂਦਿਆਂ ਹੋਇਆਂ ਸਿਧੇ ਰਸਤੇ ਪਾਇਆ ਹੈ। ਉਤੇ ਲਿਖਿਆ ਕੁਝ ਥੋੜਾ ਮਹਾਂਕਾਵਿ ਦਾ ਰਹੱਸਯ ਤੇ ਲਾਭ ਵਰਨਣ ਕੀਤਾ ਹੈ, ਪਰ ਉੱਚ ਕੋਟੀ ਦੇ ਵਿਦਵਾਨਾਂ ਤੇ ਕਵੀ ਸਾਹਿਬਾਨਾਂ ਦੀ ਨਜ਼ਰ ਵਿਚ ,ਇਹ ਕਾਵਿ-ਕਲਾ ਤੋਂ ਵੀ ਭਰਪੂਰ ਹੈ। ਅਲੰਕਾਰਕ ਪੱਖ, ਸ਼ਿੰਗਾਰ-ਰਸ, ਹਾਸ-ਰਸ, ਅਤੇ ਵਖਰੀ ਵਖਰੀ ਛੰਦ ਚਾਲ, ਤੇ ਸ਼ਬਦ ਵਰਤੋਂ ਢੁਕਵੇਂ ਢੰਗ ਦੀ ਕੀਤੀ ਹੈ। ਜੇ ਇਸ ਦੀ ਇਕ ਇਕ ਸਾਖੀ ਦੀ ਇਕ ਇਕ ਪੰਗਤੀ ਨੂੰ ਵਿਸਥਾਰ ਪੂਰਵਕ ਲਿਖੀਏ, ਤਾਂ ਆਪਣੇ ਮਜ਼ਮੂਨ ਦੀ ਹੋਰ ਪੁਸਤਕ ਬਣ ਜਾਂਦੀ ਹੈ, ਫਿਰ ਵੀ ਕੁਝ ਨਮੂਨੇ ਦਸਣੇ ਜ਼ਰੂਰੀ ਹਨ, ਇਹ ਹਨ :

ਗੁਰੂ ਨਾਨਕ ਬਾਲ ਕਾਲ ਵਿਚ ਜਿਥੇ ਚਮਤਕਾਰੀ ਬਾਲਕ ਪ੍ਰਸਿਧ ਹੋਏ ਸਨ, ਉਹ ਬਾਲਕ ਮਾਹੌਲ ਵਿਚ ਖੇਡਣ ਜਾਂਦੇ, ਬਸਤਾ ਸੁੱਟ ਮਾਤਾ ਪਰਥਾਏਂ ਐਸਾ ਆਖਦੇ ਹਨ :

"ਅੰਮੀਏ ਨੀ ਮੇਰਾ ਬਸਤਾ ਫੜ ਲੈ ਮੈਂ ਹੁਣ ਖੇਡਣ ਜਾਵਾਂ।
ਅੱਜ ਸੱਤ ਰੰਗੀ ਪੀਂਘ ਦਾ ਝੂਟਾ ਲੈ ਕੇ ਵਾਪਸ ਆਵਾਂ।
ਰੋਜ਼ ਮੇਰੇ ਸਿਰ ਮੀਟੀ ਚਾੜ੍ਹੇ ਰੰਗ ਰੰਗੀ ਕਰਤਾਰੀ।
ਅੱਜ ਨਾ ਮੈਨੂੰ ਰੋਕੀਂ ਮਾਇ ਅੱਜ ਹੈ ਮੇਰੀ ਵਾਰੀ।

ਜੇ ਕਰ ਸੱਪ ਦੀ ਛਾਂ ਕੀਤੀ ਨੂੰ ਬਿਆਨ ਕੀਤਾ ਤਾਂ ਰਾਜ ਕਵੀ ਨੇ ਸ਼ੇਸ਼ ਨਾਗ ਤੋਂ ਮੂਸਾ ਦੇ ਅੱਸਾ ਤਕ ਦੇ ਸਾਰੇ ਨਾਗਾਂ ਦੀਆਂ ਵੰਸ਼ਾਂ ਨੂੰ ਸਾਹਮਣੇ ਰਖਿਆ। ਜੰਜੂ ਪ੍ਰਥਾਇ ਕਿਹਾ ਤਾਂ ਸੂਤ੍ਰ ਦੇ ਧਾਗੇ ਰਾਹੀਂ ਇਕ ਨਵੇਂ ਜੀਵਨ ਦੇ ਨਾਟਕ ਨੂੰ ਆਪਣੀ ਵਿਚਾਰਧਾਰਾ ਦੀ ਪ੍ਰਵਾਹ ਵਿਚ ਇਹ ਲਿਖਿਆ ਕਿ, "ਇਕੋ ਸੂਤ ਪਰੋ ਦਿਆਂ ਧਰਤੀ ਤੇ ਅਸਮਾਨ।" ਜੇ ਸੱਚਾ ਸੌਦਾ ਬਿਆਨ ਕੀਤਾ, ਤਾਂ ਕਲਮ ਨੇ ਸਰਸਵਤੀ ਰੂਪ ਹੋ ਕੇ ਆਪਣਾ ਬਲ ਪ੍ਰਗਟਾਇਆ ਹੈ। ਪਿਤਾ ਕਾਲੂ ਦਾ ਗੁਸਾ ਮੇਟਣ ਨੂੰ ਭੈਣ ਨਾਨਕੀ ਵਲੋਂ ਲਿਖੇ ਸ਼ਬਦਾਂ ਵਿਚ ਸੰਸਾਰਕ ਪ੍ਰਸਿਧੀ ਪਾਉਣ ਵਾਲੇ ਨਾਨਕ ਦੀ ਨੁਹਾਰ ਚਿਤਰੀ ਹੈ :

ਮਾਤਾ ਜੀ ਮੇਰਾ ਨਾਨਕ ਵੀਰਾ ਕੁਲ ਸਮਿਆਂ ਦਾ ਹਾਣੀ।
ਬਾਪੂ ਜੀ ਮੇਰੇ ਵੀਰ ਦੇ ਮੁਖ 'ਚੋਂ ਨਿਕਲੇ ਰੱਬੀ ਬਾਣੀ।
ਅੰਮੀਏਂ ਨੀ ਤੇਰੀ ਕੁੱਖ ਨੇ ਜਣਿਆਂ ਚਾਨਣ ਨਵਾਂ ਨਰੋਇਆ।
ਬਾਪੂ ਜੀ ਸਾਡੇ ਨਾਭ ਕੰਵਲ 'ਚੋਂ ਸੂਰਜ ਪਰਗਟ ਹੋਇਆ।

ਮਰਦਾਨੇ ਦੀ ਗੁਰੂ ਨਾਨਕ ਨਾਲ ਪਹਿਲੀ ਮੁਲਾਕਾਤ ਦੇ ਜ਼ਿਕਰ ਵਿਚ ਅਨੁਭਵੀ ਵਿਕਾਸ ਹੈ। ਜਦ ਮਿਰਾਸੀ ਪੁੱਤਰ ਨੂੰ ਆੜ ਬੰਨੇ ਮੰਗਦਾ ਤੇ ਨਵਾਬਾਂ ਜਗੀਰਦਾਰਾਂ ਦੇ

ਕਸੀਦੇ ਗਾਉਂਦਾ ਫਿਰਦਾ ਇਕ ਗੁਣੀ ਗਰੀਬ ਦੇਖਿਆ, ਤਾਂ ਗੁਰੂ ਨਾਨਕ ਬੋਲਾਂ ਰਾਹੀਂ ਆਕਾਸ਼ਾਂ ਤਕ ਉਸ ਨੂੰ ਕਿਵੇਂ ਉੱਚਾ ਉਠਾਇਆ ਗਿਆ ਦਸਿਆ :

ਨਾਨਕ ਬੋਲੇ ਦੋਸਤਾ ਅਪਣਾ ਆਪ ਨਾ ਵੇਚ।
ਤੇਰੇ ਗੁਣ ਦੇ ਸਾਹਮਣੇ ਕੁਲ ਦੌਲਤਾਂ ਹੇਚ।
ਤੂੰ ਹੈਂ ਉੱਡਣ ਵਾਲੜਾ ਉੱਚਾ ਵਿਚ ਹਵਾ।
ਟਿੱਬਿਆਂ ਤੇ ਨਾ ਪੰਛੀਆ ਇੰਜ ਟਪੂਸੀ ਲਾ।
ਤੇਰੀਆਂ ਨਜ਼ਰਾਂ ਵਿਚ ਜੋ ਦਾਤੇ ਤੇ ਧਨਵਾਨ।
ਉਹ ਤਾਂ ਆਪ ਨੇ ਮੰਗਤੇ ਸੂਕਰ ਅਤੇ ਸੁਆਨ।
ਮੰਗਤੇ ਕੋਲੋਂ ਮੰਗਣਾ ਕਦੀ ਨਾ ਦੇਵੇ ਜ਼ੇਬ।
ਨਾ ਕਰ ਭੋਲੇ ਬਾਦਸ਼ਾਹ ਅਪਣੇ ਨਾਲ ਫ਼ਰੇਬ।
ਮੰਗਣਾ ਹੈ ਤਾਂ ਦਾਨਿਆਂ ਉਸ ਦੇ ਕੋਲੋਂ ਮੰਗ।
ਜਿਸ ਦਾ ਵੰਡ ਵੰਡ ਬਰਕਤਾਂ ਹੱਥ ਨਾ ਹੋਵੇ ਤੰਗ।

ਮੋਦੀਖ਼ਾਨੇ ਦੀ ਕਾਰ ਵੇਲੇ ਕਰਤਾਰ ਨਾਲ ਜੁੜੀ ਸੁਰਤ ਕਿਵੇਂ ਤੇਰਾਂ ਤੇਰਾ ਤੋਲਦੀ ਹੈ ? ਤੁਲਸੀ ਜੀ ਨੇ ਨਿਆਰੀ ਅਦਾਇਗੀ ਵਿਚ ਲਿਖਿਆ ਹੈ :

ਨਾਨਕ ਦਾ ਮੁਖ ਜਪਦਾ ਸਤਿ ਕਰਤਾਰ ਹੈ।
ਏਕਮ ਏਕਮ ਇਕੋ ਇਕ ਓਅੰਕਾਰ ਹੈ।
ਬਰਕਤ ਬਰਕਤ ਆਖੇ ਪਹਿਲੇ ਬੋਲ ਤੇ।
ਰਹਿਮਤ ਰਹਿਮਤ ਬੋਲੇ ਦੂਜੇ ਬੋਲ ਤੇ।

ਅਖੀਰ ਤੇਰ੍ਹਵੇਂ ਉਤੇ ਵਿਸਮਾਦਗੀ ਛਾ ਜਾਂਦੀ ਹੈ ਤੇ ਐਸਾ ਆਖਦੇ ਰਹੇ :

ਤੇਰਾਂ ਤੇਰਾ ਤੇਰਾ ਨਾਨਕ ਤੇਰੜਾ।
ਤੇਰਾ ਤੇਰਾ ਤੇਰਾ ਕੁਛ ਨਹੀਂ ਮੇਰੜਾ।
ਤੇਰਾ ਤੇਰਾ ਤੇਰਾ ਰੂਪ ਨਾ ਰੰਗ ਹੈ।
ਜੋ ਕੋਈ ਤੇਰਾ ਰੂਪ ਤਾਂ ਉਹ ਸਤਿਸੰਗ ਹੈ।

ਮੋਦੀਖ਼ਾਨਾ ਲੁਟਾ ਕੇ ਮਸਤਾਨੀ ਹਾਲਤ ਵਿਚ ਮਸਾਣੀਂ ਜਾ ਬੈਠੇ ਸਨ, ਤਦ ਮੌਲਵੀ ਨੂੰ ਬੁਲਾਇਆ ਗਿਆ ਤੇ ਉਸ ਨੇ ਭੂਤ ਚਮੜਿਆ ਦਸ ਕੇ, ਤਵੀਤ ਲਿਖ, ਧੁਖਾਣਾ ਚਾਹਿਆ, ਤਾਂ ਗੁਰੂ ਜੀ ਐਸਾ ਫ਼ੁਰਮਾਨ ਕੀਤਾ :

"ਧ੍ਰਿਗੁ ਤਿਨਾ ਦਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ ॥
ਖੇਤੀ ਜਿਨ ਕੀ ਉਜੜੀ ਖਲਵਾੜੇ ਨਾਹੀ ਥਾਉ ॥

ਓਸੇ ਗੁਰੂ ਦੇ ਗੁਰਸਿੱਖ ਕਵੀ ਨੇ ਇੰਜ ਲਿਖਿਆ :

ਸਤਿਗੁਰ ਬੋਲੇ ਮੌਲਵੀ ਤੇਰੇ ਇਲਮ ਨੇ ਹੇਚ।
ਪੁੜੀਆਂ ਦੇ ਵਿਚ ਬੰਨ੍ਹ ਕੇ ਅੱਲਾ ਨੂੰ ਨਾ ਵੇਚ।

ਝੂਠੇ ਸੌਦੇ ਵਾਲੜੀ ਧੰਨ ਰਿਹੈਂ ਤਮਹੀਦ ।
ਪਹਿਲੋਂ ਆਪਣੇ ਆਪ ਤੋਂ ਆਪਣਾ ਆਪ ਖ਼ਰੀਦ ।
ਧੇਣਾਂ ਦੰਮੜੀ ਇਕ ਨਾ ਮੁੱਲਾਂ ਤੇਰਾ ਮੁੱਲ ।
ਕਾਲੇ ਇਲਮਾਂ ਵਾਲਿਆ ਚਾਨਣ ਦੇ ਵਿਚ ਤੁੱਲ ।

ਗੁਰੂ ਨਾਨਕ ਨੇ ਨਿਮਾਜ਼ ਨਾ ਪੜ੍ਹੀ, ਤਾਂ ਮੌਲਵੀ ਨੇ ਨਵਾਬ ਨੂੰ ਭੜਕਾਇਆ ਕਿ ਮਸਜਦ ਵਿਚ ਆ ਕੇ ਇਸਲਾਮ ਦੀ ਤੌਹੀਨ ਕੀਤੀ ਹੈ, ਤਦ ਗੁਰੂ ਜੀ ਨੇ ਉਹਨਾਂ ਦੇ ਆਪਣੇ ਮਨਾਂ ਨੂੰ ਬਾਹਰ ਫਿਰਦੇ ਹੋਏ ਦਸਿਆ ਸੀ, ਰਾਜ ਕਵੀ ਨੇ ਐਸਾ ਚਿਤਰਨ ਕੀਤਾ ਹੈ :

ਓ ਅੱਲਾ ਦੇ ਬੰਦਿਓ ਇਹ ਕੈਸਾ ਦਸਤੂਰ ।
ਆਇ ਪੜ੍ਹਨ ਨਮਾਜ਼ ਹੋ ਲੈ ਕੇ ਸਿਰੀਂ ਫ਼ਤੂਰ ।
ਸਿੱਜਦਾ ਕਰ ਕੇ ਰੱਬ ਨੂੰ ਭੁੱਲਾਂ ਲਓ ਬਖ਼ਸ਼ਾ ।
ਹੱਥ ਉਠਾ ਕੇ ਆਪਣੇ ਮੰਗੋ ਇਜ ਦੁਆ ।
ਕਿਬਲਾ ਕਾਹਬੇ ਵਾਲਿਆ ਸਾਡੇ ਬਖ਼ਸ਼ ਗੁਨਾਹ ।
ਲਿੱਲਾ ਦੇ ਦੇ ਆਪਣੀ ਰਹਿਮਤ ਵਿਚ ਪਨਾਹ ।
ਮੁਸਲਮਾਨੋਂ ਦੋਸਤੋ ਮੁਸਲਮਾਨੀ ਦੂਰ ।
ਰਹਿਓ ਨੇੜੇ ਉਸ ਦੇ ਜੋ ਇਸ ਤੋਂ ਭਰਪੂਰ ।
ਮੁਸਲਮਾਨ ਕਹਾਵਣਾ ਸੌਖੀ ਨਹੀਂ ਕੋਈ ਗੱਲ ।
ਮੁਸਲਿਮ ਟੁਰਦਾ ਅੱਗ ਤੇ ਨੰਗੇ ਪੈਰੀਂ ਚਲ ।

ਗੁਰੂ ਨਾਨਕ ਜੀ ਦਾ ਸ੍ਰੀ ਮੁਖ ਵਾਕ ਇਹ ਹੈ ਜਿਸ ਦੀ ਇਹ ਸੁੰਦਰ ਅੱਕਾਸੀ ਕੀਤੀ ਹੈ :

ਮੁਸਲਮਾਣੁ ਕਹਾਵਣ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ ॥
ਅਵਲਿ ਅਉਲਿ ਦੀਨ ਕਰ ਮਿਠਾ ਮਸਕਲਮਾਨਾ ਮਾਲੁ ਮੁਸਾਵੈ ॥

ਐਸੇ ਬਹੁਤ ਉਦਾਹਰਣ ਦਿਤੇ ਜਾ ਸਕਦੇ ਹਨ, ਪਰ ਪਾਠਕਾਂ ਨੇ ਖ਼ੁਦ ਪੜ੍ਹਨਾ ਹੈ । ਹੁਣ ਦੂਜਾ ਪੱਖ ਦਸਦੇ ਹਾਂ ਕਿ ਭਗਤੀ ਨੌਂ ਪਰਕਾਰ ਦੀ ਪਰਵਾਨ ਹੈ ਤਿਵੇਂ ਕਵਿਤਾ ਕਮਾਲ ਵਿਚ ਨੌਂ ਰਸ ਪਰਧਾਨ ਹਨ । ਐਸੇ ਨੌਂ ਰਸਾਂ ਦਾ ਵਰਣਨ ਰਾਮਾਇਣ ਤੇ ਸੂਰਜ ਪਰਕਾਸ਼ ਗ੍ਰੰਥਾਂ ਵਿਚ ਅੰਕਿਤ ਹੈ, ਪਰ ਰਾਜ ਕਵੀ ਤੁਲਸੀ ਜੀ, ਇਸ ਪੱਖ ਤੋਂ ਵੀ ਪਿਛੇ ਨਹੀਂ ਰਹੇ । ਮਹਾਂਕਾਵਿ ਵਿਚ ਕਰੀਬਨ ਸਾਰੇ ਰਸ ਭਰੇ ਹਨ । ਗੁਰੂ ਨਾਨਕ ਜੀ ਨੇ ਬਾਣੀ ਵਿਚ ਨਾਮ ਰਸ ਉੱਤਮ ਦਸਿਆ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਆਤਮ ਰਸੀਏ ਸਿੱਖ ਨੂੰ ਵਡਿਆਇਆ ਤੇ ਸਰਬ ਲੋਹ ਗ੍ਰੰਥ ਵਿਚ ਐਸਾ ਫ਼ਰਮਾਇਆ ਸੀ :

ਆਤਮ ਰਸ ਜੋ ਜਾਨਈ ਸੋ ਹੈ ਖਾਲਸਾ ਦੇਵ।
ਪ੍ਰਭ ਮੈਂ ਮੋ ਮੈਂ ਤਾਸ ਮੈਂ ਰੰਚਕ ਨਾਹੀ ਭੇਵ॥

ਰਾਜ ਕਵੀ ਨੇ ਇਸ ਮਹਾਂਕਾਵਿ ਵਿਚ ਆਤਮ ਰਸ ਨੂੰ ਉਪਜਾਵਣ ਵਾਲਾ ਬਹੁਤ ਸਵਾਦ ਭਰਿਆ ਹੈ। ਇਹੋ ਵਜ੍ਹਾ ਹੈ ਕਿ ਇਹ ਪੁਸਤਕ ਹਰਮਨ ਪਿਆਰੀ ਤੇ ਸਾਰੇ ਰਸਾਂ ਦਾ ਸਿਰਤਾਜ ਬਣੇਗੀ। ਹਰਦਵਾਰ ਦੇ ਪਾਂਡਿਆਂ ਨੂੰ ਵਿਅੰਗ ਬਚਨਾਂ ਰਾਹੀਂ ਕਿਵੇਂ ਉਪਦੇਸਿਆ ਹੈ:

ਸਤਿਗੁਰ ਬੋਲੇ ਖੇਤ ਅਸਾਡੇ ਦਾਤਾ ਨੇ ਅੰਨ ਦਾਤਾ ਨੇ।
ਹੱਲ ਅਤੇ ਕਿਰਸਾਣ ਅਸਾਡੇ ਦੇਸ਼ ਦੇ ਭਾਗ ਵਿਧਾਤਾ ਨੇ।
ਖ਼ੂਨ ਪਸੀਨਾ ਇਕੋ ਕਰ ਕੇ ਪ੍ਰੇਮ ਦੀ ਫ਼ਸਲ ਉਗਾਉ ਜੀ।
ਖੇਤ ਅਸਾਡੇ ਪਿੱਤਰ ਨੇ ਤੁਸੀਂ ਖੇਤੀਂ ਅਰਘ ਚੜ੍ਹਾਉ ਜੀ।
ਪਾਣੀ ਉਤਾਂਹ ਉਛਾਲਣ ਦੀ ਥਾਂ ਅਪਣਾ ਆਪ ਉਠਾਉ ਜੀ।
ਖ਼ੁਦਗਰਜ਼ੀ ਤੋਂ ਉਪਰ ਉਠ ਕੇ ਜੀਵਨ ਪੰਧ ਮੁਕਾਉ ਜੀ।

ਅਯੁਧਿਆ ਵਿਚ ਸਰਜੂ ਨਦੀ ਕਿਨਾਰੇ ਪਾਂਡਿਆਂ ਪ੍ਰਥਾਏ ਐਸਾ ਫ਼ਰਮਾਇਆ:

ਸਤਿਗੁਰ ਬੋਲੇ ਹੇ ਪੱਥਰਾਂ ਨੂੰ ਪੂਜਣ ਵਾਲੇ ਵੀਰੋ।
ਪੂਜੋ ਪੂਜੋ ਜੋ ਜੀ ਚਾਹੇ ਪਿਆਰ ਦੀਉ ਤਸਵੀਰੋ।
ਐਪਰ ਇਸ ਦੇ ਨਾਲ ਨਾਲ ਹੈ ਇਹ ਗੱਲ ਚੇਤੇ ਰਖਣੀ।
ਰੱਬ ਤਾਂ ਕੇਵਲ ਇਕੋ ਹੈ ਉਹਦੀ ਹਰ ਇਕ ਛੱਬ ਸੁਲਖਣੀ।
ਕੇਵਲ ਇਹਨਾਂ ਪੱਥਰਾਂ ਦਾ ਹੀ ਨਾਮ ਨਹੀਂ ਹੈ ਮੰਦਰ।
ਵਸਦੀ ਹੈ ਭਗਵਾਨ ਦੀ ਮੂਰਤ ਹਰ ਇਕ ਸ਼ੈ ਦੇ ਅੰਦਰ।

ਪੂਜੋ ਪੂਜੋ ਸੱਚੇ ਰੱਬ ਦੀ ਇਕੋ ਜ਼ਾਤ ਨੂੰ ਪੂਜੋ।
ਪੂਜੋ ਪੂਜੋ ਉਸ ਦੀ ਸਾਰੀ ਕਾਇਨਾਤ ਨੂੰ ਪੂਜੋ।
ਪੂਜੋ ਪੂਜੋ ਨੇਕੀ ਦੇ ਸਭ ਸੱਚੇ ਧੰਦੇ ਪੂਜੋ।
ਜੇ ਕਰ ਰੱਬ ਨੂੰ ਮਿਲਣਾ ਹੈ ਤਾਂ ਉਸ ਦੇ ਬੰਦੇ ਪੂਜੋ।

ਸਿੱਧਾਂ ਨਾਲ ਸਿਧ ਗੋਸ਼ਟ ਵੇਲੇ ਕਵੀ ਜੀ ਨੇ ਕਮਾਲ ਕੀਤਾ ਹੈ। ਪੰਨਾ ੩੦੪ ਉਤੇ ਆਪਣੇ ਮਹਾਂਕਾਵਿ ਦੀ ਛੰਦ ਚਾਲ ਵਿਚ ਉਹਨਾਂ ਦੇ ਚੁਰਾਸੀ ਨਾਂਵਾਂ ਨੂੰ ਐਸਾ ਸਮੋਇਆ ਕਿ ਹੋਰ ਕਿਸੇ ਕਾਵਿ ਕਲਾ ਵਿਚ ਐਸੀ ਕਿਤੇ ਮਿਸਾਲ ਨਹੀਂ ਮਿਲਦੀ। ਪ੍ਰਸ਼ਨ ਉੱਤਰ ਦੀ ਚਾਲ ਦਾ ਢੰਗ ਵੀ ਅਜੀਬ ਨਿਰਾਲਾ ਤੇ ਰਸਦਾਇਕ ਹੈ ਕਿਤੇ ਵਿਅੰਗ ਸ਼ਬਦ ਵਰਤੇ, ਕਿਤੇ ਪਿਆਰ ਤੇ ਕਿਤੇ ਗਿਆਨ ਵਿਚਾਰ ਨਾਲ ਉਹਨਾਂ ਸਿੱਧਾਂ ਨੂੰ ਨਿਰੁੱਤਰ ਕੀਤਾ ਦਸਿਆ, ਤੇ ਜਨਤਾ ਨਾਲ ਮਿਲ ਬੈਠਣਾ ਅਤੇ "ਅੰਜਨ ਮਾਹਿ ਨਿਰੰਜਨ" ਪਾਣਾ ਸਿਖਾਇਆ ਹੈ।

ਇਸ ਮਹਾਂਕਾਵਿ ਵਿਚ ਮਹਾਂ ਕਵੀ ਨੇ ਜਿਥੇ ਆਤਮ ਰਸ ਉਪਜਾਊ ਬਿਆਨ ਨੂੰ ਬਹੁਤ ਉਜਾਗਰ ਕੀਤਾ ਹੈ ਉਥੇ ਕਿਸੇ ਥਾਂ ਸਾਖੀ ਪ੍ਰਸੰਗ ਦੀ ਧਰਤੀ ਸੰਵਾਰਨ ਨੂੰ ਸਿੰਗਾਰ ਰਸ ਤੇ ਹਾਸ ਰਸ ਵਿਚ ਵੀ ਕਮਾਲ ਕਰ ਦਸਿਆ ਹੈ। ਸਾਰੇ ਪੰਜਾਬ ਵਿਚੋਂ ਤਲਵੰਡੀ ਨੂੰ ਚੰਗਾ ਪਰਗਟ ਕਰਨਾ ਸੀ, ਪਰ ਪਹਿਲੇ ਸਾਰੇ ਪੰਜਾਬ ਨੂੰ ਤੇ ਪੰਜਾਬੀਆਂ ਦੇ ਸਹੱਪਣ ਨੂੰ ਸਿੰਗਾਰ ਰਸ ਤੇ ਹਾਸ ਰਸ ਵਿਚ ਖੁਲ੍ਹਾ ਚਿਤਰਿਆ ਹੈ :

ਜੱਟੀਆਂ ਪਾਵਣ ਜੁੱਤੀਆਂ ਅੱਡੀ ਕੂਚ ਕੇ।
ਟੱਪਣ ਖਾਲ ਤੇ ਆਡਾਂ ਅੱਖੀਆਂ ਨੂਚ ਕੇ।
ਦੰਦਾਂ ਉਤੇ ਮਲਣ ਦੰਦਾਸੇ ਸੱਕ ਦੇ।
ਕੋਕੇ ਦੱਸਣ ਨਖ਼ਰੇ ਤਿੱਖੇ ਨੱਕ ਦੇ।
ਬਾਤਾਂ ਏਦਾਂ ਮਹਿਕਣ ਜਿਉਂ ਕਸਤੂਰੀਆਂ।
ਸਭੇ ਰੀਝਾਂ ਕਰ ਕੇ ਛੱਡਣ ਪੂਰੀਆਂ।
ਸਿਰ ਤੇ ਪਾਵਣ ਧੰਗਲੇ ਗੁੰਦਣ ਮੀਢੀਆਂ।
ਕਚੀਆਂ ਨਾਜ਼ਕ ਤੰਦਾਂ ਗੰਢਾਂ ਪੀਢੀਆਂ।
ਕੱਚੀ ਮਿੱਟੀ ਖਾਣ ਤਵੇ ਤੇ ਭੁੰਨ ਕੇ।
ਖੱਟੀਆਂ ਖਾਵਣ ਚੀਜ਼ਾਂ ਗੰਗੜ ਤੁੰਨ ਕੇ।
ਗੀਗਾ ਜੰਮਣ ਉਤੇ ਕੱਢਣ ਸੋਹਰੀਆਂ।
ਨੱਚ ਨੱਚ ਕੇ ਹੋਣ ਦੂਹਰੀਆਂ ਚੋਹਰੀਆਂ।

"ਭੁੱਖ ਲਗੀ ਮਰਦਾਨੇ ਨੂੰ" ਸਿਰ ਲੇਖ ਵਿਚ ਵੀ ਹਾਸ ਰੱਸ ਦੇ ਕਟਾਖ ਵਰਤੇ ਹਨ :

ਆਖਣ ਲਗਾ ਚੰਗਾ ਬਾਬਾ ਸਾਨੂੰ ਵਖਤਾਂ ਪਾਇਆ ਈ।
ਰਾਮ ਨਾਮ ਦੀ ਭੁੱਖ ਲਗਾ ਕੇ ਭੁੱਖਿਆਂ ਮਾਰ ਮੁਕਾਇਆ ਈ।

ਇਹ ਨਮੂਨਾ ਹਾਸ ਰੱਸ ਕਾਵਿ ਕਲਾ ਦਾ ਦਿਖਾਇਆ ਹੈ, ਪਰ ਖ਼ਾਸ ਕਰ ਗੁਰੂ ਨਾਨਕ ਦੀ ਮੱਕੇ ਮਦੀਨੇ ਤੇ ਬਗ਼ਦਾਦ ਦੀ ਫੇਰੀ ਵੇਲੇ ਤਵਾਰੀਖ਼ੀ ਜ਼ਿਕਰ ਨੂੰ ਜਿਸ ਖ਼ੂਬੀ ਨਾਲ ਬਿਆਨ ਕੀਤਾ ਹੈ ਮੇਰੇ ਵਿਚਾਰ ਵਿਚ ਸਿੱਖ ਕਵੀਆਂ ਕੀ ਲਿਖਣਾ ਸੀ ਮੁਸਲਮਾਨ ਸ਼ਾਇਰਾਂ ਵੀ ਐਸੀ ਵਜ਼ਾਹਤ ਨਾਲ ਸ਼ਾਇਦ ਹੀ ਲਿਖਿਆ ਹੋਵੇ। ਤੁਲਸੀ ਜੀ ਨੇ ਇਸਲਾਮੀ ਪੁਸਤਕਾਂ ਦੇ ਅਧਿਅਨ ਨਾਲ ਅਨੋਖੇ ਢੰਗ ਵਿਚ ਇਸਲਾਮੀ ਮੱਤ ਨੂੰ ਦਰਸਾਇਆ ਹੈ :

ਅਰਬ ਦੇਸ਼ ਦੇ ਵਿਚ ਹੈ ਮੱਕਾ ਮਕੇ ਦੇ ਵਿਚ ਕਾਹਬਾ।
ਜਿਸ ਦੀ ਖ਼ੁਦ ਬੁਨਿਆਦ ਹੈ ਰਖੀ ਹਜ਼ਰਤ ਆਦਮ ਬਾਬਾ।

ਲਿਖਿਆ ਵਿਚ ਕੁਰਾਨ ਦੇ ਏਦਾਂ ਅਰਸ਼ਾਦੇ ਰੱਬਾਨੀ ।
ਧਰਤੀ ਉਤੇ ਮੇਰਾ ਨਾਇਬ ਆਦਮ ਹੈ ਲਾਸਾਨੀ ।
ਪਹਿਲਾ ਘਰ ਇਨਸਾਨ ਲਈ ਜੋ ਧਰਤੀ ਤੇ ਬਨਵਾਇਆ ।
ਉਸ ਦਾ ਇਕ ਇਕ ਹਿੱਸਾ ਅੱਲਾ ਅਰਸ਼ਾਂ ਤੋਂ ਭਿਜਵਾਇਆ ।
ਉਸੇ ਘਰ ਨੂੰ ਮੱਕੇ ਦੇ ਵਿਚ ਕਹਿੰਦੇ ਬੈਤ ਮੁਕੱਦਸ ।
ਅੱਲਾ ਦੇ ਇਸ ਹਰਮ ਨੂੰ ਆਖਣ ਕਾਹਬਾ ਨਾਲ ਤਕੱਦਸ ।

ਇਸ ਰੀਤ ਨਾਲ ਕਾਬਾ, ਬੈਤਉਲਾ, ਹੱਜ ਇਹਰਾਮ ਤਲਬੀਹ, ਤਵਾਫ ਚਾਹੇ ਜ਼ਮਜ਼ਮ, ਅਤੇ ਸੰਗੇ ਅਸਵਦ ਆਦਿਕ ਦੀ ਤਸ਼ਰੀਹ ਕਰ ਕੇ ਮਾਨੋਂ ਰਾਜ ਕਵੀ ਨੇ ਕਾਵਿ ਕਲਾ ਰਾਹੀਂ ਮੱਕਾ ਮਦੀਨਾ ਤੇ ਹੱਜ ਕਰਦੇ ਹਾਜੀਆਂ ਦੀ ਜ਼ਿਆਰਤ ਕਰਾਈ ਹੈ। ਇਸ ਮਹਾਂਕਾਵਿ ਦੇ ੩੭੦ ਸਫ਼ੇ ਤੋਂ ੪੫੨ ਤੀਕ ਇਸਲਾਮੀਅਤ ਦੀ ਵਜ਼ਾਹਤ ਨਾਲ ਗੁਰੂ ਨਾਨਕ ਨੂੰ ਅਰਬ ਫੇਰੀ ਵਿਚ ਬੜੀ ਖ਼ੂਬੀ ਨਾਲ ਨਿਭਾਹਿਆ ਹੈ — ਮਹਾਂ ਕਵੀ ਨੇ ੮੨ ਸਫ਼ੇ ਦੀ ਇਸ ਲਿਖਤ ਨਾਲ ਆਪਣੇ ਆਪ ਨੂੰ ਗੁਰਮਤ ਦਾ ਗਿਆਨੀ ਇਸਲਾਮ ਦਾ ਜਾਣੂੰ ਤੇ ਸਭ ਧਰਮਾਂ ਦਾ ਹਰ ਮਨ ਪਿਆਰਾ ਬਣਾ ਲਿਆ ਹੈ । ਇਸ ਕਰ ਕੇ ਇਸ ਪੁਸਤਕ ਨੂੰ ਸਿਰਫ਼ ਹਿੰਦੂ ਸਿੱਖ ਜਗਤ ਨਹੀਂ ਬਲਕਿ ਪੰਜਾਬੀ ਪੜ੍ਹੇ ਲਿਖੇ ਮੁਸਲਮਾਨਾਂ ਵੀ ਸਤਿਕਾਰਨਾ ਹੈ। ਮਕੇ ਸ਼ਰੀਫ਼ ਦੇ ਹੱਜ ਨੂੰ ਗਿਆ ਹਰ ਇਕ ਹਾਜੀ ਉਥੇ ਭੁੱਲਾਂ ਬਖ਼ਸ਼ਾਂਦਾ ਹੈ ਨਮੂਨਾ ਪੜ੍ਹੀਏ ਜਿਵੇਂ ਕੋਲ ਖਲੋਤੇ ਦੇਖ ਕੇ ਲਿਖਿਆ ਹੈ :

ਅਪਣੇ ਕੁੱਲ ਗੁਨਾਹਾਂ ਦਾ ਮੈਂ ਅਜ ਇਕਰਾਰੀ ਹੋਇਆ
ਤੇਰੀ ਖ਼ਿਦਮਤ ਦੇ ਵਿਚ ਆਂਦਾ ਅਪਣੇ ਦਿਲ ਦਾ ਢੋਇਆ ।
ਤੇਰੀ ਰਹਿਮਤ ਅਗੇ ਮੌਲਾ ਬਣ ਕੇ ਖੜਾ ਸਵਾਲੀ
ਮੈਂ ਮਸਕੀਨ ਯਤੀਮ ਨਕਰਮਾਂ ਤੂੰਹੀਓ ਮੇਰਾ ਵਾਲੀ ॥
ਤੈਥੋਂ ਇਹੋਂ ਦੁਆਵਾਂ ਮੰਗਾਂ ਮੇਰਾ ਬਣੀ ਵਸੀਲਾ
ਤੇਰੀ ਰਾਹ ਤੇ ਟੁਰੇ ਹਮੇਸ਼ਾਂ ਮੇਰਾ ਕੁਲ ਕਬੀਲਾ
ਬੜੀ ਅਕੀਦਤ ਨਾਲ ਝੁਕਾਈ ਤੇਰੇ ਅਗੇ ਗਰਦਨ
ਹਰ ਇਕ ਮੁਸਲਮ ਨੂੰ ਤੂੰ ਬਖ਼ਸ਼ੀਂ ਬਰਕਤ ਫ਼ਰਦਨ ਫ਼ਰਦਨ ॥

ਇਸ ਜੈਸੇ ਹੋਰ ਕਈ ਇਸਲਾਮੀ ਫ਼ਰਜ਼ਾਂ ਨੂੰ ਦਸਿਆ ਤੇ ਮੱਕਾ ਸ਼ਰੀਫ ਦੀ ਮਹਾਨਤਾ ਨੂੰ ਦਰਸਾਇਆ ਹੈ ਗੁਰੂ ਨਾਨਕ ਨੂੰ ਉਥੇ ਪੁਚਾ ਕੇ ਜਿਸ ਦਲੀਲ ਨਾਲ ਕਾਜ਼ੀ ਰੁਕਨ ਦੀਨ ਆਦਿਕਾਂ ਨੂੰ ਗੁਰੂ ਜੀ ਦੀ ਵਿਚਾਰਧਾਰਾ ਦਾ ਅਨਸਾਰੀ ਬਣਾ ਦਸਿਆ ਹੈ ਰਾਜ ਕਵੀ ਦੇ ਕਵਿਤਾ ਕਮਾਲ ਦਾ ਸਿਖਰ ਹੈ। ਐਸੇ ਹੀ ਕਰਬਲਾ ਤੇ ਬਗਦਾਦ ਦੀਆਂ ਤਵਾਰੀਖ਼ੀ ਸਾਖੀਆਂ ਨੂੰ ਲਿਖਿਆ ਹੈ।

ਗੁਰੂ ਨਾਨਕ ਦਾ ਮੁੜ ਪੰਜਾਬ ਆਉਣਾ, ਕਰਤਾਰਪੁਰ ਵਸਾਣਾਂ ਤੇ ਧਰਮਸਾਲ ਦੀ ਟਕਸਾਲ ਚਲਾ ਕੇ ਸਤਿਸੰਗੀ ਹੋਣਾ — ਨਾਮ ਜਪਣਾ, ਕਿਰਤ ਕਰਨਾ ਲੰਗਰ

ਮਰਿਆਦਾ ਨਾਲ ਵੰਡ ਛੱਕਣਾ ਬਿਆਨ ਕੀਤਾ, ਪਰ ਗੁਰ ਨਾਨਕ ਨਾਲ ਸ੍ਰੀ ਲਹਿਣਾ ਜੀ ਦੀ ਪਹਿਲੀ ਮੁਲਾਕਾਤ ! ਫਿਰ ਪ੍ਰਸ਼ਨ ਉੱਤਰ ਨੂੰ ਅਸਚਰਜ ਰੂਪ ਦਾ ਨਿਰੂਪਿਆ ਤੇ ਗੁਰੂ ਚੇਲੇ ਦੇ ਇਸ ਸੰਬਾਦ ਨੂੰ (ਸਵਾਲ ਨਾਮਾ ਰੂਪ) ਲਿਖ ਕੇ ਕਮਾਲ ਕਰ ਦਸਿਆ ਹੈ। ਮਾਨੋਂ ਇਸ ਪ੍ਰਸ਼ਨ ਉੱਤਰ ਨੇ ਸ੍ਰੀ ਕ੍ਰਿਸ਼ਨ ਅਰਜਨ ਸੰਬਾਦ (ਗੀਤਾ ਰਹੱਸਯ) ਵਾਂਗੂੰ ਇਸ ਮਹਾਂਕਾਵਿ ਨੂੰ ਗੁਰਬਾਣੀ ਰਹੱਸਯ ਬਣਾ ਦਿਤਾ ਹੈ। ਰਾਜ ਕਵੀ ਨੇ ਗੁਰੂ ਅੰਗਦ ਪ੍ਰਸ਼ਨ ਨੂੰ ਕਵਿਤਾ ਰਾਹੀਂ ਲਿਖਿਆ, ਪਰ ਉੱਤਰ ਰੂਪ ਗੁਰੂ ਨਾਨਕ ਬਾਣੀ ਵਿਚੋਂ ਢੁਕੱਵੇਂ ਸ਼ਬਦਾਂ ਦਾ ਨਿਰੂਪਣ ਇਕ ਐਸਾ ਕਰਤੱਵ ਹੈ ਕਿ ਜਿਸ ਨੇ ਇਸ ਮਹਾਂਕਾਵਿ ਰਚਨਾ ਨੂੰ ਅਮਰ ਕਰ ਦੇਣਾ ਤੇ ਕਵੀ ਦੀ ਆਤਮਕ ਉੱਚਤਾ ਨੂੰ ਸਦਾ ਦਰਸਾਣਾ ਹੈ। ਮੈਨੂੰ ਕੋਈ ਸੰਦੇਹ ਨਹੀਂ ਗੁਸਾਈਂ ਤੁਲਸੀ ਦਾਸ ਰੂਪ ਵਿਚ ਲਿਖੀ ਰਾਮਾਇਣ (ਰਾਮ ਚਰਿਤ੍ਰ ਮਾਨਸ) ਵਾਂਗੂੰ ਤੁਲਸੀ ਤਖ਼ੱਲਸ ਨਾਲ ਲਿਖੇ ਮਹਾਂਕਾਵਿ ਨੇ "ਗੁਰ ਨਾਨਕ ਚਰਿਤ੍ਰ ਮਾਨਸ" ਹੋ ਪ੍ਰਗਟਾਣਾ ਹੈ। ਐਸੇ ਕਵੀ ਨੂੰ ਗੁਰੂ ਨਾਨਕ ਦੀ ਆਪਣੀ ਅਸੀਸ ਹੈ। ਜਪੁਜੀ ਸਾਹਿਬ ਵਿਚ ਦਸਿਆ ਹੈ :

ਜਿਸ ਨੋ ਬਖਸੇ ਸਿਫਤਿ ਸਾਲਾਹ
ਨਾਨਕ ਪਾਤਿਸ਼ਾਹੀ ਪਾਤਿਸ਼ਾਹ ॥

ਇਹ ਜਜ਼ਬਾਤ ਨਹੀਂ ਸਗੋਂ ਆਤਮਕ ਭਾਤ ਹੈ ਕਿ ਅੱਜ ਤੋਂ ਪੰਜ ਛੇ ਸਦੀਆਂ ਪਹਿਲੇ ਦੇ ਗੁਸਾਈਂ ਤੁਲਸੀ ਦਾਸ ਦੀ ਆਤਮਾ ਨੂੰ ਰਾਮ ਜੱਸ ਲਿਖਣ ਦੀ ਅਜੇ ਹੋਰ ਭੁੱਖ ਸੀ ਤਾਂ ਰਾਮ ਰੂਪ ਗੁਰ ਨਾਨਕ ਦੀ ਰਜਵੀਂ ਮਹਿਮਾਂ ਲਿਖਣ ਨੂੰ ਪੁਨਰ ਜਨਮ ਪਾਇਆ ਹੈ ਉਸ ਵੇਲੇ ਜਟਾ ਜੂਟ ਬੈਰਾਗੀ ਸੰਤ (ਗੁਸਾਈਂ ਤੁਲਸੀ) ਸੀ ਤੇ ਹੁਣ ਤੁਲਸੀ ਤਖ਼ੱਲਸ ਨਾਲ ਇਸ ਜਾਮੇ ਗ੍ਰਿਹਸਤੀ ਨੂੰ ਪਿਆਰਨ ਵਾਲਾ ਜਟਾ ਜੂਟ ਸਿੰਘ ਦਿਸਾਇਆ ਹੈ।

ਉਸ ਵੇਲੇ ਦੀ ਆਪਣੀ ਹਾਲਤ ਨੂੰ ਗੁਸਾਈਂ ਤੁਲਸੀ ਨੇ ਕਵਿਤਾਵਲੀ ਰਾਮਾਇਣ ਵਿਚ ਲਿਖਿਆ — ਕਿ ਮੈਂ ਤਾਂ ਸਦਾ ਗਧੇ ਦੀ ਸਵਾਰੀ ਜੋਗਾ ਸੀ, ਪਰ ਰਾਮ ਜੱਸ ਰਾਮਾਇਣ ਨੇ ਹਾਥੀਆਂ ਉਤੇ ਚੜ੍ਹਾਇਆ ਹੈ —

"ਹਊਂ ਤੋਂ ਸਦਾ ਖਰ ਕੋ ਅਸਵਾਰ ਤਿਹਾਰੋ ਹੀ ਨਾਮ ਗਯੰਦ ਚਢਾਯੋ" ਹੁਣ ਇਸ ਜਾਮੇ ਦੇ ਕਾਵਿ ਕਮਾਲ ਕਾਰਨ ਤੁਲਸੀ ਤਖ਼ੱਲਸ ਨੂੰ ਭਾਰਤ ਸਰਕਾਰ ਵਲੋਂ ਪਦਮ ਸ੍ਰੀ ਤੇ ਪੰਜਾਬ ਸਰਕਾਰ ਵਲੋਂ ਰਾਜ ਕਵੀ ਪਦ ਪ੍ਰਾਪਤ ਕੀਤਾ ਹਵਾਈ ਜਹਾਜ਼ਾਂ ਤੇ ਕਾਰਾਂ ਉਤੇ ਸਰਕਾਰਾਂ ਅਤੇ ਲੋਕਾਂ ਨੇ ਫਿਰਾਇਆ ਹੈ। ਨੀਤੀ ਦੇ ਮਸ਼ਹੂਰ ਗ੍ਰੰਥ ਸਾਰੁਕਤਾਵਲੀ ਵਿਚ ਲਿਖਿਆ ਹੈ :

ਮੂਢ ਪੂਜ ਨਿੱਜ ਧਾਮ ਮੈਂ ਪ੍ਰਭੂ ਪੂਜਯ ਨਿਜ ਨਗਰ
ਰਾਜਾ ਪੂਜ ਸ੍ਵ ਦੇਸ ਮੈਂ ਪੂਜਸ ਗੁਣੀ ਸਮਗ੍ਰ।

ਧੰਨ ਗੁਰੂ ਨਾਨਕ ਪਾਤਸ਼ਾਹ ! ਕਿ ਜਿਸ ਨੇ ਸ: ਇੰਦਰਜੀਤ ਸਿੰਘ ਤੁਲਸੀ ਨੂੰ ਇਸ ਯੋਗ ਕੀਤਾ ਗਿਆਨ ਅੰਜਨ ਨਾਲ ਹਿਰਦੇ ਦੀਆਂ ਗੁਪਤ ਅੱਖਾਂ ਨੂੰ ਪ੍ਰਕਾਸ਼ਿਆ

ਤੇ ਐਸਾ ਮਹਾਂਕਾਵਿ ਲਿਖਵਾਇਆ ਹੈ। ਇਹ ਕਵੀ ਦੀ ਚਤਰਾਈ ਨਹੀਂ, ਮਾਨਸਕ ਸਾਗਰ ਦੀ ਡੂੰਘਾਈ ਵਿਚੋਂ ਸੁੱਚੇ ਨੱਗਾਂ ਨੂੰ ਕੱਢ ਵਿਖਾਉਣਾ ਹੈ।

ਸਭ ਕਿਛੁ ਤੇਰਾ ਤੂੰ ਅੰਤਰ ਜਾਮੀ ਤੂੰ ਸਭਨਾ ਕਾ ਪ੍ਰਭ ਸੋਈ।
ਜਿਸ ਨੂੰ ਦਾਤਿ ਕਰਹਿ ਸੋ ਪਾਇ ਜਨ ਨਾਨਕ ਅਵਰ ਨ ਕੋਈ।

ਠੀਕ ! ਰਾਜ ਕਵੀ ਨੂੰ ਇਹ ਦਾਤ ਪ੍ਰਾਪਤ ਹੋਈ ਹੈ। ਜੋ ਗੁਣੀਆਂ ਵਿਦਵਾਨਾਂ ਦਾ ਸ਼ਿੰਗਾਰ ਸਾਬਤ ਹੋਣਾ ਹੈ। ਰਾਮਾਇਣ ਵਿਚ ਦਸਿਆ ਹੈ :

ਮਣੀ ਮਾਣਕ ਮੁਕਿਤਾ ਛਬ ਜੈਸੇ। ਅਹਿ ਗਿਰ ਰਾਜ ਸਿਰ ਸੋਹੇ ਨ ਤੈਸੇ।
ਨਰਿਪ ਕ੍ਰੀਟ ਤਰਣੀ ਤਨੁ ਪਾਈ। ਲਹਹਿ ਸਕਲ ਸੋਭਾ ਅਧਿਕਾਈ।

ਭਾਵ ਮਣੀ ਸੱਪ ਦੇ ਸਿਰ, ਲਾਲ ਪਹਾੜਾਂ ਵਿਚ, ਮੋਤੀ ਹਾਥੀਆਂ ਦੇ ਮੱਥੇ ਅੰਦਰ ਹੁੰਦੇ ਉਹ ਸੋਭਾ ਨਹੀਂ ਪਾਂਦੇ, ਪਰ ਉਥੋਂ ਨਿਕਲੇ ਬਾਦਸ਼ਾਹਾਂ ਦੇ ਤਾਜਾਂ ਵਿਚ ਸੁਹਾਗਣਾਂ ਦੇ ਹਾਰਾਂ ਵਿਚ ਪ੍ਰੋਤੇ ਸੋਭਾ ਪਾਂਦੇ ਹਨ। ਇਸ ਮਹਾਂਕਾਵਿ ਦੇ ਭਾਵ ਰੂਪ ਨਗਾਂ ਨਗੀਨਿਆਂ ਨੂੰ ਕਰਤਾਰ ਨੇ ਤੁਲਸੀ ਜੀ ਦੇ ਮਾਨਸਕ ਪਟ ਉਤੇ ਪਹਿਲੇ ਹੀ ਰਚ ਧਰਿਆ ਸੀ, ਪਰ ਸਮਾਂ ਹੁਣ ਆਇਆ ਤੇ ਪ੍ਰਕਾਸ਼ ਕਰਾਇਆ ਹੈ। ਮੇਰੇ ਬੁੱਢੜੇ ਹੱਥਾਂ ਨੇ ਤਾਂ ਇਹਨਾਂ ਸ਼ਬਦਾਂ ਨਾਲ ਇਸ ਮਹਾਂਕਾਵਿ ਦਾ ਦਰਸ਼ਨੀ ਦਰਵਾਜ਼ਾ ਖੋਹਲਿਆ ਹੈ, ਪਰ ਪੜ੍ਹਨ ਨਾਲ ਪਾਠਕਾਂ ਨੇ ਕਾਵਿ ਪ੍ਰਦਰਸ਼ਨੀ ਦੇਖਣੀ ਹੈ ਕਿ ਰਾਜ ਕਵੀ ਦੀ ਸ਼ਬਦ ਚਾਲ ਨੇ ਗੁਰੂ ਨਾਨਕ ਦੀ ਸਿਫ਼ਤ ਸਾਲਾਹ ਵਿਚ ਕਿਤਨਾ ਵਿਸ਼ਾਲ ਕੰਮ ਕੀਤਾ ਹੈ ਇਕ ਨਮੂਨਾ ਪੇਸ਼ ਹੈ :

ਹਾਜ਼ਰ ਨਾਜ਼ਰ ਪ੍ਰਿਥਮ ਪਾਤਸ਼ਾਹ ਵੱਡਾ ਪਰਉਪਕਾਰੀ।
ਬਹੁ ਪੱਖੀ ਪ੍ਰਤੀਭਾ ਦਾ ਮਾਲਕ ਗੁਰ ਨਾਨਕ ਨਿਰੰਕਾਰੀ।
ਸਰਬ ਕਲਾ ਭਰਪੂਰ ਗਿਆਤਾ ਸੋਭਾਵੰਤ ਸੁਜੈਭਵ।
ਮਨਸਾ ਪੂਰਕ ਸਤਿ ਸਰੂਪੀ ਅਚਰਜ ਰੂਪ ਅਚੰਭਵ।
"ਬਿਘਨ ਬਿਨਾਸਨ ਸਭ ਦੁਖ ਨਾਸਨ" ਸਾਹਿਬ ਗੁਣੀ ਨਿਧਾਨਾ।
"ਸਤਿ ਦਾ ਮਾਰਗ ਧਰਮ ਦੀ ਪਉੜੀ" ਉਚਾ ਲਖਸ਼ ਨਿਸ਼ਾਨਾ।
ਸੁਘੜ ਸੁਜਾਨ ਸਚੇਤ ਸੁਭਾਗਾ ਸਭ ਦਾ ਸੱਜਣ ਸੁਹੇਲਾ।
ਉਚ ਅਪਾਰ ਬੇਅੰਤ ਨਿਰਾਲਾ ਮਨ ਮਿਲਿਆਂ ਦਾ ਮੇਲਾ।
ਰਵੀ ਰਵਿੰਦਰ, ਸ਼ਸ਼ੀ ਸ਼ਸ਼ਿੰਦਰ ਰਿਸ਼ਮੋਂ ਰਿਸ਼ਮ ਉਜਾਲਾ।
ਕੁੱਲ ਧਰਮਾਂ ਦੇ ਚਾਨਣ ਗਿਰਦੇ ਮਹਾਂ ਨੂਰ ਦਾ ਹਾਲਾ।
ਅਣ ਲਿਖੀਆਂ ਲਿਖਤਾਂ ਦਾ ਲੇਖਕ ਲਿਖਣ ਹਾਰ ਲਖਾਇਕ।
ਡਿੱਗੇ ਢੱਠੇ ਮਾੜੇ ਮੱਠੇ ਸਭ ਦਾ ਗੁਰੂ ਸਹਾਇਕ।
ਕੁੱਲ ਪਰਕਿਰਤੀ ਦਾ ਉਹ ਸ਼ਾਇਰ ਕੁੱਲ ਰਾਗਾਂ ਦਾ ਗਾਇਕ।
ਕੁੱਲ ਕੁਦਰਤ ਦਾ ਅਮਰ ਚਿਤੇਰਾ ਕੁੱਲ ਸਮਿਆਂ ਦਾ ਨਾਇਕ।

ਇਸ ਮਹਾਂਕਾਵਿ ਦੇ ਲਿਖਾਰੀ ਨੂੰ ਤੇ ਲਿਖਤ ਨੂੰ ਨਮੂਨਾ-ਰੂਪ ਪੇਸ਼ ਕੀਤਾ ਹੈ, ਪਰਖ, ਪਾਰਖੂਆਂ ਨੇ ਕਰਨੀ ਹੈ, ਮਨ ਮਰਜ਼ੀ ਦਾ ਅਪਨਾਉਣਾ ਤੇ ਮੁੱਲ ਪਾਉਣਾ ਹੈ। ਇਕ ਹੋਰ ਕਮਾਲ, ਜੋ ਤੁਲਸੀ ਜੀ ਨੇ ਕੀਤਾ ਹੈ, ਇਹ ਹੈ ਕਿ ਇਸ ਮਹਾਂਕਾਵਿ ਨੂੰ ਪੰਜ ਖੰਡਾਂ ਵਿਚ ਨਰੂਪਿਆ ਹੈ। ਭਾਵ ਕਿ ਸਤਿਗੁਰੂ ਨਾਨਕ ਦੀ ਇਨਸਾਨੀ ਤੇ ਲਾਸਾਨੀ ਜ਼ਿੰਦਗੀ ਨੂੰ ਜਪੁਜੀ ਅੰਦਰ ਲਿਖੇ ਪੰਜ ਖੰਡਾਂ ਵਿਚ ਪੁਗਿਆ ਤੇ ਸਫਲ ਹੋਇਆ ਵਿਖਾਇਆ ਹੈ। ਇਹ ਰਾਜ ਕਵੀ ਦੀ ਸਿਖਰਾਂ ਛੋਂਹਦੀ ਕਾਵਿ ਕਲਾ ਦਾ ਪ੍ਰਤੱਖ ਪ੍ਰਮਾਣ ਹੈ।

ਪਹਿਲਾ (ਧਰਮ ਖੰਡ) ਤਲਵੰਡੀ ਤੋਂ ਸ਼ੁਰੂ ਕੀਤਾ। ਉਥੇ ਉਹ ਬਾਲ ਕਾਲ ਵਿਚ ਪੇਂਡੂ ਬੱਚਿਆਂ ਨਾਲ ਖੇਡੇ ਤੇ ਮਾਪਿਆਂ ਵਾਸਤੇ ਬੱਚਿਆਂ ਦਾ ਤੇ ਬੱਚਿਆਂ ਵਲੋਂ ਮਾਪਿਆਂ ਵਾਸਤੇ ਧਰਮ ਨਿਰਣਾ ਖ਼ੂਬਸੂਰਤੀ ਨਾਲ ਨਿਭਾਹਿਆ ਹੈ।

ਦੂਜਾ (ਗਿਆਨ ਖੰਡ) ਸੁਲਤਾਨਪੁਰ ਤੋਂ ਸ਼ੁਰੂ ਕੀਤਾ। ਮੋਦੀਖਾਨਾ ਚਲਾਇਆ ਗ੍ਰਹਿਸਥੀ ਗਿਆਨ ਤੇ ਸੰਤਾਨ ਉਤਪਤੀ ਮਗਰੋਂ ਵੇਈਂ ਪ੍ਰਵੇਸ਼, ਲੋਪ ਹੋਣਾ, ਫਿਰ ਨਿਰੰਕਾਰੀ ਗਿਆਨ ਗੁਰਮੰਤ੍ਰ ਪ੍ਰਾਪਤੀ ਦੀ ਅਵਸਥਾ ਨੂੰ ਨਿਰਾਲੇ ਢੰਗ ਦਾ ਰਸਦਾਇਕ ਦਰਸਾਇਆ ਹੈ।

ਤੀਜਾ (ਸਰਮ ਖੰਡ) ਵਿਚ ਪ੍ਰੀਸ਼ਰਮ ਕਰਨਾ ਉਦਾਸੀਆਂ ਦਵਾਰਾ ਨਾਮ ਜਪਣਾ, ਕਿਰਤ ਕਰਨਾ, ਵੰਡ ਛਕਣਾ ਸਿਖਾਇਆ, ਤੇ ਬੁਰੇ ਕਰਮਾਂ ਤੋਂ ਬੁਰਿਆਂ ਨੂੰ ਬਚਾ ਕੇ ਗ੍ਰਹਿਸਥ ਵਿਚ ਨਿਰਵਾਣ ਪਦ ਪਾਉਣਾ ਸਿਖਾਇਆ ਹੈ।

ਚੌਥਾ (ਕਰਮ ਖੰਡ) ਕਰਤਾਰਪੁਰ ਤੋਂ ਸ਼ੁਰੂ ਕੀਤਾ! ਜਿਸ ਵਿਚ ਗੁਰਮਤ ਫ਼ਲਾਸਫ਼ੀ ਦੇ ਨਾਲ ਨਾਲ ਅਮਲ ਕਰਨਾ ਸਿਖਾਇਆ। ਸਗੋਂ ਅਮਲੀ ਜ਼ਿੰਦਗੀ ਦਾ ਖ਼ੁਦ ਸਰੂਪ ਬਣ ਕੇ ਦਸਿਆ ਹੈ ਕਿ ਇਕ ਹੱਥ ਹੱਲ ਉਤੇ ਖੇਤੀ ਦੀ ਕਾਰ ਵਿਚ, ਦੂਜਾ ਲੰਗਰ ਚਲਾ ਉਪਕਾਰ ਵਿਚ ਤੇ ਜਿਹਬਾ ਕਰ ਕੇ ਸਤਿਨਾਮ ਮੰਤ੍ਰ ਜਪਾਇਆ ਹੈ।

ਪੰਜਵਾਂ (ਸਚ ਖੰਡ) ਦੀ ਅੰਤਿਮ ਯਾਤਰਾ ਦਾ ਵਰਨਣ ਹੈ। ਇਸ ਵਿਚ ਦਰਗਾਹੀ ਸੱਦਾ (ਬੁਲਾਵਾ) ਤੇ ਸੱਚ ਖੰਡ ਗਮਨ ਦੀ ਤਿਆਰੀ, ਗੁਰੂ ਅੰਗਦ ਜੀ ਨੂੰ ਗੁਰਗੱਦੀ ਤੇ ਜੋਤੀ ਜੋਤ ਸਮਾਣੇ ਦਾ ਜ਼ਿਕਰ ਹੈ, ਭਾਵ ਕਿ ਰਾਜ ਕਵੀ ਜੀ ਨੇ ਜੋਤਸ਼ੀ ਦੀ ਜਨਮ ਕੁੰਡਲੀ ਮੁਤਾਬਕ "ਪਰਮ ਪੁਰਖ ਗੁਰੂ ਨਾਨਕ ਪਾਤਸ਼ਾਹ ਦਾ" ਜੀਵਨ ਫ਼ਲਾਦੇਸ਼ ਜੋ ਮਹਾਂਕਾਵਿ ਦੇ ਸ਼ੁਰੂ ਵਿਚ ਲਿਖਿਆ ਸੀ, ਉਹ ਪੰਜ ਖੰਡਾਂ ਵਿਚ ਰੂਪਮਾਨ ਕਰ ਵਿਖਾਇਆ ਹੈ। ਇਹ ਕਾਵਿ ਕਲਾ ਦੀ ਸੂਝ ਬੂਝ ਦਾ ਬਹੁਤ ਵਡਾ ਕਮਾਲ ਹੈ। ਇਸ ਪੰਜਵੇਂ ਖੰਡ ਵਿਚ ਅਖੀਰ ਤੇ ਅਪੜ ਕੇ ਗੁਰੂ ਨਾਨਕ ਦੇ ਜੋਤੀ ਜੋਤ ਸਮਾਉਣ ਬਾਰੇ ਥੋੜ੍ਹਾ ਜਿਹਾ ਦਸ ਕੇ ਮਜ਼ਮੂਨ ਨੂੰ ਮੁਕਾਉਣਾ ਚਾਹੁੰਦਾ ਹਾਂ, ਕਿ ਗੁਰੂ ਨਾਨਕ ਦੇਵ ਅੱਸੂ ਵਦੀ ਦਸਵੀਂ ਨੂੰ ਜੋਤੀ ਜੋਤ ਸਮਾਇ ਸਨ। ਰਾਜ ਕਵੀ ਸ: ਇੰਦਰਜੀਤ ਸਿੰਘ ਤੁਲਸੀ ਜੀ ਨੇ ਗੁਰੂ ਨਾਨਕ ਬਾਣੀ ਰਾਹੀਂ ਉਹਨਾਂ ਪ੍ਰਥਾਏ ਰੱਬੀ ਮਿਲਾਪ ਦਾ ਸੱਦਾ ਵੀ ਅੱਸੂ ਮਹੀਨੇ ਆਇਆ ਦਸਿਆ ਹੈ, ਕਿਤਨਾ ਕਮਾਲ ਹੈ?

"ਦਹਿਦਿਸ ਸਾਖ ਹਰੀ ਹਰੀਆਵਲ ਸਹਿਜ ਪਕੈ ਸੋ ਮੀਠਾ ॥
ਨਾਨਕ ਅਸੁਨਿ ਮਿਲਹੁ ਪਿਆਰੇ ਸਤਿਗੁਰ ਭਏ ਬਸੀਠਾ ॥

ਅਗੇ ਕਵੀ ਦੀ ਉੱਚ ਉਡਾਰੀ ਨੇ ਕਿਵੇਂ ਸੱਚ ਖੰਡ ਦ੍ਰਿਸ਼ ਦਰਸਾਇਆ ਹੈ :

ਸਿਰਜਨਹਾਰ ਨੇ ਅਗੇ ਵਧ ਕੇ ਕੀਤਾ ਆਪ ਸੁਆਗਤ ।
ਧੰਨ ਗੁਰ ਨਾਨਕ ਸੁੱਤੇ ਜਗ ਵਿਚ ਸਦਾ ਰਿਹਾ ਜੋ ਜਾਗਤ ।
ਦੁਨੀਆਦਾਰ ਸੀ ਸੋਗ ਮਨਾਉਂਦੇ ਰਿਸ਼ੀ ਮੁਨੀ ਹਰਜਾਇ ।
ਸੱਚ ਖੰਡ 'ਚੋਂ ਆਵਾਜ਼ਾ ਆਇਆ, "ਹਮ ਘਰ ਸਾਜਨ ਆਇ ।"
ਸਤਿਗੁਰ ਹਸਦਾ ਆਇਆ ਸੀ ਤੇ ਤੁਰਿਆ ਮੁਸਕ੍ਰਾਉਂਦਾ ।
ਉਸ ਦੇ ਪਿਛੋਂ ਸਾਰਾ ਜਗ ਹੈ ਰੋਂਦਾ ਤੇ ਕੁਰਲਾਉਂਦਾ ।
ਕੁਚਲ ਕਰੂਪ ਕੁਨਾਰ ਕੁਲਖਣੀ ਜ਼ਾਤ ਰਹੀ ਨਾ ਕੋਈ ।
ਗੁਰੂ ਨਾਨਕ ਦਾ ਪੱਲਾ ਫੜ ਕੇ ਮੌਤ ਸੁਹਾਗਣ ਹੋਈ ।
ਜਿਸ ਦਮ ਕਿਰਣ 'ਚ ਕਿਰਣ ਮਿਲੀ ਸੀ ਓਹ ਸੀ ਸਮਾਂ ਸੁਹਾਣਾ ।
ਪਿੰਡ ਖਡੂਰ ਤੇ ਝੁਕਿਆ ਸੂਰਜ ਦੇਣ ਇਲਾਹੀ ਬਾਣਾ ।
ਸੂਰਜ ਦੇ ਵਿਚ ਸੂਰਜ ਲੱਭਾ ਅੰਗਦ ਲਿਸ਼ਕ ਖਲੋਇਆ ।
ਨਾਨਕ ਦੇ ਵਿਚ ਨਾਨਕ ਮਿਲ ਕੇ ਨਾਨਕ ਨਾਨਕ ਹੋਇਆ ।

ਇਹ ਹੈ ਇਸ ਮਹਾਂਕਾਵਿ ਦਾ ਸਫਲ ਅੰਤ । ਹੁਣ ਪਾਠਕਾਂ ਨੇ ਸਾਰਾ ਪੜ੍ਹਨਾ ਤੇ ਅਨੰਦ ਮਾਣਨਾ ਹੈ, ਮੇਰਾ ਸੁਭਾਗ ਸੀ ਕਿ ਸਭ ਤੋਂ ਪਹਿਲੇ ਇਸ ਪਵਿੱਤਰ ਪੁਸਤਕ ਨੂੰ ਪੜ੍ਹਿਆ, ਪਰ ਪੰਜਾਬ ਯੂਨੀਵਰਸਿਟੀ ਦੇ ਵਾਈਸ ਚਾਂਸਲਰ (ਲਾਲਾ ਸੂਰਜ ਭਾਨ ਸਾਹਿਬ) ਵੀ ਬਹੁਤ ਸੁਭਾਗੇ ਸਾਬਤ ਹੋਏ ਕਿ ਜਿਸ ਪਾਰਖੂ ਪੁਰਸ਼ (ਮਹਾਂ ਵਿਦਵਾਨ) ਨੇ ਇਸ ਮਹਾਂਕਾਵਿ ਨੂੰ ਪਹਿਲੇ ਪਰਖਿਆ ਤੇ ਪੰਜਾਬ ਯੂਨੀਵਰਸਿਟੀ ਵਲੋਂ ਛਾਪਿਆ ਹੈ । ਇਸ ਕਾਰਗੁਜ਼ਾਰੀ ਕਾਰਨ ਉਹ ਸਦਾ ਵਾਸਤੇ ਗੁਰੂ ਨਾਨਕ ਨਾਮ ਲੇਵਾ ਜਗਤ ਦੀਆਂ ਅਸੀਸਾਂ ਦੇ ਪਾਤਰ ਬਣੇ ਹਨ। ਮੇਰੀ ਵਲੋਂ ਹਾਰਦਿਕ ਧੰਨਵਾਦ ਅਤੇ ਸੰਪੂਰਨਤਾ ਉਤੇ ਵਧਾਈ ਪੇਸ਼ ਹੈ ।

ਅਖੀਰ ਵਿਚ ਸੱਚੇ ਵਾਹਿਗੁਰੂ ਅਗੇ ਪ੍ਰੇਮ ਭਿਜੇ ਮਨ ਨਾਲ ਪ੍ਰਾਰਥਨਾ (ਅਰਦਾਸ) ਹੈ ਕਿ ਆਪਨੇ ਸਾਜੇ ਨਿਵਾਜੇ, ਸੰਵਾਰੇ ਸੁਧਾਰੇ ਤੇ ਕਾਵਿ ਕਲਾ ਨਾਲ ਸਿੰਗਾਰੇ, ਸ: ਇੰਦਰਜੀਤ ਸਿੰਘ ਤੁਲਸੀ ਜੀ ਨੂੰ ਦੀਰਘ ਆਯੂ, ਸਰੀਰਕ ਅਰੋਗਤਾ, ਪ੍ਰਵਾਰਕ ਕੁਸ਼ਲਤਾ, ਮਾਨਸਕ ਖੇੜਾ, ਅਨੁਭਵਤਾ ਅਤੇ ਬੁੱਧੀ ਪ੍ਰਕਾਸ਼ ਹੋਰ ਬਖ਼ਸ਼ੇ ਤੇ ਆਪਨੀ ਵਡਿਆਈ ਦੇ ਨਾਲ ਗੁਰੂ ਜਸ ਲਿਖਾਂਦਾ ਰਹੇ ।

ਹਰਿ ਆਪਨੀ ਵਡਿਆਈ ਭਾਵਦੀ ਜਨ ਕਾ ਜੈਕਾਰ ਕਰਾਈ ।

**ਗਿਆਨੀ ਈਸ਼ਰ ਸਿੰਘ ਨਾਰਾ**
੧੧ ੩੨੯੭ ਦਿੱਲੀ ਗੇਟ ਬਾਜ਼ਾਰ,
ਦਿੱਲੀ—੬
੬-੧੧-੭੦

# ਧਰਤੀ ਕਰੇ ਪੁਕਾਰ

ਮੈਂ ਲਤਾੜੀ ਧਰਤ ਮੇਰੀ ਦੁੱਖ ਭਰੀ ਹੈ ਦਾਸਤਾਨ
ਤਰਾਹੇਮਾਨ
ਤਰਾਹੇਮਾਨ
ਤਰਾਹੇਮਾਨ

ਪਰ-ਕੱਟੇ ਪੰਛੀ ਦੇ ਵਾਂਙੂ ਤੜਫਦੀ ਮੇਰੀ ਉਡਾਨ
ਤਰਾਹੇਮਾਨ
ਤਰਾਹੇਮਾਨ
ਤਰਾਹੇਮਾਨ

ਮੈਂ ਤੇਰੀ ਖ਼ਲਕਤ ਦੇ ਪੈਰਾਂ ਹੇਠ ਵਿਛ ਕੇ ਖ਼ਾਲਕਾ
ਬਹੁਤ ਜੁਗ ਤੇਰੇ ਹੰਢਾ ਬੈਠੀ ਹਾਂ ਮੇਰੇ ਮਾਲਕਾ
ਹੋਰ ਕਿੰਨੇ ਜੁਗ ਨੇ ਬਾਕੀ ਤੇਰੇ ਮੇਰੇ ਦਰਮਿਆਨ
ਤਰਾਹੇਮਾਨ
ਤਰਾਹੇਮਾਨ
ਤਰਾਹੇਮਾਨ

ਤੇਰੀ ਹਰ ਤਰਤੀਬ ਬੇ-ਤਰਤੀਬੀਆਂ ਵਿਚ ਰੁਲ ਗਈ
ਤੇਰੇ ਹਰ ਬੰਦੇ ਦੀ ਕਾਲਖ ਬੰਦਗੀ ਵਿਚ ਘੁਲ ਗਈ
ਬੇ-ਹਯਾਈ ਬਣ ਗਈ ਹੈ ਜ਼ਿੰਦਗੀ ਦੀ ਤਰਜਮਾਨ
ਤਰਾਹੇਮਾਨ
ਤਰਾਹੇਮਾਨ
ਤਰਾਹੇਮਾਨ

# ਗੁਰੂ ਨਾਨਕ ਪਾਤਸ਼ਾਹ

ਹਰ ਘੜੀ ਸੂਈ ਦੇ ਨੱਕੇ 'ਚੋਂ ਨਿਕਲਣਾ ਪੈ ਰਿਹਾ
ਜੋ ਵੀ ਸਾਹ ਹੈ ਆ ਰਿਹਾ ਉਹ ਹਿਚਕੀਆਂ ਹੈ ਲੈ ਰਿਹਾ
ਬੇਜ਼ਬਾਨੀ ਕਦ ਬਣੇਗੀ ਬੇਜ਼ਬਾਨਾਂ ਦੀ ਜ਼ਬਾਨ
ਤਰਾਹਿਮਾਨ
ਤਰਾਹਿਮਾਨ
ਤਰਾਹਿਮਾਨ

ਹਰ ਕੋਈ ਸ਼ੈਤਾਨ ਦਾ ਜਾਮਾ ਹੈ ਪਹਿਣੀ ਜਾ ਰਿਹਾ
ਦਿਨ ਕਿਆਮਤ ਵਾਲੜਾ ਨੇੜੇ ਤੋਂ ਨੇੜੇ ਆ ਰਿਹਾ
ਮੇਰੇ ਬੀਤੇ ਤੇ ਭਵਿੱਖ ਨੂੰ ਖਾ ਰਿਹਾ ਹੈ ਵਰਤਮਾਨ
ਤਰਾਹਿਮਾਨ
ਤਰਾਹਿਮਾਨ
ਤਰਾਹਿਮਾਨ

ਹੁਣ ਪਤਾ ਲੱਗਾ ਹੈ ਮੈਨੂੰ ਆਦਮੀ ਦੀ ਜ਼ਾਤ ਦਾ
ਕਿਸ ਤਰ੍ਹਾਂ ਮੌਜੂ ਉਡਾਉਂਦਾ ਹੈ ਇਲਾਹੀ ਦਾਤ ਦਾ
ਲਾ ਰਿਹੈ ਫੁੱਲਾਂ ਦੀ ਮੰਡੀ ਵਿੱਚ ਚਮੜੇ ਦੀ ਦੁਕਾਨ
ਤਰਾਹਿਮਾਨ
ਤਰਾਹਿਮਾਨ
ਤਰਾਹਿਮਾਨ

ਪਾੜ ਕੇ ਸੀਨਾ ਵਿਖਾ ਬੈਠੀ ਹਾਂ ਸਾਰੇ ਜਲਜਲੇ
ਰੋ ਰਹੀ ਮਾਨੁੱਖਤਾ ਤੇ ਵਿਲਕਦੇ ਨੇ ਵਲਵਲੇ
ਹੋਰ ਕਿੰਨੇ ਰਹਿ ਗਏ ਬਾਕੀ ਨੇ ਤੇਰੇ ਇਮਤਿਹਾਨ
ਤਰਾਹਿਮਾਨ
ਤਰਾਹਿਮਾਨ
ਤਰਾਹਿਮਾਨ

ਲੰਗੜੀਆਂ ਦੌੜਾਂ ਲਗਾਉਂਦਾ ਫਿਰ ਰਿਹਾ ਅਜ ਵਕਤ ਹੈ
ਆਪਣੀ ਸ਼ਾਹ-ਰਗ 'ਚੋਂ ਪੀਤਾ ਆਦਮੀ ਨੇ ਰਕਤ ਹੈ
ਮਿਟ ਰਿਹਾ ਇਨਸਾਨ ਦੀ ਤਾਰੀਖ਼ ਦਾ ਨਾਮੋ ਨਿਸ਼ਾਨ
ਤਰਾਹਿਮਾਨ
ਤਰਾਹਿਮਾਨ
ਤਰਾਹਿਮਾਨ

ਭੇਜ ਦੇ ਫਿਰ ਮਾਲਕਾ ਕੋਈ ਰੂਪ ਆਪਣਾ ਭੇਜ ਦੇ
ਆਪਣੇ ਬੰਦੇ ਕਿਸੇ ਨੂੰ ਆਪਣਾ ਹੀ ਤੇਜ ਦੇ
ਮੋੜ ਦੇ ਮੇਰਾ ਤੂੰ ਸਦੀਆਂ ਤੋਂ ਗਵਾਚਾ ਆਸਮਾਨ
ਤਰਾਹਿਮਾਨ
ਤਰਾਹਿਮਾਨ
ਤਰਾਹਿਮਾਨ

## ਆਦੇਸ ਤਿਸੇ ਆਦੇਸ

ਜਿਸ ਦਿਨ ਲੱਥੀ ਜਗ ਤੇ ਅਲਖ ਨਿਰੰਜਨੀ ਜੋਤ
ਸਹਿਜ ਸੂਝ ਤੇ ਸੋਹਜ ਦੇ ਜਾਗੇ ਸੁਰਤ ਸਰੋਤ
ਚਸ਼ਮੇਂ ਫੁਟੇ ਨੂਰ ਦੇ ਉਘੜੇ ਸ਼ਬਦ ਸਲੋਕ
ਚਾਨਣ ਵਿਚ ਨਹਾ ਗਏ ਲੋਕ ਅਤੇ ਪਰਲੋਕ
ਧੁਰ ਤੋਂ ਬਾਣੀ ਉਤਰੀ ਵੱਜੇ ਅਨਹਦ ਨਾਦ
ਸੱਚੇ ਸੱਦ ਹੀ ਨਿੱਤਰੇ ਦੱਵੇਂ ਆਦਿ ਜੁਗਾਦਿ
ਗਦ ਗਦ ਹੋਈ ਪ੍ਰਿਥਵੀ ਪਾ ਕੇ ਪਰਮ ਅਨੰਦ
ਚਰਨਾਂ ਵਿਚ ਆਕਾਸ਼ ਨੇ ਚਾੜ੍ਹੇ ਸੂਰਜ ਚੰਦ
ਪਉਣਾਂ ਗਈਆਂ ਰੰਗੀਆਂ ਰੰਗ ਹੋਏ ਇਕ ਰੰਗ
ਭਵ ਸਾਗਰ 'ਚੋਂ ਉਛਲੀ ਮੁਕਤੀ ਵੱਲ ਤਰੰਗ
ਨਠੀਆਂ ਸਭ ਕੜਵਾਹਟਾਂ ਕਿਲਵਿਖ ਹੋਏ ਦੂਰ
ਅੰਮ੍ਰਿਤ ਬੂੰਦ ਸੁਹਾਵਣੀ ਬਣੀ ਸਵਾਂਰ ਸਰੂਰ
ਰਿਮ ਝਿਮ ਰਿਮ ਝਿਮ ਵੱਸਿਆ ਰੰਗ ਰਸੀਆ ਰਸਵੰਤ
ਲੂੰ ਲੂੰ ਭਿੱਜੀ ਰੂਹੜੀ ਤਾਂ ਘਰ ਆਇਆ ਕੰਤ
ਸਾਗਰ ਦੇ ਵੱਲ ਦੌੜੀਆਂ ਨਦੀਆਂ ਕਰਨ ਬਿਆਨ
ਧਰਤੀ ਨੇ ਹੈ ਜੰਮਿਆਂ ਅੱਜ ਨਵਾਂ ਅਸਮਾਨ
ਖੋਲ੍ਹ ਸਮਾਧੀ ਆਪਣੀ ਟੁਰ ਪਏ ਹਿਮ ਗਿਰ ਰਾਜ
ਆਣ ਹਿਮਾਲੇ ਰਖਿਆ ਚਰਨਾਂ ਦੇ ਵਿਚ ਤਾਜ
ਕੁੱਲ ਬਨੱਸਪਤ ਗਾ ਰਹੀ ਬੈਠ ਹਿੰਡੋਲੇ ਕੋਲ
ਝੂਮ ਝੂਮ ਹਰਿਆਲੀਆਂ ਛੇੜੇ ਰਾਗ ਹਿੰਡੋਲ
ਕੀਤਾ ਥਲਾਂ-ਥਲੰਤਰਾਂ ਖ਼ੁਸ਼ੀਆਂ ਦਾ ਇਜ਼ਹਾਰ
ਸੋਮੇ ਸ਼ੀਤਲ ਨੀਰ ਦੇ ਨੱਚੇ ਪੱਬਾਂ ਭਾਰ

# ਗੁਰੂ ਨਾਨਕ ਪਾਤਸ਼ਾਹ

ਧਉਲ ਧਰਮ ਨੇ ਆਪਣਾ ਪਾਸਾ ਲੀਤਾ ਪਰਤ
ਸੱਤ ਸੰਤੋਖ ਨੇ ਖੇਹਲਿਆ ਨਾਲ ਦਇਆ ਦੇ ਵਰਤ
ਜਿਸਮ ਜਿਸਮ ਵਿਚ ਆਤਮਾ ਲਗੀ ਕਰਨ ਕਲੋਲ
ਜੀਭਾ ਗੁੰਗੇ ਵਕਤ ਦੀ ਇਕ ਦਮ ਉੱਠੀ ਬੋਲ
ਕਿਸ ਨੇ ਟੂਣੇ ਹਾਰੀਆਂ ਰੁੱਤਾਂ ਲਈਆਂ ਕੀਲ
ਕਿਸ ਦਿਨੀਅਰ ਦੇ ਚੜ੍ਹਦਿਆਂ ਨੱਠੇ ਚੁਗਲ ਬਖੀਲ
ਕੌਣ ਹੈ ਧਾਰਨ ਆ ਗਿਆ ਜੁਗ ਜੁਗ ਇਕੋ ਵੇਸ
ਕੁਲ ਪ੍ਰਕਿਰਤੀ ਕਹਿ ਰਹੀ 'ਆਦੇਸ ਤਿਸੇ ਆਦੇਸ'
ਕਿਸ ਦੇ ਆਉਂਦੇ ਸਾਰ ਹੀ ਟੁੱਟ ਗਏ ਜੰਮ-ਫੰਧ
ਕਿਸ ਨੇ ਗੰਢੇ ਆਣ ਕੇ ਪਿਆਰਾਂ ਦੇ ਸੰਬੰਧ
ਕੁਦਰਤ ਹੋਈ ਬਾਵਰੀ ਆਈ ਵਿਚ ਵਿਸਮਾਦ
ਜੀਵ ਆਤਮਾ ਚੱਖਿਆ ਵਖਰਾ ਕੋਈ ਸਵਾਦ
ਸੀਸ ਸੀਸ ਨੇ ਟੇਕਿਆ ਮਸਤਕ ਬਾਰਮ ਬਾਰ
ਮਸਤਕ ਮਸਤਕ ਬਣ ਗਿਆ ਲੇਖਾਂ ਦਾ ਸ਼ਿੰਗਾਰ
ਨੈਣ ਨੈਣ ਨੇ ਵੇਖਿਆ ਕੋਈ ਇਲਾਹੀ ਨੂਰ
ਚੜ੍ਹੀਆਂ ਨਾਮ ਖ਼ੁਮਾਰੀਆਂ ਕੀ ਨੇੜੇ ਕੀ ਦੂਰ
ਨੱਕ ਨੱਕ ਨੇ ਸੁੰਘਿਆ ਮਹਿਕਾਂ ਦਾ ਸੰਸਾਰ
ਪੱਤਝੜਾਂ ਦੀ ਰੁੱਤ ਵਿਚ ਪੈਦਾ ਹੋਈ ਬਹਾਰ
ਕੰਨ ਕੰਨ ਨੇ ਸੁਣ ਲਈ ਕਣ ਕਣ ਦੀ ਆਵਾਜ਼
ਬੋਲ ਪਈਆਂ ਖ਼ਾਮੋਸ਼ੀਆਂ ਧੰਨ ਗਰੀਬ ਨਿਵਾਜ਼
ਹੋਂਠ ਹੋਂਠ ਨੇ ਪੀ ਲਿਆ ਮਾਰਫ਼ਤਾਂ ਦਾ ਜਾਮ
ਜੀਭ ਜੀਭ ਨੇ ਸਿਮਰਿਆ ਨਿਮਖ ਨਿਮਖ ਹਰਿਨਾਮ
ਕੁੱਲ ਕਰੇੜਾ ਝੜ ਗਿਆ ਲਿਸ਼ਕਣ ਲੱਗੇ ਦੰਦ
ਹੱਸੀਆਂ ਕੁੱਲ ਬਤੀਸੀਆਂ ਰੋਣੇ ਹੋ ਗਏ ਬੰਦ
ਕੰਠ ਕੰਠ 'ਚੋਂ ਗੂੰਜਿਆ ਬੋਲੋ ਸਤਿ ਕਰਤਾਰ
ਕੋਟ ਕੋਟ ਦੀ ਆਰਜਾ ਹੋ ਗਈ ਸਦ ਬਲਿਹਾਰ

## ਗੁਰੂ ਨਾਨਕ ਪਾਤਸ਼ਾਹ

ਹਰ ਇਕ ਸੀਨਾ ਤਣ ਗਿਆ ਵਡਿਆਂ ਫ਼ਖ਼ਰਾਂ ਨਾਲ
ਦਿਲ ਦਿਲ ਨੇ ਦਿਲਦਾਰ ਦਾ ਜਲਵਾ ਲਿਆ ਸੰਭਾਲ
ਪੇਟ ਪੇਟ 'ਚੋਂ ਬੁੱਝ ਗਈ ਤਨ ਦੀ ਪਾਪੀ ਅੱਗ
ਭੁੱਲ ਗਏ ਸਭ ਠੱਗੀਆਂ ਚੋਰ ਉਚੱਕੇ ਠੱਗ
ਨਾਲ ਨਿਮਰਤਾ ਜੁੜ ਗਏ ਲੜਦੇ ਹੋਏ ਹੱਥ
ਪੈਰਾਂ ਹੇਠਾਂ ਵਿਛ ਗਏ ਆਪ ਮੁਹਾਰੇ ਪੱਥ
ਚਪੂ ਲੱਗਾ ਨਾਮ ਦਾ ਸੁਰਤੀ ਹੋਈ ਸੁਚੇਤ
ਤਰ ਗਏ ਜੀਵ ਅਜੀਵ ਸੀ ਤਰ ਗਏ ਪਸੂ ਪ੍ਰੇਤ
ਮੁਕਿਆ ਪਹਿਰਾ ਰਾਤ ਦਾ ਹੋਏ ਹਨੇਰੇ ਢੇਰ
ਧਰਤੀ ਉਤੇ ਉਤਰੀ ਪਰੀਆਂ ਜਹੀ ਸਵੇਰ
ਉਚ ਆਚਰਣਾਂ ਵਾਲੜੇ ਜਾਗੇ ਨੇਕ ਖ਼ਿਆਲ
ਤਾਗਾ ਤਾਗਾ ਹੋ ਗਏ ਇੰਦਰੀਆਂ ਦੇ ਜਾਲ
ਕੁੱਲ ਨਿਗਾਹਾਂ ਕਹਿੰਦੀਆਂ ਲਗੀ ਦਰਸ ਪਿਆਸ
ਤਜਿਆ ਮੰਦਾ ਵੇਖਣਾ 'ਪਿਰ ਦੇਖਣ ਕੀ ਆਸ'
ਨਿੰਦਿਆ ਸੁਣਨੋਂ ਸਰਵਣਾਂ ਕਰ ਦਿਤਾ ਇਨਕਾਰ
ਉੱਡੀ ਵਾਂਙ ਕਾਫ਼ੂਰ ਦੇ ਬੁੱਲ੍ਹਾਂ ਤੋਂ ਫਿਟਕਾਰ
ਰਸਨਾ ਹੋਈ ਰਸੀਲੜੀ ਬੋਲੇ ਮਿਠੜੇ ਬੈਣ
ਲੱਥ ਗਈਆਂ ਸਭ ਘੂਰੀਆਂ ਗਏ ਸਰੂਰੇ ਨੈਣ
ਸਾਜ਼ਾਂ ਵਿਚੋਂ ਨਿਕਲੇ ਅਣਗਾਏ ਹੋਏ ਰਾਗ
ਸੁਰ-ਮੰਡਲ ਵਿਚ ਸੌਂ ਰਹੀ ਬਿਰਤੀ ਉੱਠੀ ਜਾਗ
ਵਾਤਾਵਰਨ 'ਚ ਘੁਲ ਗਿਆ ਅਣਛੋਹਿਆ ਸੰਗੀਤ
ਸਾਰੀਆਂ ਕਲਮਾਂ ਲਿਖਿਆ ਆਦਿ ਪੁਰਖ ਦਾ ਗੀਤ
ਸਵਾਸ ਸਵਾਸ ਨੇ ਸਿਮਰਿਆ ਪੂਰਨ ਪੁਰਖ ਅਪਾਰ
ਆਇਆ ਹੈ ਜੁਗ ਜੋਗੀਆ ਜੁਗ ਜੁਗ ਦਾ ਜਗਤਾਰ
ਇਕੋ ਟੰਗ ਖਲੋ ਰਹੇ ਸਦੀਆਂ ਤੋਂ ਸਨ ਰੁੱਖ
ਕਰਦੇ ਪਏ ਉਡੀਕ ਸੀ ਜਿਸ ਦੀ ਚੁਕ ਚੁਕ ਮੁੱਖ

ਅੱਜ ਉਹਨਾਂ ਦੀ ਆ ਗਿਆ ਮਾਨਣ ਵਾਲਾ ਛਾਂ
ਤ੍ਰਿਪਤੀ ਦਾਤਾ ਬਖ਼ਸ਼ਿਆ ਜਗ ਨੂੰ ਤ੍ਰਿਪਤਾ ਮਾਂ
ਜਿਥੇ ਸਤਿਗੁਰ ਵਸਿਆ ਓਹੀਓ ਹੈ ਸੱਚ ਖੰਡ
ਧੰਨ ਗੁਰੂ ਨਾਨਕ ਬੋਲਿਆ ਸਾਰਾ ਹੀ ਬ੍ਰਹਿਮੰਡ

# ਪਰਮਪੁਰਖ

(ਗੁਰੂ ਨਾਨਕ ਪਾਤਸ਼ਾਹ) ਮਹਾਕਾਵਿ



ਇੰਦਰਜੀਤ ਸਿੰਘ ਤੁਲਸੀ

# ਧਰਮ ਖੰਡ

ਧਰਮ ਖੰਡ ਦਾ ਏਹੋ ਧਰਮੁ
ਗਿਆਨ ਖੰਡ ਕਾ ਆਖਹੁ ਕਰਮੁ

## ਜਗ ਚਾਨਣ ਹੋਆ

ਸੰਮਤ ਪੰਦਰਾਂ ਸੋ ਛੱਬੀ ਵੈਸਾਖ* ਸੁਦੀ ਸੀ ਤੀਜੀ
ਧਰਤੀ ਦੀ ਸੁਣ ਆਹੋਜ਼ਾਰੀ ਰਹਿਮਤ ਜਦੋਂ ਪਸੀਜੀ
ਚੰਦਰ ਮੁਖੀ ਉਜਾਲਾ ਘਲਿਆ ਪਾਰਬ੍ਰਹਮ ਅਬਨਾਸ਼ੀ
ਲਗਦੀ ਸੀ ਵੈਸਾਖ ਸੁਦੀ ਵੀ ਕਤਕ ਪੂਰਨਮਾਸ਼ੀ
ਜੀ ਆਇਆਂ ਜੀ ਆਇਆਂ ਕਹਿ ਕੇ ਕੁਦਰਤ ਹੋਈ ਬਊਰੀ
ਨੀਲ ਗਗਨ ਨੇ ਛਤਰ ਤਾਣਿਆਂ ਪਵਨ ਝੁਲਾਈ ਚਊਰੀ
ਧਰਤੀ ਤੇ ਜਦ ਸੂਰਜ ਲੱਥਾ ਵੱਜੇ ਅਨਹਦ ਤੂਰੇ
ਜਲ ਥਲ ਮਹੀਅਲ ਨਵਖੰਡ ਪ੍ਰਿਥਮੀ ਆਦਿ ਜੁਗਾਦਿ ਸਰੂਰੇ
ਜਿਸ ਦਮ ਨੂਰ ਦਾ ਸੋਮਾ ਫੁੱਟਿਆ ਚਾਨਣੀਆਂ ਸਨ ਰਾਤਾਂ
ਉੱਜਲ ਮੁਖੜੇ ਪਾਵਣ ਲਗੇ ਕਿਰਨਾਂ ਰੰਗੀਆਂ ਬਾਤਾਂ
ਭਾਰਤ ਦਾ ਪੰਜਾਬ ਕਿ ਜੋ ਹੈ ਗੁਣ ਗਾਹਕ ਦੀ ਮੰਡੀ
ਉਸ ਦੇ ਸ਼ੇਖੂਪੁਰੇ ਜ਼ਿਲ੍ਹੇ ਵਿਚ ਵੱਸਦੀ ਇਕ ਤਲਵੰਡੀ

---

*ਕਈ ਪੁਰਾਣੀਆਂ ਲਿਖਤਾਂ, ਇਤਿਹਾਸਾਂ ਅਤੇ ਗਿਆਨੀ ਈਸ਼ਰ ਸਿੰਘ ਜੀ ਨਾਰਾ ਦੀ ਕਾਇਲ ਕਰ ਲੈਣ ਵਾਲੀ ਨਵੀਂ ਖੋਜ "ਵਿਸਾਖ ਨਹੀਂ ਕੱਤਕ" ਦੇ ਅਨੁਸਾਰ ਗੁਰੂ ਨਾਨਕ ਜੀ ਦਾ ਜਨਮ ਕਤੱਕ ਪੂਰਨਮਾਸ਼ੀ ਦਾ ਹੈ ਸਿੱਖ ਜਗਤ ਸੈਆਂ ਸਾਲਾਂ ਤੋਂ ਇਹ ਗੁਰਪੁਰਬ ਕਤਕ ਪੂਰਨਮਾਸ਼ੀ ਵਾਲੇ ਦਿਨ ਹੀ ਮਨਾਉਂਦਾ ਆਇਆ ਹੈ ਅੇਪਰ ਮੈਂ ਮਜਬੂਰਨ ਵਿਸਾਖ ਸੁਦੀ ਤੀਜ ਦਾ ਜਨਮ ਅਤੇ ਕੁੰਡਲੀ ਦੇ ਰਿਹਾ ਹਾਂ। ਅਜ ਕਲ੍ਹ ਦੇ ਨਵੇਂ ਇਤਹਾਸਕਾਰਾਂ ਵਿਸਾਖ ਸੁਦੀ ਤੀਜ ਨੂੰ ਹੀ ਪਰਵਾਨ ਕੀਤਾ ਹੈ, ਕਵੀ ਇਤਿਹਾਸਕਾਰ ਨਹੀਂ ਹੁੰਦਾ ਇਸ ਲਈ ਇਹ ਇਤਿਹਾਸਕਾਰਾਂ ਤੇ ਆਲੋਚਕਾਂ ਦਾ ਕੰਮ ਸੀ ਕਿ ਉਹ ਸਤਿਗੁਰੂ ਦੇ ਪੰਜ ਸੌ ਸਾਲਾਂ ਗੁਰਪੁਰਬ ਉਤੇ ਇਹ ਨਿਰਣਾ ਤਾਂ ਕਰ ਲੈਂਦੇ ਕਿ ਜਨਮ ਦੀ ਕਿਹੜੀ ਤਿਥੀ ਠੀਕ ਹੈ। ਪਰ ਇਹ ਹੋਇਆ ਨਹੀਂ !

# ਗੁਰੂ ਨਾਨਕ ਪਾਤਸ਼ਾਹ

ਰਾਏ ਭੋਏ ਦੇ ਭੱਟੀਆਂ ਦੀ ਇਹ ਨਿੱਕੀ ਜਹੀ ਪਿੰਡੋਰੀ
ਪਾ ਕੇ ਨੂਰ ਪੰਘੂੜੇ ਦੇ ਵਿਚ ਗਾਵਣ ਲੱਗੀ ਲੋਰੀ
ਜਨਣੀ ਦੀ ਕੁੱਖ ਸਫਲੀ ਹੋਈ ਧਨ ਧਨ ਤ੍ਰਿਪਤਾ ਮਾਤਾ
ਜਿਸ ਦੇ ਦੁੱਧ ਨੂੰ ਪੀ ਕੇ ਪਲਿਆ ਜਗ ਦਾ ਮੁਕਤੀ ਦਾਤਾ
ਮਾਂ ਦੀ ਮਮਤਾ ਬਣੀ ਆਲ੍ਹਣਾ ਬੋਟ ਪਿਆ ਨਿੱਘ ਮਾਣੇ
ਖੰਭ ਨਿਕਲਣ ਤੇ ਕਿੱਧਰ ਉਡੂ ਉਸ ਦੀਆਂ ਓਹੀਓ ਜਾਣੇ
ਇੱਕ ਗਰੀਬੂ ਜਹੀ ਖ਼ੁਸ਼ਕਿਸਮਤ ਨਾਮ ਦੌਲਤਾਂ ਦਾਈ
ਚਾਨਣ ਧੋਤੇ ਹੱਥ ਪੂੰਝ ਕੇ ਭੱਜੀ ਭੱਜੀ ਆਈ
ਅੱਖਾਂ ਉਸ ਦੀਆਂ ਏਦਾਂ ਚਮਕਣ ਜਿਦਾਂ ਮਦਰੀਂ ਜੋਤਾਂ
ਐਸਾ ਨੂਰੀ ਬਾਲ ਨਾ ਡਿੱਠਾ ਉਸ ਦੇ ਪਿੱਤਰਾਂ-ਪੋਤਾਂ
ਵਜਦ 'ਚ ਆ ਕੇ ਆਖਣ ਲਗੀ ਸੁਣ ਵੇ ਮਹਿਤਾ ਕਾਲੂ
ਤੇਰਾ ਪੁੱਤਰ ਤੇਰੇ ਨਾਂ ਨੂੰ ਦੁਨੀਆਂ ਵਿਚ ਉਜਿਆਲੂ
ਜੰਮਦੇ ਸਾਰ ਹੀ ਏਦਾਂ ਹੱਸਿਆ ਤੇਰਾ ਪੁੱਤ ਨਿਆਣਾ
ਜਿੱਦਾਂ ਠੱਠਾ ਮਾਰ ਕੇ ਹੱਸਦਾ ਹੋਵੇ ਕੋਈ ਸਿਆਣਾ
ਦੁਨੀਆਂ ਵਾਲੇ ਰੋਂਦੇ ਆਵਣ ਇਹ ਹੈ ਹੱਸਦਾ ਆਇਆ
ਤੇਰੇ ਘਰ ਵਿਚ ਅੱਲਾ ਹੂ ਨੇ ਚਾਨਣ ਦਾ ਰੁੱਖ ਲਾਇਆ
ਚੰਨ ਸੂਰਜ ਮੇਰੀ ਝੋਲੀ ਪਾ ਦੇ ਓ ਪਿੰਡ ਦੇ ਪਟਵਾਰੀ
ਰਿਸ਼ਮਾਂ ਵਰਗੇ ਨੂਰੀ ਬਾਲਕ ਤੇਰੀ ਕੁੱਲ ਹੈ ਤਾਰੀ
ਅਗਲੇ ਦਿਨ ਹਰਦਿਆਲ ਪਰੋਹਤ ਏਦਾਂ ਅਰਜ਼ ਗੁਜ਼ਾਰੀ
ਸੁਣਿਐ ਸਾਡੇ ਪਿੰਡ ਵਿਚ ਜੰਮਿਆ ਮੇਰਾ ਕ੍ਰਿਸ਼ਨ ਮੁਰਾਰੀ
ਸੁਣਿਐ ਉਸ ਦੇ ਸਾਹਾਂ ਦੇ ਵਿਚ ਖ਼ੁਸ਼ਬੂ ਖੇਡੇ ਹੋਲੀ
ਤਾਹੀਓਂ ਕੁਦਰਤ ਰਾਧਾ ਬਣ ਕੇ ਰੰਗਣ ਆਈ ਚੋਲੀ
ਮੈਨੂੰ ਦਰਸ ਕਰਾ ਦੇ ਮਹਿਤਾ ਮੰਨ ਮੇਰੀ ਅਰਜ਼ੋਈ
ਮੈਂ ਵੀ ਨੂਰ 'ਚ ਅੱਖਾਂ ਰੰਗ ਲਾਂ ਹੋਰ ਨਾ ਇੱਛਾ ਕੋਈ
ਦਰਸ਼ਨ ਕਰ ਕੇ ਨੂਰੀ ਮੁਖ ਦਾ ਪੰਡਤ ਗਦ ਗਦ ਹੋਇਆ
ਬਾਲਕ ਦੇ ਚਰਨਾਂ ਨੂੰ ਚੁੰਮ ਕੇ ਮੱਥਾ ਟੇਕ ਖਲੋਇਆ

## ਗੁਰੂ ਨਾਨਕ ਪਾਤਸ਼ਾਹ

ਮੰਦ ਮੰਦ ਮੁਸਕਾਉਂਦਾ ਮੁਖੜਾ ਝਾਲ ਨਾ ਝੱਲੀ ਜਾਵੇ
ਫਿਰ ਵੀ ਦਰਸ਼ਨ ਕਰ ਕਰ ਪੰਡਤ ਪੱਤਰੀ ਪਿਆ ਬਣਾਵੇ
ਅਮਰਜੋਤ ਦੀ ਜੋਤਸ਼ ਵਾਲੇ ਪੱਤਰੀ ਜਦੋਂ ਬਣਾਈ
ਆਖਣ ਲਗਾ ਇਸ ਬਾਲਕ ਵਿਚ ਸਿਮਟੀ ਕੁਲ ਖ਼ੁਦਾਈ
ਨਾ ਇਹ ਹਿੰਦੂ ਬੋਧੀ ਹੈ ਨਾ ਮੁਸਲਮਾਨ ਹੈ ਜੰਮਿਆ
ਪਹਿਲੀ ਵਾਰੀ ਸਭ ਦਾ ਸਾਂਝਾ ਇਕ ਇਨਸਾਨ ਹੈ ਜੰਮਿਆਂ
ਧਰਤੀ ਤੋਂ ਆਕਾਸ਼ ਤੀਕਰਾਂ ਗੂੰਜੂ ਇਸ ਦੀ ਬਾਣੀ
ਨਿਮਖ ਨਿਮਖ ਇਹਦਾ ਨਾਮ ਜਪੇਗੀ ਹਰ ਇਕ ਜੀਭ ਨਿਮਾਣੀ
ਚਾਰ ਜੁਗਾਂ ਨੇ ਇਸ ਦੇ ਅੱਗੇ ਆਪਣਾ ਸੀਸ ਝੁਕਾਉਣਾ
ਇਸ ਦੇ ਵਰਗਾ ਹੋਰ ਕੋਈ ਨਾ ਕਲਜੁਗ ਦੇ ਵਿਚ ਆਉਣਾ
ਮੇਰੀ ਇਹ ਪੇਸ਼ੀਨਗੋਈ ਹੈ ਸੁਣ ਕਾਲੂ ਪਟਵਾਰੀ
ਨਾਨਕ ਨਾਨਕ ਬੋਲ ਉਠੇਗੀ ਇਕ ਦਿਨ ਦੁਨੀਆਂ ਸਾਰੀ

## ਜੋਤਸ਼ ਲਾਇਆ ਜੋਤਸ਼ੀ

(ਜਨਮ-ਕੁੰਡਲੀ)



ਦਰਸ਼ਨ ਕਰ ਕੇ ਨਾਨਕ ਦਾ ਹਰਦਿਆਲ ਜੋਤਸ਼ੀ ਠਰਿਆ
ਜੋਤਸ਼ ਵਿਦਿਆ ਦੇ ਵਿਚ ਜਾਪੇ ਨਕ ਨਕ ਤੀਕਰ ਭਰਿਆ
ਥਿੱਤ ਵਾਰ ਤੇ ਘੜੀਆਂ ਪੁੱਛ ਕੇ ਉਸ ਨੇ ਕਲਮ ਚਲਾਈ
ਸਤਿਗੁਰ ਨਾਨਕ ਦੇਵ ਦੀ ਉਸ ਨੇ ਕੁੰਡਲੀ ਇੰਜ ਸੁਣਾਈ

ਜਿਸ ਨੂੰ ਅੰਮ੍ਰਿਤ ਵੇਲਾ ਕਹਿੰਦੇ ਆਈ "ਬ੍ਰਹਮ ਕੀ ਬੇਲਾ"
ਇੱਕ ਨੂਰ ਦੀ ਖ਼ਾਤਰ ਸਾਰੇ ਚਾਨਣ ਲਾਇਆ ਮੇਲਾ
ਏਸ ਬਾਲ ਦੀ ਮਹਿਤਾ ਕਾਲੂ ਹਰ ਇਕ ਬਾਤ ਨਿਰਾਲੀ
ਤੇਰੇ ਘਰ ਵਿਚ ਜੰਮਿਆਂ ਹੈ ਕੋਈ ਦੀਨ-ਦੁਨੀ ਦਾ ਵਾਲੀ
ਜਨਮ ਲਗਨ ਹੈ ਮਕਰ ਏਸ ਦਾ ਬੈਠਾ ਆਪਣੇ ਡੇਰੇ
ਏਸ ਲਈ ਇਹ ਮਕਰ ਫਰੇਬਾਂ ਦੇ ਕੁਲ ਤੋੜੂ ਘੇਰੇ
ਯੋਗ ਸਿੱਧ ਹੈ ਬੱਬ ਕਰਨ ਹੈ ਨਖ ਨਖਸਤਰ ਰੋਹਨੀ
ਦੁਨੀਆਂ ਦੀ ਹਰ ਸੋਹਣੀ ਸ਼ੈ ਤੋਂ ਇਸ ਦੀ ਮੂਰਤ ਮੋਹਨੀ
ਬਾਲਕ ਦੀ ਇਹ ਜਨਮ ਕੁੰਡਲੀ ਮੋਤੀ ਉਗਲੇ ਸੁੱਚੇ
ਕੁਲ ਗ੍ਰਹਿ ਇਸ ਕੁੰਡਲੀ ਦੇ ਹਨ ਗਗਨਾਂ ਤੋਂ ਵੀ ਉੱਚੇ
ਇਹ ਅਵਤਾਰੀ ਪੁਰਸ ਹੋਵੇਗਾ ਵੰਡੂ ਜਗ ਨੂੰ ਦਾਤਾਂ
ਜਗਤ ਸੁਣੇਗਾ ਇਸ ਦੇ ਮੁਖੋਂ ਅਗਮ-ਨਿਗਮ ਦੀਆਂ ਬਾਤਾਂ
ਸਾਰੀ ਹੀ ਬ੍ਰਹਮ ਵਿਦਿਆ ਇਸ ਦੀ ਝੋਲੀ ਪਾਈ ਦਾਤੇ
ਇਸ ਦੇ ਲੇਖ ਨੇ ਆਪਣੇ ਹਥੀਂ ਲਿਖੇ ਆਪ ਵਿਧਾਤੇ
ਬਾਲ-ਕਾਲ ਵਿਚ ਬਿਨਾਂ ਗੁਰੂ ਦੇ ਬਣਨਾ ਏਸ ਗਿਆਨੀ
ਸਮਦਰਸ਼ੀ ਪਰਸੰਨ ਮੂਰਤੀ ਸਾਧਕ ਸਵੈ-ਅਭਿਮਾਨੀ
ਪੰਡਤ ਪੜ੍ਹਦੇ ਵੇਦ ਸ਼ਾਸਤਰ ਅਮਲ ਕਰੇ ਨਾ ਕੋਈ
ਹਰ ਇਕ ਵਿਦਿਆ ਪੋਥੀ ਦੇ ਵਿਚ ਬੰਦ ਜਾਪਦੀ ਹੋਈ
ਇਸ ਨੇ ਵੇਦ ਕਤੇਬਾਂ ਨੂੰ ਹੈ ਲੋਕਾਂ ਤਕ ਪਹੁੰਚਾਉਣਾ
ਸਭ ਧਰਮਾਂ ਤੇ ਸਭ ਮਜ਼੍ਹਬਾਂ ਦੀ ਬਾਣੀ ਨੂੰ ਵਡਿਆਉਣਾ
ਸੂਰਜ ਇਸ ਦਾ ਉੱਚ ਮੇਖ ਹੈ ਜਿਸ ਦੀ ਦਿਭ ਦ੍ਰਿਸ਼ਟੀ
ਨਾਨਕ ਜੀ ਦਾ ਯਸ਼ ਕੀਰਤੀ ਗਾਊ ਕੁਲ ਸ੍ਰਿਸ਼ਟੀ
ਚਾਨਣ ਦੀ ਇਸ ਟੋਰ ਹੈ ਟੁਰਨੀ ਤੇਜ਼ ਸਮੇਂ ਤੋਂ ਚਲਣਾ
ਇਹ ਹੈ ਐਸਾ ਸੂਰਜ ਜਿਸ ਨੇ ਹਸ਼ਰਾਂ ਤਕ ਨਾ ਢਲਣਾ
ਬਣ ਕੇ ਲੋਕ ਪੁਜਾਰੀ ਇਹ ਤਾਂ ਸਾਰੇ ਦਰਦ ਪਛਾਣੂ
ਸਾਰੇ ਹੀ ਸੰਸਾਰ ਨੂੰ ਇਹ ਤਾਂ ਆਪਣਾ ਕੁਨਬਾ ਜਾਣੂ

# ਗੁਰੂ ਨਾਨਕ ਪਾਤਸ਼ਾਹ

ਮੰਗਲ ਇਸ ਦਾ ਯਾਰ੍ਹਵੇਂ ਘਰ ਵਿਚ ਪਾਵੇ ਮਾਨ ਮਨਿੰਦਰ
ਕਾਮ ਕ੍ਰੋਧ ਲਭ ਮੋਹ ਹੈਂਕੜ ਦਾ ਬਣਨਾ ਏਸ ਜਤਿੰਦਰ
ਇਸ ਦਾ ਲਿਖਿਆ ਹੋਇਆ ਅੱਖਰ ਚਿਤਰ ਗੁਪਤ ਨਾ ਪੂੰਝੂ
ਇਸ ਦੀ ਸਾਧ ਸੰਗਤ ਦੀ ਧੂੜੀ ਧਰਮ ਰਾਏ ਖ਼ੁਦ ਹੂੰਝੂ
ਇਸ ਦੇ ਮੁੱਖ ਦੀ ਬੋਲੀ ਬਾਣੀ ਗੂੰਜੂ ਜੁਗੋ ਜੁਗੰਤਰ
ਇਸ ਦੇ ਦਿਲ 'ਚੋਂ ਸ਼ਬਦ ਜੋ ਨਿਕਲੂ ਜਗ ਪਊ ਦੀਪ ਦਿਪੰਤਰ
ਬੁੱਧ ਏਸ ਦਾ ਦੀਪ ਚਮੁਖੀਆ ਚੌਥੇ ਘਰ ਦਾ ਵਾਸੀ
ਤਾਹੀਓਂ ਤਾਂ ਇਸ ਗ੍ਰਿਹਸਤੀ ਦੇ ਵਿਚ ਪਾਉਣੀ ਅਜਬ ਉਦਾਸੀ
ਬ੍ਰਹਿਸਪਤ ਇਸ ਦਾ ਸਪਤਮ ਦੇ ਵਿਚ ਬੈਠਾ ਉਚ ਅਸਥਾਨੇ
ਏਸੇ ਲਈ ਇਹਦੇ ਪਿਛੇ ਪਿਛੇ ਤੁਰਣੇ ਕੁਲ ਜ਼ਮਾਨੇ
ਰੰਗ ਬਰੰਗੇ ਜਲਵੇ ਇਸ ਦਾ ਕਰਨਗੇ ਦਰਸ਼ਨ ਪਰਸ਼ਨ
ਧਰਮੀ ਅਤੇ ਅਧਰਮੀ ਇਸ ਤੋਂ ਲੈਣਗੇ ਮਾਰਗ ਦਰਸ਼ਨ
ਗਾਉਂਦਾ ਹੋਇਆ ਇਲਾਹੀ ਬਾਣੀ ਦੇਸ਼ ਦਿਸੰਤਰ ਜਾਊ
ਸਭ ਮੁਲਕਾਂ ਤੇ ਸਭ ਕੌਮਾਂ ਨੂੰ ਆਪਸ ਵਿਚ ਮਿਲਾਊ
ਸਭ ਦੀ ਬੋਲੀ ਬੋਲੇਗਾ ਇਹ ਬਹੁ ਰੰਗੀ ਬਹੁ ਭਾਸ਼ੀ
ਇਸ ਤੋਂ ਚਾਨਣ ਲਊ ਹੁਦਾਰਾ ਹਰ ਇਕ ਪੂਰਨਮਾਸ਼ੀ
ਸ਼ੁੱਕਰ ਇਸ ਦਾ ਲਗਨ 'ਚ ਬੈਠਾ ਉੱਚ ਸਿਤਾਰਾ ਅਰਸ਼ੀ
ਤਾਹੀਓਂ ਤਾਂ ਇਹ ਚਕਿਤ ਕਰੇਗਾ ਦਿਬ ਜੋਤੀ ਦਿਬ ਦਰਸ਼ੀ
ਇਸ ਬਾਲਕ ਪਰਕਾਸ਼ਮਾਨ ਹੈ ਬਣਨਾ ਬੁੱਧ ਬਬੇਕੀ
ਆਦਿ ਜੁਗਾਦਾਂ ਚੁੰਮ ਚੁੰਮ ਰਖਣੀ ਇਸ ਦੀ ਹਰ ਇਕ ਨੇਕੀ
ਸ਼ਨੀ ਏਸ ਦੇ ਦਸਵੇਂ ਘਰ ਵਿਚ ਮੱਲਿਆ ਦਸਮ ਦੁਆਰਾ
ਭਵ ਸਾਗਰ ਵਿਚ ਡੁਬਿਆਂ ਦਾ ਹੈ ਏਹੀਓ ਇਕ ਸਹਾਰਾ
ਇਸ ਦੇ ਚਰਨਾਂ ਵਿਚ ਹਿਮਾਲੇ ਮੱਥਾ ਟੇਕ ਖਲੋਣਾ
ਇਹ ਪਹਿਲਾ ਇਨਸਾਨ ਕਿ ਜਿਸ ਦਾ ਸ਼ਤਰੂ ਕੋਈ ਨਾ ਹੋਣਾ
ਚਾਰੇ ਕੂੰਟਾਂ ਦੇ ਵਿਚ ਘੁੰਮੂ ਇਸ ਦੀ ਪ੍ਰੇਮ ਪਤਾਕਾ
ਰੱਖ ਕੇ ਸੀਸ ਤਲੀ ਤੇ ਨਿਕਲੂ ਖੇਡਣ ਤਲੀ ਤਲਾਕਾ

## ਗੁਰੂ ਨਾਨਕ ਪਾਤਸ਼ਾਹ

ਸ਼ੰਕਰ ਵਾਂਗੂੰ ਨਿਰਭੈ ਤੇ ਨਿਰਲੇਪ ਏਸ ਦੀ ਹਸਤੀ
ਇਸ ਦੇ ਦਰਸ਼ਨ ਕਰ ਕੇ ਚੜ੍ਹਨੀ ਕੁਲ ਅੱਖੀਆਂ ਨੂੰ ਮਸਤੀ
ਵਿਸ਼ਨੂੰ ਵਾਂਗੂੰ ਕਰੇਗਾ ਸਾਰੀ ਦੁਨੀਆਂ ਦਾ ਪ੍ਰਿਤਪਾਲਣ
ਤੁੰਮਿਆਂ ਵਿਚ ਮਿਠਾਸ ਭਰੇਗਾ ਇਸ ਦਾ ਬੋਲਣ ਚਾਲਣ
ਬ੍ਰਹਮਾਂ ਵਾਂਗੂੰ ਕਰੇਗਾ ਪੈਦਾ ਸੱਭੇ ਲਲਿਤ ਕਲਾਵਾਂ
ਕੁਲ ਪਰਕਿਰਤੀ ਆਖੂ ਨਾਨਕ ਤੈਥੋਂ ਸਦਕੇ ਜਾਵਾਂ
ਸਦਗੁਣ ਪੈਦਾ ਕਰ ਕੇ ਇਸ ਨੇ ਦੁਰਗੁਣ ਦੂਰ ਨਠਾਉਣੇ
ਇਸ ਪਰਸ਼ੋਤਮ ਪੁਰਸ਼ ਦੇ ਦਰਸ਼ਨ ਖ਼ੁਦ ਭਗਵਾਨ ਨੇ ਪਾਉਣੇ
ਮਹਾਂ ਤਿਜੱਸਵੀ ਪਿਤਰ ਭਗਤ ਹੈ ਦੇਵਾਂ ਦਾ ਗੁਰਦੇਵਾ
ਸਰਵਨ ਪੁੱਤਰ ਵਾਂਗ ਕਰੇਗਾ ਮਾਤ ਪਿਤਾ ਦੀ ਸੇਵਾ
ਇੰਦਰੀਆਂ ਦਾ ਦਮਨ ਕਰੇਗਾ ਨਵੀਂ ਰਚੇਗਾ ਗੀਤਾ
ਬੜੇ ਬੜੇ ਘਮਸਾਨਾਂ ਵਿਚੰ ਵੀ ਰਹੂ ਨਾ ਚੁੱਪ ਚੁਪੀਤਾ
ਸਦਾ ਸੁਣਾਊ ਹਰ ਜਾਬਰ ਦੇ ਮੂੰਹ ਤੇ ਖਰੀਆਂ ਖਰੀਆਂ
ਇਸ ਦੇ ਹੱਥੋਂ ਹੋਣਗੀਆਂ ਸਭ ਰੂਹਾਂ ਹਰੀਆਂ ਭਰੀਆਂ
ਨਵਾਂ ਕ੍ਰਿਸ਼ਨ ਹੁਣ ਸ਼ੇਸ਼ਨਾਗ ਨੂੰ ਕੀਲੂ ਨਾਲ ਪਿਆਰਾਂ
ਵਿਸ਼ਧਰ ਦਾ ਵਿਸ਼ ਬਣ ਜਾਏਗਾ ਅੰਮ੍ਰਿਤ ਜਲ ਦੀਆਂ ਧਾਰਾਂ
ਨਵੇਂ ਰਾਮ ਨੇ ਰਾਵਨ ਨੂੰ ਹੁਣ ਦੇਣੀ ਆਪ ਮੁਆਫ਼ੀ
ਸਹਿਣ ਕਰੇਗਾ ਰਾਮ ਓਸ ਦੀ ਹਰ ਇਕ ਬੇਇਨਸਾਫ਼ੀ
ਰਾਹੂ ਇਸ ਦਾ ਛੇਵੇਂ ਘਰ ਹੈ ਤਾਹੀਓਂ ਕਦੇ ਨਾ ਡਰਨਾ
ਵਡਿਆਂ ਵਡਿਆਂ ਬਾਦਸ਼ਾਹਾਂ ਨੇ ਇਸ ਨੂੰ ਸਿੱਜਦਾ ਕਰਨਾ
ਇਸ ਦੇ ਬੋਲਾਂ ਅੱਗੇ ਝੁਕਣਾ ਉਠ ਰਹੀਆਂ ਤਲਵਾਰਾਂ
ਇਹ ਤਾਂ ਖ਼ੁਸ਼ਕ ਖਜ਼ਾਵਾਂ ਵਿਚ ਵੀ ਪੈਦਾ ਕਰੂ ਬਹਾਰਾਂ
ਪਥਰਾਂ ਵਿਚ ਵੀ ਛੇਕ ਕਰੇਗੀ ਇਸ ਦੀ ਮਿੱਠੀ ਬਾਣੀ
ਕੁਲ ਕੁਦਰਤ ਦਾ ਭੇਤੀ ਹੈ ਇਹ ਕੁਲ ਸਮਿਆਂ ਦਾ ਹਾਣੀ
ਉੱਚ ਬਾਹਰਵੇਂ ਘਰ ਵਿਚ ਬੈਠਾ ਨਾਨਕ ਜੀ ਦਾ ਕੇਤੂ
ਦੇਸ ਲਈ ਇਹ ਸਦਾ ਬਣੇਗਾ ਹਰ ਇਕ ਮਨ ਦਾ ਜੇਤੂ

## ਗੁਰੂ ਨਾਨਕ ਪਾਤਸ਼ਾਹ

ਇਹ ਦੁਨਿਆਵੀ ਦੌਲਤ ਦੀ ਥਾਂ ਰਾਮ ਨਾਮ ਧਨ ਜੋੜੂ
ਧਰਮ ਕਰਮ ਦੀ ਸ਼ਾਨ ਵਧਾ ਕੇ ਭਰਮ ਦਾ ਭਾਂਡਾ ਤੋੜੂ
ਵੰਡ ਦਏਗਾ ਘਰ ਘਰ ਦੇ ਵਿਚ ਰਾਮ ਨਾਮ ਦੀ ਦੌਲਤ
ਖੁਸ਼ੀਆਂ ਭਰੇ ਜ਼ਮਾਨੇ ਆਉਣੇ ਏਸੇ ਨੂਰ ਬਦੌਲਤ
ਗਿਆਨ ਧਿਆਨ ਵਿਚ ਮਗਨ ਰਹੇਗਾ ਕੁਲ ਕੁਦਰਤ ਦਾ ਆਸ਼ਕ
ਰੰਗ ਨਸਲ ਤੋਂ ਪਰੇ ਰਹਿਣਗੇ ਇਸ ਦੇ ਸਭ ਉਪਾਸ਼ਕ
ਸਾਰੇ ਰੰਗਾਂ ਸਾਰੀਆਂ ਨਸਲਾਂ ਇਸ ਨੂੰ ਸੀਸ ਝੁਕਾਉਣੇ
ਲੜਦੇ ਹੋਏ ਹੱਥ ਏਸ ਨੇ ਆਪ ਵਿਚ ਮਿਲਾਉਣੇ
ਆਮ ਸਧਾਰਣ ਘਰ ਵਿਚ ਬੇਸ਼ਕ ਇਸ ਦਾ ਜਨਮ ਹੈ ਹੋਇਆ
ਫਿਰ ਵੀ ਇਸ ਦੇ ਸੀਸ ਤੇ ਤਣਨਾ ਚਾਨਣ ਦਾ ਚੰਦੋਇਆ
ਪੰਜਵੇਂ ਘਰ ਵਿਚ ਚੰਦਰਮਾਂ ਹੈ ਠੰਢ ਪਿਆ ਵਰਤਾਵੇ
ਆਲ ਉਲਾਦ ਰਹੇਗੀ ਸੌਖੀ ਰੱਜ ਰੱਜ ਟੱਬਰ ਖਾਵੇ
ਨਾਨਕ ਦੇ ਸਨਤਾਨ ਯੋਗ ਵਿਚ ਦੋ ਪੁੱਤਰ ਤਕਦੀਰੀ
ਇਕ ਗ੍ਰਹਿਸਤੀ ਵਿਚ ਰਹੇਗਾ ਦੂਜਾ ਕਰੂ ਫਕੀਰੀ
ਇਸ ਬਾਲਕ ਦਾ ਯੋਗ ਹੈ ਕਹਿੰਦਾ ਨਾਨਕ ਹੈ ਨਿਰੰਕਾਰੀ
ਨਾ ਕਰਨੀ ਇਸ ਚਾਕ ਚਾਕਰੀ ਨਾ ਬਣਨਾ ਬਿਓਪਾਰੀ
ਫਰ ਫਰ ਫਰ ਫਰ ਫਰ ਫਰ ਬੋਲੂ ਗੱਲ ਕਰੂ ਨਾ ਥੱਬੀ
ਇਕ ਹੱਥ ਨਾਨਕ ਮਾਲਾ ਫੜਣੀ ਦੂਜੇ ਹਲ ਦੀ ਹੱਥੀ
ਇਹ ਬਾਲਕ ਹੈ ਮਹਿਤਾ ਕਾਲੂ ਦੀਰਘ ਆਯੂ ਵਾਲਾ
ਕਲੂ ਕਾਲ ਵਿਚ ਫੇਰੂ ਏਹੀਓ ਪ੍ਰਭੂ ਨਾਮ ਦੀ ਮਾਲਾ
ਜਿੰਨਾ ਚਿਰ ਵੀ ਜੀਣਾ ਇਸ ਨੇ ਨਾਮ ਦਾਨ ਹੈ ਕਰਨਾ
ਮਰ ਜਾਏਗੀ ਮੌਤ ਵਿਚਾਰੀ ਨਾਨਕ ਕਦੇ ਨਾ ਮਰਨਾ

# ਪੰਜ ਵਰ੍ਹਿਆਂ ਦਾ ਹੋਇਆ ਨਾਨਕ

ਪੰਜ ਵਰ੍ਹਿਆਂ ਦਾ ਹੋਇਆ ਨਾਨਕ ਲਗੇ ਨੰਦ ਕਿਸ਼ੋਰ
ਤੋੜ ਤੜਾਗੀ ਦੇ ਵਿਚ ਖੱਝੇ ਛਣ ਛਣ ਛਣਕਣ ਬੋਰ
ਦਿਨ ਚੜ੍ਹਦੇ ਹੀ ਜਦੋਂ ਹਨੇਰਾ ਖਾਵਣ ਲੱਗੇ ਠੇਡੇ
ਧੁੱਪ ਛਾਂ ਦੀਆਂ ਖੇਡਾਂ ਸੂਰਜ ਗਲੀਆਂ ਦੇ ਵਿਚ ਖੇਡੇ
ਕਿਰਨਾਂ ਜਹੀਆਂ ਕੱਕੀਆਂ ਪਲਕਾਂ ਜਿਸ ਵੇਲੇ ਝਮਕਾਵੇ
ਅੱਖੀਆਂ ਵਿਚੋਂ ਨਾਮ ਖ਼ੁਮਾਰੀ ਡੁਲ੍ਹ ਡੁਲ੍ਹ ਬਾਹਰ ਆਵੇ
ਨਿੱਕੇ ਜਹੇ ਮਾਸੂਮ ਬਾਲਕੇ ਰਲ ਮਿਲ ਭੜਥੂ ਪਾਉਂਦੇ
ਸਿਖ਼ਰ ਦੁਪਹਿਰੇ ਠੰਢੀ ਵਾ ਦੇ ਬੁੱਲੇ ਫਿਰਨ ਲੁਟਾਉਂਦੇ
ਸ਼ਾਮਾਂ ਵੇਲੇ ਚੰਨ ਨਿਕਲਦਾ ਲੈ ਕੇ ਨਾਲ ਸਿਤਾਰੇ.
ਚਾਨਣ ਦੇ ਉਹ ਸਾਰੇ ਹਾਣੀ ਲਗਣ ਬਹੁਤ ਪਿਆਰੇ
ਕਦੀ ਕਦੀ ਉਹ ਘੁੰਮਣ ਜਾਵੇ ਘਰ 'ਚੋਂ ਬਾਹਰ ਇਕੱਲਾ
ਪਿੰਡ ਦਿਆਂ ਸ਼ਮਸ਼ਾਨਾਂ ਲਾਗੇ ਬੈਠੇ ਮਾਰ ਪਥੱਲਾ
ਕਦੀ ਕਦੀ ਇੰਜ ਕਰੇ ਉਹ ਗੱਲਾਂ ਜਿਦਾਂ ਕਰਨ ਸਿਆਣੇ
ਮੂੰਹ ਵਿਚ ਉਂਗਲਾਂ ਪਾ ਪਾ ਸੁਣਦੇ ਪੰਡਤ ਤੇ ਮੌਲਾਣੇ
ਪੰਡਤ ਜੀ ਤੋਂ ਮਾਲਾ ਖੋਹ ਕੇ ਰਾਮ ਰਾਮ ਧੁਨ ਗਾਵੇ
ਤਸਬੀ ਵਾਲੇ ਦੀ ਤਸਬੀ ਤੇ ਰੱਟ ਰਹੀਮ ਦੀ ਲਾਵੇ
ਕਦੀ ਕਦੀ ਉਹ ਉਲਟਾ ਗੇੜ ਵੀ ਗੇੜੇ ਭਾਗ ਸਵੱਲਾ
ਤਸਬੀ ਫੇਰ ਕੇ ਰਾਮ ਕਹੇ ਤੇ ਮਾਲਾ ਫੇਰ ਕੇ ਅੱਲਾ
ਕਦੀ ਕਦੀ ਉਹ ਰਾਮ ਰਹੀਮ ਦਾ ਇਕੋ ਤੋਲ ਹੀ ਤੋਲੇ
ਕਦੀ ਕਦੀ ਉਹ ਤੁਹੀਂ ਤੁਹੀਂ ਇਕ ਤੂਹੀਂ ਤੂਹੀਂ ਹੀ ਬੋਲੇ
ਜਦ ਕੋਈ ਰਾਹਿਲ ਫ਼ਕੀਰ ਜਾਂ ਸਾਧੂ ਦਰ ਤੇ ਅਲਖ ਜਗਾਵੇ
ਨਾਨਕ ਆਪਣੇ ਘਰ ਦੀਆਂ ਚੀਜ਼ਾਂ ਭਿਕਸ਼ਾ ਵਿਚ ਦੇ ਆਵੇ

ਇਕ ਦਿਨ ਆਖਣ ਲਗੀ ਮਾਤਾ ਤੂੰ ਕੀ ਖੇਡ ਰਚਾਈ
ਜਿਹੜੀ ਸ਼ੈ ਵੀ ਹੱਥ ਵਿਚ ਆਈ ਮੰਗਤੇ ਹੱਥ ਫੜਾਈ
ਇਸ ਤੋਂ ਪਹਿਲੋਂ ਕਿ ਮਾਂ ਤ੍ਰਿਪਤਾ ਪੁੱਤਰ ਨੂੰ ਧਮਕਾਏ
ਝਟ ਪਟ ਚਾਚਾ ਲਾਲੂ ਜੀ ਤਦ ਏਦਾਂ ਬਚਨ ਸੁਣਾਏ
ਵੇਖੀਂ ਬੀਬੀ ਕਰੀਂ ਨਾ ਗੁੱਸਾ ਇਹ ਤਾਂ ਭਗਤ ਧਰੂ ਹੈ
ਜਿਸ ਨੂੰ ਤੂੰ ਹੈਂ ਅੰਤ ਸਮਝਦੀ ਇਹ ਤਾਂ ਇਹਦਾ ਸ਼ੁਰੂ ਹੈ
ਚਾਚੇ ਦੀ ਸ਼ਹਿ ਪਾ ਕੇ ਨਾਨਕ ਮਾਂ ਨੂੰ ਏਦਾਂ ਬੋਲੇ
ਦਰ ਦਰ ਫਿਰਦੇ ਵੇਖ ਭਿਖਾਰੀ ਮੇਰਾ ਹਿਰਦਾ ਡੋਲੇ
ਮਾਤਾ ਮੈਥੋਂ ਹੱਥ ਪਸਾਰੇ ਨਹੀਓਂ ਵੇਖੇ ਜਾਂਦੇ
ਭੁੱਖ ਤਰੇਹ ਤੇ ਗ਼ਮ ਦੇ ਮਾਰੇ ਨਹੀਓਂ ਵੇਖੇ ਜਾਂਦੇ
ਢਕਣ ਵਾਲਾ ਮੇਰੀਏ ਅੰਮੀਏ ਸਭ ਦੇ ਪਰਦੇ ਢੱਕਦਾ
ਲੈਣ ਵਾਲੇ ਹੀ ਥਕ ਜਾਂਦੇ ਨੇ ਦੇਣ ਵਾਲਾ ਨਹੀਂ ਥੱਕਦਾ
ਇਹ ਸਭ ਲਹਿਣੇਦਾਰ ਨੇ ਮੇਰੇ ਦੇਣਦਾਰ ਮੈਂ ਸਭ ਦਾ
ਇਹਨਾਂ ਗਊ ਗ਼ਰੀਬਾਂ 'ਚ ਹੀ ਸੱਚਾ ਰੱਬ ਹੈ ਲਭਦਾ
ਜਿਹੜਾ ਬੰਦਾ ਦਸਾਂ ਨਵ੍ਹਾਂ ਦੀ ਕਿਰਤ ਨੂੰ ਲੇਖੇ ਲਾਵੇ
ਉਸ ਦੇ ਭਰੇ ਭੰਡਾਰੇ ਰਹਿੰਦੇ ਤੋਟ ਕਦੀ ਨਾ ਆਵੇ
ਘੁੱਟ ਕੇ ਮਾਂ ਨੇ ਛਾਤੀ ਲਾਇਆ ਵਾਰੇ ਸਿਰੋਂ ਮਖਾਣੇ
ਚੁੰਮ ਚੁੰਮ ਕਹਿੰਦੀ ਮੇਰਿਆ ਮੱਖਣਾ ਤੇਰੀਆਂ ਤੂੰਹੀਓਂ ਜਾਣੇ
ਪੰਜ ਸਾਲਾਂ ਦੀ ਉਮਰਾ ਵਿਚ ਤੂੰ ਕੀ ਕੀ ਚੋਜ ਵਿਖਾਏ
ਤੂੰ ਹੈ ਕਿਹੜੇ ਜੁਗ ਦਾ ਹਾਣੀ ਸਾਨੂੰ ਸਮਝ ਨਾ ਆਏ
ਐਪਰ ਮਹਿਤਾ ਕਾਲੂ ਜੀ ਨੂੰ ਲਗੀ ਚਿੰਤਾ ਭਾਰੀ
ਉਸ ਦਾ ਦਿਲ ਨਾ ਖੁਸ਼ ਕਰ ਸਕੀ ਪੁੱਤ ਦੀ ਕਾਰਗੁਜ਼ਾਰੀ
ਉਹ ਚਾਹੁੰਦਾ ਸੀ ਪੁੱਤਰ ਉਸ ਦਾ ਛੇਤੀ ਲਿਖ ਪੜ੍ਹ ਜਾਏ
ਉਸ ਦੇ ਕਾਰ ਵਿਹਾਰਾਂ ਦੇ ਵਿਚ ਉਸ ਦਾ ਹੱਥ ਵਟਾਏ
ਮਹਿਤਾ ਕਾਲੂ ਦਏ ਉਲਾਹਮੇ ਪੰਡਿਤ ਹਰਦਿਆਲਾ
ਇਹ ਮੁੰਡਾ ਤਾਂ ਲਾ ਕੇ ਛੱਡੂ ਮੇਰੇ ਘਰ ਨੂੰ ਤਾਲਾ

ਤੇਰੇ ਜੋਤਿਸ਼ ਅਜੇ ਤੀਕ ਕੋਈ ਗੱਲ ਨਾ ਕੀਤੀ ਸੱਚੀ
ਤੇਰੀ ਹਰ ਪੇਸ਼ੀਨਗੋਈ ਹੈ ਨਿਕਲੀ ਅੱਜ ਤਕ ਕੱਚੀ
ਅਗੋਂ ਕਿਹਾ ਪ੍ਰੋਹਿਤ ਜੀ ਨੇ ਸੁਣ ਓਏ ਭਲਿਆ ਲੋਕਾ
ਤੇਰਾ ਪੁੱਤਰ ਦੇਵਣ ਆਇਆ ਹੱਕ ਹੱਕ ਦਾ ਹੋਕਾ
ਇਸ ਦੇ ਹੱਥਾਂ ਦੇ ਵਿਚ ਲਿਖਿਆ ਮੈਲ ਦਿਲਾਂ ਦੀ ਧੋਣਾ
ਇਸ ਦੇ ਵਰਗਾ ਕਲਜੁਗ ਦੇ ਵਿਚ ਹੋਇਆ ਹੈ ਨਾ ਹੋਣਾ
ਚਹੁੰ ਵਰਨਾਂ ਚਹੁੰ ਮਜ਼੍ਹਬਾਂ ਨੂੰ ਇਹ ਆਪਸ ਵਿਚ ਮਿਲਾਊ
ਵੇਦੀ ਕੁੱਲ ਦਾ ਸਾਹਿਬਜ਼ਾਦਾ ਪੰਜਵਾਂ ਵੇਦ ਰਚਾਊ

## ਪਾਂਧੇ ਪਾਏ ਪੂਰਨੇ

ਪੜ੍ਹਨੇ ਪਾਇਆ ਮਾਪਿਆਂ ਛੇ ਸਾਲਾਂ ਦਾ ਨੂਰ
ਮਾਰ ਕੇ ਬੈਠਾ ਚੌਂਕੜਾ ਜਲਵਾ-ਏ ਕੋਹਤੂਰ
ਉਸ ਦਾ ਮਿਲੇ ਮੁਹਾਂਦਰਾ ਸਾਰੇ ਇਸ਼ਟਾਂ ਨਾਲ
ਵੇਖ ਵੇਖ ਨਾ ਰੱਜਦਾ ਪਾਂਧਾ ਸ੍ਰੀ ਗੁਪਾਲ
ਸੀਸ ਉਹਦੇ ਤੇ ਚਮਕਦੇ ਇਜ ਸੁਨਹਿਰੀ ਵਾਲ
ਜਿਦਾਂ ਸਿਰ ਹੈ ਗੁੰਦਿਆ ਸੂਰਜ ਰਿਸ਼ਮਾਂ ਨਾਲ
ਪਾਂਧੇ ਦਿਤੀ ਉਸ ਨੂੰ ਪੱਟੀ ਕਲਮ ਫੜਾ
ਕਹਿੰਦਾ ਤੈਨੂੰ ਨਾਨਕਾ ਗਿਣਤੀ ਦਿਆਂ ਸਿਖਾ
ਪਾਂਧੇ ਪਾਏ ਪੂਰਨੇ ਲਿਖਿਆ ਇਕ ਦੋ ਤਿੰਨ
ਕਹਿੰਦਾ ਹੁਣ ਇਹ ਬਾਲਕਾ ਤੁਸੀਂ ਉਘਾੜੋ ਚਿੰਨ੍ਹ
ਹੱਥੋਂ ਸੁੱਟ ਕੇ ਕਲਮ ਨੂੰ ਹੱਸ ਪਈ ਪਰਭਾਤ
ਆਪਣੀ ਸੱਜੀ ਉਂਗਲੀ ਡੋਬੀ ਵਿਚ ਦਵਾਤ
ਲਿਬੜੀ ਉਂਗਲੀ ਨਾਲ ਸੀ ਏਕਾ ਲਿਆ ਉਲੀਕ
ਅਗਲੇ ਹਿੰਦਸੇ ਕੱਟ ਕੇ ਉਪਰ ਫੇਰੀ ਲੀਕ
ਪਾਂਧਾ ਪੁਛੇ ਨਾਨਕਾ ਇਹ ਕੀ ਖੇਲੇ ਖੇਲ
ਏਦਾਂ ਕਿੰਜ ਓ ਬਾਲਕਾ ਸਿਰੇ ਚੜ੍ਹੇਗੀ ਵੇਲ
ਹੱਥੋਂ ਸੁੱਟੀ ਕਲਮ ਤੂੰ ਉਂਗਲੀ ਲਈ ਲਬੇੜ
ਤੈਨੂੰ ਸ਼ਿਸ਼ ਬਣਾ ਲਿਆਂ ਬਿਪਤਾ ਲਈ ਸਹੇੜ
ਜਿਸ ਵੇਲੇ ਤੂੰ ਇਸ ਜਗ੍ਹਾ ਕੀਤਾ ਸੀ ਪਰਵੇਸ਼
ਉਸ ਵੇਲੇ ਮੈਂ ਸੋਚਿਆ ਤੂੰ ਹੈਂ ਬਾਲ ਵਿਸ਼ੇਸ਼
ਵੇਖ ਕੇ ਤੇਰਾ ਸੋਹਣਿਆਂ ਪ੍ਰਤਿਭਾਸ਼ਾਲੀ ਮੁੱਖ
ਇਕ ਦਮ ਮੂੰਹੋਂ ਨਿਕਲੇ ਧੰਨ ਜਣੇਂਦੀ ਕੁੱਖ

ਗੁਰੂ ਨਾਨਕ ਪਾਤਸ਼ਾਹ

ਮੈਂ ਸੀ ਤੈਨੂੰ ਜਾਣਿਆ ਤੇਜੱਸਵੀ ਪਰਕਾਸ਼
ਔਪਰ ਤੇਰੀਆਂ ਹਰਕਤਾਂ ਕੀਤਾ ਬੜਾ ਨਿਰਾਸ਼
ਮੇਰੇ ਪਾਏ ਪੂਰਨੇ ਬਿਲਕੁਲ ਗਏ ਵਿਅਰਥ
ਕਾਨੀ ਸੁਟ ਕੇ ਹਿੰਦਸੇ ਵਾਵਣ ਦਾ ਕੀ ਅਰਥ ?
ਨਾਨਕ ਬੋਲੇ ਹੇ ਮੇਰੇ ਪੂਜਨੀਕ ਉਸਤਾਦ
ਜਦ ਮੈਂ ਏਕਾ ਲਿਖਿਆ ਆਇਆ ਬੜਾ ਸਵਾਦ
ਏਕੇ ਬਾਦ ਹੈ ਲਿਖਿਆ ਦੋ ਤਿੰਨ ਦਾ ਜੋ ਅੰਕ
ਉਸੇ ਥਾਂ ਤੇਂ ਉਖੜੀ ਬਿਰਤੀ ਮੇਰੀ ਅਟੰਕ
ਏਕੇ ਬਾਦ ਵੀ ਇਕ ਹੈ ਏਕੇ ਬਾਦ ਨਾ ਦੋਏ
ਏਕਾ ਇਕ ਕਰਤਾਰ ਹੈ ਦੂਜਾ ਹੋਰ ਨਾ ਕੋਏ
ਬੰਦੇ ਦੀ ਇਹ ਕਲਮ ਹੈ ਬਿਲਕੁਲ ਹੀ ਬੇਕਾਰ
ਆਪਣਾ ਲੇਖਾ ਲਿਖਦਾ ਆਪੇ ਲਿਖਣ ਹਾਰ
ਆਪੇ ਕਾਗਜ਼ ਕਲਮ ਹੈ ਆਪੇ ਲਿਖਣ ਦਵਾਤ
ਇਕ ਦੇ ਬਾਝੋਂ ਹੋਰ ਨਾ ਕੋਈ ਪ੍ਰਭੂ ਦੀ ਜ਼ਾਤ
ਹੱਥ ਲਿਬੜੇ ਤਾਂ ਕੀ ਹੋਇਆ ਮਨ ਹੈ ਪਾਕ ਪਵਿੱਤ
ਜੋ ਮੁਖ ਨਾਮ ਨਾ ਉਚਰੇ ਥੁੱਕਾਂ ਪਈਆਂ ਤਿੱਤ
ਢੌਂਚੇ ਔਂਟੇ ਸਿਕਸ਼ਿਕਾ ਕਿਸੇ ਨਾ ਆਉਂਦੇ ਕੰਮ
ਭੁੱਲੇ ਸਭ ਮੁਹਾਰਨੀ ਜਿਸ ਦਮ ਆਵਣ ਜੰਮ
ਢੂਈ ਦਿਆਂ ਪਹਾੜਿਆਂ ਲਾਉਣਾ ਨਹੀਓਂ ਪਾਰ
ਬੰਨੇਂ ਲਾਵਣ ਵਾਲੜਾ ਇਕੋ ਸਿਰਜਣਹਾਰ
ਇਕ ਇਕਾਈ ਵਿਚ ਹੈ ਜਿਸ ਦਾ ਕੁੱਲ ਵਜੂਦ
ਇਕ ਇਕ ਜੀਅ ਦੇ ਵਿਚ ਹੈ ਹਰ ਦਮ ਜੋ ਮੌਜੂਦ
ਇਕੋ ਨੁਕਤੇ ਵਿਚ ਹੀ ਕੁਦਰਤ ਲਦੇ ਸਮੇਟ
ਉਸ ਦਾ ਲੇਖਾ ਲਿਖਿਆ ਕੋਈ ਨਾ ਸਕੇ ਮੇਟ
ਜੋ ਕੁਝ ਮੈਂ ਹੈ ਲਿਖਿਆ ਲਿਖਿਆ ਗੈਬੀ ਹੱਥ
ਮੇਰੇ ਵਿਚੋਂ ਬੋਲਿਆ ਸਰਬ ਕਲਾ ਸਮਰੱਥ

## ਗੁਰੂ ਨਾਨਕ ਪਾਤਸ਼ਾਹ

ਲਿਖਣਾ ਹੈ ਤਾਂ ਲਿਖੀਏ ਇਕੋ ਏਕੰਕਾਰ
ਨਾਮ ਪ੍ਰਭੂ ਦਾ ਲੈਂਦਿਆਂ ਖੁਲ੍ਹਣ ਮੋਖ ਦੁਆਰ
ਲਿਖਣਾ ਹੈ ਤਾਂ ਲਿਖੀਏ ਸੱਚੀ ਸਿਫ਼ਤ ਸਲਾਹ
ਏਹੀਓ ਲੇਖਾ ਪੁੱਗਣਾ ਅਗੇ ਵਿਚ ਦਰਗਾਹ
ਮੋਹ ਮਮਤਾ ਸਭ ਝੂਠ ਹੈ ਝੂਠੇ ਸਗਲ ਜੰਜਾਲ
ਔਰਤ ਪੁੱਤ ਪਦਾਰਥਾਂ ਕਿਸੇ ਨਾ ਨਿਭਣਾ ਨਾਲ
ਜਨਮ ਮਨੁੱਖਾ ਹਾਰ ਕੇ ਇਕ ਦਿਨ ਛਿਜਣੀ ਦੇਹ
''ਨਾਵ ਜਿਨਾਂ ਸੁਲਤਾਨ ਖਾਨ ਹੁੰਦੇ ਡਿਠੇ ਖੇਹ''
ਜਾਣੇ ਆਪਣਾ ਅੰਤ ਨਾ ਏਦਾਂ ਮੱਤ ਮਲੀਨ
ਸੱਪ ਦੇ ਅਗੇ ਜਾ ਬਹੇ ਜਿਦਾਂ ਨੇਤਰ ਹੀਨ
ਏਸ ਬਿਨਾਸ਼ੀ ਦੇਹ ਵਿਚ ਅਬਿਨਾਸ਼ੀ ਦਾ ਵਾਸ
ਸ਼ਬਦਾਂ ਨਾਲ ਨਿਵਾਰੀਏ ਮਰਨ ਕਾਲ ਕਾ ਤਰਾਸ
ਜੀਵ ਜੀਵ ਦੇ ਮੁਖ 'ਚੋਂ ਜਨਮੀ ਹੈ ਆਵਾਜ਼
ਜਨਮੀ ਹੈ ਆਵਾਜ਼ 'ਚੋਂ ਸ਼ਬਦਾਂ ਦੀ ਪਰਵਾਜ਼
ਸ਼ਬਦਾਂ ਦੀ ਪਰਵਾਜ਼ 'ਚੋਂ ਉਡਣਾ ਸਿਖਦੇ ਬੋਟ
ਸ਼ਬਦ ਬੁੱਲ੍ਹਾਂ ਦਾ ਆਲ੍ਹਣਾ ਸ਼ਬਦ ਦਿਲਾਂ ਦੀ ਓਟ
ਸ਼ਬਦ ਨਾ ਮਰਦਾ ਮਾਰਿਆ ਨਾ ਆਵਾਜ਼ ਖ਼ਿਆਲ
ਫੇਰ ਕੇ ਮਾਲਾ ਨਾਮ ਦੀ ਹੋਈਏ ਮਾਲਾ ਮਾਲ
ਪੰਡਤ ਸ੍ਰੀ ਗੁਪਾਲ ਜੀ ਸੁਣਨਾ ਮੇਰੀ ਬਾਤ
ਸਾਡੀ ਗੋਤ ਹੈ ਆਦਮੀ ਆਦਮੀਅਤ ਹੈ ਜ਼ਾਤ
ਤੁਸੀਂ ਤਾਂ ਵਿਦਿਆਵਾਨ ਹੋ ਕਰੀਏ ਸੋਚ ਵਿਚਾਰ
ਕਿਸ ਵਿੱਦਿਆ ਥੀਂ ਤਰ ਸਕੇ ਡੁਬਿਆ ਇਹ ਸੰਸਾਰ
ਦਿਨ ਦਿਨ ਵਧਦੀ ਜਾ ਰਹੀ ਮਨਫ਼ੀ ਤੇ ਤਫ਼ਰੀਕ
ਇਕ ਦੂਜੇ ਦੇ ਆਉਣਗੇ ਲੋਕੀਂ ਕਦ ਨਜ਼ਦੀਕ
ਦੁਨੀਆਂ ਵਿਚ ਪਰਧਾਨ ਹੈ ਜ਼ਰਬ ਅਤੇ ਤਕਸੀਮ
ਨਫ਼ਰਤ ਦੀਆਂ ਰੋਕੜਾਂ ਭਰਦੇ ਜਾਣ ਮੁਨੀਮ

## ਗੁਰੂ ਨਾਨਕ ਪਾਤਸ਼ਾਹ

ਦਿਲ ਦਿਲ ਵਿਚ ਘਰ ਕਰ ਗਿਆ ਲਾਲਚ ਤੇ ਅਭਿਮਾਨ
ਜ਼ਾਤ ਪਾਤ ਰਹੁ ਰੀਤ ਵਿਚ ਫਸ ਗਏ ਨੇ ਇਨਸਾਨ
ਮੇਰੀ ਇਕੋ ਰੀਝ ਹੈ ਪੰਡਤ ਸ੍ਰੀ ਗੁਪਾਲ
ਝੂਠੇ ਰਸਮ ਰਿਵਾਜ ਦਾ ਤੋੜ ਦਿਆਂ ਇਹ ਜਾਲ
ਇਕੋ ਜਿੰਨੀ ਵੰਡ ਕੇ ਸਭਨਾਂ ਨੂੰ ਹਰ ਚੀਜ਼
ਵੱਡੇ ਛੋਟੇ ਵਾਲੜੀ ਮੇਟਾਂ ਕੁਲ ਤਮੀਜ਼
ਹਰ ਇਕ ਹਿਰਦੇ ਵਿਚ ਮੈਂ ਦੇਵਾਂ ਸ਼ਬਦ ਵਸਾ
ਉਚੀ ਨੀਵੀਂ ਜ਼ਾਤ ਦਾ ਦੇਵਾਂ ਫ਼ਰਕ ਮਿਟਾ
ਇਕ ਸ਼ਬਦ ਮੇਰੇ ਮਨ ਵਸੇ ਜਿਸ ਦੀ ਰੱਖੀ ਟੇਕ
ਜੀਭਾ ਮੇਰੀ ਇਕ ਹੈ ਉਸਤਤ ਕਰੇ ਅਨੇਕ
ਪਾਂਧਾ ਚਰਨੀਂ ਢਹਿ ਪਿਆ ,ਕਹਿੰਦਾ ਹੋ ਹੈਰਾਨ
ਮੈਨੂੰ ਸ਼ਬਦ ਮਿਲਾ ਦਿਓ ਹੇ ਬਾਲਕ ਭਗਵਾਨ
ਨਾਲ ਨਿਮਰਤਾ ਜੋੜ ਕੇ ਨਾਨਕ ਦੋਵੇਂ ਹੱਥ
ਬੋਲੇ ਟੂਰੋ ਗੁਪਾਲ ਜੀ ਆਪ ਬਣਾ ਕੇ ਪੱਥ
ਮੇਰੇ ਸਿਕਸ਼ਕ ਹੋ ਤੁਸੀਂ ਜਪੋ ਪ੍ਰਭੂ ਦਾ ਜਾਪ
ਮੇਰੇ ਪੈਰੀਂ ਡਿਗ ਕੇ ਚਾੜ੍ਹੋ ਨਾ ਇਹ ਪਾਪ
ਸ਼ਬਦ ਹੈ ਕੁਦਰਤ ਓਸ ਦੀ ਸ਼ਬਦ ਹੈ ਸਾਂਝੀਵਾਲ
ਸ਼ਬਦ ਵਸੇ ਵਿਚ ਹਿਰਦਿਆਂ ਗੁਰ ਦੀ ਕਿਰਪਾ ਨਾਲ
ਸੱਚਖੰਡ ਤੇ ਬ੍ਰਹਿਮੰਡ ਨੇ ਰਖਿਆ ਸ਼ਬਦ ਸੰਭਾਲ
ਇਕੋ ਸ਼ਬਦ ਹੈ ਗੂੰਜਦਾ ਧਰਤੀ ਗਗਨ ਪਤਾਲ
ਆਦਿ ਵੀ ਅਨਹਦ ਸ਼ਬਦ ਸੀ ਅੰਤ ਵੀ ਅਨਹਦ ਸ਼ਬਦ
ਸ਼ਬਦ ਮਿਲੇ ਤਾਂ ਸਮਝੀਏ ਉਚੀ ਹੈ ਪਰਾਲਬਦ*
ਸ਼ਬਦ ਮਿਲਾਵਾ ਤਾਂ ਹੋਵੇ ਜੇ ਨਿਰਮਲ ਰਖੀਏ ਚੀਤ
ਮਨ ਦੇ ਹਾਰੇ ਹਾਰ ਹੈ ਮਨ ਜੀਤੇ ਜਗ ਜੀਤ

---

* ਪਰਾਲਬਧ

## ਮਾਤਾ ਕਹੇ ਬੇਟਾ ਮੈਨੂੰ ਗਿਣਤੀ ਸੁਣਾ
## (ਨਾਨਕ ਜੀ ਨੇ ਗਿਣਤੀ ਸੁਣਾਈ)

ਇਕ ਇਕ ਇਕ
ਦਿਲ ਕਹੇ ਟਿਕ ਟਿਕ
ਅੱਲਾ ਹੈ ਕਿ ਰਾਮ ਹੈ
ਓਹੀਓ ਵਾਹਿਗੁਰੂ ਓਹੀਓ ਸਤਿਨਾਮ ਹੈ

ਇਕ ਦੋ ਤਿੰਨ
ਉਹਦਾ ਰੂਪ ਇੰਨ ਬਿੰਨ
ਬੱਚਿਆਂ ਬੱਚੀਆਂ 'ਚ ਵਸਦਾ
ਬੱਚੇ ਦਿਆਂ ਬੁੱਲ੍ਹਾਂ ਵਿਚ ਰੱਬ ਹਸਦਾ

ਚਾਰ ਪੰਜ ਛੀ
ਖ਼ੁਸ਼ ਇਕ ਇਕ ਜੀ
ਟੋਰਾਂ ਟੂਰੇ ਪਿਆਰੀਆਂ
ਅੰਬਰੀ ਦਾ ਬੋਟ ਮਾਰਦਾ ਉਡਾਰੀਆਂ

ਪੰਜ ਛੀ ਸੱਤ
ਮਾਏ ਹੌਲੀ ਹੌਲੀ ਕੱਤ
ਤੰਦਾਂ ਟੁੱਟ ਜਾਣੀਆਂ
ਧਾਗਾ ਧਾਗਾ ਹੋਈਆਂ ਗੰਢੀਆਂ ਨਹੀਂ ਜਾਣੀਆਂ

ਸੱਤ ਅੱਠ ਨੌਂ
ਛੋਟੀ ਉਗਦੇ ਨੇ ਜੌਂ
ਅੰਮੀ ਦੀਏ ਲੋਰੀਏ
ਮਿਠੇ ਤੇਰੇ ਬੋਲ ਗੰਨੇ ਦੀਏ ਪੋਰੀਏ

## ਗੁਰੂ ਨਾਨਕ ਪਾਤਸ਼ਾਹ

ਏਕੇ ਬਿੰਦੀ ਦਸ
ਪਿਆ ਅੰਬੀਆਂ 'ਚ ਰਸ
ਘਰ ਮੱਝਾਂ ਬੂਰੀਆਂ
ਕੁੱਟ ਕੁੱਟ ਮਮਤਾ ਖਵਾਵੇ ਚੂਰੀਆਂ

ਦਸ ਇਕ ਯਾਰਾਂ
ਯਾਰਾਂ ਨਾਲ ਨੇ ਬਹਾਰਾਂ
ਯਾਰਾਂ ਬਾਝੋਂ ਦੁੱਖ ਵੇ
ਕੱਲਾ ਨਾ ਉਜਾੜਾਂ ਵਿਚ ਹੋਵੇ ਰੁੱਖ ਵੇ

ਦਸ ਦੋ ਬਾਰਾਂ
ਚੁੰਘੇ ਦੁੱਧ ਦੀਆਂ ਧਾਰਾਂ
ਖੇਡਾਂ ਫਿਰੇ ਖੇਡਦਾ
ਸਭ ਨੂੰ ਪਿਆਰਾ ਲਗੇ ਲੇਲਾ ਭੇਡ ਦਾ

ਦਸ ਤਿੰਨ ਤੇਰਾਂ
ਬਾਗੀਂ ਫੁਲੀਆਂ ਕਨੇਰਾਂ
ਝੜੀ ਜਾਂਦੇ ਫੁੱਲ ਜੀ
ਹੱਟੀਆਂ 'ਚ ਪੁੱਤ ਵਿਕਦੇ ਨਾ ਮੁੱਲ ਜੀ

ਦਸ ਚਾਰ ਚੌਦਾਂ
ਤੈਨੂੰ ਔਹ ਦਾਂ ਤੈਨੂੰ ਔਹ ਦਾਂ
ਮਾਪੇ ਕਹਿਣ ਪੁੱਤ ਨੂੰ
ਬੰਨ੍ਹ ਕੇ ਬਿਠਾਇਆ ਭਲਾ ਕਿੰਨ੍ਹੇ ਰੁੱਤ ਨੂੰ

ਦਸ ਪੰਜ ਪੰਦਰਾਂ
ਦਿਲਦਾਰ ਦਿਆਂ ਮੰਦਰਾਂ
ਵਿਚ ਟੱਲ ਮਟੱਲੀਆਂ
ਕੁਝ ਕੂੰਜਾਂ ਆਈਆਂ ਕੁਝ ਉੱਡ ਚੱਲੀਆਂ

## ਗੁਰੂ ਨਾਨਕ ਪਾਤਸ਼ਾਹ

ਦਸ ਛੀ ਸੋਲਾਂ
ਭੁਜ ਜਾਣੀਆਂ ਨੇ ਹੋਲਾਂ
ਜਦੋਂ ਪੱਕਾ ਛੋਲੀਆ
ਹੋ ਗਿਆ ਜਵਾਨ ਉੱਡਣਾ ਸਪੋਲੀਆ

ਦਸ ਸਤ ਸਤਾਰਾਂ
ਮੁੰਡਾ ਮੋਹ ਲਿਆ ਬਹਾਰਾਂ
ਜਦੋਂ ਮੱਸਾਂ ਫੁਟੀਆਂ
ਚੱਲੋ ਕੰਮ ਧੰਦੇ ਵਲੋਂ ਹੋਈਆਂ ਛੁੱਟੀਆਂ

ਦਸ ਅਠ ਅਠਾਰਾਂ
ਪਈਆਂ ਰੱਜ ਕੇ ਫੁਆਰਾਂ
ਰੁੱਤ ਹੈ ਪਿਆਰ ਦੀ
ਫਿਰਦੀ ਜਵਾਨੀ ਐਵੇਂ ਮੋਢੇ ਮਾਰਦੀ

ਦਸ ਨੌਂ ਉਨੀਂ
ਰੱਖੀ ਅੱਗ ਉਤੇ ਕੂੰਨੀ
ਦੁੱਧ ਸਵਾ ਸੇਰ ਜੀ
ਦੁੱਧ ਬੁੱਧ ਫਿਟਦੇ ਨਾ ਲਗੇ ਦੇਰ ਜੀ

ਦੂਏ ਬਿੰਦੀ ਵੀਹ
ਪਾਈ ਵੱਡਿਆਂ ਜੋ ਲੀਹ
ਰੇਖਾ ਜਾਣ ਟੱਪਦੇ
ਘਟ ਹੀ ਜਵਾਨ ਰਾਮ ਨਾਮ ਜਪਦੇ

ਵੀਹ ਇਕ ਇਕੀ
ਲਗੀ ਡੋਰ ਨੂੰ ਕੁੜਿਕੀ
ਸਾਂਈ ਹੱਥ ਡੋਰ ਹੈ
ਓਸਦੇ ਨਾ ਬਾਝੋਂ ਦੂਜਾ ਕੋਈ ਹੋਰ ਹੈ

## ਗੁਰੂ ਨਾਨਕ ਪਾਤਸ਼ਾਹ

ਵੀਹ ਦੋ ਬਾਈ
ਜਿੰਨੀ ਆਰਜਾ ਲਿਖਾਈ
ਲੇਖੇ ਲਾ ਦੇ ਨਾਮ ਦੇ
ਕੰਮ ਨਹੀਉਂ ਆਉਣੇ ਤੀਰ ਤੁੱਕੇ ਕਾਮ ਦੇ

ਵੀਹ ਤਿੰਨ ਤੇਈ
ਬੰਦੇ ਕਾਮਯਾਬ ਸੋਈ
ਜਿਨ੍ਹਾਂ ਗ੍ਰਹਿਸਤ ਮਾਣਿਆਂ
ਔਰਤਾਂ ਨੂੰ ਦੇਵੀਆਂ ਤੋਂ ਵਧ ਜਾਣਿਆਂ

ਵੀਹ ਚਾਰ ਚਵੀ
ਗੱਲ ਕਰੋ ਨਾ ਬੇ ਢਵੀ
ਗੱਲ ਕਰੋ ਤੋਲ ਕੇ
ਗੱਲ ਨਾ ਗਵਾਉ ਐਵੇਂ ਮੂੰਹੋਂ ਬੋਲ ਕੇ

ਵੀਹ ਪੰਜ ਪੰਜੀ
ਡਾਹ ਕੇ ਬੋਹੜ ਥਲੇ ਮੰਜੀ
ਸੁੱਤਾ ਤਾਣ ਲੰਮੀਆਂ
ਬਾਬਲੇ ਦੇ ਘਰ 'ਚ ਧਰੇਕਾਂ ਜੰਮੀਆਂ

ਵੀਹ ਛੇ ਛੱਬੀ
ਨੱਕੋ ਨੱਕ ਭਰੀ ਡੱਬੀ
ਰੰਗ ਚੱਲੇ ਫੁਲ੍ਹ ਜੀ
ਜਜ਼ਬੇ ਅੰਦਰ ਕਿਵੇਂ ਦਈਏ ਖੁਲ੍ਹ ਜੀ

ਵੀਹ ਸਤ ਸਤਾਈ
ਜੇ ਤੂੰ ਨੇਕੀ ਨਾ ਕਮਾਈ
ਘਾਟੇ ਵਿਚ ਰਹੇਂਗਾ
ਸਭ ਕੁਝ ਆਪਣਾ ਉਜਾੜ ਬਹੇਂਗਾ

## ਗੁਰੂ ਨਾਨਕ ਪਾਤਸ਼ਾਹ

ਵੀਹ ਅੱਠ ਅਠਾਈ
ਲੋਕਾਂ ਚਾਨਣੀ ਜਲਾਈ
ਚਾਰੇ ਕੂਟਾਂ ਬੰਦ ਵੇ
ਗਸ਼ ਖਾ ਕੇ ਛਪਰੀ 'ਚ ਲੁੱਕਿਆ ਚੰਦ ਵੇ

ਵੀਹ ਨੌਂ ਉਨੱਤੀ
ਨਾ ਕੋਈ ਦੀਵਾ ਨਾ ਕੋਈ ਬੱਤੀ
ਕਾਲੀ ਬੋਲੀ ਰਾਤ ਹੈ
ਪੁੰਨਿਆਂ ਦੇ ਕਾਤਲਾਂ ਨੇ ਲਾਈ ਘਾਤ ਹੈ

ਤੀਏ ਬਿੰਦੀ ਤੀਹ
ਓਦੋਂ ਪੁਜਦੀ ਏ ਵੀਹ
ਜਦੋਂ ਚੜ੍ਹੇ ਪੌੜੀਆਂ
ਮਗਰੇ ਮੁਸੀਬਤਾਂ ਹੀ ਆਉਣ ਦੌੜੀਆਂ

ਤੀਹ ਇਕ ਇਕੱਤੀ
ਹੋਈ ਜਾਂਦਾ ਪੱਤੀ ਪੱਤੀ
ਫੁੱਲ ਹੈ ਗੁਲਾਬ ਦਾ
ਲੋਢਾ ਵੇਲਾ ਹੋਣ ਲਗਾ ਜੋ ਸ਼ਬਾਬ ਦਾ

ਤੀਹ ਦੋ ਬੱਤੀ
ਨਾ ਕੋਈ ਸੀਤਾ ਨਾ ਕੋਈ ਜਤੀ
ਕੌਣ ਪਾਲੇ ਲੱਜ ਨੂੰ
ਨੌਂ ਸੌ ਚੂਹੇ ਖਾ ਕੇ ਬਿੱਲੀ ਚਲੀ ਹੱਜ ਨੂੰ

ਤੀਹ ਤਿੰਨ ਤੇਤੀ
ਓਹੀਓ ਉਸ ਦਾ ਹੈ ਭੇਤੀ
ਜਿਹੜਾ ਫਿਰੇ ਦਸਦਾ
ਖ਼ੂਨ ਤੇ ਪਸੀਨਿਆਂ 'ਚ ਰੱਬ ਵਸਦਾ

## ਗੁਰੂ ਨਾਨਕ ਪਾਤਸ਼ਾਹ

ਤੀਹ ਚਾਰ ਚੌਂਤੀ
ਗੱਲ ਕਰਕੇ ਅਖੌਤੀ
ਗਾਲੀਏ ਨਾ ਗਿੱਲ ਜੀ
ਰਤਾ ਵੀ ਨਾ ਪਿਆਰ ਵਿਚ ਆਵੇ ਢਿਲ ਜੀ

ਤੀਹ ਪੰਜ ਪੈਂਤੀ
ਮੋਢੇ ਰਖ ਕੇ ਤੇ ਗੈਂਤੀ
ਨਿਕਲੇ ਮਜ਼ੂਰ ਨੇ
ਕਰੀ ਜਾਂਦੇ ਹੌਸਲੇ ਪਹਾੜ ਚੂਰ ਨੇ

ਤੀਹ ਛੇ ਛੱਤੀ
ਚੜ੍ਹੀ ਜਾਵੇ ਪੜਛੱਤੀ
ਮੀਂਹ ਵਸੇ ਜ਼ੋਰ ਦਾ
ਹੱਡਾਂ ਨੂੰ ਪਤਾਸੇ ਵਾਂਗੂੰ ਜਾਵੇ ਖੋਰਦਾ

ਤੀਹ ਸਤ ਸੈਂਤੀ
ਆਈ ਫ਼ਾਕਿਆਂ ਦੀ ਜੈਂਤੀ
ਜਰ ਲਈਏ ਭੁੱਖ ਨੂੰ
ਘੁੱਟ ਕੇ ਕਲੇਜੇ ਨਾਲ ਲਾ ਲਓ ਦੁੱਖ ਨੂੰ

ਤੀਹ ਅੱਠ ਅਠੱਤੀ
ਮਿਲੀ ਭੈੜੇ ਨੂੰ ਕਪੱਤੀ
ਪੁੱਤ ਨੇ ਕਪੂਤ ਜੀ
ਨੂੰਹਾਂ ਧੀਆਂ ਵਾਲਾ ਗਿਆ ਆਵਾ ਊਤ ਜੀ

ਤੀਹ ਨੌਂ ਉਨਤਾਲੀ
ਚੁਕੋ ਹਲ ਤੇ ਪੰਜਾਲੀ
ਖੇਤੀ ਵਾਜਾਂ ਮਾਰਦੀ
ਵੇਹਲੜਾਂ ਦਾ ਭਾਰ ਭੋਂਏਂ ਨਾ ਸਹਾਰਦੀ

## ਗੁਰੂ ਨਾਨਕ ਪਾਤਸ਼ਾਹ

ਰੋਕੇ ਖਿੰਦੀ ਚਾਲੀ
ਅਗੋਂ ਰੋੜੂ ਦੇਂਦੇ ਥਾਲੀ
ਮੰਗਦੇ ਨਾ ਭਿਖਿਆ
ਕਿਰਤੀ ਦੇ ਹਥਾਂ ਨੇ ਲੁਟਾਉਣਾ ਸਿਖਿਆ

ਚਾਲੀ ਇਕ ਇਕਤਾਲੀ
ਕਦੇ ਵਜਦੀ ਨਾ ਤਾਲੀ
ਇਕੋ ਹੱਥ ਨਾਲ ਜੀ
ਦੋਹਾਂ ਹੱਥਾਂ ਵਾਲਾ ਰਹੇ ਨਾ ਕੰਗਾਲ ਜੀ

ਚਾਲੀ ਦੋ ਬਤਾਲੀ
ਚੰਨ ਦੇ ਗਿਆ ਵਿਖਾਲੀ
ਪਿਛੋਂ ਹੋ ਗਈ ਮੱਸਿਆ
ਲੱਕ ਤੇ ਸੂਬੇ ਦੇ ਕਾਲੇ ਨਾਗ ਡੱਸਿਆ

ਚਾਲੀ ਤਿੰਨ ਤਰਤਾਲੀ
ਕਾਹਦੀ ਆਈ ਏ ਦੀਵਾਲੀ
ਇਹ ਹੈ ਖੇਲ ਅੱਗ ਦਾ
ਝੁੱਗੀਆਂ ਦੇ ਵਿਚ ਨਾ ਕੋਈ ਦੀਵਾ ਜਗਦਾ

ਚਾਲੀ ਪੰਜ ਪੰਜਤਾਲੀ
ਜਿਨ੍ਹਾਂ ਘਾਲਣਾ ਹੈ ਘਾਲੀ
ਓਹੀਓ ਤਾਰੇ ਜਾਣਗੇ
ਜਿਹੜੇ ਹਾਰੇ ਜ਼ਿੰਦਗੀ ਤੋਂ ਮਾਰੇ ਜਾਣਗੇ

ਚਾਲੀ ਛੇ ਛਤਾਲੀ
ਘੜੀ ਜਾਂਦੀ ਨਹੀਂ ਜੇ ਟਾਲੀ
ਭਾਵੇਂ ਲੱਖ ਟਾਲੀਏ
ਚੰਬਾ ਛਡ ਜਾਣਾ ਚੰਬੇ ਦੀਏ ਡਾਲੀਏ

## ਗੁਰੂ ਨਾਨਕ ਪਾਤਸ਼ਾਹ

ਚਾਲੀ ਸਤ ਸੰਤਾਲੀ
ਪੱਗ ਜਾਏਗੀ ਉਛਾਲੀ
ਪੱਗਾਂ ਬੰਨ੍ਹੋ ਘੁੱਟ ਕੇ
ਭੁਲੋ ਨਾ ਫਕੀਰਾਂ ਵਾਲੇ ਸ਼ਾਹੀ ਟੋਟਕੇ

ਚਾਲੀ ਅਠ ਅਠਤਾਲੀ
ਕੋਈ ਆਏ ਜੇ ਸਵਾਲੀ
ਖ਼ਾਲੀ ਕਾਹਨੂੰ ਮੋੜੀਏ
ਰੱਬ ਜਾਏ ਗਰੀਬ ਦਾ ਨਾ ਦਿਲ ਤੋੜੀਏ

ਚਾਲੀ ਨੌਂ ਉਨੰਜਾ
ਰੂਈ ਪਿੰਜਦਾ ਏ ਪੇਂਜਾ
ਥੱਕ ਗਈਆਂ ਕੂਹਣੀਆਂ
ਕਤਨੀ ਦੇ ਵਿਚ ਹਾਲੀ ਹੋਣ ਪੂਣੀਆਂ

ਪੰਜੇ ਬਿੰਦੀ ਪੰਜਾਹ
ਔਖੇ ਉਖੜੇ ਨੇ ਸਾਹ
ਅੱਧੀ ਹੋ ਗਈ ਆਰਜਾ
ਹਾਲੀ ਵੀ ਹੈ ਵੇਲਾ ਜ਼ਿੰਦਗੀ ਸਵਾਰ ਜਾ

ਪੰਜਾਹ ਇਕ ਇਕਵੰਜਾ
ਸਿਰੋਂ ਹੋ ਗਿਆ ਏ ਗੰਜਾ
ਦੰਦ ਦਾੜ੍ਹਾਂ ਹਿੱਲੀਆਂ
ਸੁੱਟ ਕੇ ਜਵਾਨੀ ਆਖੇ 'ਸ਼ਾਂ ਬਿੱਲੀਆਂ'

ਪੰਜਾਹ ਦੋ ਬਵੰਜਾ
ਸੀਤਾ ਲੱਕ ਨਾਲ ਮੰਜਾ
ਚੂਲਾਂ ਹੋਈਆਂ ਢਿੱਲੀਆਂ
ਰੋਗ ਤੇ ਬੁੜ੍ਹਾਪਾ ਦਬੀ ਜਾਵੇ ਕਿੱਲੀਆਂ

ਪੰਜਾਹ ਤਿੰਨ ਤਿਰਵੰਜਾ
ਰਹਿਣ ਲੱਗਾ ਅੱਧੜ ਵੰਜਾ

## ਗੁਰੂ ਨਾਨਕ ਪਾਤਸ਼ਾਹ

ਕੱਟੀ ਜਾਏ ਗਰਮੀਆਂ
ਹੌਲੀ ਹੌਲੀ ਆਈ ਜਾਂਦੀਆਂ ਜੇ ਨਰਮੀਆਂ
ਪੰਜਾਹ ਚਾਰ ਚੁਰੰਜਾ
ਆਇਆ ਝੱਖੜਾਂ ਦਾ ਝੰਜਾ
ਫਾਂਡਾ ਪਿਆ ਜ਼ੋਰ ਦਾ
ਪਹਿਲੀ ਵਾਰੀਂ ਡਰ ਲਗਿਆ ਸੂ ਚੋਰ ਦਾ
ਪੰਜਾਹ ਪੰਜ ਪਚਵੰਜਾ
ਮਤਰ ਫੂਕ ਕੇ ਮ੍ਰਿਤੰਜਾ
ਮੌਤਾਂ ਫਿਰੇ ਟਾਲਦਾ
ਪਲ ਪਲ ਵੱਜਦਾ ਦੜੂਕਾ ਕਾਲ ਦਾ
ਪੰਜਾਹ ਛੇ ਛਪੰਜਾ
ਕਿਤੇ ਬੈਠਾ ਇਕੱਲਵੰਜਾ
ਪਿਆ ਸੋਚਾਂ ਸੋਚਦਾ
ਕਿਹੜੀ ਕਿਹੜੀ ਇੱਛਿਆ ਨੂੰ ਮਨ ਲੋਚਦਾ
ਪੰਜਾਹ ਸਤ ਸਤਵੰਜਾ
ਵਧੀ ਆਵੇ ਕਾਲਾ ਪੰਜਾ
ਅਗੋਂ ਰੋਕਾਂ ਪਾਂਵਦਾ
ਸੱਦ ਸੱਦ ਵੈਦ ਹੈ ਦਵਾਈਆਂ ਖਾਂਵਦਾ
ਪੰਜਾਹ ਅੱਠ ਅਠਵੰਜਾ
ਰੋਗਾਂ ਕਸਿਆ ਸ਼ਿਕੰਜਾ
ਰੋਗ ਕਟੇ ਜਾਣਗੇ
ਜਿਹੜੇ ਸਚੇ ਸਾਈਂ ਨਾਲ ਲਿਵ ਲਾਣਗੇ
ਪੰਜਾਹ ਨੌਂ ਉਨਾਠ
ਖਾਧੀ ਗਈ ਜੇ ਚੁਗਾਠ
ਨੇ ਸਿਉਂਕਾਂ ਲਗੀਆਂ
ਕਰਦੇ ਸਵਾਸ ਬੰਦੇ ਨਾਲ ਠਗੀਆਂ

## ਗੁਰੂ ਨਾਨਕ ਪਾਤਸ਼ਾਹ

ਛੀਕੇ ਬਿੰਦੀ ਸੱਠ
ਹੋਏ ਖ਼ੁਬ ਨੇ ਇਕੱਠ
ਜੁੜੇ ਪੁਤ ਪੋਤਰੇ
ਅਗੇ ਪਿਛੇ ਭੈਣ ਧੀਆਂ ਨਾਲੇ ਦੋਹਤਰੇ

ਸੱਠ ਇਕ ਇਕਾਠ
ਨਾ ਕੋਈ ਪੂਜਾ ਨਾ ਕੋਈ ਪਾਠ
ਪੁੱਤਾਂ ਗੱਲਾਂ ਟੋਰੀਆਂ
ਕਿਥੇ ਨੀ ਲੁਕਾਈਆਂ ਦੰਮਾਂ ਦੀਆਂ ਬੋਰੀਆਂ

ਸੱਠ ਦੋ ਬਾਠ
ਤੋਤੇ ਫੂਕ ਗਏ ਲੁਗਾਠ
ਸੁਟੀ ਜਾਣ ਗਿੱਟਕਾਂ
ਗਲੋ ਗਲੀ ਬੁਢੜੇ ਨੂੰ ਪੈਣ ਫਿੱਟਕਾਂ

ਸੱਠ ਤਿੰਨ ਤਰੇਠ
ਪਾਣੀ ਆਇਆ ਪੁਲਾਂ ਹੇਠ
ਪੁਲ ਚਲੇ ਢੱਠ ਜੀ
ਲੱਕ ਹੋਇਆ ਕੁਬਾ ਹੱਥ ਰਹਿ ਗਈ ਲੱਠ ਜੀ

ਸੱਠ ਚਾਰ ਚੌਂਠ
ਚੱਖੋ ਕਿੰਨੀ ਭਾਵੇਂ ਸੌਂਠ
ਜੀਭਾਂ ਰਹਿਣ ਖਟੀਆਂ
ਕੌੜੇ ਬੋਲ ਕਰ ਦੇਂਦੇ ਬੰਦ ਹੱਟੀਆਂ

ਸੱਠ ਪੰਜ ਪੌਂਠ
ਭਾਵੇਂ ਲੱਖ ਜਾਵੇ ਐਂਠ
ਕੋਈ ਨਾ ਮਨਾਏਗਾ
ਆਪਣਾ ਬਿਗਾਨਾ ਸਾਥ ਛਡ ਜਾਏਗਾ

## ਗੁਰੂ ਨਾਨਕ ਪਾਤਸ਼ਾਹ

ਸੱਠ ਛੇ ਛਿਆਠ
ਜੋ ਸੀ ਬੰਦਾ ਕਦੀ ਗਾਠ
ਚਲੇ ਝੁੱਕ ਝੁੱਕ ਕੇ
ਰੁਕ ਰੁਕ ਬੋਲੇ ਮੂੰਹੋਂ ਥੁੱਕ ਥੁੱਕ ਕੇ

ਸੱਠ ਸਤ ਸਤਾਂਠ
ਕਿਥੇ ਸ਼ਾਹੀ ਠਾਠ ਬਾਠ
ਕਿਥੇ ਭਾਗ ਅਪੜੇ
ਮਿਲਦੇ ਛਿਮਾਹੀਆ ਪਿਛੋਂ ਤਿੰਨ ਕਪੜੇ

ਸੱਠ ਅੱਠ ਅਠਾਠ
ਘੋੜੀ ਬਣੇਗੀ ਜਾਂ ਕਾਠ
ਮੌਤ ਪਾਊ ਕਾਠੀਆਂ
ਵਾਰਸਾਂ 'ਚ ਚਲ ਜਾਣੀਆਂ ਨੇ ਲਾਠੀਆਂ

ਸੱਠ ਨੌਂ ਉਨੱਤਰ
ਲਹਿਣੇਦਾਰ ਨੇ ਪੰਝੱਤਰ
ਪਈਆਂ ਪੈਣ ਭੰਡੀਆਂ
ਘਰ ਦੀਆ ਇੱਟਾਂ ਜਾਣੀਆਂ ਨੇ ਵੰਡੀਆਂ

ਸਾਰੇ ਬਿੰਦੀ ਸੱਤਰ
ਜਦੋਂ ਖੇਤ ਹੈ ਸੀ ਵੱਤਰ
ਨਾ ਤੂੰ ਬੀਜ ਬੀਜਿਆ
ਹੁਣ ਕਾਹਨੂੰ ਐਵੇਂ ਫਿਰਨੈਂ ਪਸੀਜਿਆ

ਸੱਤਰ ਇਕ ਇਕੱਤਰ
ਭੁਲ੍ਹਾ ਖੂਬੀਆਂ ਦਾ ਅੰਤਰ
ਚੁੱਕੀ ਫਿਰੇਂ ਗੰਦਗੀ
ਕੀਤੀ ਨਾ ਤੂੰ ਬੰਦਿਆ ਖ਼ੁਦਾ ਦੀ ਬੰਦਗੀ

## ਗੁਰੂ ਨਾਨਕ ਪਾਤਸ਼ਾਹ

ਸੱਤਰ ਦੋ ਬਹੱਤਰ
ਮੁੰਡੇ ਮਾਰਦੇ ਨੇ ਪੱਥਰ
ਬੁੱਢਾ ਕੱਢੇ ਗਾਲ੍ਹੀਆਂ
ਅੜ ਗਏ ਸਵਾਸ ਮੌਤ ਕਰੇ ਕਾਹਲੀਆਂ

ਸੱਤਰ ਤਿੰਨ ਤਿਹੱਤਰ
ਜਿਦੇ ਝੁੱਲਦੇ ਸੀ ਛੱਤਰ
ਸਿਰਾਂ ਉਤੇ ਪੱਖੀਆਂ
ਓਦੇ ਕੋਲੋਂ ਜਾਣ ਨਾ ਉਡਾਈਆਂ ਮੱਖੀਆਂ

ਸੱਤਰ ਚਾਰ ਚੁਹਾਤਰ[੧੪]
ਨਾ ਕੋਈ ਸੇਵਾ ਨਾ ਕੋਈ ਖ਼ਾਤਰ
ਰਹਵੇ ਸਦਾ ਖੰਘਦਾ
ਵਾਜਾਂ ਮਾਰ ਮਾਰ ਬੈਠਾ ਘੱਗਾ ਸੰਘ ਦਾ

ਸੱਤਰ ਪੰਜ ਪੰਝੱਤਰ
ਬੁੱਢਾ ਲਹਿ ਗਿਆ ਜੇ ਸੱਥਰ
ਵਿਛ ਗਈਆਂ ਫੂਹੜੀਆਂ
ਮੌਤ ਨਾਲ ਗੱਲਾਂ ਹੋ ਰਹੀਆਂ ਨੇ ਗੂਹੜੀਆਂ

ਸੱਤਰ ਛੇ ਛਿਹੱਤਰ
ਸਾਰੇ ਹੋ ਗਏ ਇਕੱਤਰ
ਮੌਤ ਮੋੜਾ ਪਾ ਗਈ
ਸੁੱਤੇ ਸੁੱਤੇ ਬੁੱਢੜੇ ਨੂੰ ਜਾਗ ਆ ਗਈ

ਸੱਤਰ ਸਤ ਸਤੱਤਰ
ਕੇਸਾ ਚੜ੍ਹਿਆ ਨਿਛੱਤਰ
ਖੇਲ ਖੇਲੇ ਰੱਬ ਨੇ
ਥਾਈਂ ਥਾਈਂ ਚਮੜੀ ਤੇ ਪੈ ਗਏ ਡੱਬ ਨੇ

## ਗੁਰੂ ਨਾਨਕ ਪਾਤਸ਼ਾਹ

ਸੱਤਰ ਅੱਠ ਅਠੱਤਰ
ਆਇਆ ਫੇਰ ਸੱਦਾ ਪੱਤਰ
ਪੜ੍ਹੇ ਕੰਬ ਕੰਬ ਕੇ
ਤੁਰਿਆ ਪਰਾਹੁਣਾ ਘਰੋਂ ਹਾਰ ਹੰਭ ਕੇ

ਸੱਤਰ ਨੌਂ ਉਨਾਸੀ
ਆਈ ਆਖ਼ਰੀ ਉਬਾਸੀ
ਕਹਿੰਦਾ ਪਾ ਕੇ ਵਾਸਤਾ
ਥੋੜ੍ਹਾ ਜਿਨਾ ਹੋਰ ਕਟ ਲਵਾਂ ਰਾਸਤਾ

ਆਠੋ ਬਿੰਦੀ ਅੱਸੀ
ਜਾਨ ਖੌਰੇ ਕਿਥੇ ਫੱਸੀ
ਸਕਦਾ ਨਾ ਉੱਠ ਹੈ
ਰਹਿ ਗਿਆ ਸਰੀਰ ਹੱਡੀਆਂ ਦੀ ਮੁੱਠ ਹੈ

ਅੱਸੀ ਇਕ ਇਕਾਸੀ
ਜਿੰਦ ਹਾਲੀ ਵੀ ਪਿਆਸੀ
ਘੁਟ ਹੋਰ ਪੀ ਲਵਾਂ
ਜਿੰਨਾ ਵੀ ਹੋ ਸਕੇ ਓਨਾਂ ਹੋਰ ਜੀ ਲਵਾਂ

ਅੱਸੀ ਦੋ ਬਿਆਸੀ
ਸੜੀ ਬੁੱਲ੍ਹਾਂ ਉੱਤੋਂ ਹਾਸੀ
ਅੱਖੋਂ ਹੰਝੂ ਸੁਕ ਗਏ
ਰੋਣ ਤੇ ਹਸਾਉਣ ਦੇ ਬਹਾਨੇ ਮੁਕ ਗਏ

ਅੱਸੀ ਤਿੰਨ ਤਰਿਆਸੀ
ਅੱਠੇ ਪਹਿਰ ਹੀ ਉਦਾਸੀ
ਮੱਥੇ ਪਈਆਂ ਤੀਊੜੀਆਂ
ਮੁੱਕ ਗਏ ਨੇ ਦਾਣੇ ਪਿਛੇ ਰਹੀਆਂ ਤੂੜੀਆਂ

## ਗੁਰੂ ਨਾਨਕ ਪਾਤਸ਼ਾਹ

ਅੱਸੀ ਚਾਰ ਚਰਾਸੀ
ਰੋਟੀ ਪਈ ਵੇ ਕਵਾਸੀ
ਤਵਾ ਨਹੀਉਂ ਤਪਦਾ
ਹਾਲੀ ਵੀ ਨਕਾਰਾ ਨਹੀਉਂ ਨਾਮ ਜਪਦਾ

ਅੱਸੀ ਪੰਜ ਪੰਜਾਸੀ
ਆਪੇ ਚੋਗ ਉਹ ਚੁਗਾਸੀ
ਜਿੰਨੇ ਖੰਭ ਲਾਏ ਨੇ
ਉੱਡ ਜਾ ਪਖੇਰੂਆ ਸ਼ਿਕਾਰੀ ਆਏ ਨੇ

ਅੱਸੀ ਛੇ ਛਿਆਸੀ
ਆਪੇ ਕਟੇਗਾ ਚੁਰਾਸੀ
ਜੇ ਤੂੰ ਸੱਚ ਬੋਲਿਆ
ਜੇ ਨਾ ਆਸ਼ੇ ਆਪਣੇ ਤੋਂ ਕਦੀ ਡੋਲਿਆ

ਅੱਸੀ ਸਤ ਸਤਾਸੀ
ਲਓ ਜੀ ਹੋ ਗਈ ਖਲਾਸੀ
ਨਾ ਕੋਈ ਕਰੇ ਗੌਰ ਜੀ
ਪਿੰਜਰਾ ਹੈ ਖ਼ਾਲੀ ਉੱਡ ਗਿਆ ਭੌਰ ਜੀ

ਅੱਸੀ ਅੱਠ ਅਠਾਸੀ
ਸੁਣ ਭੋਲੇ ਸਨਿਆਸੀ
ਕਾਹਨੂੰ ਫਿਰੇਂ ਡੋਲਦਾ
ਆਪਣੇ ਹੀ ਵਿਚੋਂ ਕਿਉਂ ਨਾ ਉਹਨੂੰ ਟੋਲਦਾ

ਅੱਸੀ ਨੌਂ ਉਨਾਣਵੇ
ਨਾ ਦਰ ਦਰ ਮਿੱਟੀ ਛਾਣ ਵੇ
ਦਰ ਇਕੋ ਇਕ ਹੈ
ਬੰਦੇ ਨਾਲ ਰੱਬ ਵਿਚੋਂ ਇਕ ਮਿਕ ਹੈ

## ਗੁਰੂ ਨਾਨਕ ਪਾਤਸ਼ਾਹ

ਨਾਦੇਂ ਬਿੰਦੀ ਨੱਬੇ
ਭਾਵੇਂ ਟੂਰੇ ਸੱਜੇ ਖੱਬੇ
ਟੋਰਾਂ ਟੂਰੇ ਸਿਧੀਆਂ
ਪਿੱਛੇ ਆਪੇ ਆਉਣਗੀਆਂ ਨੌਵੇਂ ਨਿਧੀਆਂ

ਨੱਬੇ ਇਕ ਇਕਾਨਵੇ
ਤੂੰ ਆਪਣਾ ਆਪ ਪਛਾਣ ਵੇ
ਨਾ ਜਾਵੀਂ ਬਾਹਰ ਓਏ
ਰੱਬ ਬੰਦੇ ਵਿਚ ਲਭਦਾ ਏ ਠਾਹਰ ਓਏ

ਨੱਬੇ ਦੋ ਬਾਨਵੇ
ਤੂੰ ਆਇਓਂ ਠੰਢ ਵਰਤਾਣ ਵੇ
ਇਹੀਓ ਜਗ ਮਿੱਠਾ ਹੈ
ਅਗਲਾ ਜਹਾਨ ਭਲਾ ਕਿਨ੍ਹੇਂ ਡਿੱਠਾ ਹੈ

ਨੱਬੇ ਤਿੰਨ ਤਰਾਨਵੇ
ਤੈਨੂੰ ਕਹਿੰਦਾ ਇੰਜ ਗਿਆਨ ਵੇ
ਰੱਬ ਸਹਿਜੇ ਪਾਈ ਦਾ
ਸੱਚ ਖੰਡ ਵਿਚ ਹੈ ਬੇਦਾਗ ਜਾਈ ਦਾ

ਨੱਬੇ ਚਾਰ ਚਰਾਨਵੇ
ਕੀ ਹੋਇਆ ਜੇ ਤੂਫਾਨ ਵੇ
ਹੈ ਵੇਲਾ ਸ਼ਾਮ ਦਾ
ਠਿਲ੍ਹ ਪਓ ਮਲਾਹਾ ਲਾ ਕੇ ਚੱਪੂ ਨਾਮ ਦਾ

ਨੱਬੇ ਪੰਜ ਪਚਾਨਵੇ
ਨਾ ਐਡਾ ਹੋ ਹੈਰਾਨ ਵੇ
ਕਰੂ ਆਪ ਰੱਖਿਆ
ਓਸ ਦਾ ਤਾਂ ਲੇਖਾ ਨਹੀਓਂ ਜਾਂਦਾ ਲੱਖਿਆ

ਨੱਬੇ ਛੇ ਛਿਆਨਵੇ
ਨੇ ਪੰਜ ਖੜੇ ਸ਼ੈਤਾਨ ਵੇ
ਪੰਜੇ ਪਾਪੀ ਮਾਰ ਲੈ
ਨਿਘੇ ਜਵੇ ਸਰੂਰ ਨਾਲ ਸੀਨਾ ਠਾਰ ਲੈ

ਨੱਬੇ ਸਤ ਸਤਾਨਵੇ
ਨੇ ਦੁਖ ਸੁਖ ਇਕ ਸਮਾਨ ਵੇ
ਇਕੋ ਰੰਗ ਰੰਗ ਲੈ
ਮੰਗਣਾ ਤਾਂ ਇਕੋ ਨਾਮ ਦਾਨ ਮੰਗ ਲੈ

ਨੱਬੇ ਅੱਠ ਅਠਾਨਵੇ
ਸਭ ਵੇਦ ਕਤੇਬ ਕੁਰਾਨ ਵੇ
ਯਸ਼ ਉਹਦਾ ਗਾਂਵਦੇ
ਵੱਖੋ ਵੱਖ ਨਾਮ ਉਹਦੇ ਧਰੀ ਜਾਂਵਦੇ

ਨੱਬੇ ਨੌਂ ਨੜ੍ਹਿਨਵੇ
ਇਹ ਕਹਿੰਦਾ ਹੈ ਪ੍ਰਤੀ ਛਿਨ ਵੇ
ਵੇਲਾ ਠੀਕ ਢੁਕਿਆ
ਜਿੰਦੇ ਨੀ ਨੜ੍ਹਿਨਵੇ ਦਾ ਗੇੜ ਮੁਕਿਆ

ਅੱਗੇ ਪੂਰਾ ਸੌ
ਰਖੋ ਰੱਬ ਦਾ ਹੀ ਭੌ
ਰੱਬ ਦੇ ਪਿਆਰਿਓ
ਧਰਤੀ ਨੂੰ ਪੂਜੋ ਚੰਦ ਤੇ ਸਿਤਾਰਿਓ

---

ਇਸ ਕਵਿਤਾ ਦਾ ਮੀਟਰ ਗਿਣਤੀ ਦੇ ਉਚਾਰਨ ਮੁਤਾਬਕ ਹੈ, ਕਿਤੇ ਕਿਤੇ ਕਾਫ਼ੀਆ ਬਣਾਉਣ ਖ਼ਾਤਰ ਹਰਫ਼ਾਂ ਨੂੰ ਮਜਬੂਰਨ ਤੋੜਨਾ ਮਰੋੜਨਾ ਪਿਆ ਹੈ।

## ਮੁੱਲਾਂ ਜੀ ਨੂੰ ਦੱਸੀ ਮਹਿਮਾ ਹਰਫ਼ ਦੀ

ਪਾਂਧੇ ਨੂੰ ਜਦ ਆਪ ਪੜ੍ਹਾ ਕੇ ਨਾਨਕ ਵਾਪਸ ਆਇਆ
ਮਹਿਤਾ ਜੀ ਨੇ ਮਕਤਬ ਦੇ ਵਿਚ ਪੁੱਤਰ ਪੜ੍ਹਣੇ ਪਾਇਆ
ਮੁੱਲਾਂ ਜੀ ਨੇ ਪੱਟੀ ਉੱਤੇ ਆਪ ਪੂਰਨੇ ਪਾਏ
ਅਲਫ਼ ਤੋਂ ਲੈ ਕੇ ਯੇ ਤੀਕਰ ਉਸ ਸਾਰੇ ਹਰਫ਼ ਲਿਖਾਏ
ਸਾਰੇ ਹਰਫ਼ ਜਾਂ ਲਿਖ ਲਏ ਨਾਨਕ ਮੁੱਲਾਂ ਖ਼ੁਸ਼ੀ ਮਨਾਈ
ਨਾਨਕ ਜੀ ਨੇ ਸਭਨਾਂ ਨਾਲੋਂ ਸੁੰਦਰ ਲਿਖੀ ਲਿਖਾਈ
ਮੁੱਲਾਂ ਜੀ ਨੇ ਕਿਹਾ ਨਾਨਕਾ ਤੇਰਾ ਤਲੱਫ਼ਜ਼ ਮਿੱਠਾ
ਤੇਰੇ ਵਰਗਾ ਹੋਣਹਾਰ ਮੈਂ ਤਾਲਬ ਇਲਮ ਨਾ ਡਿੱਠਾ
ਮੇਰੇ ਮੂੰਹ ਦੀ ਗੱਲ ਨੂੰ ਤੂੰ ਤਾਂ ਫ਼ੌਰਨ ਹੀ ਫੜ ਲੈਨੈਂ
ਰੱਬ ਜਾਣੇ ਤੂੰ ਕਿਦਾਂ ਹਿੱਜੇ ਹਰਫ਼ਾਂ ਦੇ ਘੜ ਲੈਨੈਂ
ਜੋ ਕੁਝ ਸਬਕ ਪੜ੍ਹਾਵਾਂ ਤੈਨੂੰ ਹਿਰਦੇ ਵਿਚ ਵਸਾਵੀਂ
ਜੋ ਕੁਝ ਪੁੱਛਣਾ ਹੋਵੇ ਪੁਛੀਂ ਝਿਜਕੀਂ ਨਾ ਸ਼ਰਮਾਵੀਂ
ਨਾਨਕ ਪੁੱਛਿਆ ਹੇ ਮੁੱਲਾਂ ਜੀ ਰਹਿਮਤ ਬਣ ਕੇ ਦਸੋ
ਪਹਿਲੇ ਹਰਫ਼ ਦਾ ਮਤਲਬ ਕੀ ਹੈ ਕਿਰਪਾ ਕਰਕੇ ਦਸੋ
ਅਲਫ਼ ਤੋਂ ਲੈ ਕੇ ਯੇ ਤੀਕਰ ਜੋ ਹਰਫ਼ ਤੁਸਾਂ ਲਿਖਵਾਏ
ਇਹਨਾ ਸਾਰੇ ਹਰਫ਼ਾਂ ਦੇ ਤੁਸਾਂ ਮਹਿਣੇ ਨਾ ਸਮਝਾਏ
ਮੁੱਲਾਂ ਦੇ ਮੂੰਹ ਉੱਤੋਂ ਇਕ ਦਮ ਗਈਆਂ ਉੱਡ ਹਵਾਈਆਂ
ਨਿੱਕੇ ਜਹੇ ਇਸ ਬਾਲ ਦੀਆਂ ਉਹਨੂੰ ਰਮਜ਼ਾਂ ਸਮਝ ਨਾ ਆਈਆਂ
ਮੁੱਲਾਂ ਬੋਲੇ ਅਲਫ਼ ਦਾ ਮਤਲਬ ਨਿਰਾ ਅਲਫ਼ ਹੈ ਹੁੰਦਾ
ਹਲਫ਼ ਤੋਂ ਲਏ ਕੇ ਯੇ ਤੀਕਰ ਹਰ ਹਰਫ਼ ਹਰਫ਼ ਹੈ ਹੁੰਦਾ
ਨਾਲ ਨਿਮਰਤਾ ਨਾਨਕ ਬੋਲੇ ਸੁਣ ਉਸਤਾਦ ਪਿਆਰੇ
ਸਾਡੇ ਪਿੰਡ ਦੇ ਕੁਤਬ ਦੀਨ ਜੀ ਤੁਸੀਂ ਹੋ ਕੁਤਬ ਸਿਤਾਰੇ

ਗੁਲਾਬਾਸੀਆਂ ਕਦੇ ਨਾ ਹੁੰਦੀਆਂ ਮਹਿਕਾਂ ਭਰੇ ਗੁਲਾਬ
ਜੋ ਕੁਝ ਪੁੱਛਿਆ ਹੈ ਮੈਂ ਉਸ ਦਾ ਦੇਵੇ ਠੀਕ ਜਵਾਬ
ਮੁੱਲਾਂ ਬੋਲੇ ਤੂੰਹੀਓਂ ਦਸ ਦੇ ਤੈਨੂੰ ਕੀ ਹੈ ਭਾਉਂਦਾ
ਮੈਨੂੰ ਤਾਂ ਇਹਨਾਂ ਹਰਫ਼ਾਂ ਦਾ ਬਸ ਇਹੀਓ ਮਤਲਬ ਆਉਂਦਾ
ਨਾਨਕ ਵਜਦ 'ਚ ਆ ਕੇ ਬੋਲੇ ਕੁਫ਼ਰ ਕੋਈ ਨਾ ਤੋਲਾਂ
ਜੋ ਰੱਬ ਮੈਥੋਂ ਬੋਲ ਬੁਲਾਏ ਬੋਲ ਉਹੀ ਮੈਂ ਬੋਲਾਂ
ਅਲਫ਼ ਅੱਲਾ ਤੇ ਬੇ ਬੰਦਾ ਹੈ ਤੀਜਾ ਵਿਚ ਨਾ ਕੋਈ
ਬੰਦੇ ਦੇ ਸਾਹਾਂ ਵਿਚ ਮਹਿਕੇ ਅੱਲਾ ਦੀ ਖ਼ੁਸ਼ਬੋਈ
ਅਲਫ਼ ਦੀ ਗਲ ਵਿਚ ਪਾ ਕੇ ਅਲਫ਼ੀ ਸਾਰੇ ਹਰਫ਼ ਹੰਢਾ ਲੈ
ਫ਼ਿਰਿਆ ਹੋਇਆ; ਹਰਫ਼ ਜੋ ਵੇਖੇਂ ਪਲਕਾਂ ਨਾਲ ਉਠਾ ਲੈ।
ਕੋਈ ਹਰਫ਼ ਅਸ਼ਲੀਲ ਨਹੀਂ ਹੈ ਕੋਈ ਹਰਫ਼ ਨਹੀਂ ਗੰਦਾ
ਆਪਣੀ ਸੂਝ ਬੂਝ ਹੈ ਗੰਦੀ ਸੋਚਣ ਦਾ ਢੰਗ ਮੰਦਾ
ਇਕੋ ਹਰਫ਼ ਵਫ਼ਾ ਦਾ ਬੰਦਿਆ ਮਾਲਕ ਨਾਲ ਮਿਲਾਵੇ
ਵੇਖੀਂ ਤੇਰੀ ਜ਼ਾਤ ਦੇ ਉਤੇ ਹਰਫ਼ ਕੋਈ ਨਾ ਆਵੇ
ਹਰਫ਼ ਹਰਫ਼ ਵਿਚ ਜਲਵਾ ਉਸ ਦਾ ਹਰਫ਼ ਹਰਫ਼ ਉਹਦੀ ਮਾਇਆ
ਹਰਫ਼ ਹਰਫ਼ ਹੈ ਕਹਿੰਦਾ ਉਸ ਦਾ ਭੇਦ ਕਿਸੇ ਨਹੀਂ ਪਾਇਆ
ਹਰਫ਼ ਹਰਫ਼ ਵਿਚ ਇਹੋ ਹਿਦਾਇਤ ਰੱਬ ਤੇਰੇ ਵਿਚ ਵਸਦਾ
ਫਿਰ ਵੀ ਸਾਧੂ ਬਣ ਤੂੰ ਬੰਦਿਆਂ ਜੰਗਲਾਂ ਵਲ ਕਿਉਂ ਨਸਦਾ
ਤਰ੍ਹਾਂ ਤਰ੍ਹਾਂ ਦੇ ਵੇਸ ਧਾਰ ਕੇ ਕੀ ਕੀ ਸਾਂਗ ਰਚਾਉਨੈਂ
ਆਵਾ ਗਵਨ ਦੇ ਚੱਕਰ ਅੰਦਰ ਵਾਰ ਵਾਰ ਕਿਉਂ ਆਉਨੈਂ
ਅਲਫ਼ ਨੰਗਾ ਕਿਉਂ ਫਿਰਦਾ ਨਾਂਗਾ ਪਿਆ ਅਕਲ ਤੇ ਪਰਦਾ
ਮਾਲਕ ਉਸ ਦੇ ਪਰਦੇ ਢਕਦਾ ਜੋ ਹੈ ਉਸ ਦਾ ਬਰਦਾ
ਹਰਫ਼ ਸਦਾਕਤ ਹਰਫ਼ ਰਫ਼ਾਕਤ ਹਰਫ਼ ਹੈ ਹੱਕ ਹਕੀਕਤ
ਹਰਫ਼ ਸ਼ਰ੍ਹਾ ਹੈ ਹਰਫ਼ ਸ਼ਰੀਅਤ ਹਰਫ਼ ਹੈ ਤੌਰ ਤਰੀਕਤ
ਹਰਫ਼ ਰਜ਼ਾ ਹੈ ਹਰਫ਼ ਰਿਆਜ਼ਤ ਹਰਫ਼ ਇਬਾਦਤ ਪੂਜਾ
ਵਾਹਿਦਾਹੂ ਦੀ ਵਾਹਦਤ ਬਾਝੋਂ ਹੋਰ ਹਰਫ਼ ਨਾ ਦੂਜਾ

ਹਰਫ਼ ਹੈ ਐਸੀ ਕਲਾ ਕਿ ਜਿਸ 'ਚੋਂ ਯੁੱਗ ਪਹਿਚਾਣਿਆਂ ਜਾਵੇ
ਹਰਫ਼ ਹੈ ਐਸਾ ਸਾਧਨ ਜਿਹੜਾ ਪੁਰਖਾਂ ਨਾਲ ਮਿਲਾਵੇ
ਹਰਫ਼ ਹਮੇਸ਼ਾ ਮੰਗਦਾ ਆਇਆ ਆਪਣੇ ਵਿਚ ਤਬਦੀਲੀ
ਹਰਫ਼ ਲਗਾ ਸਕਦਾ ਹੈ ਜੰਮੀਆਂ ਬਰਫ਼ਾਂ ਨੂੰ ਵੀ ਤੀਲੀ
ਹਰਫ਼ ਬੁੱਲ੍ਹਾਂ ਦੀ ਝਾਂਜਰ ਤੇ ਹੈ ਹਰਫ਼ ਜੁਬਾਂ ਦਾ ਗਹਿਣਾ
ਹਰਫ਼ ਹਯਾਤੀ ਦੀ ਉਹ ਰੰਗਣ ਰੰਗ ਜਿਦ੍ਹਾ ਨਹੀਂ ਲਹਿਣਾ
ਹਰਫ਼ ਹੈ ਦਾਇਮ ਹਰਫ਼ ਹੈ ਕਾਇਮ ਹਰਫ਼ ਕਦੀ ਨਾ ਮਰਦਾ
ਖ਼ਾਲਸ ਹਰਫ਼ ਤਾਂ ਪਾਣੀ ਉਪਰ ਤੇਲ ਦੇ ਵਾਂਗੂੰ ਤਰਦਾ
ਹਰਫ਼ ਹਰਫ਼ ਵਿਚ ਕੁਦਰਤ ਉਸ ਦੀ ਗੱਲ ਕਰੇ ਲਾਸਾਨੀ
ਹਸ਼ਰਾਂ ਤੀਕਰ ਫ਼ਨ ਜੀਏਗਾ ਫ਼ਨਕਾਰ ਹੈ ਫ਼ਾਨੀ
ਹਰਫ਼ਾਂ ਦੇ ਇਸ ਮੇਲੇ ਅੰਦਰ ਗੱਲ ਕਰਾਂ ਦੋ ਹਰਫ਼ੀ
ਤੰਗ ਨਜ਼ਰੀ ਤੇ ਤੰਗ ਦਾਮਨੀ ਵੱਡੀ ਹੈ ਕਮਜ਼ਰਫ਼ੀ
ਲੰਮੀ ਤੇ ਬੇਦਾਗ਼ ਜ਼ਿੰਦਗੀ ਉਹੀਓ ਸ਼ਖ਼ਸ ਹੰਢਾਵੇ
ਜਿਹੜਾ ਉਡਦੇ ਸਮਿਆਂ ਦੇ ਗਲ ਧਾ ਗਲਵਕੜੀ ਪਾਵੇ
ਟੁਰਦੀ ਹੋਈ ਰਫ਼ਤਾਰ ਸਮੇਂ ਦੀ ਇਕ ਪਲ ਵੀ ਨਾ ਰੁਕਦੀ
ਮੁਕ ਜਾਂਦੇ ਨੇ ਭਾਲਣ ਵਾਲੇ ਭਾਲ ਕਦੇ ਨਾ ਮੁਕਦੀ
ਖਿੜਿਆ ਚਾਨਣ ਮਹਾਂਨੂਰ ਦਾ ਪੀਵੇ ਘੁੱਪ ਹਨੇਰੇ
ਕਾਲੀ ਬੋਲੀ ਰਾਤ ਦੇ ਪਿਛੋਂ ਬਖ਼ਸ਼ੇ ਨਵੇਂ ਸਵੇਰੇ
ਜ਼ੁਲਮਾਂ ਦਾ ਹੜ੍ਹ ਚੜ੍ਹਦਾ ਆਵੇ ਵਿਚ ਭੰਵਰ ਦੇ ਬੇੜੀ
ਆਪਣੇ ਹੱਥੀਂ ਤੋੜ ਕੇ ਚੱਪੂ ਬਿਪਤਾ ਆਪ ਸਹੇੜੀ
ਫਿਰ ਵੀ ਸਦਾ ਤੂਫ਼ਾਨਾਂ ਅੰਦਰ ਦਿਲ ਦਾ ਦੀਵਾ ਬਾਲੋ
ਸਬਰ ਸ਼ੁਕਰ ਦੀ ਚੋਗ ਚੁਗਾ ਕੇ ਅੱਖ ਦਾ ਹੰਝੂ ਪਾਲੋ
ਜਦ ਵੀ ਕਲੀਆਂ ਮਹਿਕ ਨਾ ਵੰਡੀ ਗਈਆਂ ਸੂਲ ਪਰੋਈਆਂ
ਜਦ ਵੀ ਮੂਸੇ ਡਰੇ ਮੌਤ ਤੋਂ ਮੌਤਾਂ ਆਣ ਖਲੋਈਆਂ
ਹੁਕਮ ਕਦੇ ਉਸ ਹੁਕਮਰਾਨ ਦਾ ਟਲਿਆਂ ਵੀ ਨਹੀਂ ਟਲਦਾ
ਅਜ ਦੀ ਫ਼ਿਕਰ ਕਰੋ ਮੇਰੇ ਪਿਆਰੇ ਪਤਾ ਨਹੀਂ ਹੈ ਕਲ੍ਹ ਦਾ

## ਗੁਰੂ ਨਾਨਕ ਪਾਤਸ਼ਾਹ

ਡਾਲ ਡਾਲ ਤੇ ਪੰਛੀ ਚਹਿਕਣ ਖਿੜ ਖਿੜ ਉਠਣ ਰੂਹਾਂ
ਨੀਲ ਗਗਨ ਤੇ ਕਦੀ ਨਾ ਪਾਉਂਦੇ ਪੰਛੀ ਹੱਦਾਂ ਜੂਹਾਂ
ਤੇਜ਼ ਕਟਾਰਾਂ ਨਾਲ ਨਾ ਕੱਟੀ ਜਾਵੇ ਰੂੰ ਦੀ ਪੂਣੀ
ਪੱਥਰ ਦਿਲ ਤੇ ਬਾਤ ਪਿਆਰੀ ਕਾਟ ਹੈ ਕਰਦੀ ਦੂਣੀ
ਹਰਫਾਂ ਅਗੇ ਉਠੀਆਂ ਹੋਈਆਂ ਝੁੱਕ ਜਾਵਣ ਤਲਵਾਰਾਂ
ਹਰਫਾਂ ਦਾ ਹੀ ਰੂਪ ਧਾਰਿਆ ਯੁਗ ਯੁਗ ਵਿਚ ਅਵਤਾਰਾਂ
ਐਸਾ ਮੈਨੂੰ ਇਲਮ ਫ਼ਾਰਸੀ ਹੈ ਉਸਤਾਦ ਪੜ੍ਹਾਓ
ਰੇਗਸਤਾਨਾਂ ਦੇ ਵਿਚ ਵੱਗਾਂ ਬਣ ਕੇ ਮੈਂ ਦਰਿਆਓ
ਸੱਚੇ ਰੱਬ ਦੀ ਜ਼ਾਤ ਹੈ ਇਕੋ ਭਾਵੇਂ ਨਾਮ ਹਜ਼ਾਰਾਂ
ਮੰਦਰ ਮਸਜਿਦ ਦੇ ਵਿਚ ਖੜੀਆਂ ਤੋੜ ਦਿਆਂ ਦੀਵਾਰਾਂ ।

# ਯਗਯੋਪਵੀਤ

ਪੰਡਤ ਹਰਿਦਿਆਲ ਜਾਂ ਲੱਗਾ ਜੰਞੂ ਪਾਉਣ
ਅਗੋਂ ਨਾਨਕ ਓਸ ਨੂੰ ਲਗੇ ਇੰਜ ਫ਼ਰਮਾਉਣ
ਇਹ ਜੋ ਰਸਮ ਨਿਭਾ ਰਹੇ ਕੁਲ ਪ੍ਰੋਹਿਤ ਗੁਣਵਾਨ
ਕੀ ਫ਼ਾਇਦਾ ਹੈ ਏਸ ਦਾ ਦਸੋ ਹੇ ਸ੍ਰੀਮਾਨ
ਪੰਡਤ ਬੋਲੇ ਨਾਨਕਾ ਇਹ ਹੈ ਯਗੋਪਵੀਤ
ਇਸ ਨੂੰ ਗਲ ਵਿਚ ਪਾਵਣਾ ਹਰ ਹਿੰਦੂ ਦੀ ਰੀਤ
ਜਿਸ ਦੇ ਪਿੰਡੇ ਨਾ ਪਵੇ ਸੂਤਰ ਗੰਢ ਅਨੂਪ
ਉਹ ਬ੍ਰਾਹਮਣ ਜਾਂ ਖਤਰੀ ਸੂਦਰ ਦਾ ਹੈ ਰੂਪ
ਬਹੁਤੀ ਨਾ ਕਰ ਬਾਲਕਾ ਐਵੇਂ ਸੋਚ ਵਿਚਾਰ
ਇਸ ਦੇ ਧਾਰੇ ਧਰਮ ਦੀ ਹੁੰਦੀ ਹੈ ਜੈਕਾਰ
ਨਾਨਕ ਬੋਲੇ ਪ੍ਰੋਹਿਤ ਜੀ ਭੁੱਲਦੇ ਹੋ ਮਹਾਰਾਜ
ਜੋਕਾਂ ਵਾਂਗੂੰ ਚੰਬੜੇ ਰੀਤਾਂ ਰਸਮ ਰਿਵਾਜ
ਜਿਸ ਦਾ ਸੱਚਾ ਧਰਮ ਹੈ ਕੋਈ ਨਾ ਸਕਦਾ ਮੇਟ
ਧਰਮ ਨਾ ਰਖਿਆ ਜਾਂਵਦਾ ਧਾਗੇ ਵਿਚ ਵਲ੍ਹੇਟ
ਪੁੜੀਆਂ ਵਿਚ ਨਾ ਬਝਦੇ ਕਦੀ ਰੂਪ ਤੇ ਰੰਗ
ਕਦੀ ਨਿਚੱਲੇ ਬਹਿਣ ਨਾਂ ਉਂਗਲੀਆਂ ਤੇ ਅੰਗ
ਮੈਨੂੰ ਜੰਞੂ ਪਾਉਣ ਤੋਂ ਹੁੰਦਾ ਨਾ ਇਨਕਾਰ
ਜੇਕਰ ਧਰਮਾਂ ਵਾਲੜੇ ਕਰਨ ਨਾ ਅਤਿਆਚਾਰ
ਗਲ ਵਿਚ ਜੰਞੂ ਪਹਿਨ ਕੇ ਲੋਕੀਂ ਕਰਨ ਕੁਕਰਮ
ਚੁਗਲੀ ਨਿੰਦਾ ਕਰਦਿਆਂ ਰਤਾ ਨਾ ਆਵੇ ਸ਼ਰਮ
ਮਨਾਂ-ਮੂੰਹੀਂ ਪਏ ਬੋਲਦੇ ਬ੍ਰਾਹਮਣ ਖਤਰੀ ਝੂਠ
ਸੁੱਚੇ ਬੋਲਾਂ ਵਿਚ ਵੀ ਘੋਲ ਰਹੇ ਨੇ ਜੂਠ

## ਗੁਰੂ ਨਾਨਕ ਪਾਤਸ਼ਾਹ

ਧਰਮ ਨਾ ਰਹਿੰਦਾ ਇਸ ਤਰ੍ਹਾਂ ਰਖੀਏ ਲੱਖ ਸੰਭਾਲ
ਧਰਮ ਹੈ ਰਹਿੰਦਾ ਜਗ ਤੇ ਸੁਭ ਕਰਮਾਂ ਦੇ ਨਾਲ
ਧਰਮ ਪ੍ਰਭੂ ਦਾ ਪੈਰ ਹੈ ਬੰਦਾ ਉਸ ਦੀ ਟੋਰ
ਜਿਉਂ ਜਿਉਂ ਗੁੱਡੀ ਉਡਦੀ ਲੰਮੀ ਛਡਦਾ ਡੋਰ
ਕਰਮ ਪ੍ਰਭੂ ਦਾ ਸੂਰਮਾ ਬੀਰ ਬਲੀ ਬਜਰੰਗ
ਜਿਸ ਦੀ ਨੇਕੀ ਕਰ ਰਹੀ ਨਾਲ ਬਦੀ ਦੇ ਜੰਗ
ਸ਼ਰਮ ਪ੍ਰਭੂ ਦੀ ਅੱਖ ਹੈ ਜਿਸ ਦੀ ਰਖੀਏ ਲਾਜ
ਧਰਮ ਕਰਮ ਤੇ ਸ਼ਰਮ ਦੀ ਘੜੀਏ ਨਵੀਂ ਸਮਾਜ
ਜੇਕਰ ਜੰਞੂ ਪਹਿਨਿਆਂ ਤਨ ਮਨ ਹੁੰਦੇ ਸ਼ੁੱਧ
ਕਿਹੜੇ ਧਾਗੇ ਨਾਲ ਫਿਰ ਸ਼ੁੱਧ ਕਰਾਈਏ ਬੁੱਧ
ਕਿੰਜ ਨਿਭਾਈਏ ਧਰਮ ਨੂੰ ਅੰਨ੍ਹੀ ਸ਼ਰਧਾ ਨਾਲ
ਧਰਮ ਹੈ ਬੁਣਦਾ ਜਾ ਰਿਹਾ ਮਕੜੀਆਂ ਦੇ ਜਾਲ
ਧਾਗਾ ਧਾਗਾ ਹੋ ਰਹੀ ਤਾਣੀ ਨਵੀਂ ਨਕੋਰ
ਭੁੱਲੀ ਜਾਣ ਮੁਹੱਬਤਾਂ ਚਕਵੀ ਅਤੇ ਚਕੋਰ
ਕੱਚਾ ਲੋਗੜ ਵੇਚਣਾ ਸਭ ਤੋਂ ਵੱਡੀ ਭੁੱਲ
ਯੂਸਫ ਦਾ ਬਾਜ਼ਾਰ ਵਿਚ ਅੱਟੀ ਪਿਆ ਨਾ ਮੁੱਲ
ਰੇਸ਼ਮ ਬੁਣਿਆਂ ਕੀੜਿਆਂ ਖਾ ਖਾ ਕੇ ਸ਼ਹਿਤੂਤ
ਐਪਰ ਪਰਦੇ ਢਕਦਾ ਹਥੀਂ ਕੱਤਿਆ ਸੂਤ
ਦੁਨੀਆਂ ਦੇ ਰੰਗ ਮੰਚ ਤੇ ਬੋਲੇ ਸੂਤਰ ਧਾਰ
ਖ਼ੂਬੀ ਨਾਲ ਨਿਭਾਵੀਏ ਆਪਣਾ ਹਰ ਕਿਰਦਾਰ
ਲੈ ਕੇ ਸੂਈ ਨਾਮ ਦੀ ਸਿਮਰਨ ਵਿਚ ਪਰੋ
ਪਾਟੀ ਰੂਹ ਨੂੰ ਸੀਣ ਤੋਂ ਪਹਿਲੋਂ ਲਈਏ ਧੋ
ਐਸਾ ਜੰਞੂ ਪਹਿਣੀਏ ਜੋ ਨਾ ਸੱਕੇ ਟੁੱਟ
ਨਾ ਉਹ ਮੈਲਾ ਹੋ ਸਕੇ ਨਾ ਹੀ ਸਕੀਏ ਸੁੱਟ
ਕੱਚੇ ਰੰਗਾਂ ਨਾਲ ਹੈ ਰੰਗੀ ਹੋਈ ਤਹਿਜ਼ੀਬ
ਤਿਲਕਾਂ ਦੀ ਥਾਂ ਤੀਊੜੀਆਂ ਮੱਥੇ ਲਾਉਣ ਨਸੀਬ

## ਗੁਰੂ ਨਾਨਕ ਪਾਤਸ਼ਾਹ

ਚਾਰੇ ਕੂਟਾਂ ਫਿਰਦੀਆਂ ਅਜ ਨੇ ਡਾਵਾਂ ਡੋਲ
ਸੱਚ ਬੜਾ ਬੇਬਾਕ ਹੈ ਕੌਣ ਬਿਠਾਵੇ ਕੋਲ
ਧਰਮ ਧੁਜਾ ਧਨਵਾਨ ਦੇ ਜਿਸ ਦਮ ਗਈ ਕਰੀਬ
ਪੈਸਾ ਇਕ ਦਮ ਬੋਲਿਆ ਸ਼ੂਦਰ ਹੋਣ ਗਰੀਬ
ਜੀ ਕਰਦੈ ਮੈਂ ਕਰ ਦਿਆਂ ਕੁੱਲ ਦਿਸ਼ਾਵਾਂ ਇੱਕ
ਲਾ ਕੇ ਪ੍ਰੇਮ ਦੀ ਹਟੜੀ ਉਸ ਵਿਚ ਜਾਵਾਂ ਵਿੱਕ
ਜੀ ਕਰਦਾ ਹੈ ਮੁੱਖ 'ਚੋਂ ਗਾਵਾਂ ਐਸੇ ਗਾਉਣ
ਕੁੱਲ ਨਸਲਾਂ ਦੇ ਆਦਮੀ ਘੁੱਟ ਘੁੱਟ ਜਫੀਆਂ ਪਾਉਣ
ਜੀ ਕਰਦਾ ਹੈ ਆਪਣੇ ਭਰਾਂ ਕਲੇਜੇ ਰੰਗ
ਕਰ-ਧੁਰ ਵਿਚ ਵਟਾ ਦਿਆਂ ਕਲਜੁਗ ਦਾ ਇਹ ਧੰਗ
ਸੂਰਜ ਨਾਲੇ ਚੰਦ ਨੂੰ ਮਾਰਾਂ ਐਸੀ ਗੰਢ
ਸਾਰੀ ਤਪਸ਼ ਮਿਟਾ ਦਿਆਂ ਪਏ ਕਲੇਜੇ ਠੰਢ
ਹਰ ਮੌਸਮ ਹਰ ਰੁੱਤ ਦਾ ਸੂਤਰ ਲਵਾਂ ਕਤਾ
ਸਤਰੰਗੀ ਜਹੀ ਪੀਂਘ ਦਾ ਜੰਞੂ ਲਵਾਂ ਵਟਾ
ਮੈਨੂੰ ਇਹ ਵਿਸ਼ਵਾਸ ਹੈ ਇਕ ਦਿਨ ਆਊ ਜ਼ਰੂਰ
ਜਿਸ ਦਿਨ ਹੇਠਾਂ ਲਥਣਾ ਧੁਰ ਦਰਗਾਹੋਂ ਨੂਰ
ਆਦਮ ਦਾ ਇਹ ਕਾਫਲਾ ਕਿਸੇ ਨਾ ਸਕਣਾ ਰੋਕ
ਇਕ ਦਿਨ ਸਿੱਜਦਾ ਕਰੇਗਾ ਸਾਰਾ ਚੰਦਰ-ਲੋਕ
ਬੰਦਾ ਕਰ ਕੇ ਬੰਦਗੀ ਬਣ ਜਾਊ ਭਗਵਾਨ
ਆਪਣੇ ਵਿਚੋਂ ਰੱਬ ਨੂੰ ਲਭ ਲਊ ਇਨਸਾਨ
ਦੁਖ ਸੁਖ ਇਕ ਸਮ ਜਾਣ ਕੇ ਪਾਵਾਂ ਸਦਾ ਅਨੰਦ
ਕੱਤਾਂ ਪੂਣੀ ਸਬਰ ਦੀ ਟੁਟਣ ਦਿਆਂ ਨਾ ਤੰਦ
ਦੇਵੇ ਮੈਨੂੰ ਪ੍ਰੀਤਮ ਜੀ ਐਸਾ ਅਜ ਵਰਦਾਨ
ਇਕੋ ਸੂਤ ਪਰੋ ਦਿਆਂ ਧਰਤੀ ਤੇ ਅਸਮਾਨ
''ਦਇਆ ਕਪਾਹ ਸੰਤੋਖ ਸੂਤੁ ਜਤੁ ਗੰਢੀ ਸਤੁ ਵਟੁ
ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥''

# ਅੰਮੀਏਂ ਨੀ ਮੇਰਾ ਬਸਤਾ ਫੜ ਲੈ

ਅੰਮੀਏਂ ਨੀ ਮੇਰਾ ਬਸਤਾ ਫੜ ਲੈ ਮੈਂ ਹੁਣ ਖੇਡਣ ਜਾਵਾਂ
ਅਜ ਸਤਰੰਗੀ ਪੀਂਘ ਦਾ ਝੂਟਾ ਲੈ ਕੇ ਵਾਪਸ ਆਵਾਂ
ਰੱਜ ਮੇਰੇ ਸਿਰ ਮੀਟੀ ਚਾੜ੍ਹੇ ਰੰਗ ਰੰਗੀ ਕਰਤਾਰੀ
ਅਜ ਨਾ ਮੈਨੂੰ ਰੋਕੀਂ ਮਾਏ ਅਜ ਹੈ ਮੇਰੀ ਵਾਰੀ
ਅਜ ਨਾ ਜਾਣੇ ਕਿਸ ਦੂਰੀ ਦਾ ਨੇੜਾ ਸਦਣ ਆਇਆ
ਮੇਰੇ ਦਿਲ ਵਿਚ ਉਠਣ ਲਗਾ ਅੰਮੀਏ ਦਰਦ ਪਰਾਇਆ
ਦੇ ਦੇ ਅੱਜ ਅਸੀਸ ਤੂੰ ਐਸੀ ਕਰ ਲੈ ਐਸੀ ਲਾਡੀ
ਨਾ ਮੈਂ ਬਣਾ ਹਰੇਲੂ ਪਿੰਦਾ ਨਾ ਹੀ ਨਿਕਲਾਂ ਫਾਡੀ
ਮੀਰੀ ਬਣ ਕੇ ਅਗਮ ਨਿਗਮ ਦੀ ਸੀਮਾਂ ਨੂੰ ਛੂਹ ਆਵਾਂ
ਬੁਝੇ ਹੋਏ ਹਰ ਦੀਪ ਤੇ ਲਿਖਾਂ ਚਾਨਣ ਦਾ ਸਰਨਾਵਾਂ
ਖੰਡੀਂ ਤੇ ਬ੍ਰਹਿਮੰਡੀਂ ਖੇਡਾਂ ਐਸੇ ਨਾਲ ਸਲੀਕੇ
ਖੇਡ ਬਨਾਵਣ ਵਾਲਾ ਪੁੱਛੇ ਮੈਥੋਂ ਆਪ ਤਰੀਕੇ
ਏਧਰ ਮੇਰੇ ਹੱਥ ਨਾ ਵਿਹਲੇ ਬੁੱਕ ਬੁੱਕ ਫ਼ਿਕਰ ਅੰਦੇਸ਼ੇ
ਓਧਰ ਮੈਨੂੰ ਆਈ ਜਾਵਣ ਖੇਡਣ ਲਈ ਸੰਦੇਸੇ
ਚੁਕ ਚੁਕ ਕੂਲੇ ਹੱਥ ਹਰਿਆਲੀ ਮੈਨੂੰ ਕਰੇ ਇਸ਼ਾਰੇ
ਕਿਰਨ ਮੁਕਿਰਨੀ ਖੇਡਣ ਕਿਰਨਾਂ ਲੁੱਕ ਛਿਪ ਜਾਣ ਸਿਤਾਰੇ
ਸੂਰਜ ਹੱਥ ਲਮਕਾ ਕੇ ਕਹਿੰਦਾ ਮੇਰੇ ਨਾਲ ਵੀ ਪੁੱਗ ਲੈ
ਮਾਨਸਰੋਵਰ ਕਹਿੰਦਾ ਹੰਸਾ ਮੇਰੇ ਮੋਤੀ ਚੁੱਗ ਲੈ
ਨਿੱਕੀ ਨਿੱਕੀ ਫੂਹਰ ਜੋ ਪੈਂਦੀ ਮੇਰੀ ਸੁਧ ਬਿਸਰਾਏ
ਜਿਵੇਂ ਜਿਵੇਂ ਰੂਹ ਭਿਜਦੀ ਜਾਂਦੀ ਤ੍ਰਿਸਨਾ ਬੁੱਝਦੀ ਜਾਏ
ਕੱਚ ਨੀਂਦੇ ਜਦੋ ਮਨ ਮੰਦਰ ਵਿਚ ਪਵਨਾਂ ਸੰਖ ਵਜਾਵਣ
ਨੀਂਦ ਖੇਡਦੀ ਲੁੱਕਣ ਮੀਟੀਆਂ ਸੁਫਣੇ ਹੱਥ ਨਾ ਆਵਣ

## ਗੁਰੂ ਨਾਨਕ ਪਾਤਸ਼ਾਹ

ਰੂਹ ਵਿਚ ਵਗਦੀ ਕੂਲ੍ਹ ਕਿਤੋਂ ਦੇ ਗੀਟੇ ਚੁੱਕ ਲਿਆਈ
ਕਹਿੰਦੀ ਮੇਰੇ ਨਾਲ ਖੇਡ ਲੈ ਖੇਡਣ ਦੀ ਰੁੱਤ ਆਈ
ਨਦੀਆਂ ਆਖਣ ਕਿਕਲੀ ਪਾ ਕੇ ਸਾਗਰ ਤਕ ਪਹੁੰਚਾ ਦੇ
ਸਾਡੀ ਹਰ ਇਕ ਮੌਜ ਦੇ ਅੰਦਰ ਆਪਣੀ ਮੌਜ ਮਿਲਾ ਦੇ
ਐਪਰ ਮੇਰਾ ਦਿਲ ਕਹਿੰਦਾ ਹੈ ਖੁਲ੍ਹੀਆਂ ਛੱਡਾਂ ਵਾਗਾਂ
ਬਣ ਕੇ ਅੰਮ੍ਰਿਤ ਵੇਲਾ ਹਰ ਇਕ ਅੱਖੀਂ ਦੇ ਵਿਚ ਜਾਗਾਂ
ਸੂਰਜ ਚੰਨ ਦੇ ਆਲ੍ਹਣਿਆਂ 'ਚੋਂ ਉਡ ਰਹੀਆਂ ਰੁਸ਼ਨਾਈਆਂ
ਇਕ ਜੀ ਕਰਦੈ ਮੈਂ ਵੀ ਕਰ ਲਾਂ ਜੋ ਮੇਰੇ ਮਨ ਆਈਆਂ
ਦੁਨੀਆਂ ਦੀ ਮੋਹ ਮਮਤਾ ਵਾਲੀ ਛੱਲੀ ਤੋਂ ਭੁਰ ਜਾਵਾਂ
ਤੱਤੇ ਤੱਤੇ ਦੁੱਧ ਬਿਗਾਨੇ ਮਿਸ਼ਰੀ ਬਣ ਖੁਰ ਜਾਵਾਂ
ਟੁਰਦਾ ਜਾਵਾਂ ਟੁਰਦਾ ਜਾਵਾਂ ਲਾਵਾਂ ਲੰਮੀਆਂ ਸ਼ੂਟਾਂ
ਇਕੋ ਥਾਂ ਤੇ ਆਣ ਮਿਲਾਵਾਂ ਵੱਖ ਵੱਖ ਚਾਰੇ ਕੂਟਾਂ
ਟੁਰਨਾ ਮੇਰਾ ਆਦਿ ਬਣੇ ਤੇ ਰੁਕਣਾ ਅੰਤ ਕਹਾਵੇ
ਸਾਹਾਂ ਦਾ ਅਣਮੁੱਕ ਕਾਫ਼ਲਾ ਯੁੱਗ ਯੁੱਗ ਟੁਰਦਾ ਜਾਵੇ
ਇਹ ਕੈਸਾ ਹੈ ਕ੍ਰਿਸ਼ਮਾ ਅੰਮੀਏ ਇਹ ਕੈਸਾ ਲਿਸ਼ਕਾਰਾ
ਮੇਰੇ ਅੰਗ ਸੰਗ ਚੱਲਣ ਲਗਾ ਥਾਪ ਉਥਾਪਨ ਹਾਰਾ
ਜਿਉਂ ਜਿਉਂ ਅਗੇ ਟੁਰਦਾ ਹਾਂ ਮੇਰੇ ਚਾਨਣ ਟੁਰਦਾ ਅਗੇ
ਨਿੱਕੇ ਜਹੇ ਮੇਰੇ ਪੱਟੇ ਅੰਮੀਏ ਯੁੱਗ ਪਲਟਾਵਣ ਲਗੇ
ਸਾਥਾਂ ਦੀ ਮੈਨੂੰ ਵੱਟ ਦੇ ਡੋਰੀ ਦਿਸ਼ਾ ਦਿਸ਼ੰਤਰ ਜਾਵਾਂ
ਰੱਖ ਤਲੀ ਤੇ ਦਿਲ ਦਾ ਲਾਟੂ ਬਾਜ਼ੀ ਜਿੱਤ ਲਿਆਵਾਂ
ਨਿੱਕੀ ਜਹੀ ਮੇਰੀ ਪ੍ਰੀਤ ਉਡਾਰੀ ਕਿਹੜੇ ਗਗਨ ਸਮਾਏ
ਜਿਸ ਧਰਤੀ ਮੇਰਾ ਗਗਨ ਗਵਾਚਾ ਉਹ ਕਿੰਜ ਲੱਭਾਂ ਮਾਏ
ਜੀ ਕਰਦੈ ਤੇਰੀ ਗੋਦੀ ਵਾਂਗੂੰ ਅੰਮੀਏ ਨੀ ਖੁਲ੍ਹ ਜਾਵਾਂ
ਹਰ ਖ਼ਾਲੀ ਪੈਮਾਨੇ ਖ਼ਾਤਰ ਛਲਕ ਛਲਕ ਡੁੱਲ੍ਹ ਜਾਵਾਂ

## ਖੇਡਾਂ ਨਾਨਕ ਬਾਲ ਦੀਆਂ

### ਕਬੱਡੀ

ਕੌਡੀ ਕੌਡੀ ਕੌਡੀ
ਕੌਡ
ਕੌਡੀ ਕੌਡੀ ਕੌਡੀ

ਲੋਕਾਂ ਕੌਡੀ ਕੌਡੀ ਜੋੜੀ
ਤੂੰ ਤੇ ਬਣਿਆ ਕਰੋੜੀ
ਜਾਵੇਂ ਰਤ ਤੂੰ ਨਚੋੜੀ
ਕਉਡੀ ਪਾਉਣ ਵਾਲਿਆ
ਚਾਂਦੀ ਦੀਆਂ ਤਾਰਾਂ ਤੇ ਨਚਾਉਣ ਵਾਲਿਆ
ਹਟ ਜਾ ਤੂੰ ਸਾਹਮਣੇ ਓਏ ਆਉਣ ਵਾਲਿਆ
ਕੌਡੀ ਕੌਡੀ ਕੌਡੀ
ਕੌਡ
ਕੌਡੀ ਕੌਡੀ ਕੌਡੀ

ਕਿਸੇ ਪਿੰਡੇ ਤੇ ਨਾ ਬੋਟੀ
ਕਿਸੇ ਤੇੜ ਨਾ ਲੰਗੋਟੀ
ਭੁੱਖੇ ਢਿਡ 'ਚ ਨਾ ਰੋਟੀ
ਕਉਡੀ ਪਾਉਣ ਵਾਲਿਆ

ਗੁਰੂ ਨਾਨਕ ਪਾਤਸ਼ਾਹ

ਕਾਮਿਆਂ ਦੇ ਹੱਕ ਨੂੰ ਦਬਾਉਣ ਵਾਲਿਆ
ਹੱਟ ਜਾ ਤੂੰ ਸਾਹਮਣੇ ਓਏ ਆਉਣ ਵਾਲਿਆ
ਕੌਡੀ ਕੌਡੀ ਕੌਡੀ
ਕੌਡ
ਕੌਡੀ ਕੌਡੀ ਕੌਡੀ

ਤੇਰੇ ਦੋਵੇਂ ਹੱਥ ਰੰਗੇ
ਲੀੜੇ ਪਹਿਣਦਾ ਏਂ ਚੰਗੇ
ਲੋਕੀ ਫਿਰਦੇ ਨੇ ਨੰਗੇ
ਕਉਡੀ ਪਾਉਣ ਵਾਲਿਆ
ਗੋਦੜੀ 'ਚ ਲਾਲਾਂ ਨੂੰ ਲੁਕਾਉਣ ਵਾਲਿਆ
ਹੱਟ ਜਾ ਤੂੰ ਸਾਹਮਣੇ ਓਏ ਆਉਣ ਵਾਲਿਆ
ਕੌਡੀ ਕੌਡੀ ਕੌਡੀ
ਕੌਡ
ਕੌਡੀ ਕੌਡੀ ਕੌਡੀ

ਤੂੰ ਤੇ ਮੁੱਢੋਂ ਹੀ ਚਲਾਕ
ਤੇਰੇ ਦੀਦੇ ਨੇ ਬੇਬਾਕ
ਤੇਰੇ ਹੱਥ ਨੇ ਨਾਪਾਕ
ਕਉਡੀ ਪਾਉਣ ਵਾਲਿਆ
ਛੂਹੀਂ ਨਾ ਓਏ ਮੈਨੂੰ ਹੱਥ ਲਾਉਣ ਵਾਲਿਆ
ਹੱਟ ਜਾ ਤੂੰ ਸਾਹਮਣੇ ਓਏ ਆਉਣ ਵਾਲਿਆ
ਕੌਡੀ ਕੌਡੀ ਕੌਡੀ
ਕੌਡ
ਕੌਡੀ ਕੌਡੀ ਕੌਡੀ

ਗੁਰੂ ਨਾਨਕ ਪਾਤਸ਼ਾਹ

ਲੋਕਾਂ ਲਾਉਣਾ ਇਕ ਧੱਫਾ
ਦੇਣਾ ਫਾਕਿਆਂ ਦਾ ਗੱਫਾ
ਉਤੋਂ ਮਾਰ ਲੈਣਾ ਜੱਫਾ
ਕਉਡੀ ਪਾਉਣ ਵਾਲਿਆ
ਰੋਟੀਆਂ ਬਰੂਦ ਦੀਆਂ ਲਾਉਣ ਵਾਲਿਆ
ਹੱਟ ਜਾ ਤੂੰ ਸਾਹਮਣੇ ਓਦੇ ਆਉਣ ਵਾਲਿਆ

ਕੌਡੀ ਕੌਡੀ ਕੌਡੀ
ਕੌਡ
ਕੌਡੀ ਕੌਡੀ ਕੌਡੀ

ਭਾਵੇਂ ਮੁੱਲਾਂ ਭਾਵੇਂ ਪੰਡੇ
ਤੇਰੇ ਸਾਥੀ ਮੁਸ਼ਟੰਡੇ
ਤੇਰੇ ਹੱਛੇ ਹੱਥਕੰਡੇ
ਕਉਡੀ ਪਾਉਣ ਵਾਲਿਆ
ਨਿੱਤ ਨਵੇਂ ਫ਼ਿਤਨੇ ਜਗਾਉਣ ਵਾਲਿਆ
ਹੱਟ ਜਾ ਤੂੰ ਸਾਹਮਣੇ ਓਦੇ ਆਉਣ ਵਾਲਿਆ
ਕੌਡੀ, ਕੌਡੀ ਕੌਡੀ
ਕੌਡ
ਕੌਡੀ ਕੌਡੀ ਕੌਡੀ

ਆਇਆ ਹਾੜ ਦਾ ਮਹੀਨਾ
ਹਾੜਾ ਤਪਦਾ ਏ ਸੀਨਾ
ਇਕ ਖ਼ੂਨ ਤੇ ਪਸੀਨਾ
ਕਉਡੀ ਪਾਉਣ ਵਾਲਿਆ
ਪਸ਼ੂਆਂ 'ਚ ਬੰਦੇ ਨੂੰ ਵਟਾਉਣ ਵਾਲਿਆ
ਹੱਟ ਜਾ ਤੂੰ ਸਾਹਮਣੇ ਓਦੇ ਆਉਣ ਵਾਲਿਆ

ਗੁਰੂ ਨਾਨਕ ਪਾਤਸ਼ਾਹ

ਕੌਡੀ ਕੌਡੀ ਕੌਡੀ
ਕੌਡ
ਕੌਡੀ ਕੌਡੀ ਕੌਡੀ

ਤੂੰ ਤੇ ਭਰ ਲਈ ਤਜੌਰੀ
ਵੰਗ ਤੋੜੀ ਉ ਬਲੌਰੀ
ਗਊ ਖੋਹਲੀ ਉ ਨਗੌਰੀ
ਕਉਡੀ ਪਾਉਣ ਵਾਲਿਆ
ਪੈਰੋ ਪੈਰ ਝਗੜੇ ਵਧਾਉਣ ਵਾਲਿਆ
ਹੱਟ ਜਾ ਤੂੰ ਸਾਹਮਣੇ ਓਦੇ ਆਉਣ ਵਾਲਿਆ
ਕੌਡੀ ਕੌਡੀ ਕੌਡੀ
ਕੌਡ
ਕੌਡੀ ਕੌਡੀ ਕੌਡੀ

ਰੰਦ ਮਾਰ ਮਾਰ ਪੁਗੇਂ
ਰੋਜ਼ ਖੁੰਬਾਂ ਵਾਂਗੂੰ ਉਗੇਂ
ਨਿੱਤ ਹਰਾ ਹਰਾ ਚੁਗੇਂ
ਕਉਡੀ ਪਾਉਣ ਵਾਲਿਆ
ਹਰੇ ਭਰੇ ਖੇਤਾਂ ਨੂੰ ਸੁਕਾਉਣ ਵਾਲਿਆ
ਹੱਟ ਜਾ ਤੂੰ ਸਾਹਮਣੇ ਓਦੇ ਆਉਣ ਵਾਲਿਆ
ਕੌਡੀ ਕੌਡੀ ਕੌਡੀ
ਕੌਡ
ਕੌਡੀ ਕੌਡੀ ਕੌਡੀ

ਤੇਰੀ ਉਦੀ ਉਦੀ ਆਵਾਂ
ਕਉਡੀ ਲੰਮੀ ਲੰਮੀ ਪਾਵਾਂ

ਗੁਰੂ ਨਾਨਕ ਪਾਤਸ਼ਾਹ

ਤੈਨੂੰ ਠਿੱਬੀ ਮਾਰ ਢਾਵਾਂ
ਕਉਡੀ ਪਾਉਣ ਵਾਲਿਆ
ਨੌਕਰਾਂ ਗਰੀਬਾਂ ਨੂੰ ਲਗਾਉਣ ਵਾਲਿਆ
ਹੱਟ ਜਾ ਤੂੰ ਸਾਹਮਣੇ ਓਦੇ ਆਉਣ ਵਾਲਿਆ
ਕੌਡੀ ਕੌਡੀ ਕੌਡੀ
ਕੌਡ
ਕੌਡੀ ਕੌਡੀ ਕੌਡੀ

ਉਤੋਂ ਲੈ ਕੇ ਆਵਾਂ ਗੇੜਾ
ਸਾਰਾ ਮੁੱਕ ਜਾਵੇ ਝੇੜਾ
ਕਰਾਂ ਖੇਡ ਦਾ ਨਬੇੜਾ
ਕਉਡੀ ਪਾਉਣ ਵਾਲਿਆ
ਲੋਕਤਾ ਦੇ ਨਾਲ ਟਕਰਾਉਣ ਵਾਲਿਆ
ਹੱਟ ਜਾ ਤੂੰ ਸਾਹਮਣੇ ਓਦੇ ਆਉਣ ਵਾਲਿਆ
ਕੌਡੀ ਕੌਡੀ ਕੌਡੀ
ਕੌਡ
ਕੌਡੀ ਕੌਡੀ ਕੌਡੀ

ਸੁੱਤੇ ਜਾਗ ਪਏ ਨੇ ਆੜੀ
ਉਨੀ ਦੁਨੀਆਂ ਲਤਾੜੀ
ਸੋਨਾ ਉਗਲੇ ਗੀ ਹਾੜ੍ਹੀ
ਕਉਡੀ ਪਾਉਣ ਵਾਲਿਆ
ਦਾਤਿਆਂ ਨੂੰ ਮੰਗਤੇ ਬਣਾਉਣ ਵਾਲਿਆ
ਹੱਟ ਜਾ ਓਦੇ ਸਾਹਮਣੇ ਤੂੰ ਆਉਣ ਵਾਲਿਆ
ਕੌਡੀ ਕੌਡੀ ਕੌਡੀ
ਕੌਡ
ਕੌਡੀ ਕੌਡੀ ਕੌਡੀ

ਗੁਰੂ ਨਾਨਕ ਪਾਤਸ਼ਾਹ

ਦੋਹਾਂ ਢੇਰੀਆਂ 'ਚ ਪਾਲਾ
ਮੈਂ ਤਾਂ ਛੂਹ ਲਿਆ ਸੁਖਾਲਾ
ਹੋਇਆ ਨਵਾਂ ਹੀ ਉਜਾਲਾ
ਕਉਡੀ ਪਾਉਣ ਵਾਲਿਆ
ਦਿਨ ਦੀਵੀਂ ਅੰਨ੍ਹੀਆਂ ਮਚਾਉਣ ਵਾਲਿਆ
ਹੱਟ ਜਾ ਤੂੰ ਸਾਹਮਣੇ ਓਏ ਆਉਣ ਵਾਲਿਆ
ਕੌਡੀ ਕੌਡੀ ਕੌਡੀ
ਕੌਡ
ਕੌਡੀ ਕੌਡੀ ਕੌਡੀ

ਲੋਕਾਂ ਜਿਤਣੀ ਕਬੱਡੀ
ਤੂੰ ਤੇ ਹਾਰ ਖਾਣੀ ਵੱਡੀ
ਫਾਡੀ ਰਹਿਣਾ ਤੂੰ ਫਸੱਡੀ
ਕਉਡੀ ਪਾਉਣ ਵਾਲਿਆ
ਵਿਹਲੜਾ ਓਏ ਗੇਗੜਾਂ ਵਧਾਉਣ ਵਾਲਿਆ
ਹੱਟ ਜਾ ਤੂੰ ਸਾਹਮਣੇ ਓਏ ਆਉਣ ਵਾਲਿਆ
ਕੌਡੀ ਕੌਡੀ ਕੌਡੀ
ਕੌਡ
ਕੌਡੀ ਕੌਡੀ ਕੌਡੀ
ਹੱਟ ਮਾਰਿਆ ਈ

## ਹਰੀਆਂ ਹੋਈਆਂ ਖੇਤੀਆਂ

ਸਾਰੇ ਪਿੰਡ ਵਿਚ ਧੁੰਮਾਂ ਪਈਆਂ ਤ੍ਰਿਪਤਾ ਮਾਂ ਦੇ ਲਾਲ ਦੀਆਂ
ਘਰ ਘਰ ਦੇ ਵਿਚ ਟੁਰੀਆਂ ਬਾਤਾਂ ਬੜੇ ਬਚਿੱਤਰ ਬਾਲ **ਦੀਆਂ**
ਕੋਈ ਕਹੇ ਕਿ ਮਹਿਤੇ ਦਾ ਪੁੱਤ ਕਮਲਾ ਹੈ ਦੀਵਾਨਾ ਹੈ
ਕੋਈ ਕਹੇ ਕਿ ਉਹ ਤਾਂ ਸੱਚੇ ਸਾਈਂ ਦਾ ਮਸਤਾਨਾ ਹੈ
ਕੋਈ ਕਹੇ ਉਹ ਤਪੀਆਂ ਵਾਂਗੂ ਕਰਦਾ ਕਠਨ ਤਪੱਸਿਆ ਹੈ
ਉਸ ਦਿਨ ਬੜਾ ਉਦਾਸ ਹੈ ਹੁੰਦਾ ਜਿਸ ਦਿਨ ਆਉਂਦੀ ਮੱਸਿਆ ਹੈ
ਨਿੱਕੇ ਮੱਧਮ ਤਾਰਿਆਂ ਦੇ ਵਲ ਗੁਪਤ ਇਸ਼ਾਰੇ ਕਰਦਾ ਹੈ
ਤਾਰਾ ਟੁਟਦਾ ਵੇਖ ਲਏ ਤਾਂ ਲੰਮੇ ਹਉਕੇ ਭਰਦਾ ਹੈ
ਕਦੀ ਕਦੀ ਇੰਜ ਬੋਲ ਹੈ ਪੈਂਦਾ ਬੁਝ ਸਕਦਾ ਇਹ ਨੂਰ ਨਹੀਂ
ਮੱਸਿਆ ਵਿੱਚ ਗਰੱਸੇ ਚੰਨਾਂ ਪੂਰਨਮਾਸ਼ੀ ਦੂਰ ਨਹੀਂ
ਕੋਈ ਕਹੇ ਕਿ ਨਾਨਕ ਪਿਛਲੇ ਜਨਮ ਦਾ ਕੋਈ ਜੋਗੀ ਹੈ
ਕੋਈ ਕਹੇ ਕਿ ਅੰਦਰੋਂ ਅੰਦਰੀਂ ਕਿਸੇ ਰੋਗ ਦਾ ਰੋਗੀ ਹੈ
ਬਾਰਾਂ ਵਿਚ ਹੈ ਭਉਂਦਾ ਫਿਰਦਾ ਦਿਨ ਭਰ ਗ਼ਾਇਬ ਰਹਿੰਦਾ ਹੈ
ਕੱਲਮ ਕੱਲਾ ਹੇਠ ਵਣਾਂ ਦੇ ਮਾਰ ਚਉਂਕੜਾ ਬਹਿੰਦਾ ਹੈ
ਢੋਰ ਡੰਗਰਾਂ ਜਾਨਵਰਾਂ ਨੂੰ ਬੜੀ ਮੁਹੱਬਤ ਕਰਦਾ ਹੈ
ਢੁੱਡ ਮਾਰਦੇ ਪਸ਼ੂਆਂ ਲਾਗੇ ਜਾਣੋਂ ਰਤਾ ਨਾ ਡਰਦਾ ਹੈ
ਮਹਿਤਾ ਜੀ ਤਾਂ ਚਾਹੁੰਦੇ ਹਨ ਕਿ ਲੱਗੇ ਕਾਰ ਵਿਹਾਰਾਂ ਵਿਚ
ਉਹਨਾਂ ਵਾਂਗੂ ਇੱਜ਼ਤ ਪਾਵੇ ਰਾਜ ਕਾਜ ਦਰਬਾਰਾਂ ਵਿਚ
ਐਪਰ ਕਾਲੂ ਜੀ ਦਾ ਕੋਈ ਖ਼ਾਬ ਨਾ ਹੋਇਆ ਪੂਰਾ ਹੈ
ਜਿਹੜਾ ਵੀ ਇਹਨੂੰ ਕੰਮ ਸੌਂਪਿਆ ਛਡਿਆ ਏਸ ਅਧੂਰਾ ਹੈ
ਹੁਣ ਪਟਵਾਰੀ ਜੀ ਨੇ ਪੁੱਤ ਨੂੰ ਮਝੀਆਂ ਚਾਰਨ ਲਾਇਆ ਹੈ
ਕਦਮ ਕਦਮ ਤੇ ਇਸ ਬਾਲਕ ਨੇ ਕੌਤਕ ਨਵਾਂ ਵਿਖਾਇਆ ਹੈ

ਅੱਗੇ

ਗੁਰੂ ਨਾਨਕ ਪਾਤਸ਼ਾਹ

ਅਜ ਤਕ ਡੰਗਰ ਪਿਛੇ ਲਾ ਕੇ ਛੇੜੂ ਡੰਗਰ ਹਿਕਦੇ ਸਨ
ਅਜ ਤਕ ਡੰਗਰ ਬਿਨਾਂ ਹੁਝ ਦੇ ਟੁਰਦੇ ਸਨ ਨਾ ਟਿਕਦੇ ਸਨ
ਐਪਰ ਇਸ ਬਾਲਕ ਨੇ ਵਖਰੀ ਕਰਾਮਾਤ ਦਿਖਲਾਈ ਹੈ
ਜਾਨਵਰਾਂ ਦੀ ਟੋਲੀ ਇਸ ਨੇ ਆਪਣੇ ਪਿਛੇ ਲਾਈ ਹੈ
ਅੱਗੇ ਅੱਗੇ ਆਪ ਹੈ ਟੁਰਦਾ ਪਿਛੇ ਟੁਰਦਾ ਚੋਣਾ ਹੈ
ਉਸ ਦੇ ਪਿਆਰ ਦੇ ਅੱਗੇ ਲਗਦਾ ਕੁਦਰਤ ਦਾ ਕੱਦ ਬੋਣਾ ਹੈ
ਪਿੰਡ ਦੇ ਸਭ ਨਿਖਸਮੇਂ ਡੰਗਰ ਉਸ ਦੇ ਵਗ ਵਿਚ ਮਿਲ ਗਏ ਨੇ
ਭੁੱਖੇ ਅਤੇ ਯਤੀਮ ਜਾਨਵਰ ਫੁੱਲਾਂ ਵਾਂਗੂ ਖਿਲ ਗਏ ਨੇ
ਹੁਣ ਪਟਵਾਰੀ ਜੀ ਦੇ ਘਰ ਵਿਚ ਖ਼ੁਸ਼ੀਆਂ ਭਰੇ ਜ਼ਮਾਨੇ ਨੇ
ਉਸ ਦੇ ਸਾਰੇ ਪਸ਼ੂਆਂ ਦੇ ਹੁਣ ਦੁੱਧਾਂ ਭਰੇ ਹਵਾਨੇ ਨੇ
ਜਿੰਨੇ ਜਿੰਨੇ ਮੂੰਹ ਲੋਕਾਂ ਦੇ ਓਨੀਆਂ ਓਨੀਆਂ ਗੱਲਾਂ ਸਨ
ਐਪਰ ਨਾਨਕ ਦੇ ਦਿਲ ਉਠੀਆਂ ਵੱਖਰੀਆਂ ਹੀ ਛੱਲਾਂ ਸਨ
ਇਕ ਦਿਨ ਇਕ ਰੁੱਖ ਹੇਠਾਂ ਬੈਠੇ ਆਪਣਾ ਆਪ ਭੁਲਾ ਬੈਠੇ
ਸਿਰਜਣਹਾਰ ਦੇ ਚਰਨਾਂ ਦੇ ਵਿਚ ਆਪਣੀ ਸੁਰਤ ਲਗਾ ਬੈਠੇ
ਉਧਰ ਦੌੜ ਕੇ ਮੱਝੀਆਂ ਗਾਵਾਂ ਚੂੰਢ ਲਿਆ ਇਕ ਖੇਤੀ ਨੂੰ
ਦੁਨੀਆਂ ਦੀ ਕੋਈ ਹੋਸ਼ ਰਹੀ ਨਾ ਸੱਚੇ ਰੱਬ ਦੇ ਭੇਤੀ ਨੂੰ
ਭੱਜਾ ਭੱਜਾ ਇਕ ਜੱਟ ਆਇਆ ਕੁਟ ਕੁਟ ਕੇ ਵਗ ਮੋੜ ਦਿਤਾ
ਵਿਚ ਸਮਾਧੀ ਬੈਠੇ ਹੋਏ ਨਾਨਕ ਨੂੰ ਝੰਜੋੜ ਦਿੱਤਾ
ਕਹਿੰਦਾ ਵਾਹ ਓਏ ਵਡਿਆ ਸਾਧਾ ਇਹ ਕੈਸੀ ਚਤਰਾਈ ਆ
ਮੇਰੇ ਖੇਤ 'ਚ ਡੰਗਰ ਛੱਡ ਕੇ ਆਪ ਸਮਾਧੀ ਲਾਈ ਆ
ਤੈਨੂੰ ਬੇਸ਼ਕ ਮਾਣ ਹੋਏਗਾ ਤੂੰ ਹੈਂ ਪੁੱਤ ਪਟਵਾਰੀ ਦਾ
ਮੈਂ ਹਰਜਾਨਾ ਭਰ ਕੇ ਛੱਡੂੰ ਹਰ ਇਕ ਹਰੀ ਕਿਆਰੀ ਦਾ
ਨਾਨਕ ਬੋਲੇ ਭਲਿਆ ਲੋਕਾ ਕਾਹਨੂੰ ਰੌਲਾ ਪਾਇਆ ਈ
ਇਹਨਾਂ ਬੇਜ਼ਬਾਨਾਂ ਉਤੇ ਕਾਹਨੂੰ ਹੱਥ ਉਠਾਇਆ ਈ
ਇਹਨਾਂ ਨੂੰ ਵੀ ਢਿੱਡ ਨੇ ਲੱਗੇ ਪੇਟ ਇਹਨਾਂ ਨੇ ਭਰਨਾ ਹੈ
ਜਿਥੇ ਹੈ ਹਰਿਆਵਲ ਇਹਨਾਂ ਓਸੇ ਥਾਂ ਤੇ ਚਰਨਾ ਹੈ

ਇਹਨਾਂ ਨੂੰ ਤੂੰ ਮੋੜਨ ਲਗਿਆਂ ਕੀਤੀ ਜੱਟਾ ਸਖ਼ਤੀ ਹੈ
ਜਿਸ ਨੂੰ ਤੂੰ ਬਰਬਾਦੀ ਸਮਝੇਂ ਇਹ ਤੇਰੀ ਖ਼ੁਸ਼ਬਖ਼ਤੀ ਹੈ
ਤੇਰੇ ਖੇਤਾਂ ਦੀ ਹਰਿਆਲੀ ਸ਼ਾਇਦ ਬਹੁਤ ਸਵਾਦੀ ਹੈ
ਤਾਹੀਓਂ ਤਾਂ ਇਹਨਾਂ ਪਸ਼ੂਆਂ ਕੀਤੀ ਰਜ ਰਜ ਕੇ ਦਿਲਸ਼ਾਦੀ ਹੈ
ਰੋਹ ਵਿਚ ਆ ਕੇ ਜੱਟ ਬੋਲਿਆ ਤੈਨੂੰ ਮਜ਼ਾ ਚਖਾਉਂਦਾ ਹਾਂ
ਰਾਏ ਬੁਲਾਰ ਦੇ ਅੱਗੇ ਜਾ ਕੇ ਹੁਣੇ ਦੁਹਾਈ ਪਾਉਂਦਾ ਹਾਂ
ਰਾਏ ਬੁਲਾਰ ਨੇ ਪੁਛਿਆ ਬਾਲਕ ਕੀ ਇਹ ਤੁਹਮਤ ਸੱਚੀ ਹੈ
ਨਾਨਕ ਬੋਲੇ ਹਾਂ ਰਾਏ ਜੀ ਰੱਬ ਦੀ ਕੁਦਰਤ ਸੱਚੀ ਹੈ
ਬੇਸ਼ਕ ਇਸ ਦੀ ਪੈਲੀ ਦੇ ਵਿਚ ਮੇਰੀਆਂ ਮਝੀਆਂ ਚਰੀਆਂ ਨੇ
ਫਿਰ ਵੀ ਇਸ ਦੀਆਂ ਸਾਰੀਆਂ ਫ਼ਸਲਾਂ ਮੈਂ ਸਮਝਾਂ ਕਿ ਹਰੀਆਂ ਨੇ
ਕੀ ਹੋਇਆ ਜੇ ਬੁਰਕ ਮਾਰ ਲਏ ਇਕ ਦੋ ਮੱਝੀਆਂ ਗਾਈਆਂ ਨੇ
ਮੱਝੀਆਂ ਗਾਈਆਂ ਵੀ ਤਾਂ ਆਖ਼ਰ ਦੁਨੀਆਂ ਦੇ ਵਿਚ ਆਈਆਂ ਨੇ
ਟੱਕ ਮਾਰਿਆਂ ਧਰਤੀ ਦਾ ਨਾ ਕਦੇ ਕਲੇਜਾ ਫਟਦਾ ਹੈ
ਚਿੜੀਆਂ ਦੇ ਚੁੰਝ ਭਰਨ ਨਾਲ ਤਾਂ ਨਦੀਓਂ ਨੀਰ ਨਾ ਘਟਦਾ ਹੈ
ਜਾਨਵਰਾਂ ਦਾ ਹਿੱਸਾ ਕੱਢ ਕੇ ਜਿਹੜਾ ਕਿਰਤ ਕਮਾਂਦਾ ਹੈ
ਉਹ ਕਿਰਸਾਨ ਤਾਂ ਦੋਹਾਂ ਜਹਾਨਾਂ ਵਿਚ ਬਖ਼ਸ਼ਿਆ ਜਾਂਦਾ ਹੈ
ਕੌਣ ਕਿਸੇ ਦਾ ਪੀਂਦਾ ਹੈ ਤੇ ਕੌਣ ਕਿਸੇ ਦਾ ਖਾਂਦਾ ਹੈ
ਰਾਜ਼ਕ ਆਪਣੇ ਇਕ ਇਕ ਜੀਅ ਨੂੰ ਆਪੇ ਰਿਜ਼ਕ ਪੁਚਾਂਦਾ ਹੈ
ਭੁੱਖੇ ਢਿਡ ਤਾਂ ਮਿਲਦੇ ਸਾਰ ਹੀ ਟੁੱਟ ਪੈਂਦੇ ਨੇ ਖਾਣੇ ਤੇ
ਖਾਣ ਵਾਲੇ ਦਾ ਨਾਂ ਹੈ ਲਿਖਿਆ ਇਕ ਇਕ ਦਾਣੇ ਦਾਣੇ ਤੇ
ਜਾਨਵਰਾਂ ਦਾ ਢਿਡ ਹੈ ਭੁੱਖਾ ਨਾਲੇ ਰੂਹ ਵੀ ਭੁੱਖੀ ਹੈ
ਬੰਦਾ ਖਾਵੇ ਚੋਪੜੀਆਂ ਤੇ ਜਾਨਵਰਾਂ ਲਈ ਰੁੱਖੀ ਹੈ
ਨਾਨਕ ਬੋਲੇ ਹੇ ਰਾਏ ਜੀ ਇਹ ਜੋ ਮੱਝੀਆਂ ਗਾਈਆਂ ਨੇ
ਮੂੰਹੋਂ ਬੋਲ ਕੇ ਦਸ ਨਾ ਸਕਣ ਭੁੱਖੀਆਂ ਕਿ ਤਰਿਹਾਈਆਂ ਨੇ
ਮੈਂ ਹਾਂ ਖ਼ੂਬ ਜ਼ੁਬਾਨ ਸਮਝਦਾ ਇਹਨਾਂ ਚੁੱਪ ਜ਼ਬਾਨਾਂ ਦੀ
ਮੈਥੋਂ ਭੁੱਖ ਜਰੀ ਨਹੀਂ ਜਾਂਦੀ ਇਹਨਾਂ ਭੁੱਖੀਆਂ ਜਾਨਾਂ ਦੀ

ਮੱਝੀਆਂ ਗਾਵਾਂ ਭਰ ਨਾ ਸਕਣ ਹੋਰ ਕੋਈ ਹਰਜਾਨੇ ਜੀ
ਮੱਝੀਆਂ ਗਾਵਾਂ ਕੋਲ ਨੇ ਕੇਵਲ ਦੁੱਧਾਂ ਭਰੇ ਖ਼ਜ਼ਾਨੇ ਜੀ
ਕਦਰ ਕਰੇ ਜੋ ਬੇਕਦਰਾਂ ਦੀ ਕਦਰਦਾਨ ਉਹ ਸੱਚਾ ਹੈ
ਰਹਿਮ ਕਰੇ ਜੋ ਜਾਨਵਰਾਂ ਤੇ ਮਿਹਰਵਾਨ ਉਹ ਸੱਚਾ ਹੈ
ਇਹਨਾਂ ਜਾਨਵਰਾਂ ਨੂੰ ਅਜ ਤਕ ਮੁਸ਼ਕ ਇਕ ਨਾ ਲਾਈ ਮੈਂ
ਤਾਹੀਓਂ ਤਾਂ ਹੈ ਰੱਜ ਰੱਜ ਖਾਧੀ ਮੱਖਣ ਦੁੱਧ ਮਲਾਈ ਮੈਂ
ਇਹ ਜੋ ਭੱਟੀ ਜੱਟ ਤੁਹਾਡੀ ਖਿਦਮਤ ਦੇ ਵਿਚ ਆਇਆ ਹੈ
ਐਵੇਂ ਏਸ ਬੇਸਮਝੇ ਨੇ ਨੁਕਸਾਨ ਦਾ ਸ਼ੋਰ ਮਚਾਇਆ ਹੈ
ਦਸਾਂ ਨਵ੍ਹਾਂ ਦੀ ਕਿਰਤ ਕਬੂਲੇ ਕੁਦਰਤ ਦਾ ਇਹ ਕਾਇਦਾ ਹੈ
ਜਿਸ ਨੂੰ ਇਹ ਨੁਕਸਾਨ ਸਮਝਦਾ ਓਹੀਓ ਇਸ ਦਾ ਫ਼ਾਇਦਾ ਹੈ
ਏਸ ਜੱਟ ਦਸਵੰਧ ਨਾ ਕੱਢਿਆ ਫ਼ਸਲਾਂ ਦੀ ਕਟਵਾਈ 'ਚੋਂ
ਇਸ ਨੇ ਇਕ ਖ਼ੈਰਾਤ ਨਾ ਵੰਡੀ ਆਪਣੀ ਨੇਕ ਕਮਾਈ 'ਚੋਂ
ਇਸ ਨੇ ਕਦੀ ਖ਼ੁਦਾ ਦੀ ਰਾਹ ਵਿਚ ਇਕ ਕਦਮ ਨਾ ਪੁਟਿਆ ਹੈ
ਤਾਹੀਓਂ ਤਾਂ ਇਹ ਸਮਝ ਰਿਹਾ ਹੈ ਇਸ ਦਾ ਝੁੱਗਾ ਲੁਟਿਆ ਹੈ
ਮੈਨੂੰ ਤਾਂ ਇੰਜ ਲਗਦਾ ਹੈ ਇਹਦੀ ਏਸੇ ਵਿਚ ਭਲਿਆਈ ਹੈ
ਸਬਰ ਕਰੇ ਤਾਂ ਇਸ ਦੀ ਖੇਤੀ ਹੋਣੀ ਦੂਣ ਸਵਾਈ ਹੈ
ਫਿਰ ਵੀ ਕਸਰ ਰਹੀ ਜੇ ਬਾਕੀ ਦਾਤਾ ਪੂਰੀ ਕਰ ਦੇ ਗਾ
ਆਉਂਦੀ ਹਾੜੀ ਨੂੰ ਇਹਦੇ ਕੋਠੇ ਨਾਲ ਦਾਣਿਆਂ ਭਰ ਦੇ ਗਾ
ਜਾਨਵਰਾਂ ਦਾ ਝਾਂਗਾ ਬੇਸ਼ਕ ਸਾਡੇ ਸਿਰੋਂ ਉਤਾਰ ਲਵੇ
ਕੱਲ੍ਹ ਨੂੰ ਸਾਡੀ ਪੈਲੀ ਦੇ ਵਿਚ ਆਪਣੇ ਡੰਗਰ ਚਾਰ ਲਵੇ
ਰਾਏ ਬੁਲਾਰ ਨੇ ਸੁਣ ਸੁਣ ਗੱਲਾਂ ਮੂੰਹ ਵਿਚ ਉਂਗਲਾਂ ਪਾਈਆਂ ਸਨ
ਛੋਟੇ ਜਏ ਇਸ ਬਾਲ ਦੀਆਂ ਉਸ ਵੇਖ ਲਈਆਂ ਵਡਿਆਈਆਂ ਸਨ
ਸਾਰੇ ਪਿੰਡ ਨੇ ਤੱਕਿਆ ਜਾ ਕੇ ਜਿਸ ਥਾਂ ਮੱਝੀਆਂ ਚਰੀਆਂ ਸਨ
ਓਹੀਓ ਫ਼ਸਲਾਂ ਨਜ਼ਰੀਂ ਆਈਆਂ ਸਭ ਨੂੰ ਹਰੀਆਂ ਭਰੀਆਂ ਸਨ
ਰਾਏ ਬੁਲਾਰ ਨੇ ਹੱਥ ਜੋੜ ਕੇ ਆਪਣਾ ਸੀਸ ਝੁਕਾਇਆ ਸੀ
ਭੱਟੀ ਜੱਟ ਵੀ ਗਲ ਵਿਚ ਪੱਲਾ ਪਾ ਕੇ ਇੰਜ ਫ਼ਰਮਾਇਆ ਸੀ

ਮੇਰੀ ਭੁੱਲ ਨੂੰ ਬਖ਼ਸ਼ੀਂ ਨਾਨਕ ਭੁੱਖੇ ਪਸ਼ੂ ਰਜਾਵਾਂਗਾ
ਸੁਫਨੇ ਵਿਚ ਵੀ ਜਾਨਵਰਾਂ ਦਾ ਦਿਲ ਨਾ ਕਦੀ ਦੁਖਾਵਾਂਗਾ
ਇਸ ਹਾੜ੍ਹੀ ਨੂੰ ਮਸਜਿਦ ਵਿਚ ਮੈਂ ਦਾਣੇ ਖ਼ੂਬ ਚੜ੍ਹਾਵਾਂਗਾ
ਜਿਦਾਂ ਹੁਕਮ ਕਰੇਂਗਾ ਨਾਨਕ ਓਦਾਂ ਹੁਕਮ ਬਜਾਵਾਂਗਾ
ਦਸਦਾ ਹੈ ਇਤਿਹਾਸ ਕਿ ਜੱਟ ਦੇ ਨੱਕ ਨੱਕ ਕੋਠੇ ਭਰ ਗਏ ਸਨ
ਓਹੀਓ ਖੇਤ ਸੀ ਫਲਿਆ ਦੂਣਾ ਜਿਸ ਵਿਚ ਡੰਗਰ ਚਰ ਗਏ ਸਨ
ਸੋਕੇ ਕਹਿਤ ਪਏ ਪਰ ਉਸ ਦੀ ਫ਼ਸਲ ਰਹੀ ਨਿਤ ਹਰੀ ਭਰੀ
ਸੁੱਕੀ ਜੀਭ ਵੀ ਜਾਨਵਰਾਂ ਦੀ ਬੋਲ ਪਈ ਸੀ ਹਰੀ ਹਰੀ

ਹਰੀ ਹਰੀ ਹਰ ਹਰੀ ਹਰੀ
ਹਰੀ ਹਰੀ ਹਰ ਹਰੀ ਹਰੀ
ਹਰੀ ਹਰੀ ਹਰ ਹਰੀ ਹਰੀ

# ਵਿਸ਼ਧਰ ਕੀਤੀ ਛਾਇਆ

ਤਿਗਿਆਂ ਢੱਠਿਆਂ ਦਾ ਪੈਗੰਬਰ ਮਾਲਕ ਹਰ ਇਕ ਦਿਲ ਦਾ
ਹੀਣੇ ਕੀਰ ਫ਼ਕੀਰਾਂ ਨੂੰ ਵੀ ਜੱਫੀਆਂ ਪਾ ਪਾ ਮਿਲਦਾ
ਰੱਬ ਦੀ ਰਾਹ ਵਿਚ ਤੁਰਿਆ ਜਾਵੇ ਇਕ ਨੂਰਾਨੀ ਰਾਹੀ
ਕਦਮ ਕਦਮ ਤੇ ਰਕਸ਼ਾ ਕਰਦਾ ਉਸ ਦੀ ਆਪ ਇਲਾਹੀ
ਲੂੰਆਂ ਦੇ ਜਦ ਧੱਫੇ ਵਜਣ ਵਾਵਾਂ 'ਚੋਂ ਲੰਬ ਉਠੇ
ਜਿਸ ਦਮ ਲੋਕੀਂ ਠੰਢੇ ਅੰਦਰੀਂ ਲੁਕ ਲੁਕ ਬਹਿੰਦੇ ਗੁੱਠੇ
ਵਰ੍ਹਦੇ ਹੋਏ ਅੰਗਿਆਰਾਂ ਦੇ ਵਿਚ ਉਪਰ ਲੈ ਕੇ ਲੋਈ
ਸਿਖਰ ਦੁਪਹਿਰੇ ਸੁੰਘਦਾ ਫਿਰਦਾ ਧੁੱਪਾਂ ਦੀ ਖ਼ੁਸ਼ਬੋਈ
ਅੱਕ ਧਤੂਰੇ ਦਾ ਦੁੱਧ ਪੀਵੇ ਬੇਹਰਾਂ ਦਾ ਫਲ ਖਾਵੇ
ਅਫਲ ਰੁੱਖਾਂ ਤਾਈਂ ਦਿਲਾਸੇ ਦੇ ਦੇ ਕੇ ਪਰਚਾਵੇ
ਮਮਤਾ ਮਾਰੀ ਕੂੰਜ ਕੋਈ ਜੇ ਚੀਕੇ ਤੇ ਕੁਰਲਾਵੇ
ਇੱਲ ਦਿਆਂ ਉਹ ਆਲ੍ਹਣਿਆਂ 'ਚੋਂ ਉਸ ਦਾ ਬੋਟ ਛੁਡਾਵੇ
ਉਸ ਦੇ ਆਉਂਦੇ ਸਾਰ ਹੀ ਮੁੱਕਦੀ ਸਾਰੀ ਕਾਵਾਂ ਰੌਲੀ
ਪੰਛੀ ਉਸ ਦੇ ਹੱਥਾਂ ਵਿਚੋਂ ਚੁੱਗ ਜਾਂਦੇ ਤਿਰਚੌਲੀ
ਨਾਨਕ ਨੇ ਆਬਾਦ ਸੀ ਕੀਤੇ ਸੁੰਞਾਂ ਤੇ ਵੀਰਾਨੇ
ਕੁਦਰਤ ਦੇ ਉਸ ਆਸ਼ਕ ਲਾ ਲਏ ਸੱਪਾਂ ਨਾਲ ਯਰਾਨੇ
ਇਕ ਦਿਨ ਲੇਟੇ ਲੇਟੇ ਮੁੱਖ ਤੋਂ ਤਿਲਕ ਗਈਆਂ ਜਾਂ ਛਾਵਾਂ
ਫੱਨ ਉਠਾ ਕੇ ਫਨੀਅਰ ਸੱਪ ਨੇ ਕੀਤਾ ਝਟ ਪਰਛਾਵਾਂ
ਕੋਲੋਂ ਲੰਘਦੇ ਰਾਏ ਬੁਲਾਰ ਜਾਂ ਤੱਕਿਆ ਅਜਬ ਨਜ਼ਾਰਾ
ਕਹਿੰਦਾ ਆਪਣੇ ਭਗਤਾਂ ਨੂੰ ਕਿੰਜ ਰਖਦਾ ਰਖਣ ਹਾਰਾ
ਓਸੇ ਵਕਤ ਨਮਾਜ਼ ਗੁਜ਼ਾਰੀ ਡਾਹ ਕੇ ਹੇਠ ਮੁਸੱਲਾ
ਕਹਿੰਦਾ ਤੇਰਾ ਲੱਖ ਸ਼ੁਕਰਾਨਾ ਹੇ ਮੇਰੇ ਵਲੀ ਅੱਲਾ

## ਗੁਰੂ ਨਾਨਕ ਪਾਤਸ਼ਾਹ

ਮੇਰੇ ਇਮਤਿਹਾਨ ਲਏ ਤੂੰ ਕੌਤਕ ਅਜਬ ਰਚਾ ਕੇ
ਮੇਰੇ ਗੁਪਤ ਕਪਾਟ ਤੂੰ ਖੋਲ੍ਹੇ ਅਚਰਜ ਖੇਲ ਵਿਖਾ ਕੇ
ਵੇਖ ਕੇ ਤੇਰਾ ਕ੍ਰਿਸ਼ਮਾ ਮੇਰੇ ਉੱਡ ਗਏ ਨੇ ਤੋਤੇ
ਰੁੱਖਾਂ ਦੇ ਪਰਛਾਵੇਂ ਤੇਰੇ ਸਿਰ ਤੇ ਰਹੇ ਖਲੋਤੇ
ਮੈਂ ਤੈਨੂੰ ਪਹਿਚਾਣ ਲਿਆ ਹੈ ਸ਼ਕ ਰਿਹਾ ਨਾ ਕਾਈ
ਮੇਰੇ ਪਿੰਡ ਵਿਚ ਪਰਗਟ ਹੋਇਆ ਤੂੰ ਹੈਂ ਨੂਰ ਖ਼ੁਦਾਈ
ਉਠੋ ਆਪਣੀ ਨੀਂਦ ਤਿਆਗੋ ਮੇਰੇ ਭਾਗ ਜਗਾਓ
ਆਪਣੇ ਮੁਖ 'ਚੋਂ ਵਿਸ਼ਵ ਨੂਰ ਜੀ ਮੈਨੂੰ ਬਚਨ ਸੁਣਾਓ
ਲੈ ਅੰਗੜਾਈ ਉਠਿਆ ਨਾਨਕ ਮਾਰ ਕੇ ਇਕ ਪਲਸੇਟੀ
ਦੌੜ ਗਿਆ ਸੱਪ ਓਸੇ ਵੇਲੇ ਆਪਣਾ ਫੱਨ ਸਮੇਟੀ
ਨਾਨਕ ਜੀ ਦੇ ਚਰਨ ਪਕੜ ਕੇ ਰਾਏ ਅਰਜ਼ ਗੁਜ਼ਾਰੀ
ਇਹ ਕੈਸਾ ਕੌਤਕ ਦਿਖਲਾਇਆ ਹੇ ਬਾਲਕ ਬਲਕਾਰੀ
ਨਾਨਕ ਬੋਲੇ ਹੇ ਰਾਏ ਜੀ ਕਰਾਮਾਤ ਨਾ ਕੋਈ
ਦੁਨੀਆਂ ਗ਼ਰਕਣ ਵੇਲੇ ਵੀ ਹੈ ਰਖਣ ਵਾਲਾ ਸੋਈ
ਮਾਇਆ ਬਣ ਕੇ ਨਿਗਲੀ ਜਾਵੇ ਇਹ ਦੁਨੀਆਂ ਦੇ ਮੂੰਹੀਂ
ਉਹੀਓ ਮੁਖ ਪਵਿੱਤਰ ਜਿਹੜੇ ਕਰਦੇ ਤੂੰ-ਹੀ ਤੂੰਹੀਂ
ਨਾਗ ਨਿਵਾਸਾਂ ਦੇ ਵਿਚ ਰਹਿਣਾ ਸਾਨੂੰ ਲਗਦਾ ਮਿੱਠਾ
ਸੱਪਾਂ ਤੋਂ ਵੱਧ ਜ਼ਹਿਰ ਅਸਾਂ ਨੇ ਬੰਦੇ ਵਿਚ ਹੈ ਡਿੱਠਾ
ਵਿਸ਼ਧਰ ਦਾ ਵਿਸ਼ ਬੰਦੇ ਨੂੰ ਦੁੱਧ ਵਾਂਗੂੰ ਹੈ ਪੱਚ ਸਕਦਾ
ਐਪਰ ਬੰਦੇ ਦਾ ਵਿਸ਼ ਪੀ ਕੇ ਕੋਈ ਨਹੀਂ ਬੱਚ ਸਕਦਾ
ਨਗਰ ਨਗਰ ਵਿਸ਼ਵਾਸ ਘਾਤ ਦਾ ਵਿਸ਼ ਵੇਚਣ ਬਿਊਪਾਰੀ
ਭੋਲੇ ਲੋਕੀਂ ਨਾਗ ਵੰਸ਼ ਦੇ ਬਣਦੇ ਜਾਣ ਪੁਜਾਰੀ
ਆਉਂਦੀ ਹੈ ਜਦ ਨਾਗ ਪੰਚਮੀ ਚੜ੍ਹਤਾਂ ਖ਼ੂਬ ਚੜ੍ਹਾਵਣ
ਭਰ ਭਰ ਕੇ ਵਲਟੋਹੇ ਦੁੱਧ ਦੇ ਖੁੱਡਾਂ ਵਿਚ ਰੁੜ੍ਹਾਵਣ
ਨਾਗਾਂ ਨੂੰ ਤਾਂ ਦੁੱਧ ਪਿਆ ਕੇ ਦੂਣੀ ਖ਼ੁਸ਼ੀ ਮਨਾਵਣ
ਬੇਸ਼ਕ ਕੋਲ ਗ਼ਰੀਬ ਦੇ ਬੱਚੇ ਦੁੱਧ ਖੁਣੋਂ ਮਰ ਜਾਵਣ

## ਗੁਰੂ ਨਾਨਕ ਪਾਤਸ਼ਾਹ

ਨਾਗਾਂ ਵਾਂਗੂੰ ਰੀਂਗ ਰੀਂਗ ਕੇ ਵਿਸ ਘੋਲੀ ਰਾਹਗੀਰਾਂ
ਸੱਪ ਨਿਕਲ ਗਏ ਅੱਗੇ ਲੋਕੀਂ ਪਿੱਟੀ ਜਾਣ ਲਕੀਰਾਂ
ਹੱਕ ਦੀਆਂ ਨਾ ਸੁਣਨ ਬੁਲੇਲਾਂ ਕੰਨੀਂ ਆ ਗਏ ਝੱਪੇ
ਜੰਮੀ ਜਾਣ ਸਪੋਲੀਏ ਮਾਵਾਂ ਪਾਲੀ ਜਾਣ ਖੜੱਪੇ
ਰਸੀ ਦਾ ਇਕ ਮਰੀਅਲ ਟੋਟਾ ਬੜਾ ਭੁਲੇਖਾ ਪਾਏ
ਵਹਿਮੀ ਬੰਦਾ ਸੱਪ ਸਮਝ ਕੇ ਦਹਿਸ਼ਤ ਖਾ ਮਰ ਜਾਏ
ਹਰ ਚਿਹਰੇ ਤੇ ਸ਼ੱਕ ਸ਼ੁਬੇ ਦਾ ਲਟਕ ਰਿਹਾ ਹੈ ਜਾਲਾ
ਦਹਿਸ਼ਤ ਵਹਿਸ਼ਤ ਤੋਂ ਹੈ ਬਚਦਾ ਕੋਈ ਨਸੀਬਾਂ ਵਾਲਾ
ਸਿਰਜਣਹਾਰ ਨੇ ਦੁਨੀਆਂ ਰੱਚ ਕੇ ਜਦ ਇਨਸਾਨ ਬਣਾਇਆ
ਅਜਗਰ ਨੂੰ ਸ਼ੈਤਾਨ ਬਣਾ ਕੇ ਬੰਦੇ ਪਿਛੇ ਲਾਇਆ
ਐਪਰ ਇਸ ਸ਼ੈਤਾਨ ਤੇ ਜਿਹੜਾ ਬੰਦਾ ਕਾਬੂ ਪਾਵੇ
ਉਹੀਓ ਬੰਦਾ ਆਦਿ ਪੁਰਖ ਦਾ ਸੱਚਾ ਰੂਪ ਕਹਾਵੇ
ਨਾਲ ਮੁਹੱਬਤ ਵਸ ਕਰ ਲਈਏ ਖ਼ੂਨੀ ਬਾਘ ਦਰਿੰਦੇ
ਪਿਆਰ ਕਰੋ ਤਾਂ ਦੇਣ ਸਲਾਮੀ ਖੰਭਾਂ ਨਾਲ ਪਰਿੰਦੇ
ਜੰਗਲ ਦੇ ਵਿਚ ਗੌਤਮ ਬੁਧ ਨੇ ਲਾਈ ਜਦੋਂ ਸਮਾਧੀ
ਉਸ ਦੇ ਨਾਲ ਹੀ ਖੂੰਖਾਰਾਂ ਨੇ ਕਠਨ ਤਪੱਸਿਆ ਸਾਧੀ
ਵਿਸ਼ਨੂੰ ਆਪਣੇ ਹੇਠ ਵਿਛਾਈ ਸ਼ੇਸ਼ ਨਾਗ ਦੀ ਸ਼ੱਈਆ
ਕੇਵਲ ਲੋੜ ਪਈ ਤਾਂ ਬਣਿਆ ਗਿਰਧਰ ਨਾਗ ਨਥੱਈਆ
ਹਰ ਇਕ ਨੀਲ ਕੰਠ ਨੇ ਪੀਣਾ ਯੁਗ ਯੁਗ ਜ਼ਹਿਰ ਪਿਆਲਾ
ਸ਼ਿਵਜੀ ਤਾਹੀਓਂ ਗਲ ਵਿਚ ਪਾਈ ਸਰਪਾਂ ਦੀ ਜੈ ਮਾਲਾ
ਬੇਸ਼ਕ ਚਿੱਟੇ ਚਾਨਣ ਦੇ ਵਿਚ ਬੀਨ ਵਜਾਉਣ ਸਪੇਰੇ
ਡੰਗ ਮਾਰਨੋਂ ਬਾਜ ਨਾ ਆਉਂਦੇ ਕਾਲੇ ਘੁੱਪ ਹਨੇਰੇ
ਜੇਕਰ ਦੁਨੀਆਂ ਦੇ ਕੁਲ ਲੋਕੀਂ ਦਿਲ ਵਿਚ ਜ਼ਹਿਰ ਨਾ ਪਾਲਣ
ਜੇਕਰ ਲੋਕੀ ਨਫ਼ਰਤ ਦੇ ਵਿਚ ਆਪਣਾ ਆਪ ਨਾ ਗਾਲਣ
ਏਹੀਓ ਦੁਨੀਆਂ ਸਵਰਗ ਬਣੇਗੀ ਉਤਰੂ ਸੱਚੀ ਬਾਣੀ
ਰਿਮ ਝਿਮ ਰਿਮ ਝਿਮ ਰਿਮ ਝਿਮ ਵੱਸੂ ਅੰਮ੍ਰਿਤ ਬੂੰਦ ਸੁਹਾਣੀ

ਨਾਗ ਨਗਾਦਾਂ ਦੀ ਆਦਤ ਹੈ ਆਪਣਾ ਡੰਗ ਚਲਾਣਾ
ਨਾਗ ਦਾਮਨੀ ਬੂਟੀ ਦਾ ਕੰਮ ਜ਼ਹਿਰ ਚੂਸਦੇ ਜਾਣਾ
ਹਜ਼ਰਤ ਮੂਸਾ ਜੀ ਦਾ ਅੱਸਾ ਓਦੋਂ ਅਜਗਰ ਬਣਿਆਂ
ਜਦ ਫਰਊਨ ਨੇ ਉਸ ਦੇ ਅੱਗੇ ਮੌਤ ਦਾ ਤਾਣਾ ਤਣਿਆਂ
ਕਦਮਾਂ ਦੇ ਵਿਚ ਡਿੱਗ ਕੇ ਕਹਿੰਦਾ ਰਾਵੇ ਬੁਲਾਰ ਨਿਮਾਣਾ
ਹੇ ਪੀਰਾਂ ਦੇ ਪੀਰ ਮੁਕਾ ਦੇ ਮੇਰਾ ਆਣਾ ਜਾਣਾ
ਅਜ ਤੋਂ ਮੇਰਾ ਗੁਰੂ ਤੁਹੀਂ ਹੈਂ ਮੈਂ ਹਾਂ ਤੇਰਾ ਚੇਲਾ
ਮੈਨੂੰ ਵੀ ਗੁਰਮੰਤਰ ਦੇ ਕੇ ਕਰ ਦੇ ਜਨਮ ਸੁਹੇਲਾ
ਨਾਨਕ ਬੋਲੇ ਸਦਾ ਪ੍ਰਭੂ ਦਾ ਚਲਦਾ ਹੁਕਮ ਰਜ਼ਾਈ
ਖ਼ਾਦਿਮ ਵਿਚ ਖ਼ੁਦਾ ਹੈ ਲੁਕਿਆ ਖ਼ਿਦਮਤ ਵਿਚ ਖ਼ੁਦਾਈ

## ਪੁੱਤ ਪਿਤਾ ਦੀਆਂ ਬਾਤਾਂ

ਮਹਿਤੇ ਕਾਲੂ ਆਖਿਆ ਸੁਣ ਐ ਨਾਨਕ ਪੁੱਤ
ਪੈਲੀ ਬੀਜੋ ਆਪਣੀ ਬੀਜਣ ਦੀ ਹੈ ਰੁੱਤ
ਚੁਕੋ ਹਲ ਪੰਜਾਲੀਆਂ ਜੋਗਾਂ ਲਓ ਜੁੱਤਾਂ
ਅੰਨ ਧਨ ਦੇ ਲਾਲ ਜੀ ਲਵੀਏ ਬੋਹਲ ਲਗਾਂ
ਸਾਬਤ ਕਰਦੇ ਪਿੰਡ ਨੂੰ ਤੂੰ ਹੈਂ ਸਫਲ ਕਿਸਾਨ
ਪੂਰੇ ਕਰਦੇ ਨਾਨਕਾ ਮੇਰੇ ਕੁੱਲ ਅਰਮਾਨ
ਅਗੋਂ ਨਾਨਕ ਬੋਲਿਆ ਮੇਰੇ ਪਿਤਾ ਹਜ਼ੂਰ
ਇਹ ਦੁਨਿਆਵੀ ਖੇਤਰੀ ਮੈਨੂੰ ਨਹੀਂ ਮਨਜ਼ੂਰ
ਖੇਤੀ ਕਰੂੰ ਨਵੇਕਲੀ ਵਖਰੀ ਮੇਰੀ ਜੋਗ
ਮੈਂ ਹਾਂ ਪੰਛੀ ਉਸ ਦਾ ਜਿਨ੍ਹੇ ਚੁਗਾਦੀ ਚੋਗ
ਇਹ ਤਨ ਧਰਤੀ ਰਾਮ ਦੀ ਕੱਢਾਂ ਜਿਦ੍ਹੇ ਸਿਆੜ
ਇਸ 'ਚੋਂ ਪੈਹਲੀ ਪੁੱਟਣੀ ਭਾਵੇਂ ਵਹਿਣ ਪਹਾੜ
ਮੈਨੂੰ ਸੋਝੀ ਪੈ ਗਈ ਮੈਂ ਨਹੀਂ ਧਮਲਾ ਜੱਟ
ਖੁਲ੍ਹੀਆਂ ਕਰੂੰ ਕਿਆਰੀਆਂ ਪਾਉਣੀ ਇਕ ਨਾ ਵੱਟ
ਹੱਦਾਂ ਜੂਹਾਂ ਬਾਝ ਮੈਂ ਰਖਣਾ ਸਾਰਾ ਖੇਤ
ਟਿਹੇ ਟਿੱਬੇ ਪੂਰ ਕੇ ਉੱਡ ਜਾਏਗੀ ਰੇਤ
ਧਰਤੀ ਹੋਣੀ ਰੰਗਲੀ ਗੂੜ੍ਹੇ ਰੰਗ ਰੰਗੀਜ
ਜਿਸ ਦਿਨ ਵੱਤਰ ਹੋ ਗਈ ਉਸ ਦਿਨ ਬੀਜੂੰ ਬੀਜ

ਚੁਕ ਚੁਕ ਅੱਡੀਆਂ ਵੇਖਦੇ ਆੜਾਂ ਖਾਲ ਨਸਾਰ
ਕਿਸ ਦਿਨ ਮਿੱਤਰ ਮੇਘਲਾ ਵਰ੍ਹਦਾ ਮੋਹਲੇ ਧਾਰ
ਤਨ ਮਨ ਮੇਰਾ ਮੌਲਣਾ ਉਗੂ ਮਨ ਦੀ ਮੌਜ
ਇਕੋ ਖੇਤੀ ਨਾਮ ਦੀ ਮੈਨੂੰ ਸਕਦੀ ਸੌਜ
ਮੇਰੀ ਪੈਲੀ ਵਿਚ ਤਾਂ ਉੱਗ ਨਾ ਸਕਦਾ ਝੂਠ
ਵਿਚ ਪੰਜਾਲੀ ਨਰੜੀਏ ਬਕਰੇ ਨਾਲ ਨਾ ਊਠ
ਮੇਰੇ ਖੇਤਾਂ ਵਿਚ ਤਾਂ ਕਦੇ ਨਾ ਪੈਣਾ ਕਾਲ
ਕੁਲ ਦੁਨੀਆਂ ਦੇ ਲੋਕ ਨੇ ਮੇਰੇ ਭਾਈਵਾਲ
ਲੋਕਾਂ ਚੁੰਮ ਚੁੰਮ ਰੱਖਣੇ ਮਿਹਨਤ ਵਾਲੇ ਹੱਥ
ਚੁੰਮਣਗੇ ਹਰਿਆਲੀਆਂ ਕੱਲਰ ਖਾਧੇ ਪੱਥ
ਕੋਟਾਂ ਜੁਗਾਂ ਜੁਗੰਤਰਾਂ ਮੰਗੀ ਇਕੋ ਮੰਗ
ਗੂੰਜੇ ਧਰਤ ਅਕਾਸ਼ ਵਿਚ ਮੁੜ੍ਹਕੇ ਦਾ ਪਰਸੰਗ
ਰੁੱਤਾਂ ਥਿੱਤਾਂ ਮੌਸਮਾਂ ਵਿਚ ਮੈਂ ਕਰਨੀ ਪਹਿਲ
ਕਰਨੀ ਹਾੜੀ ਸਾਵਣੀ ਸਾਧ ਸੰਗਤ ਦੀ ਟਹਿਲ
ਖੇਤੀ ਖਸਮਾਂ ਸੇਤੜੀ ਮੇਰਾ ਖਸਮ ਹੈ ਹੋਰ
ਮੈਂ ਹਾਂ ਗੁੱਡੀ ਓਸ ਦੀ ਉਹ ਹੈ ਮੇਰੀ ਡੋਰ
ਜਿਉਂ ਜਿਉਂ ਹੁਣਕੇ ਮਾਰਦਾ ਉੱਡਾਂ ਵਿਚ ਹਵਾ
ਅਰਸ਼ ਕੁਰਸ਼ ਦੇ ਫ਼ਾਸਲੇ ਪਲ ਵਿਚ ਲਏ ਮਿਟਾ
ਕਦੀ ਮੈਂ ਗੋਤਾ ਖਾਂਵਦਾ ਕਦੇ ਮੈਂ ਖਾਵਾਂ ਝੱਪ
ਇਹ ਦੁਨਿਆਵੀ ਰੋਕੜਾ ਦਿਓ ਪਿਤਾ ਜੀ ਠੱਪ
ਮੇਰਾ ਖਾਤਾ ਖੁਲ੍ਹਿਆ ਸੱਚੀ ਵਿਚ ਦਰਗਾਹ
ਧਰਮ ਕੰਡੇ ਤੇ ਤੁਲਣਾ ਮੇਰਾ ਇਕ ਇਕ ਸਾਹ
ਚਸ਼ਮੇਂ ਵਾਂਙੂ ਫੁਟਣਾ ਰੂਹਾਂ 'ਚੋਂ ਸੰਗੀਤ
ਗਿੜਦੇ ਖੂਹਾਂ ਗਾਵਣਾ ਮੇਰਾ ਏਹੀਓ ਗੀਤ
"ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ
ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ"

## ਜੇ ਨਹੀਂ ਵਾਹੁਣੇ ਖੇਤ

ਮਹਿਤਾ ਜੀ ਨੇ ਆਖਿਆ ਜੇ ਨਹੀਂ ਵਾਹੁਣੇ ਖੇਤ
ਹੱਟੀ ਪਾ ਲਓ ਆਪਣੀ ਏਸੇ ਚੜ੍ਹਦੇ ਚੇਤ
ਅਗੋਂ ਨਾਨਕ ਬੋਲਿਆ ਮੈਨੂੰ ਨਹੀਂ ਪਰਵਾਨ
ਮੇਰੇ ਤਨ ਵਿਚ ਰੱਬ ਦੀ ਸਜੀ ਖ਼ੂਬ ਦੁਕਾਨ
ਲਿਬ ਪੋਚ ਕੇ ਏਸ ਨੂੰ ਹੂੰਝਾਂ ਕੱਚ ਨਿਕੱਚ
ਵੇਚਾਂ ਏਸ ਦੁਕਾਨ ਵਿਚ ਆਦਿ ਜੁਗਾਦੀ ਸੱਚ
ਇਸ ਹੱਟੀ ਵਿਚ ਜੋਖਣਾ ਨਾਮ ਵਖਰ ਵਾਪਾਰ
ਵਸਤੂ ਸੱਤ ਸਰੂਪ ਦੀ ਰਖਣੀ ਬੇਸ਼ੁਮਾਰ
ਸੰਤਾਂ ਸਾਧਾਂ ਨਾਲ ਹੀ ਕਰਨਾ ਹੈ ਵਿਵਹਾਰ
ਏਹੀਓ ਲਾਹਾ ਖੱਟਣਾ ਵਿਚ ਸੱਚੇ ਦਰਬਾਰ
ਹੱਟੀਆਂ ਵਿਚ ਹਟਵਾਨੀਏ ਵੇਚ ਰਹੇ ਨੇ ਅੱਗ
ਧੂਏਂ ਕਰਨ ਜੁਗਾਲੀਆਂ ਮੂੰਹੋਂ ਸੁੱਟਣ ਝੱਗ
ਠੂੰਗੇ ਮਾਰਨ ਬਾਣੀਏ ਤੋਲ ਅਸਾਵੇਂ ਤੋਲ
ਤਕੜੀਆਂ ਦੇ ਪਾਸਕੂ ਝੂਠ ਰਹੇ ਨੇ ਬੋਲ
ਲਬ ਲੋਭ ਹੰਕਾਰ ਦੇ ਸੁਲਘ ਰਹੇ ਅੰਗਿਆਰ
ਚਾਰੇ ਅਗਨ ਨਿਵਾਰੀਏ ਨਾਮ ਦਾ ਛੱਟਾ ਮਾਰ

## ਘੋੜੇ ਵੇਚ ਸੁਦਾਗਰਾ

ਮਹਿਤਾ ਜੀ ਨੇ ਆਖਿਆ ਜੇ ਨਹੀਂ ਲਾਉਣਾ ਹੱਟ
ਘੋੜੇ ਵੇਚ ਕੇ ਨਾਨਕਾ ਨਫੇ ਕਮਾਈਆਂ ਖੱਟ
ਅਗੋਂ ਨਾਨਕ ਬੋਲਿਆ ਇਕ ਮਨ ਹੋਏ ਇਕ ਚਿੱਤ
ਸੱਚੀ ਕਰਾਂ ਸੁਦਾਗਰੀ ਰੱਖਾਂ ਸੱਚਾ ਹਿੱਤ
ਇਸ ਦੁਨੀਆਂ ਦੇ ਘੋੜਿਆਂ ਕਿਸੇ ਨਾ ਆਉਣਾ ਕੰਮ
ਚਾਨਣ ਤੋਂ ਵੀ ਤੇਜ਼ਤਰ ਦੌੜ ਰਿਹਾ ਹੈ ਤੰਮ

ਅਬਲਕ ਘੋੜਾ ਰੰਗਿਆ ਸੁਬ੍ਹਾ ਸ਼ਾਮ ਦੇ ਰੰਗ
ਚਾਬਕ ਇਕ ਨਾ ਖਾਂਵਦੇ ਤਾਜ਼ੀ ਅਤੇ ਤੁਰੰਗ
ਅਜ ਹਵਾਈ ਘੋੜਿਆਂ ਖ਼ੂਬ ਲਗਾਈ ਦੌੜ
ਧਰਤੀ ਉਤੇ ਰਖਦਾ ਕੋਈ ਕੋਈ ਹੀ ਪੈੜ
ਘੋੜੇ ਘੋੜੇ ਲੜ ਰਹੇ ਟੁੱਟ ਰਹੀ ਹੈ ਜ਼ੀਨ
ਮਾਰੀ ਜਾਣ ਦੁਲੱਤੀਆਂ ਕੋਈ ਨਾ ਮੰਨੇ ਦੀਨ
ਤੋੜ ਲਗਾਮਾਂ ਨੱਠਦੇ ਜਿਸ ਵੇਲੇ ਤੂਫ਼ਾਨ
ਭਗਤਾਂ ਦੀ ਤਦ ਵਾਗ ਨੂੰ ਆਪ ਫੜੇ ਭਗਵਾਨ
ਘੋੜਾ ਕਰਕੇ ਸਹਿਜ ਦਾ ਧਰੀਏ ਪੈਰ ਰਕਾਬ
ਪੰਧ ਮੁਕਾਈਏ ਆਪਣਾ ਉਡੀਏ ਵਾਂਙ ਉਕਾਬ
ਕੀਤਾ ਯਾਦ ਰਸੂਲ ਨੂੰ ਜਿਸ ਦਮ ਅੱਲਾ ਪਾਕ
ਅਰਸ਼ੋਂ ਘੋੜਾ ਘੱਲਿਆ ਜਿਸ ਦਾ ਨਾਮ ਬੁਰਾਕ
ਹਾਸਲ ਹੋਈ ਰਸੂਲ ਨੂੰ ਅੱਲਾ ਦੀ ਮੇਅਰਾਜ
ਚੰਦ ਤਾਰਿਆਂ ਰਖਿਆ ਉਸ ਦੇ ਸਿਰ ਤੇ ਤਾਜ
ਤੀਰਾਂ ਨਾਲ ਜਾਂ ਵਿੰਨ੍ਹਿਆਂ ਮੁੜਿਆ ਜ਼ੁੱਲਜਨਾਹ*
ਮਾਤਮ ਦੇ ਵਿਚ ਕਰਬਲਾ ਪਿਟ ਪਿਟ ਹੋਈ ਸਿਆਹ
ਘੋੜੇ ਜ਼ੁਲਜਨਾਹ ਤੇ ਚੜ੍ਹ ਕੇ ਗਏ ਹੁਸੈਨ
ਖ਼ਾਲੀ ਦੁਲਦੁਲ ਵੇਖ ਕੇ ਜ਼ੈਨਬ ਪਾਏ ਵੈਣ
ਘੋੜੇ ਇਜ਼ਰਾਈਲ ਦੇ ਲੈਂਦੀ ਮੌਤ ਬੁਲਾ
ਪੀਰ ਪੈਗੰਬਰ ਔਲੀਏ ਬੈਠਨ ਮੰਨ ਰਜ਼ਾ
ਕੁਝ ਦਰਿਆਈ ਘੋੜਿਆਂ ਗਾਹ ਸੁੱਟੇ ਪਾਤਾਲ
ਪਿੱਛਾ ਨਾ ਪਰ ਛੱਡਦਾ ਹਜ਼ਰਾਂ ਤੀਕਰ ਕਾਲ
ਸੁੰਮਾਂ 'ਚੋਂ ਚੰਗਿਆੜੀਆਂ ਉੱਡ ਉੱਡ ਦੂਕੇ ਰਾਹ
ਪੋਹ ਪੈਰੀਂ ਮੰਜ਼ਲਾਂ ਮੰਗੀ ਜਾਣ ਪਨਾਹ

---

* ਹਜ਼ਰਤ ਹੁਸੈਨ ਦੇ ਘੋੜੇ ਦੁਲਦੁਲ ਦਾ ਦੂਜਾ ਨਾਮ ।

ਖੋਤੇ ਘੋੜੇ ਮਾਰਦੇ ਇਕ ਬਰਾਬਰ ਛਾਲ
ਖਚਰੇ ਮੇਚਣ ਖੱਚਰਾਂ ਅਰਬੀ ਘੋੜੇ ਨਾਲ
ਕੁਝ ਭਾੜੇ ਦੇ ਟੱਟੂਆਂ ਮਿੱਟੀ ਛੱਡੀ ਪੁੱਟ
ਘਾਤਕ ਛੱਟਾਂ ਚੁੱਕ ਕੇ ਲੱਦੀ ਫਿਰਦੇ ਫੁੱਟ
ਘੋੜੇ ਵੇਚ ਕੇ ਸੌਂ ਰਹੇ ਗ਼ਾਫ਼ਲ ਤੇ ਨਾਦਾਨ
ਪੂੰਜੀ ਲੁੱਟ ਕੇ ਉਮਰ ਦੀ ਦੌੜ ਗਿਆ ਸ਼ੈਤਾਨ
ਅਸ਼ਵਮੇਧ ਦੇ ਵਕਤ ਦਾ ਘੋੜਾ ਹੈ ਮੂੰਹ ਜ਼ੋਰ
ਵੇਖੋ ਫੜਦਾ ਏਸ ਨੂੰ ਕਿਸ ਦਾ ਨੇਤਰ ਫੋਰ
ਰਾਹ ਵਿਚ ਖਾਈਆਂ ਖੰਦਕਾਂ ਲੋਕੀਂ ਖੜੇ ਉਰਾਰ
ਲਾ ਕੇ ਅੱਡੀ ਨਾਮ ਦੀ ਪਹੁੰਚਾਂ ਪਰਲੇ ਪਾਰ
ਪੱਲੇ ਬੰਨ੍ਹ ਚੰਗਿਆਈਆਂ ਮੋਢੇ ਸੁੱਟ ਕੇ ਖੇਸ
ਘੋੜੇ ਵੇਚਾਂ ਸੱਤ ਦੇ ਨਿਰੰਕਾਰ ਦੇ ਦੇਸ
ਭਾਵੇਂ ਹੈ ਉਹ ਬਾਦਸ਼ਾਹ ਭਾਵੇਂ ਕੋਈ ਗ਼ਰੀਬ
ਇਕ ਦਿਨ ਘੋੜੀ ਕਾਠ ਦੀ ਸਭ ਨੂੰ ਹੋਊ ਨਸੀਬ

**ਕਰ ਲੈ ਪੁੱਤਰ ਚਾਕਰੀ**

ਪਿਤਾ ਕਿਹਾ ਸੌਦਾਗਰੀ ਜੇ ਕਰ ਨਹੀਂ ਕਬੂਲ
ਕਰ ਲੈ ਕਿਧਰੇ ਨੌਕਰੀ ਇੱਛਾ ਦੇ ਅਨੁਕੂਲ
ਨਾਨਕ ਬੋਲੇ ਹੇ ਪਿਤਾ ਜੋ ਹੈ ਬੇ-ਪਰਵਾਹ
ਉਸੇ ਰੱਬ ਦੀ ਨੌਕਰੀ ਕਰਾਂ ਬਿਨਾਂ ਤਨਖਾਹ
ਓਹੀਓ ਮਾਲਕ ਸਭ ਦਾ ਉਸ ਦੇ ਕੁਲ ਗ਼ੁਲਾਮ
ਉਸ ਦੇ ਹੁਕਮਾਂ ਨਾਲ ਹੀ ਚੱਲੇ ਕੁਲ ਨਜ਼ਾਮ
ਉਸ ਦਾ ਰੰਗ ਨਾ ਰੂਪ ਹੈ ਅਗਮ ਅਗਾਧ ਅਪਾਰ
ਰੰਗ ਰਤਾ ਮੇਰਾ ਚੋਲੜਾ ਸਭ ਰੰਗ ਭੋਗਣ ਹਾਰ
ਗੁਰਮਤ ਰੰਗ ਚਲੂਲਿਆ ਸੱਚਾ ਸਾਹਿਬ ਡੀਠ
ਮਨ ਰੰਗੀ ਵਡਭਾਗੀਓ ਗੂੜ੍ਹੇ ਰੰਗ ਮਜੀਠ

ਨਾਮ ਅਮੋਲਕ ਰਤਨ ਹੈ ਜਿਸ ਵਿਚ ਕੋਈ ਨਾ ਖੋਟ
ਖਾਵੋ ਖ਼ਰਚੋ ਰੱਜ ਕੇ ਰਤਾ ਨਾ ਆਵੇ ਤੋਟ
ਖਿਨ ਖਿਨ ਨਾਮ ਸੰਭਾਲੀਏ ਵੇਲਾ ਵਕਤ ਪਛਾਣ
ਹੈ ਮਨ ਸੱਤ ਸੰਤੋਖੀਆ ਸਦਾ ਸਦਾ ਰੰਗ ਮਾਣ
ਸਾਹਿਬ ਦੀ ਕਰ ਚਾਕਰੀ ਹੋ ਕੇ ਚਾਕ ਚੁਬੰਦ
ਖੁਲ੍ਹ ਜਾਣਗੇ ਆਪ ਹੀ ਮੁਕਤ ਦੁਆਰੇ ਬੰਦ
ਮਹਿਤਾ ਕਾਲੂ ਸੋਚਦੇ ਬੈਠ ਤ੍ਰਿਪਤਾ ਕੋਲ
ਨਾਨਕ ਨੇ ਤਾਂ ਸਾਡੀਆਂ ਆਸਾਂ ਛਡੀਆਂ ਰੋਲ
ਮੈਂ ਸਾਂ ਚਾਹੁੰਦਾ ਏਸ ਨੂੰ ਵੇਖਾਂ ਦੁਨੀਆਂਦਾਰ
ਦਿਨ ਦੂਗਣਾ ਤੇ ਚਉਗਣਾ ਹੋਵੇ ਕਾਰੋਬਾਰ
ਔਪਰ ਬਣਦਾ ਜਾ ਰਿਹਾ ਇਹ ਤਾਂ ਸੰਤ ਫ਼ਕੀਰ
ਔਰੇ ਕੀ ਹੀ ਹੋਰ ਹੈ ਲਿਖਿਆ ਵਿਚ ਤਕਦੀਰ
ਸਦਾ ਜੋਗੀਆਂ ਜਗਮਾਂ ਵਿਚ ਰਹੇ ਖ਼ੁਸ਼ਹਾਲ
ਕਰਦਾ ਫਿਰਦਾ ਗੋਸ਼ਟੀ ਪੀਰ ਫ਼ਕੀਰਾਂ ਨਾਲ
ਮੁੱਲਾਂ ਆਖੇ ਏਸ ਨੂੰ ਅੱਲਾ ਦਾ ਹੈ ਭੇਤ
ਪੰਡਤ ਕਹਿੰਦਾ ਏਸ ਤੋਂ ਤਰਨੇ ਪਸ਼ੂ ਪ੍ਰੇਤ
ਮੈਨੂੰ ਤਾਂ ਇੰਜ ਜਾਪਦਾ ਰੁਕਣਾ ਨਹੀਂ ਦਰਿਆ
ਇਕ ਦਿਨ ਹਥੋਂ ਆਪਣੇ ਬਹਿਣਾ ਪੁੱਤ ਗੁਆ
ਤ੍ਰੌਹੀਓਂ ਉਸ ਨੂੰ ਰੋਕ ਲੈ ਤੂੰ ਹੈਂ ਉਸ ਦੀ ਮਾਂ
ਕਿੱਦਾਂ ਮੁਕਣੇ ਪਾ ਦਿਆਂ ਆਪਣੀ ਠੰਢੀ ਛਾਂ
ਬੱਚੇ ਹੋਣ ਯਤੀਮ ਜਾਂ ਮਾਪੇ ਛੱਡਣ ਸਾਥ
ਸਾਥ ਛਡੇ ਔਲਾਦ ਜਾਂ ਮਾਪੇ ਹੋਣ ਅਨਾਥ
ਮੈਂ ਇਕਲੌਤੇ ਪੁੱਤ ਨੂੰ ਕਿਦਾਂ ਦੇਵਾਂ ਛੱਡ
ਢਲੀ ਅਵਸਥਾ ਵਿਚ ਵੀ ਕਿੱਦਾਂ ਗਾਲਾਂ ਹੱਡ
ਜੇ ਮੈਂ ਉਸ ਨੂੰ ਆਖਿਆ ਕੁਝ ਤੇ ਪੁੱਤਰ ਸੋਚ
ਕੀ ਦਿਤਾ ਏ ਸੁੱਖ ਤੂੰ ਦਿਲ ਨੂੰ ਜ਼ਰਾ ਖਰੋਚ

ਲੂੰ ਲੂੰ ਮੇਰਾ ਸਾੜਦੀ ਫਿਕਰਾਂ ਮਾਰੀ ਧੁੱਪ
ਕਦੋਂ ਬਣੇਗੀ ਗਾਲੜੀ ਤੇਰੀ ਗੂੰਗੀ ਚੁੱਪ
ਅਗੋਂ ਨਾਨਕ ਬੋਲਿਆ ਏਦਾਂ ਸੋਚ ਵਿਚਾਰ
''ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖਵਾਰ
ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵਤਾਰ
ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ
ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ
ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ
ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ''

## ਵੈਦ ਬੁਲਾਇਆ ਵੈਦਗੀ

ਇਕ ਦਿਨ ਨਾਨਕ ਦੇਵ ਨੇ ਚੁੱਪ ਲਈ ਜਾਂ ਸਾਧ
ਬਾਤਾਂ ਪਾਵਣ ਆ ਗਏ ਅਚਰਜ ਅਗਮ ਅਗਾਧ
ਅੰਤਰ ਮੁਖੀ ਉਜਾਲਿਆਂ ਪੂਰ ਲਏ ਅੰਧ ਕੂਪ
ਚਿੱਤ ਲਗਾ ਚਰਣਾਰਬਿੰਦ ਬਣਿਆਂ ਜੋਤਿ ਸਰੂਪ
ਮੂੰਹ ਤੇ ਚਾਦਰ ਤਾਣ ਕੇ ਸੌਂ ਗਏ ਬੇਪਰਵਾਹ
ਰੂਹ ਵਿਚ ਮਾਰੇ ਟੁੱਭੀਆਂ ਗਹਿਰ ਗੰਭੀਰ ਅਥਾਹ
ਮਾਤ ਪਿਤਾ ਨੇ ਸਮਝਿਆ ਨਾਨਕ ਹੈ ਬੀਮਾਰ
ਜੁੱਸਾ ਹੁੰਦਾ ਜਾ ਰਿਹਾ ਪੀਲਾ ਵਾਂਗ ਵਸਾਰ
''ਵੈਦ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਹਿ
ਭੋਲਾ ਵੈਦ ਨ ਜਾਣਈ ਕਰਕ ਕਲੇਜੇ ਮਾਹਿ''
ਕਾਲੂ ਜੀ ਨੇ ਆਖਿਆ ਸੁਣੋ ਵੈਦ ਹਰਿਦਾਸ
ਮੇਰੇ ਨਾਨਕ ਪੁੱਤ ਦੇ ਪਿੰਡੇ ਰਿਹਾ ਨਾ ਮਾਸ
ਦਿਨ ਦਿਨ ਮਰਦੀ ਜਾ ਰਹੀ ਇਸ ਦੀ ਭੁੱਖ ਪਿਆਸ
ਪਲ ਪਲ ਭੁਲਦਾ ਜਾ ਰਿਹਾ ਆਪਣੇ ਹੋਸ਼ ਹਵਾਸ
ਨਾ ਹੀ ਕਾਰੋਬਾਰ ਵਿਚ ਇਸ ਦਾ ਲੱਗੇ ਚਿੱਤ
ਨਾ ਹੀ ਮਮਤਾ ਮਾਮਤਾ ਇਸ ਨੂੰ ਸੱਕੀ ਜਿੱਤ
ਸੁੱਧ ਬੁੱਧ ਖੋਵੇ ਆਪਣੀ ਲਾਵੇ ਜਦੋਂ ਧਿਆਨ
ਕਟਨਾ ਨਹੀਂ ਪਰ ਭੁੱਲਦਾ ਸਾਡਾ ਆਦਰ ਮਾਨ
ਸਾਨੂੰ ਭਰ ਭਰ ਮੁੱਠੀਆਂ ਕਰਦਾ ਹੱਥੀਂ ਸੇਵ
ਕਹਿੰਦਾ ਮਾਤਾ ਇਸ਼ਟ ਹੈ ਪਿਤਾ ਗੁਰੂ ਗੁਰਦੇਵ
ਜ਼ਹਿਦੋਂ ਮਿੱਠਾ ਬੋਲਦਾ ਕਦੇ ਨਾ ਬੋਲੇ ਕੂੜ
ਚੁਕ ਚੁਕ ਮੱਥੇ ਲਾਂਵਦਾ ਸਾਡੇ ਚਰਨੋਂ ਧੂੜ

# ਗੁਰੂ ਨਾਨਕ ਪਾਤਸ਼ਾਹ

ਜੋਤਸ਼ ਆਖੇ ਏਸ ਨੂੰ ਨਮਨ ਕਰਨਗੇ ਵੇਦ
ਸਾਨੂੰ ਤਾਂ ਇਸ ਬਾਲ ਦੇ ਸਮਝ ਨਾ ਆਵਣ ਭੇਦ
ਭਾਵੇਂ ਦੁਨੀਆਂ ਵਾਸਤੇ ਸੰਤ ਬਣੇ ਅਦਭੁੱਤ
ਐਪਰ ਮੇਰੇ ਵਾਸਤੇ ਨਾਨਕ ਸਿਰਫ਼ ਹੈ ਪੁੱਤ
ਮੇਰੀ ਅੱਖ ਦਾ ਨੂਰ ਹੈ ਮੈਂ ਹਾਂ ਉਸ ਦਾ ਬਾਪ
ਮੇਰੀ ਆਂਦਰ ਹੂੰਗਦੀ ਚੜ੍ਹੇ ਜਾਂ ਇਸ ਨੂੰ ਤਾਪ
ਨਬਜ਼ ਟਟੋਲੋ ਏਸ ਦੀ ਮੈਨੂੰ ਹੈ ਤਸ਼ਵੀਸ਼
ਬਾਲੀ ਉਮਰਾ ਵਿਚ ਕਿਉਂ ਭਜੇ ਪਿਆ ਜਗਦੀਸ਼
ਗੱਲਾਂ ਕਰ ਅਨਹੋਣੀਆਂ ਹੋ ਜਾਂਦਾ ਏ ਗੁੰਮ
ਕਿਸ ਦੁਨੀਆਂ ਵਿਚ ਏਸ ਦੀ ਰਹੀ ਆਤਮਾ ਘੁੰਮ
ਨਬਜ਼ ਫੜੀ ਜਾਂ ਵੈਦ ਨੇ ਨਾਨਕ ਉਠੇ ਬੋਲ
ਪਹਿਲੋਂ ਹੇ ਧਨਵੰਤਰੀ ਆਪਣੀ ਨਬਜ਼ ਟਟੋਲ
ਨਾਮ ਤੁਹਾਡਾ ਵੈਦ ਜੀ ਸ੍ਰੀਮਾਨ ਹਰੀ ਦਾਸ
ਐਪਰ ਦਿਲ ਵਿਚ ਆਪ ਦੇ ਨਹੀਂ ਹਰੀ ਦਾ ਵਾਸ
ਨਾਮ ਵਿਹੂਣੇ ਵੈਦ ਜੀ ਆਪਣਾ ਕਰੋ ਇਲਾਜ
ਅਸਲ ਤੁਹਾਡਾ ਡੁਬਿਆ ਤਰਦਾ ਫਿਰੇ ਬਿਆਜ
"ਵੈਦਾ ਵੈਦ ਸੁ ਵੈਦ ਤੂ ਪਹਿਲਾ ਰੋਗੁ ਪਛਾਣੁ
ਐਸਾ ਦਾਰੂ ਲੋੜਿ ਲਹੁ ਜਿਤੁ ਵੰਞੈ ਰੋਗਾ ਘਾਣਿ"
ਦੁਨੀਆਂ ਹਾਲਤ ਆਪਣੀ ਬਿਲਕੁਲ ਲਈ ਵਿਗਾੜ
ਦਿਨ ਦਿਨ ਬਣਦੇ ਜਾ ਰਹੇ ਬੰਦੇ ਨੇ ਬਘਿਆੜ
ਮਾਵਾਂ ਪੁੱਤਰ ਖਾਣੀਆਂ ਬਾਪ ਬਣੇ ਮੁਰਦਾਰ
ਵਿੜ੍ਹਾਂ ਨੂੰ ਵਿੜ੍ਹ ਖਾ ਰਹੇ ਕਰਕੇ ਮਿੱਤਰ ਮਾਰ
ਹੰਸਾਂ ਦੀਆਂ ਉਡਾਰੀਆਂ ਨੂੰਗ ਰਹੇ ਨੇ ਕਾਗ
ਟੁੱਟਣ ਪਈਆਂ ਚੂੜੀਆਂ ਥਾਂ ਥਾਂ ਰੁਲਣ ਸੁਹਾਗ
ਇਕ ਦੂਜੇ ਦੀ ਹਿੱਕ ਦੇ ਲੋਕ ਬਣੇ ਨਾਸੂਰ
ਮਾਰ ਮਾਰ ਕੇ ਨਹੁੰਦਰਾਂ ਛਿੱਲੀ ਜਾਣ ਅੰਗੂਰ

## ਗੁਰੂ ਨਾਨਕ ਪਾਤਸਾਹ

ਜੀਭਾਂ ਹੋਣ ਕੁਸੈਲੀਆਂ ਨਫ਼ਸ ਬੜਾ ਖ਼ੂੰਖਾਰ
ਸਾਧੂ ਸੰਤ ਫ਼ਕੀਰ ਵੀ ਹੁੰਦੇ ਜਾਣ ਸ਼ਿਕਾਰ
ਮੰਦੀਆਂ ਸੋਚਾਂ ਨਾਲ ਨੇ ਆਫ਼ਰ ਗਏ ਦਿਮਾਗ਼
ਚੇਚਕ ਨਿਕਲੀ ਝੂਠ ਦੀ ਚਿਹਰੇ ਦਾਗ਼ੋ ਦਾਗ਼
ਲੰਗੜੀ ਹੋਈ ਆਤਮਾ ਲੂਹਲੀ ਹੋਈ ਚਾਲ
ਟੁੰਡੀਆਂ ਹੋਈਆਂ ਲਿਖਤਾਂ ਕੁਬੜੇ ਹੋਣ ਖ਼ਿਆਲ
ਆਪ ਸਹੇੜੇ ਮੱਥਿਆਂ ਬਿਪਤਾ ਤੇ ਦੁਰਭਾਗ
ਵੇਖ ਗਵਾਂਢੀ ਟਹਿਕਦਾ ਹਿੱਕੀਂ ਲੇਟਣ ਨਾਗ
ਵੇਖ ਪਰਾਈਆਂ ਸ਼ੁਹਰਤਾਂ ਸੜਦਾ ਜੋ ਖ਼ੁਦਗਰਜ਼
ਸਮਝੋ ਐਸੇ ਸ਼ਖ਼ਸ ਨੂੰ ਤਪਦਿੱਕ ਦਾ ਹੈ ਮਰਜ਼
ਜਿਹੜੇ ਚੁਗਲ ਬਖ਼ੀਲ ਦੇ ਸਿਰ ਨੂੰ ਚੜ੍ਹੇ ਜਨੂੰਨ
ਉਸ ਦੇ ਮੂੰਹੋਂ ਨਿੰਦਿਆ ਥੁੱਕੇ ਆਪਣਾ ਖ਼ੂਨ
ਜਿਹੜਾ ਆਪਣੇ ਯਸ਼ ਨੂੰ ਸੁਣ ਕੇ ਜਾਵੇ ਫੁੱਲ
ਜਿਹੜਾ ਆਪਣੀ ਸਿਫ਼ਤ ਦੇ ਆਪੇ ਬੰਨ੍ਹੇ ਪੁਲ
ਉਸ ਨੂੰ ਵਾਧੂ ਰੋਗ ਹੈ ਉਡੇ ਵਿਚ ਹਵਾ
ਰਾਜ਼ੀ ਕਰ ਨਾ ਸਕਦੀ ਉਸ ਨੂੰ ਕੋਈ ਦਵਾ
ਤ੍ਰਿਸ਼ਨਾ ਵਿਸ਼ਾ ਤੇ ਵਾਸ਼ਨਾ ਹੱਡੀਆਂ ਨੂੰ ਕੜਕਾਣ
ਇਸ ਦਾ ਇਹੋ ਇਲਾਜ ਹੈ ਹਰ ਸ਼ੈ ਮਿਥਿਆ ਜਾਣ
ਕਾਮ ਕ੍ਰੋਧ ਲਬ ਲੋਭ ਤੇ ਮੋਹ ਮਮਤਾ ਹੰਕਾਰ
ਸਭੇ ਨੇ ਬਦਹਜ਼ਮੀਆਂ ਮਾਰਨ ਭੁੱਸ ਡਕਾਰ
ਇਸ ਦੀ ਇਕੋ ਔਸ਼ਧੀ ਛੱਡੀਏ ਕਿਬਰ ਗੁਮਾਨ
ਕੋੜ੍ਹ ਦਿਲਾਂ ਦਾ ਧੋਵੀਏ ਧੂੜੀ ਕਰ ਇਸ਼ਨਾਨ
ਜਿਹੜਾ ਮਾਇਆ ਜੋੜ ਕੇ ਕਰੇ ਕੰਜੂਸੀ ਮਰਦ
ਉਸ ਦੇ ਜੋੜਾਂ ਵਿਚ ਹੀ ਰਹੂ ਹਮੇਸ਼ਾਂ ਦਰਦ
ਜਿਸ ਅੱਖੀਂ ਨੇ ਵੇਖਿਆ ਬੁਰੀਆਂ ਨਜ਼ਰਾਂ ਨਾਲ
ਉਸ ਵਿਚ ਲੱਖੂ ਮੋਤੀਆ ਫੋਲਾ ਤੇ ਪੜਵਾਲ

ਗੁਰੂ ਨਾਨਕ ਪਾਤਸ਼ਾਹ

ਜਿਹੜਾ ਨਾਲ ਬਜ਼ੁਰਗ ਦੇ ਬੋਲੇ ਬਦਕਲਾਮ
ਸਮਝੋ ਉਸ ਦੀ ਅਕਲ ਦੇ ਹੋਏ ਬੰਦ ਮੁਸਾਮ
ਦਗਾ ਦਗੋਲੀ ਠੱਗੀਆਂ ਗੁੱਝੀਆਂ ਵਿਚ ਜ਼ਮੀਰ
ਨਾਲ ਸਿਦਕ ਦੇ ਲਭੀਏ ਗਰਮ ਸਰਦ ਤਾਸੀਰ
ਦੁੱਖੜੇ ਹਰ ਨਾ ਸਕਦੇ ਟੂਣੇ ਅਤੇ ਤਵੀਤ
ਦੁੱਖੜੇ ਹਰ ਹੈ ਸਕਦੀ ਕੇਵਲ ਸੱਚੀ ਪ੍ਰੀਤ
ਕਦ ਤਕ ਰੋਗਾਂ ਦਬਣਾ ਆਖ਼ਰ ਇਹ ਇਨਸਾਨ
ਬੱਤੀ ਦੰਦਾਂ ਵਿਚ ਵੀ ਦਬਦੀ ਨਹੀਂ ਜ਼ਬਾਨ
ਹਉਮੈ ਦੀਰਘ ਰੋਗ ਹੈ ਰੋਗੀ ਕੁਲ ਸੰਸਾਰ
ਪੁਰ ਪੂਰ ਰੋਗੀ ਜੱਗ ਨੂੰ ਇਕੋ ਨਾਮ ਆਧਾਰ
ਨਾਮ ਤੰਬੇਸਰ ਦੀ ਪੁੜੀ ਮੁਰਦੇ ਦਏ ਜਵਾਲ
ਸ਼ੁਭ ਕਰਮਾਂ ਦੇ ਬਾਝ ਨਾ ਕੁਝ ਵੀ ਜਾਵੇ ਨਾਲ
ਕਰਦਾ ਹੈ ਜੋ ਬੰਦਗੀ ਉਹ ਕਿਉਂ ਪਾਵੇ ਦੁੱਖ
ਉਸ ਨੂੰ ਲਗੇ ਵੈਦ ਜੀ ਰਾਮ ਨਾਮ ਦੀ ਭੁੱਖ
ਹਿਕਮਤ ਹੁਕਮ ਪਛਾਣੀਏ ਸ਼੍ਰੀਮਾਨ ਹਰੀਦਾਸ
ਸਵਾਸ ਸਵਾਸ ਹੀ ਸਿਮਰ ਕੇ ਪੂਰੇ ਕਰੋ ਸਵਾਸ
ਦੁਨੀਆਂ ਸਿਮਰਨ ਭੁੱਲ ਕੇ ਨਰਕ ਰਹੀ ਹੈ ਭੋਗ
ਪਰਮੇਸ਼ਰ ਦੇ ਭੁੱਲਿਆਂ ਵਿਆਪਣ ਸਭੇ ਰੋਗ
ਨਾਨਕ ਦੀ ਅਰਦਾਸ ਹੈ ਦਾਤਾ ਫ਼ਜ਼ਲ ਕਰੇ
ਰੱਬ ਦਏ ਤੰਦਰੁਸਤੀਆਂ ਦੀਂਗਰ ਹੋਣ ਹਰੇ

## ਸੱਚਾ ਸੌਦਾ

ਰੁੱਤ ਫਿਰੀ ਤਾਂ ਨਾਨਕ ਜੀ ਦੀ ਤ੍ਰਿਪਤੀ ਰੂਹ ਪਿਆਸੀ
ਚਹਿਕਣ ਲੱਗੀ ਯੁਵਕ ਅਵਸਥਾ ਮੁੱਕੀ ਬਾਲ ਉਦਾਸੀ
ਨਾਨਕ ਦਾ ਮੂੰਹ ਮੱਥਾ ਚੁੰਮਿਆ ਸਾਰੇ ਰਿਸ਼ਤੇਦਾਰਾਂ
ਕਾਲੂ ਜੀ ਦੇ ਵਿਹੜੇ ਦੇ ਵਿਚ ਆਈਆਂ ਪਰਤ ਬਹਾਰਾਂ
ਭੈਣ ਨਾਨਕੀ ਖਿੱਦੋ ਉਤੇ ਪਾਵੇ ਖਿਦ ਖਿਦ ਬੱਚੀਆਂ
ਕਹਿੰਦੀ ਮੇਰੇ ਵੀਰ ਦੀਆਂ ਨੇ ਸਭੇ ਗੱਲਾਂ ਸੱਚੀਆਂ
ਮਾਤ ਪਿਤਾ ਨੂੰ ਕਿਹਾ ਨਾਨਕੀ ਹੁਣ ਵੀ ਵਕਤ ਪਛਾਣੋਂ
ਆਪਣੇ ਦਿਲ 'ਚੋਂ ਸ਼ੱਕ ਸੁਬ੍ਹੇ ਦੀ ਕੱਢ ਦਿਓ ਸਭ ਕਾਣੋਂ
ਨਾਨਕ ਜੀ ਦੇ ਦਿਲ ਨੂੰ ਲਗੀਆਂ ਚੋਟਾਂ ਨੇ ਕੋਈ ਗੁਝੀਆਂ
ਸਾਰੇ ਘਰ 'ਚੋਂ ਉਹਦੀਆਂ ਰਮਜ਼ਾਂ ਕੇਵਲ ਮੈਂ'ਈਓਂ ਬੁਝੀਆਂ
ਮਾਤਾ ਜੀ ਮੇਰਾ ਨਾਨਕ ਵੀਰਾ ਕੁਲ ਸਮਿਆਂ ਦਾ ਹਾਣੀ
ਬਾਪੂ ਜੀ ਮੇਰੇ ਵੀਰ ਦੇ ਮੁੱਖ 'ਚੋਂ ਨਿਕਲੇ ਰੱਬੀ ਬਾਣੀ
ਅੰਮੀਏਂ ਨੀ ਤੇਰੀ ਕੁੱਖ ਨੇ ਜਣਿਆ ਚਾਨਣ ਨਵਾਂ ਨਰੋਇਆ
ਬਾਪੂ ਜੀ ਸਾਡੇ ਨਾਭ ਕੰਵਲ 'ਚੋਂ ਸੂਰਜ ਪਰਗਟ ਹੋਇਆ
ਚਤੁਰ ਸੁਜਾਨ ਸਰੂਪ ਸੁਨੱਖਾ ਗਗਨ ਗੀਰ ਗੰਭੀਰਾ
ਜਲ ਥਲ ਪ੍ਰਿਥਵੀ ਦਾ ਹੈ ਟਿੱਕਾ ਗਹਿਰਾ ਗੁਣੀ ਗਹੀਰਾ
ਬੋਲੇ ਤਾਂ ਉਹਦੇ ਬੋਲਾਂ ਉਤੋਂ ਰੱਬ ਜਾਏ ਬਲਿਹਾਰੀ
ਚੁੱਪ ਰਹੇ ਤਾਂ ਉਸ ਦੀ ਮਹਿਮਾ ਗਾਵੇ ਕੁਦਰਤ ਸਾਰੀ
ਮਤ ਸੋਚੇ ਕਿ ਵਿਹਲੇ ਰਹਿਣਾ ਉਸ ਨੂੰ ਚੰਗਾ ਲੱਗੇ
ਮੇਰਾ ਵੀਰ ਤਾਂ ਸੋਚ ਰਿਹਾ ਹੈ ਸੋਚਾਂ ਤੋਂ ਵੀ ਅੱਗੇ
ਮੇਰਾ ਵੀਰ ਤਾਂ ਕਿਰਤ ਕਲਾ ਦੀ ਚੜ੍ਹਦੀ ਕਲਾ ਮਨਾਵੇ
ਵਿਹਲੜ ਸੁਸਤ ਨਖੱਟੂ ਉਸ ਨੂੰ ਇਕ ਅੱਖ ਨਾ ਭਾਵੇ

## ਗੁਰੂ ਨਾਨਕ ਪਾਤਸਾਹ

ਮੇਰੇ ਨਾਨਕ ਵੀਰ ਨੇ ਖਟਣੀ ਸਤਿਨਾਮ ਦੀ ਖੱਟੀ
ਮੇਰੇ ਵੀਰ ਦੀ ਖੁਲ੍ਹੀ ਰਹਿਣੀ ਚਾਰ ਜੁਗਾਂ ਤਕ ਹੱਟੀ
ਭਾਵੇਂ ਦੁਨੀਆਂਦਾਰੀ ਉਸ ਦੇ ਕੰਮ ਕਿਸੇ ਨਾ ਆਉਣਾ
ਭਾਵੇਂ ਉਸ ਨੇ ਇਕ ਇਕ ਸਾਹ ਹੈ ਨਾਮ ਪ੍ਰਭੂ ਦੇ ਲਾਉਣਾ
ਫਿਰ ਵੀ ਸਾਡੀ ਕਦੇ ਨਾ ਕੀਤੀ ਉਸ ਨੇ ਹੁਕਮ ਅਦੂਲੀ
ਜਿਹੜੀ ਵੀ ਗੱਲ ਆਖੀ ਉਸ ਨੂੰ ਫ਼ੌਰਨ ਉਸ ਕਬੂਲੀ
ਇਹ ਹੈ ਵਖਰੀ ਗੱਲ ਕਿ ਉਸ ਨੇ ਆਪਣੀ ਰਾਹ ਅਪਣਾਈ
ਮੈਨੂੰ ਤਾਂ ਇੰਜ ਜਾਪ ਰਿਹਾ ਹੈ ਇਹ ਹੈ ਹੁਕਮ ਰਜ਼ਾਈ
ਮਹਿਤਾ ਕਾਲੂ ਬੋਲੇ ਧੀਏ ਕਿੰਜ ਕਹਾਂ ਹੱਡ ਬੀਤੀ
ਮੈਂ ਹਾਂ ਦੁਨੀਆਂਦਾਰ ਤੇ ਮੈਂ ਹੈ ਰਜ ਕੇ ਮਿਹਨਤ ਕੀਤੀ
ਖ਼ੂਨ ਪਸੀਨਾ ਇਕ ਕਰੋ ਤਾਂ ਰੱਬ ਹੈ ਰਹਿਮਤ ਕਰਦਾ
ਨਿਰੀਆਂ ਗੱਲਾਂ ਨਾਲ ਕਦੇ ਨਾ ਬੰਦੇ ਦਾ ਢਿੱਡ ਭਰਦਾ
ਤੂੰ ਹੈਂ ਵੱਡੀ ਭੈਣ ਨਾਨਕੀ ਨਾਨਕ ਨੂੰ ਸਮਝਾ ਦੇ
ਆਪਣੀ ਨਾ ਸਹੀ ਸਾਡੀ ਖ਼ਾਤਰ ਦੁਨੀਆਂਦਾਰ ਬਣਾ ਦੇ
ਚੂਹੜਕਾਣਿਉਂ ਖਰਾ ਜਿਹਾ ਕੋਈ ਸੌਦਾ ਢੂੰਡ ਲਿਆਵੇ
ਆ ਕੇ ਫਿਰ ਤਲਵੰਡੀ ਦੇ ਵਿਚ ਮਹਿੰਗੇ ਮੁੱਲ ਵਿਕਾਵੇ
ਉਸ ਦੇ ਨਾਲ ਮੈਂ ਭੇਜ ਦਿਆਂਗਾ ਬੰਦਾ ਇਕ ਇਤਬਾਰੀ
ਨਾਮ ਹੈ ਜਿਸ ਦਾ ਬਾਲਾ ਜਿਸ ਦੇ ਵਾਕਫ਼ ਹੈਣ ਵਪਾਰੀ
ਨਾਨਕ ਨੂ ਮੈਂ ਦੇਂਦਾ ਹਾਂ ਇਕ ਮੌਕਾ ਹੋਰ ਅਖ਼ੀਰੀ
ਉਸ ਨੂੰ ਸਾਫ਼ ਸੁਣਾ ਦੇ ਹੁਣ ਉਹ ਛੱਡੇ ਚਾਲ ਫ਼ਕੀਰੀ
ਇਸ ਵਾਰੀ ਵੀ ਜੇਕਰ ਨਾਨਕ ਕੁਝ ਨਾ ਲਾਭ ਕਮਾਇਆ
ਇਸ ਵਾਰੀ ਵੀ ਜੇ ਕਰ ਬੱਧੀ ਰਕਮ ਗਵਾ ਕੇ ਆਇਆ
ਕਹਿ ਦੇ ਉਸ ਨੂੰ ਸਖਤੀ ਬਾਝੋਂ ਮੈਂ ਨਹੀਂ ਉਰ੍ਹਾਂ ਖਲੋਣਾ
ਮੇਰੇ ਨਾਲੋਂ ਵਧ ਕੇ ਕੋਈ ਹੋਰ ਬੁਰਾ ਨਹੀਂ ਹੋਣਾ
ਆਖ਼ਰ ਨਾਵਾਂ ਪੱਲੇ ਬੰਨ੍ਹ ਕੇ ਟੁਰਿਆ ਘਰੋਂ ਸੁਦਾਗਰ
ਨਕ ਨਕ ਭਰਿਆ ਸਾਗਰ ਚੁੱਪ ਸੀ ਛਲਕ ਰਹੀ ਸੀ ਗਾਗਰ

ਟੁਰਦੇ ਟੁਰਦੇ ਰਾਹ ਵਿਚ ਆਈ ਇਕ ਝੰਗੀ ਹਰਿਆਲੀ
ਉਸ ਦੇ ਅੰਦਰ ਦਾਖ਼ਲ ਹੋਇਆ ਦੀਨ ਦੁਨੀ ਦਾ ਵਾਲੀ
ਪਾਣੀ ਦੀ ਇਕ ਛੰਭ ਜਹੀ ਸੀ ਉਸ ਦੇ ਵਿਚ ਵਿਚਾਲੇ
ਕੁਝ ਤਪੱਸਵੀ ਸਾਧੂ ਬੈਠੇ ਉਸ ਦੇ ਆਲ ਦੁਆਲੇ
ਕਿਧਰੇ ਸਾਧੂ ਰੁੱਖਾਂ ਉੱਤੇ ਲਟਕ ਰਹੇ ਸਨ ਪੁੱਠੇ
ਕਿਧਰੇ ਕੋਈ ਤਾਅ ਕੇ ਧੂਣੀ ਬੈਠ ਰਿਹਾ ਸੀ ਗੁੱਠੇ
ਇਕੋ ਟੰਗ ਖਲੋ ਕੇ ਕੋਈ ਕਰਦਾ ਪਿਆ ਤਪੱਸਿਆ
ਨਾਨਕ ਨੇ ਹਲ ਕਰਨੀ ਚਾਹੀ ਇਕ ਦਮ ਕਠਨ ਸਮੱਸਿਆ
ਪੁਛਿਆ ਉਸ ਨੇ ਇਕ ਸਾਧੂ ਤੋਂ ਜੋ ਸੀ ਸਭ ਤੋਂ ਵੱਡਾ
ਕਿਸ ਕਾਰਨ ਹੈ ਤੁਸਾਂ ਬਣਾਇਆ ਜੰਗਲ ਦੇ ਵਿਚ ਅੱਡਾ
ਕਿਸ ਕਾਰਨ ਇਹ ਰੱਖ ਜਟਾਵਾਂ ਤਨ ਤੇ ਭਸਮ ਰਚਾਈ
ਕਿਸ ਕਾਰਨ ਇਹ ਪੁੱਠੀ ਸਿੱਧੀ ਤਾੜੀ ਤੁਸਾਂ ਲਗਾਈ
ਕਿਸ ਕਾਰਨ ਮ੍ਰਿਗਸ਼ਾਲਾ ਉੱਤੇ ਇਹ ਪਦਮਾਸਨ ਲਾਇਆ
ਕਿਸ ਕਾਰਨ ਤੁਸਾਂ ਨਾਲ ਵਿਭੂਤੀ ਰੰਗੀ.ਆਪਣੀ ਕਾਇਆ
ਬੈਠ ਰਹੇ ਹੋ ਨੰਗੇ ਪਿੰਡੇ ਪਾਲੇ ਦੀ ਰੁੱਤ ਆਈ
ਖਾਣ ਪੀਣ ਨੂੰ ਕੁਝ ਨਾ ਦਿੱਸੇ ਨਾ ਹੀ ਲੋਕ ਤਲਾਈ
ਭੁੱਖੇ ਢਿਡ ਨੂੰ ਦੇਂਦੇ ਹੋ ਤੁਸੀਂ ਪੱਤਿਆਂ ਨਾਲ ਹੀ ਭੁਲਕੇ
ਜਾਂ ਕਿ ਪਿੰਡੋਂ ਮੰਗ ਪਿੰਨ ਕੇ ਖਾਂਦੇ ਹੋ ਤੁਸੀ ਫੁਲਕੇ
ਦਸੋ ਮੈਨੂੰ ਮਹਾਂਪੁਰਸ਼ ਜੀ ਕੀ ਹੈ ਨਾਮ ਤੁਹਾਡਾ
ਕਿਸ ਕਾਰਨ ਤੁਸਾਂ ਡੇਰਾ ਲਾਇਆ ਪਿੰਡੋਂ ਦੂਰ ਦੁਰਾਡਾ
ਖੋਲ੍ਹ ਸਮਾਧੀ ਬਿਟ ਬਿਟ ਵੇਖੇ ਸੰਤ ਜਟਾਵਾਂ ਵਾਲਾ
ਇਹ ਕੈਸਾ ਹੈ ਬਾਲਕ ਜਿਸ ਦੇ ਸੀਸ ਦਵਾਲੇ ਹਾਲਾ
ਸੰਤ ਬੋਲਿਆ ਅਸੀਂ ਹਾਂ ਰਮਤੇ ਸੁਣ ਐ ਯੁਵਕ ਤੇਜਸਵੀ
ਸੰਤ ਰੇਣ ਹੈ ਨਾਮ ਫ਼ਕੀਰੀ ਮੈਂ ਹਾਂ ਇਕ ਤਪੱਸਵੀ
ਮੰਗਣਾ ਪਿੰਨਣਾ ਕੰਮ ਨਾ ਸਾਡਾ ਅਸੀਂ ਹਾਂ ਗੈਰਤ ਮੰਦੇ
ਦਰ ਦਰ ਉੱਤੇ ਅਲਖ ਜਗਾ ਕੇ ਅਸੀਂ ਨਾ ਮੰਗਦੇ ਹੁੰਦੇ

## ਗੁਰੂ ਨਾਨਕ ਪਾਤਸ਼ਾਹ

ਜੰਗਲ ਦੇ ਫਲ ਪੱਤੇ ਖਾ ਖਾ ਬੇਸ਼ਕ ਝੱਟ ਲੰਘਾਈਏ
ਐਪਰ ਮੰਗਣ ਨਾਲੋਂ ਚੰਗਾ ਭੁੱਖਿਆਂ ਹੀ ਮਰ ਜਾਈਏ
ਸ਼ਰਧਾ ਨਾਲ ਜੇ ਕੋਈ ਗ੍ਰਹਿਸਤੀ ਦੇ ਜਾਵੇ ਅੰਨ ਪਾਣੀ
ਉਸ ਦੀ ਭੇਟ ਕਬੂਲ ਹੈ ਕਰਦੀ ਇਹ ਸੰਤਾਂ ਦੀ ਢਾਣੀ
ਮੋਹ ਮਮਤਾ ਤੇ ਮਾਇਆ ਹਥੀਂ ਅਸੀਂ ਨਾ ਹਰਗਿਜ਼ ਵਿਕਦੇ
ਨਦੀਆਂ ਵਾਂਗੂ ਚਲਦੇ ਰਹਿੰਦੇ ਇਕ ਥਾਂ ਕਦੇ ਨਾ ਟਿਕਦੇ
ਤਨ ਤੇ ਭਸਮ ਰਚਾਈ ਤਾ ਕਿ ਪਾਈਦੇ ਰੱਬੀ ਬਾਣਾ
ਮਿੱਟੀ ਦੇ ਇਸ ਪੁਤਲੇ ਇਕ ਦਿਨ ਮਿੱਟੀ ਵਿਚ ਮਿਲ ਜਾਣਾ
ਚੰਚਲ ਮਨੂਆ ਹੋੜ ਰਹੇ ਹਾਂ ਤਨ ਤੇ ਕਾਬੂ ਪਾ ਕੇ
ਸੱਚੇ ਰੱਬ ਨੂੰ ਢੂੰਡ ਰਹੇ ਹਾਂ ਆਪਨਾ ਆਪ ਗਵਾ ਕੇ
ਲਗ ਪਗ ਅੱਠ ਦਿਨਾਂ ਤੋਂ ਸਾਡਾ ਚਲ ਰਿਹਾ ਹੈ ਫ਼ਾਕਾ
ਖਿੱਚ ਰਹੀਆਂ ਨੇ ਖ਼ਾਕ ਸਾਰੀਆਂ ਖ਼ਾਕ ਦੇ ਅੰਦਰ ਖ਼ਾਕਾ
ਹੇ ਚਿੱਤ ਜੋਤੀ ਤੁਸੀਂ ਕੌਣ ਹੈ ਨੂਰ ਤੁਸਾਂ ਵਿਚ ਵਸਿਆ
ਆਪਣੇ ਬਾਰੇ ਇਕ ਸ਼ਬਦ ਨਾ ਤੁਸਾਂ ਅਜੇ ਤਕ ਦਸਿਆ
ਬੋਲ ਪਿਆ ਝਟ ਬਾਲਾ ਕੋਲੋਂ ਇਹ ਹੈ ਇਕ ਬਿਓਪਾਰੀ
ਪਿੰਡ ਏਹਦਾ ਤਲਵੰਡੀ ਹੈ ਤੇ ਪਿਤਾ ਏਹਦਾ ਪਟਵਾਰੀ
ਬੇਦੀ ਕੁੱਲ ਦਾ ਦੀਪਕ ਹੈ ਤੇ ਮੈਂ ਹਾਂ ਇਸ ਦੀ ਵੱਟੀ
ਚੂਹੜਕਾਣਿਉਂ ਖੱਟਣ ਆਏ ਖਰੀ ਜਹੀ ਕੋਈ ਖੱਟੀ
ਨਾਨਕ ਬੋਲੇ ਬਾਲਾ ਜੀ ਨੇ ਦਸੀ ਦੁਨੀਆਂਦਾਰੀ
ਮੇਰਾ ਨਾਮ ਤਾਂ ਸੰਤ ਰੇਣ ਜੀ ਨਾਨਕ ਹੈ ਨਿਰੰਕਾਰੀ
ਨਾਲ ਫ਼ਕੀਰਾਂ ਸੰਗਤ ਮੇਰੀ ਨਾਲ ਗ਼ਰੀਬਾਂ ਯਾਰੀ
ਮੇਰਾ ਮਨ ਤਾਂ ਪ੍ਰਭੂ ਮਿਲਣ ਦੀ ਕਰਦਾ ਪਿਆ ਤਿਆਰੀ
ਮੈਂ ਨਹੀਂ ਤਨ ਦੀ ਭੱਠੀ ਤਾਅ ਕੇ ਆਪਣਾ ਜਿਸਮ ਤਪਾਉਣਾ
ਮੈਂ ਤਾਂ ਗ੍ਰਹਿਸਤੀ ਵਿਚ ਹੀ ਰਹਿ ਕੇ ਮਨ ਤੇ ਕਾਬੂ ਪਾਉਣਾ
ਮੈਂ ਨਹੀਂ ਬਣਨਾ ਜੋਗੀ ਜੰਗਮ ਨਾ ਬਣਨਾ ਬਨਬਾਸੀ
ਲੱਖਾਂ ਖ਼ੁਸ਼ੀਆਂ ਵਿਚ ਵੀ ਮੇਰੀ ਪਰਗਟ ਹਉ ਉਦਾਸੀ

ਬੇਸ਼ਕ ਘਰੋਂ ਖ਼ਰੀਦਣ ਆਇਆ ਸੌਦਾ ਲਾਹੇਵੰਦਾ
ਬੇਸ਼ਕ ਪਿਤਾ ਰੁਪਈਏ ਦਿਤੇ ਸ਼ੁਰੂ ਕਰਾਂ ਕੋਈ ਧੰਦਾ
ਐਪਰ ਮੇਰਾ ਜੀਅ ਕਰਦਾ ਹੈ ਭੁੱਖੇ ਸੰਤ ਰਜਾਵਾਂ
ਏਹੀਓ ਖੱਟ ਚੱਲਾਂ ਮੈਂ ਲਾਹਾ ਸੱਚੀ ਸੇਵ ਕਮਾਵਾਂ
ਭਾਵੇਂ ਏਸ ਤਪੱਸਿਆ ਦੀ ਮੈਥੋਂ ਹਾਮੀ ਭਰੀ ਨਾ ਜਾਂਦੀ
ਸੰਤਾਂ ਦੀ ਪਰ ਸੰਤ ਰੇਣ ਜੀ ਭੁੱਖ ਜਰੀ ਨਾ ਜਾਂਦੀ
ਐਹ ਲਓ ਮੇਰੇ ਵੀਹ ਰੁਪਈਏ ਆਪਣੇ ਲੇਖੇ ਲਾਓ
ਮਹਾਂਪੁਰਸ਼ ਜੀ ਆਪਣੀ ਮੰਡਲੀ ਆਪਣੇ ਆਪ ਰਜਾਓ
ਸੰਤ ਰੇਣ ਜੀ ਬੋਲੇ ਨਾਨਕ ਤੂੰ ਹੈਂ ਇਕ ਸੰਸਾਰੀ
ਮਾਤ ਪਿਤਾ ਨੂੰ ਜਚਣੀ ਨਹੀਓਂ ਤੇਰੀ ਕਾਰਗੁਜ਼ਾਰੀ
ਨਾਨਕ ਬੋਲੇ ਇਸ ਤੋਂ ਵੱਡੀ ਕਿਹੜੀ ਹੋਰ ਕਮਾਈ
ਸਾਡੀ ਅਤੇ ਤੁਹਾਡੀ ਮਿਲਣੀ ਰੱਬ ਨੇ ਆਪ ਕਰਾਈ
ਸੰਤ ਰੇਣ ਤਦ ਬੋਲੇ ਕਿੱਡਾ ਸ਼ੁਭ ਅਵਸਰ ਹੈ ਬਣਿਆ
ਨਮਸਕਾਰ ਹੈ ਉਸ ਜਨਣੀ ਨੂੰ ਜਿਸ ਨੇ ਤੈਨੂੰ ਜਣਿਆ
ਅਸੀਂ ਨਾ ਚਾਂਦੀ ਨੂੰ ਹੱਥ ਲਾਉਂਦੇ ਹੇ ਦਿਲ ਦੇ ਦਰਿਆਓ
ਆਪਣੇ ਹਥੀਂ ਰਸਦ ਲਿਆ ਕੇ ਆਪਣੀ ਖੁਸ਼ੀ ਮਨਾਓ
ਨਾਨਕ ਜੀ ਦੇ ਨੂਰੀ ਮੁੱਖ ਤੇ ਗਿੱਠ ਗਿੱਠ ਉਭਰੀ ਲਾਲੀ
ਯੁਵਕ ਅਵਸਥਾ ਵਿਚ ਵੀ ਨਾਨਕ ਟੁਰਿਆ ਗੁਰਮੁਖ ਚਾਲੀ
ਬਾਲਾ ਆਖਣ ਲੱਗਾ ਨਾਨਕ ਇਹ ਕੀ ਖੇਡ ਰਚਾਈ
ਭੁਖਿਆਂ ਸਾਧਾਂ ਖ਼ਾਤਰ ਆਪਣੀ ਸਾਰੀ ਰਕਮ ਲੁਟਾਈ
ਜੋ ਵੀ ਕਦਮ ਹੋ ਚੁਕਣ ਲਗੇ ਸੋਚ ਸਮਝ ਕੇ ਧਰਨਾ
ਮਹਿਤਾ ਜੀ ਨੇ ਇਸ ਗ਼ਲਤੀ ਨੂੰ ਕਦੇ ਮੁਆਫ਼ ਨਾ ਕਰਨਾ
ਨਾਨਕ ਬੋਲੇ ਹੇ ਬਾਲਾ ਜੀ ਇਹ ਹੈ ਹੁਕਮ ਇਲਾਹੀ
ਦੁਨੀਆਂ ਦੀ ਪਰਵਾਹ ਤੋਂ ਚੰਗੀ ਸਾਨੂੰ ਬੇਪਰਵਾਹੀ
ਜਿਸ ਰਸਤੇ ਮੇਰਾ ਸਾਈਂ ਰੀਝੇ ਉਸ ਤੋਂ ਸਦਕੇ ਜਾਵਾਂ
ਉਸ ਰਸਤੇ ਦੀਆਂ ਸੂਲਾਂ ਚੁੱਕ ਚੁੱਕ ਸੀਨੇ ਨਾਲ ਲਗਾਵਾਂ

## ਗੁਰੂ ਨਾਨਕ ਪਾਤਸ਼ਾਹ

ਇਸ ਝੰਗੀ ਦੇ ਪੰਛੀ ਕਹਿੰਦੇ ਬੋਲ ਰਿਹਾ ਹਰ ਪੌਦਾ
ਕਰ ਲੈ ਸੱਚਾ ਸੌਦਾ ਨਾਨਕ ਕਰ ਲੈ ਸੱਚਾ ਸੌਦਾ
ਆਖਰ ਸੱਚਾ ਸੌਦਾ ਕਰ ਕੇ ਨਾਨਕ ਵਾਪਸ ਆਏ
ਜਿਵੇਂ ਜਿਵੇਂ ਪਿੰਡ ਨੇੜੇ ਆਵੇ ਪੈਰ ਨਾ ਪੁਟਿਆ ਜਾਏ
ਸੁੱਕੇ ਜਏ ਇਕ ਤਾਲ ਕਿਨਾਰੇ ਬਹਿ ਗਏ ਭੁਖਣ ਭਾਣੇ
ਲੇਟ ਗਏ ਇਕ ਵਣ ਦੇ ਹੇਠਾਂ ਰਖ ਕੇ ਵੀਂਮ ਸਰ੍ਹਾਣੇ
ਬਾਲਾ ਜੀ ਨੂੰ ਆਖਣ ਲਗੇ ਤੁਸੀਂ ਇਕੱਲੇ ਜਾਓ
ਬਾਪੂ ਜੀ ਨੂੰ ਨਾਲ ਨਿਮਰਤਾ ਸਾਰੀ ਗੱਲ ਸਮਝਾਓ
ਓਨਾਂ ਚਿਰ ਮੈਂ ਏਸ ਤਾਲ ਦਾ ਮੱਲੀ ਰਖਣਾ ਕੰਢਾ
ਜਿੰਨਾਂ ਚਿਰ ਕਿ ਮਾਤ ਪਿਤਾ ਦਾ ਗੁਸਾ ਹੋਏ ਨਾ ਠੰਢਾ
ਬਾਲੇ ਨੇ ਜਦ ਡਰਦੇ ਡਰਦੇ ਸਾਰਾ ਹਾਲ ਸੁਣਾਇਆ
ਏਸ ਖ਼ਬਰ ਨੇ ਕਾਲੂ ਜੀ ਦੇ ਦਿਲ ਨੂੰ ਭਾਂਬੜ ਲਾਇਆ
ਗੁਸੇ ਦੇ ਵਿਚ ਪਿੰਡੋਂ ਬਾਹਰ ਨਠਿਆ ਵਾਹੋ ਦਾਹੀ
ਕਹਿੰਦਾ ਏਸ ਨਖੱਟੂ ਪੁੱਤਰ ਕੀਤੀ ਬੜੀ ਤਬਾਹੀ
ਮਾਤਾ ਤ੍ਰਿਪਤਾ ਪਾਵਣ ਲਗੀ ਏਦਾਂ ਹਾਲ ਦੁਹਾਈਆਂ
ਬਖਸ ਦਿਓ ਭੁੱਲ ਬਖਸ ਦਿਓ ਜੀ ਮੇਰੇ ਸਿਰ ਦੇ ਸਾਈਆਂ
ਭੈਣ ਨਾਨਕੀ ਤੜਫੀ ਏਦਾਂ ਜਿਦਾਂ ਤੜਫੇ ਹਰਨੀ
ਗ਼ਸ਼ੀਆਂ ਖਾ ਕੇ ਵੇਦਨਾ ਪਈਆਂ ਡਿਗ ਪਈ ਸਿਰ ਪਰਨੀ
ਹੋਸ਼ ਆਈ ਤਾਂ ਮਗਰੇ ਮਗਰੇ ਅੰਨ੍ਹੇ ਵਾਹੇ ਦੌੜੀ
ਠੇਡਾ ਖਾ ਕੇ ਚੁੱਲ੍ਹਿਓਂ ਡਿਗੀ ਰਿੜਦੀ ਰਿੜਦੀ ਤੌੜੀ
ਨਸਦੀ ਨਸਦੀ ਕੂਕੀ ਜਾਵੇ ਬਾਪੂ ਹੱਥ ਨਾ ਲਾਈਂ
ਵੀਰਾ ਮੇਰਾ ਫੁੱਲ ਗੁਲਾਬੀ ਵੇਖੀਂ ਨਾ ਝੁਲਸਾਈਂ
ਐਪਰ ਮਹਿਤਾ ਜੀ ਤੇ ਇਸ ਦਾ ਕੋਈ ਅਸਰ ਨਾ ਹੋਇਆ
ਏਦਾਂ ਜਾਪੇ ਅੱਖੀਆਂ ਵਿਚੋਂ ਲੱਪ ਲੱਪ ਗੁਸਾ ਚੋਇਆ
ਕਾਲੂ ਜੀ ਨੂੰ ਵੇਖਦਿਆਂ ਹੀ ਨਾਨਕ ਹੋਏ ਅੱਗੇ
ਚਰਨਾਂ ਉਤੇ ਸੀਸ ਰੱਖ ਕੇ ਮੱਥਾ ਟੇਕਣ ਲੱਗੇ

ਮਹਿਤਾ ਜੀ ਤਦ ਗੁੱਸੇ ਦੇ ਵਿਚ ਤਲਖ ਕਲਾਮੀ ਕੀਤੀ
ਆਖਣ ਲੱਗੇ ਮੇਰੀ ਨਾਨਕ ਤੂੰ ਬਦਨਾਮੀ ਕੀਤੀ
ਇਸ ਤੋਂ ਪਹਿਲੋਂ ਕਿ ਹੱਥ ਚੁਕਦੇ ਖਾ ਕੇ ਦੂਣਾ ਗੁੱਸਾ
ਭੈਣ ਨਾਨਕੀ ਆਣ ਬਚਾਇਆ ਮਖਣਾ ਪਲਿਆ ਜੁੱਸਾ
ਆਪਣੇ ਨਾਨਕ ਵੀਰੇ ਨੂੰ ਉਸ ਘੁੱਟ ਕੇ ਜੱਫੀ ਪਾਈ
ਮਿਠੜੇ ਮਿਠੜੇ ਬੋਲ ਬੋਲ ਕੇ ਬਲਦੀ ਅੱਗ ਬੁਝਾਈ
ਆਖਣ ਲਗੀ ਨਾਨਕ ਵੀਰਾ ਤੈਥੋਂ ਸਦਕੇ ਜਾਵਾਂ
ਹਰ ਚਾਨਣ ਦੇ ਪਿੱਛੇ ਲਗਾ ਸਦੀਆਂ ਤੋਂ ਪਰਛਾਵਾਂ
ਬੇਸ਼ਕ ਲਪਕ ਲਪਕ ਕੇ ਪੈਂਦੇ ਬਿਜਲੀ ਦੇ ਸੌ ਕੌਂਦੇ
ਫਿਰ ਵੀ ਹੈ ਘੁਰਕੀਨ ਬਣਾਉਂਦੀ ਮਿੱਟੀ ਵਿਚ ਘਰੌਂਦੇ
ਤਨ ਤਨਹਾ ਹੀ ਕਟੇ ਨਾਨਕ ਭੀੜਾਂ ਵਿਚ ਤਨਹਾਈਆਂ
ਚੰਦਰਮਾਂ ਦੇ ਮੱਥੇ ਉਤੇ ਲਿਖੀਆਂ ਨੇ ਰੁਸਵਾਈਆਂ
ਗੁਦੜੀ ਵਾਲੇ ਪਰਖ ਨਾ ਸਕਣ ਆਪਣੇ ਲਾਲ ਜਵਾਹਰ
ਲਿਸ਼ਕ ਰਹੇ ਨੇ ਲੱਖਾਂ ਸੂਰਜ ਤੇਰੇ ਅੰਦਰ ਬਾਹਰ
ਕਰਨੀ ਨਾ ਹੁਣ ਕੋਈ ਉਲੰਘਣਾ ਨਾਨਕ ਬੁੱਧ ਬਿਬੇਕੀ
ਸਹਿਜ ਅਵਸਥਾ ਵਿਚ ਵੀ ਤੇਰੀ ਚਮਕ ਉਠੇਗੀ ਨੇਕੀ
ਨਾਨਕ ਬੋਲੇ ਭੈਣ ਜੀਓ ਮੈਂ ਹਰ ਇਕ ਰੀਝ ਹੈ ਲਾਹੁਣੀ
ਹਰਖ ਸੋਗ ਤੇ ਰਹਾਂ ਨਿਰਾਲਮ ਕਰਕੇ ਪੀੜ ਪਰਾਹੁਣੀ
ਬੱਚਿਆਂ ਤਾਈਂ ਕਦੇ ਨਾ ਲਗਣ ਮਾਪੇ ਦੇਣ ਜੇ ਗਾਲ੍ਹਾਂ
ਲਗਣ ਤਾਂ ਫਿਰ ਏਦਾਂ ਲਗਣ ਜਿਦਾਂ ਘਿਓ ਦੀਆਂ ਨਾਲਾਂ
ਖ਼ਬਰ ਮਿਲੀ ਤਾਂ ਹਫਦਾ ਹਫਦਾ ਆਇਆ ਰਾਏ ਬੁਲਾਰਾ
ਆਖਣ ਲੱਗਾ ਮਹਿਤਾ ਕਾਲੂ ਇਹ ਕੀ ਕੀਤਾ ਕਾਰਾ
ਤੂੰ ਬਸ ਦੁਨੀਆਂਦਾਰ ਪਿਓ ਹੈਂ ਨਿੱਕੀਆਂ ਭਰੇਂ ਉਡਾਨਾਂ
ਤੇਰੇ ਪੁੱਤ ਨੂੰ ਸਜਦਾ ਕਰਨਾ ਸੱਤਾਂ ਹੀ ਅਸਮਾਨਾਂ
ਤੇਰੇ ਪੁਤਰ ਇਲਮ ਜੋ ਪੜ੍ਹਿਆ ਕੁਲ ਇਲਮਾਂ ਤੇ ਭਾਰੀ
ਤੇਰੇ ਪੁੱਤ ਦਾ ਲੇਖਾ ਜੋਖਾ ਕੀ ਜਾਨਣ ਸੰਸਾਰੀ

## ਗੁਰੂ ਨਾਨਕ ਪਾਤਸ਼ਾਹ

ਮੈਨੂੰ ਇਹ ਇਲਹਾਮ ਹੈ ਹੋਇਆ ਹੁਕਮ ਹੋਇਆ ਦਰਗਾਹੀ
ਨਾਨਕ ਨੂਰ ਹੈ ਅੱਲਾ ਦਾ ਤੇ ਇਹ ਹੈ ਦਾਤ ਇਲਾਹੀ
ਦੁਨੀਆਂ ਦੇ ਸਭ ਧਰਮਾਂ ਦਾ ਇਸ ਪ੍ਰੇਮ ਪਿਆਲਾ ਪੀਣਾ
ਨਾਨਕ ਦਾ ਨਾਂ ਲੈ ਲੈ ਦੁਨੀਆਂ ਹਸ਼ਰਾਂ ਤਕ ਹੈ ਜੀਣਾ
ਸੁਣ ਸੁਣ ਕੇ ਇਹ ਗੱਲਾਂ ਕਾਲੂ ਹੈਰਤ ਦੇ ਵਿਚ ਗੁੰਮਿਆ
ਘੁੱਟ ਕੇ ਪੁੱਤ ਕਲੇਜੇ ਲਾਇਆ ਨੂਰੀ ਮੁਖੜਾ ਚੁੰਮਿਆ
ਗਚ ਵਿਚ ਆ ਕੇ ਆਖੀ ਜਾਵੇ ਮੈਂ ਭੁੱਲਿਆ ਮੈਂ ਭੁੱਲਿਆ
ਮੈਂ ਕੀ ਜਾਣਾ ਨਾਨਕ ਤੂੰ ਹੈਂ ਰਹਿਮਤ ਦਾ ਦਰ ਖੁੱਲ੍ਹਿਆ
ਮੈਨੂੰ ਵੀ ਕੋਈ ਜੁਗਤ ਸਿਖਾਓ ਮਿਠੜੇ ਬੋਲ ਹੀ ਬੋਲਾਂ
ਝੱਖੜਾਂ ਅਤੇ ਭੁਚਾਲਾਂ ਵਿਚ ਵੀ ਥਿੜਕਾਂ ਤੇ ਨਾ ਡੋਲਾਂ
ਚਰਨੀਂ ਢਹਿ ਕੇ ਨਾਨਕ ਬੋਲੇ ਮੇਰੇ ਪਿਤਾ ਪਿਤਾਮਾ
ਮਾਪੇ ਸਦਾ ਹੰਢਾਉਂਦੇ ਆਏ ਮੋਹ ਮਮਤਾ ਦਾ ਜਾਮਾ
ਨਾ ਕੁਝ ਦੋਸ਼ ਤੁਹਾਡਾ ਬਾਪੂ ਨਾ ਕੁਝ ਦੋਸ਼ ਹੈ ਮੇਰਾ
ਦੁਨੀਆਂਦਾਰੀ ਦੀ ਵਲਗਣ ਵਿਚ ਘਿਰਿਆ ਚਾਰ ਚੁਫੇਰਾ
ਮੇਰੀ ਚਿੰਤਾ ਕਰੋ ਨਾ ਬਾਪੂ ਮੈਂ ਮਾਲਕ ਦਾ ਗੋਲਾ
ਆਤਮ ਤੇ ਪਰਮਾਤਮ ਦੇ ਵਿਚ ਬਣਿਆ ਵਿਚ ਵਿਚੋਲਾ
ਐਸੀ ਦਿਓ ਅਸੀਸ ਪਿਤਾ ਜੀ ਕਾਰਜ ਆਵੇ ਰਾਸੇ
ਹੱਥਾਂ ਦੇ ਵਿਚ ਬਰਕਤ ਪਾਵਾਂ ਤੋੜ ਦਿਆਂ ਸਭ ਕਾਸੇ
ਕਦੀ ਨਾ ਹਥੋਂ ਖੁੰਝਣ ਦੇਵਾਂ ਸੰਤ 'ਟਹਿਲ ਕੀ ਧੇਲਾ'
ਅਮਰ ਅਜੂਨੀ ਮਰਨੀ ਮਰ ਕੇ ਕਰ ਲਾਂ ਜਨਮ ਸੁਹੇਲਾ

# ਸਾਜ਼ ਨੂੰ ਆਵਾਜ਼ ਮਿਲ ਗਈ

## (ਮਰਦਾਨੇ ਨਾਲ ਮੇਲ)

ਨਾਨਕ ਪੁਤਲਾ ਨੂਰ ਦਾ ਸੱਤ ਚਿੱਤ ਆਨੰਦ
ਲੈਣ ਉਧਾਰਾ ਚਾਨਣਾ ਜਿਸ ਤੋਂ ਸੂਰਜ ਚੰਦ
ਇਕ ਦਿਨ ਆਪਣੇ ਪਿੰਡ ਤੋਂ ਨਿਕਲ ਗਏ ਕੁਝ ਦੂਰ
ਇਕ ਰੁੱਖ ਹੇਠਾਂ ਬੈਠ ਕੇ ਲਗੇ ਲੈਣ ਸਰੂਰ
ਸੁਰਤੀ ਪਾਰਬ੍ਰਹਮ ਤੇ ਬਿਰਤੀ ਦਸਮ ਦੁਆਰ
ਅੰਦਰ ਛਿੜਿਆ ਜੋਗੀਆ ਬਾਹਰ ਖਿੜੀ ਬਹਾਰ
ਬਰਸ ਰਿਹਾ ਮਨ ਮੇਘਲਾ ਰਾਗਾਂ ਵਿਚ ਗੜੂੰਦ
ਰੋਮ ਰੋਮ ਦੀ ਜੀਭ ਤੇ ਪਈ ਸੁਆਂਤੀ ਬੂੰਦ
ਸਹਿਜ ਧੁਨੀ ਵਡਹੰਸ ਦੀ ਖੰਭ ਰਹੀ ਸੀ ਤੋਲ
ਸੁੰਨ ਮੁਕਾਮੋਂ ਉਠ ਕੇ ਤਾਨਾਂ ਕਰਨ ਕਲੋਲ
ਕੋਲੋਂ ਦੀ ਇਕ ਲੰਘਿਆ ਰਾਹੀਂ ਕਰ ਆਦਾਬ
ਟੁਰਦਾ ਟੁਰਦਾ ਆਪਣੀ ਛੇੜੇ ਪਿਆ ਰਬਾਬ
ਨਾਨਕ ਜੀ ਦੇ ਜਾ ਪਈ ਕੰਨਾਂ ਵਿਚ ਆਵਾਜ਼
ਬੋਲੇ ਰਾਹੀ ਉਸ ਨੂੰ ਇੰਜ ਗਰੀਬ ਨਿਵਾਜ਼
ਰਾਹੇ ਰਾਹੇ ਜਾਂਦਿਆ ਬਹਿ ਜਾ ਸਾਡੇ ਕੋਲ
ਤੇਰੀਆਂ ਤਾਰਾਂ ਨਾਲ ਦੋ ਸਾਂਝੇ ਕਰ ਲਾਂ ਬੋਲ
ਕਿਸ ਨਗਰੀ ਵਲ ਜਾ ਰਿਹੈਂ ਕਿਹੜਾ ਪਿੰਡ ਗਰਾਮ
ਓ ਅਲਮਸਤ ਰਬਾਬੀਆ ਕੀ ਹੈ ਤੇਰਾ ਨਾਮ
ਅਗੋਂ ਰਾਹੀ ਬੋਲਿਆ ਆਪਣਾ ਮੱਥਾ ਟੇਕ
ਮੇਰਾ ਗੁਣ ਹੈ ਪਰਖਿਆ ਤੂੰਹੀਓਂ ਬੁੱਧ ਬਬੇਕ

ਗੁਰੂ ਨਾਨਕ ਪਾਤਸ਼ਾਹ

ਦਾਨਾ ਮੇਰਾ ਨਾਮ ਹੈ ਭੰਡ ਮਿਰਾਸੀ ਜ਼ਾਤ
ਮਰ ਜਾਣਾ ਹੈ ਸੱਦਦੀ ਮੈਨੂੰ ਲਖੇ ਮਾਤ
ਵੱਸਾਂ ਵਿਚ ਤਲਵੰਡੀਏ ਬਦਰੇ ਦਾ ਮੈਂ ਪੁੱਤ
ਪਿੰਡ ਪਿੰਡੀ ਘੁੰਮ ਕੇ ਕੱਟਾਂ ਜੀਵਨ-ਰੁੱਤ
ਘਰ ਘਰ ਸਾਜ਼ ਵਜਾਇਕੇ ਮੰਗਾਂ ਆਟਾ ਦਾਲ
ਲੋਕਾਂ ਦੇ ਗੁਣ ਗਾਇਕੇ ਪੇਟ ਰਿਹਾ ਹਾਂ ਪਾਲ
ਮਹਿਮਾਂ ਕਰਾਂ ਧਨਾਢ ਦੀ ਉੱਚੀ ਚੁਕ ਆਵਾਜ਼
ਜਦੋਂ ਮਰੋੜਾਂ ਕਿੱਲੀਆਂ ਕੂਕ ਪਵੇ ਇਹ ਸਾਜ਼
ਏਸੇ ਹੀ ਇਕ ਆਸ ਤੇ ਚੁੱਕੀ ਫਿਰਾਂ ਰਬਾਬ
ਗੀਤ ਪਏਗਾ ਇਕ ਦਿਨ ਇਕ ਨਾ ਇਕ ਨਵਾਬ
ਕਦਰਦਾਨ ਜੇ ਮਿਲ ਪਿਆ ਮੈਨੂੰ ਦਿਲ ਦਰਿਆ
ਦੇਵੇਗਾ ਹਰ ਤਾਰ ਨੂੰ ਸੋਨੇ ਵਿਚ ਮੜ੍ਹਾ
ਨਾਨਕ ਬੋਲੇ ਦੋਸਤਾ ਅਪਣਾ ਆਪ ਨਾ ਵੇਚ
ਤੇਰੇ ਗੁਣ ਦੇ ਸਾਹਮਣੇ ਕੁਲ ਦੌਲਤਾਂ ਹੇਚ
ਤੂੰ ਹੈਂ ਉਡਣ ਵਾਲੜਾ ਉਚਾ ਵਿਚ ਹਵਾ
ਟਿਬਿਆਂ ਤੇ ਨਾ ਪੰਛੀਆ ਇੰਜ ਟਪੋਸੀ ਲਾ
ਰੱਖ ਭਰੋਸਾ ਰੱਬ ਤੇ ਛਡ ਬਿਗਾਨੀ ਆਸ
ਰੇਗਸਤਾਨ ਬੁਝਾਉਣਗੇ ਤੇਰੀ ਕਿੰਜ ਪਿਆਸ
ਤੇਰੀਆਂ ਨਜ਼ਰਾਂ ਵਿਚ ਜੋ ਦਾਤੇ ਤੇ ਧਨਵਾਨ
ਉਹ ਤਾਂ ਆਪ ਨੇ ਮੰਗਤੇ ਸੂਕਰ ਅਤੇ ਸੁਆਨ
ਮੰਗਤੇ ਕੋਲੋਂ ਮੰਗਣਾ ਕਦੀ ਨਾ ਦੇਵੇ ਜ਼ੇਬ
ਨਾ ਕਰ ਭੋਲੇ ਬਾਦਸ਼ਾਹ ਆਪਣੇ ਨਾਲ ਫ਼ਰੇਬ
ਮੰਗਣਾ ਹੈ ਤਾਂ ਦਾਨਿਆਂ ਉਸ ਦੇ ਕੋਲੋਂ ਮੰਗ
ਜਿਸ ਦਾ ਵੰਡ ਵੰਡ ਬਰਕਤਾਂ ਹੱਥ ਨਾ ਹੋਵੇ ਤੰਗ
ਉਸ ਦੇ ਭਰੇ ਭੰਡਾਰ ਦਾ ਅੰਤ ਨਾ ਪਾਰਾਵਾਰ
ਦੇਵਣ ਵਾਲਾ ਇਕ ਹੈ ਮੰਗਤੇ ਬੇ ਸ਼ੁਮਾਰ

## ਗੁਰੂ ਨਾਨਕ ਪਾਤਸ਼ਾਹ

ਉਸ ਦੇ ਦਰ ਤੇ ਸ਼ਹਿਨਸ਼ਾਹ ਬਣ ਕੇ ਖੜੇ ਫ਼ਕੀਰ
ਉਸ ਦੇ ਅਗੇ ਕਢਦੇ ਨੱਕਾਂ ਨਾਲ ਲਕੀਰ
ਐਪਰ ਤੂੰ ਮਰਦਾਨਿਆਂ ਭੁੱਲ ਗਿਉਂ ਇਹ ਗੱਲ
ਛਡ ਕੇ ਆਪਣੀ ਝੌਂਪੜੀ ਵਸਿਓਂ ਸੁਪਨ-ਮਹੱਲ
ਉਹਨਾਂ ਦੇ ਗੁਣ ਗਾ ਰਿਹੈਂ ਜੋ ਨੇ ਖ਼ੁਦ ਮੁਹਤਾਜ
ਜਿਹੜੇ ਛਾਂਟ ਨਾ ਸਕਦੇ ਪੱਥਰ 'ਚੋਂ ਪੁਖਰਾਜ
ਔਗਣ ਭਰੇ ਨਵਾਬ ਨੇ ਕਰਦੇ ਐਬ ਕੁਲੱਤ
ਉਹ ਕੀ ਜਾਨਣ ਦੋਸਤਾ ਕੀ ਹੁੰਦੀ ਏ ਪੱਤ
ਰੋਟੀ ਨੇ ਇਨਸਾਨ ਦੀ ਚੂਸ ਲਈ ਹੈ ਰੱਤ
ਭੁੱਖਾਂ ਦੁੱਖਾਂ ਫ਼ਾਕਿਆਂ ਮਾਰ ਹੈ ਦਿਤੀ ਮੱਤ
ਕਲਾ ਕਲੰਦਰ ਵਸਿਆ ਨੱਸੇ ਮੱਤ ਮਤੰਤ
ਉਜੜੀ ਜਾਵਣ ਮਹਿਫ਼ਲਾਂ ਉਖੜੇ ਸਾਜ਼ ਕਲੰਤ
ਨਿੱਘਰ ਗਈਆਂ ਬੇੜੀਆਂ ਡੁੱਬੀ ਜਾਂਦੇ ਪੂਰ
ਰਾਗਾਂ ਦਾ ਗਲ ਘੁਟਿਆ ਗੀਤ ਖੜੇ ਮਜਬੂਰ
ਬੇਸੁਰ ਹੋਣ ਸਰੰਗੀਆਂ ਮਰੀਅਲ ਹੈ ਮਰਦੰਗ
ਖਿੱਡ ਵਜਾਉਂਦੇ ਢੋਲੀਏ ਚਾਂਘਾਂ ਮਾਰੇ ਚੰਗ
ਡੱਫਾਂ ਚੁੱਕ ਡਫਾਲੀਏ ਮਾਰਨ ਪੁੱਠੇ ਹੱਥ
ਪਾਪੀ ਪੇਟ ਦੇ ਵਾਸਤੇ ਬੋਲਣ ਧਥ ਭਲੱਥ
ਓ ਫ਼ਨਕਾਰਾ ਮਿੱਤਰਾ ਬਣ ਮਰਦਾਨਾ ਮਰਦ
ਖੰਭਾਂ ਉਤੇ ਆਪਣੇ ਪੈਣ ਦਈਂ ਨਾ ਗਰਦ
ਗਗਨਾਂ ਦਿਆ ਉਡਾਰੂਆ ਹੁਣ ਵੀ ਵਕਤ ਪਛਾਣ
ਸਾਈਂ ਦੀ ਕਰ ਚਾਕਰੀ ਸਦਾ ਸਦਾ ਰੰਗ ਮਾਣ
ਛਡ ਦੇ ਪਿੱਛਾ ਪੇਟ ਦਾ ਪੇਟ ਬੜਾ ਮੁਰਦਾਰ
ਏਸੇ ਜਨਮ ਦੇ ਵਿਚ ਹੀ ਅਗਲਾ ਜਨਮ ਸੁਆਰ
ਮਸਲਾ ਆਵਾਗਵਨ ਦਾ ਬਿਲਕੁਲ ਹੈ ਆਸਾਨ
ਏਸੇ ਜੀਵਨ ਵਿਚ ਹੀ ਤਰ ਸਕਦੇ ਇਨਸਾਨ

## ਗੁਰੂ ਨਾਨਕ ਪਾਤਸ਼ਾਹ

ਭਿਕਸ਼ੂ ਨੂੰ ਭੁੱਖ ਨਾਮ ਦੀ ਚਾਤ੍ਰਿਕ ਚਿਤ ਪਿਆਸ
ਅਨਹਦ ਸ਼ਬਦ ਜਹਾਜ਼ ਹੈ ਭਵਜਲ ਤਰੇ ਤਾਰਾਸ
ਫ਼ੱਕਰ ਦੀ ਹੈ ਗੋਦੜੀ ਸਬਰ ਸਬੂਰੀ ਰੁੱਖ
ਤਿਉਂ ਤਿਉਂ ਚਿਹਰਾ ਦਮਕਦਾ ਜਿਉਂ ਜਿਉਂ ਚਮਕੇ ਭੁੱਖ
ਭੁੱਲ ਕੇ ਸਾਰੇ ਤੌਖਲੇ ਜਪੀਏ ਸਤਿ ਕਰਤਾਰ
ਸਤਿਨਾਮ ਦੇ ਨਾਮ ਦੀ ਪਾ ਦਈਏ ਗੁੰਜਾਰ
ਗੁਣ ਗਾਈਏ ਨਿੱਤ ਉਸ ਦੇ ਜੋ ਹੈ ਗੁਣੀ ਨਿਧਾਨ
ਕਦਰ ਹੈ ਕਰਦਾ ਕਿਰਤ ਦੀ ਕਰਤਾ ਪੁਰਖ ਸੁਜਾਨ
ਦਾਤਾ ਦੀਨ ਦਿਆਲ ਹੈ ਨਿਰਭਉ ਤੇ ਨਿਰਵੈਰ
ਜੈਸਾ ਠੂਠਾ ਵੇਖਦਾ ਤੈਸੀ ਪਾਵੇ ਖ਼ੈਰ
ਸੁਣ ਮੇਰੇ ਸਖਾ ਸਹੇਲਿਆ ਸੁਣ ਮੇਰ ਬੇਧਪ ਵੀਰ
ਤੈਨੂੰ ਭਾਈ ਕਹਿ ਰਿਹਾ ਨਾਨਕ ਦੇਵ ਫ਼ਕੀਰ
ਸੁਣ ਭਾਈ ਮਰਦਾਨਿਆਂ ਮੇਰੇ ਨਾਲ ਹੀ ਰਹੁ
ਮੇਰੇ ਨਾਲ ਹੀ ਉਠ ਤੂੰ ਮੇਰੇ ਨਾਲ ਹੀ ਖਹੁ
ਤੇਰੇ ਪਾਸ ਰਬਾਬ ਹੈ ਬਾਣੀ ਮੇਰ ਪਾਸ
ਲੇਖੇ ਲਾਈਏ ਰੱਬ ਦੇ ਆਪਣੇ ਸਾਸ ਸੁਆਸ
ਮੇਰੇ ਬੁਲ੍ਹੀਂ ਸ਼ਬਦ ਹੈ ਤੇਰੇ ਹੱਥ ਹੈ ਸਾਜ਼
ਹੋਕਾ ਦਈਏ ਹੱਕ ਦਾ ਹੋ ਕੇ ਇਕ ਆਵਾਜ਼
ਇਕੋ ਪੰਗਤ ਬੈਠ ਕੇ ਲਾਈਏ ਸਦਾ ਦੀਵਾਨ
ਆਪੇ ਸੰਗਤ ਆਪਣੀ ਬਣ ਜਾਈਏ ਗੁਣਵਾਨ
ਉਠ ਕੇ ਉਚਾ ਚਾਰ ਤੋਂ ਕਰੀਏ ਪਰਉਪਕਾਰ
ਪਾਲੂ ਟੱਬਰ ਟੋਰ ਨੂੰ ਆਪੇ ਸਿਰਜਨਹਾਰ
ਕਰੀਏ ਸਿਫ਼ਤਾਂ ਉਹਦੀਆਂ ਜਿਸ ਨੇ ਬਖ਼ਸ਼ੀ ਦਾਤ
ਬਾਤ ਬਾਤ ਜਿਦੀ ਸਿਫ਼ਤ ਹੈ ਸਿਫ਼ਤ ਸਿਫ਼ਤ ਜਿਦੀ ਬਾਤ
ਸੁਣ ਭਾਈ ਮਰਦਾਨਿਆਂ ਐਸਾ ਖੱਟ ਸਵਾਬ
ਤੂੰ-ਹੀ-ਤੂਹੀਂ ਮੂੰਹ ਕਹੇ ਰੱਬ ਰੱਬ ਕਰੇ ਰਬਾਬ

ਝਟ ਮਰਦਾਨਾ ਬੋਲਿਆ ਚਰਨਾਂ ਤੇ ਸਿਰ ਰੱਖ
ਇਕ ਪਲ ਵੀ ਨਾ ਮਾਲਕਾ ਹੋਣ ਦਈਂ ਹੁਣ ਵੱਖ
ਸ਼ਹਿਨਸ਼ਾਹਾਂ ਦੇ ਸ਼ਹਿਨਸ਼ਾਹ ਅਰਜ਼ ਕਰੋ ਪਰਵਾਨ
ਨਿਕਲਣ ਮੇਰੇ ਆਪ ਦੇ ਚਰਨੀ ਨੈਣ ਪਰਾਨ
ਨਾਨਕ ਜੀ ਨੇ ਲਾ ਲਿਆ ਘੁੱਟ ਕਲੇਜੇ ਨਾਲ
ਮਸਤ ਰਬਾਬੀ ਹੋ ਗਿਆ ਨਦਰੀ ਨਦਰਿ ਨਿਹਾਲ

## ਡੋਲੀ ਪਈ ਬੀਬੀ ਨਾਨਕੀ

ਵਾਹ ਓਏ ਮੇਰਿਆ ਦੇਸ਼ ਪੰਜਾਬਾ ਤੇਰਾ ਕਿਆ ਹੀ ਕਹਿਣਾ
ਸਾਰੀ ਦੁਨੀਆਂ ਨਾਲੋਂ ਵਖਰਾ ਤੇਰਾ ਰਹਿਣਾ ਬਹਿਣਾ
ਗਿੱਧਿਆਂ ਦੇ ਵਿਚ ਛਮ ਛਮ ਨਚਣ ਸੋਹਲ ਜਈਆਂ ਮੁਟਿਆਰਾਂ
ਭੈਣ ਭਰਾ ਦੇ ਗੀਤਾਂ ਉਤੋਂ ਜੰਨਤ ਨੂੰ ਵੀ ਵਾਰਾਂ
ਜਮ ਜਮ ਭੈਣਾਂ ਕਿਕਲੀ ਪਾਵਣ ਜੁਗ ਜੁਗ ਜੀਵਨ ਵੀਰੇ
ਵੀਰਾਂ ਦੇ ਹੱਥ ਰਹਿਣ ਕਮਾਈਆਂ ਭੈਣਾਂ ਹੱਥ ਕਲੀਰੇ
ਜਿਸ ਘਰ ਦੇ ਵਿਚ ਰੌਣਕ ਲਾਉਂਦੇ ਆਲੇ ਭੋਲੇ ਬਾਵੇ
ਉਸ ਘਰ ਦੇ ਵਿਚ ਰੱਬ ਵੀ ਆ ਕੇ ਪੁੱਠੀਆਂ ਛਾਲਾਂ ਲਾਵੇ
ਜਿਸ ਘਰ ਵਿਚ ਔਲਾਦ ਨਾ ਹੋਵੇ ਨਾ ਹੀ ਮੱਝ ਲਵੇਰੀ
ਦੌਲਤ ਦੇ ਅੰਬਾਰ ਨੇ ਓਥੇ ਮਿੱਟੀ ਦੀ ਇਕ ਢੇਰੀ
ਔਰਤ ਨਾਲੇ ਮਰਦ ਨੇ ਦੋਵੇਂ ਗ੍ਰਹਿਸਤ ਗੱਡੀ ਦੇ ਪਹੀਏ
ਦੋਹਾਂ ਨੂੰ ਹੈ ਬੜਾ ਜ਼ਰੂਰੀ ਕੱਠੇ ਚਲਦੇ ਰਹੀਏ
ਪਤਨੀ ਹੈ ਉਹ ਦੀਵਾ ਜਿਹੜਾ ਝੱਖੜਾਂ ਵਿਚ ਵੀ ਬਲਦਾ
ਪਤਨੀ ਉਹ ਪਰਛਾਵਾਂ ਜਿਹੜਾ ਨਾਲ ਪਤੀ ਦੇ ਢਲਦਾ
ਬਾਝ ਪਤੀ ਦੇ ਦੁਨੀਆਂ ਅੰਦਰ ਪਤਨੀ ਮਾਣ ਨਾ ਪਾਵੇ
ਕੱਟੀ ਹੋਈ ਪਤੰਗ ਦੇ ਵਾਂਗੂ ਥਾਂ ਥਾਂ ਲੁੱਟੀ ਜਾਵੇ
ਵਡ ਵਡੇਰੇ ਸਾਡੇ ਪਾ ਗਏ ਕਿਡੀਆਂ ਸੁੰਦਰ ਲੀਆਂ*
ਧੀਆਂ ਦੇ ਕੇ ਪੁੱਤਰ ਲਭੀਏ ਪੁੱਤਰ ਦੇ ਕੇ ਧੀਆਂ
ਜੰਞ ਆਈ ਸੁਲਤਾਨ ਪੁਰੇ 'ਚੋਂ ਢੁੱਕੀ ਵਿਚ ਤਲਵੰਡੀ
ਲੰਮਾ ਪੈਂਡਾ ਝਾਗ ਕੇ ਆਈ ਟੁਰਦੀ ਡੰਡੀਓ ਡੰਡੀ

---

* ਲੀਹਾਂ

ਇਕ ਦੂਜੇ ਤੋਂ ਵਧ ਕੇ ਸੱਜੀਆਂ ਗੱਡੇ ਤੇ ਗੜਬਹਿਲਾਂ
ਸਾਰੇ ਪਿੰਡ ਸਵਾਗਤ ਕੀਤਾ ਹੋਵਣ ਲਗੀਆਂ ਟਹਿਲਾਂ
ਘਰ ਘਰ ਵਿਚੋਂ ਦੁੱਧ ਖੀਰ ਦੇ ਕੱਠੇ ਹੋਏ ਵਲਟੋਹੇ
ਕਾਲੂ ਜੀ ਦੇ ਬੰਕ ਦੁਆਰੇ ਨਾਲ ਸੱਜਣਾਂ ਸੋਹੇ
ਡੇਰੇ ਵਿਚ ਉਤਾਰੇ ਜਾਂਞੀ ਦਰੀਆਂ ਖੇਸ ਵਿਛਾ ਕੇ
ਜੀਜਾ ਜੀ ਨੂੰ ਮਿਲਿਆ ਨਾਨਕ ਘੁੱਟ ਘੁੱਟ ਜੱਫੀਆਂ ਪਾ ਕੇ
ਨਾਨਕ ਜੀ ਨੇ ਜੰਞ ਵੇਖ ਕੇ ਖ਼ੁਸ਼ੀ ਮਨਾਈ ਵੱਡੀ
ਮਹਿਤਾ ਜੀ ਨੇ ਖ਼ਾਤਰ ਦੇ ਵਿਚ ਕਸਰ ਕੋਈ ਨਾ ਛੱਡੀ
ਗੱਡੇ ਤੇ ਗੜਬਹਿਲਾਂ ਖੁਲ੍ਹੀਆਂ ਬਲਦਾਂ ਨੇ ਮੂੰਹ ਜੋੜੇ
ਚੰਗੀ ਚੋਖੀ ਵੇਖ ਨਿਹਾਰੀ ਹਿਣਕਣ ਲਗੇ ਘੋੜੇ
ਮਹਿਤਾ ਜੀ ਤੇ ਕ੍ਰਿਪਤਾ ਜੀ ਨੂੰ ਲੱਖ ਲੱਖ ਮਿਲਣ ਵਧਾਈਆਂ
ਵਾਜੇ ਗਾਜੇ ਢੋਲ ਧਮੱਕੇ ਗੂੰਜ ਰਹੀਆਂ ਸ਼ਹਿਨਾਈਆਂ
ਢੋਲਕ ਉਤੇ ਕੁੜੀਆਂ ਚਿੜੀਆਂ ਗੀਤ ਸੁਹਾਗ ਦੇ ਗਾਏ
ਸਖੀਆਂ ਦੇ ਵਿਚ ਘਿਰੀ ਨਾਨਕੀ ਗੱਲ ਗੱਲ ਤੇ ਸ਼ਰਮਾਏ
ਢੁਕਿਆ ਸੀ ਜੈ ਰਾਮ ਜੀ ਨੀਂਗਰ ਦੌਲਤ ਖਾਂ ਦਾ ਆਮਲ
ਜੰਞ ਦੇ ਅੰਦਰ ਹਿੰਦੂ ਮੁਸਲਮ ਦੋਵੇਂ ਹੈ ਸਨ ਸ਼ਾਮਲ
ਦੌਲਤ ਖਾਂ ਦੇ ਅਹਿਲਕਾਰ ਕੁਝ ਬਣ ਕੇ ਆਏ ਬਰਾਤੀ
ਰਾਏ ਬੁਲਾਰ ਨੇ ਹਰ ਜਾਂਞੀ ਦੀ ਖ਼ਿਦਮਤ ਕੀਤੀ ਜ਼ਾਤੀ
ਸਾਰੇ ਮੁਸਲਮਾਨ ਬਰਾਤੀ ਆਪਣੇ ਘਰ ਠਹਿਰਾਏ
ਤਰ੍ਹਾਂ ਤਰ੍ਹਾਂ ਦੇ ਖਾਣੇ ਉਸ ਨੇ ਜੰਞ ਲਈ ਪਕਵਾਏ
ਰਾਏ ਬੁਲਾਰ ਸੀ ਇਸ ਸ਼ਾਦੀ ਦਾ ਮੇਲਣਹਾਰ ਵਿਚੋਲਾ
ਉਸ ਦੀ ਅੱਜ ਖ਼ੁਸ਼ੀ ਨੂੰ ਕੋਈ ਤੋਲ ਨਾ ਸਕੇ ਤੋਲਾ
ਮਹਿਤਾ ਜੀ ਤੇ ਪਰਮਾਨੰਦ ਦੀ ਮਿਲਣੀ ਓਸ ਕਰਾਈ
ਸਭਨਾਂ ਨੇ ਇਸ ਸ਼ੁਭ-ਮਿਲਣ ਤੇ ਜੈ ਜੈ ਕਾਰ ਬੁਲਾਈ
ਦੋਹਾਂ ਘਰਾਂ ਵਿਚ ਖ਼ਿਦਮਤ ਕੀਤੀ ਨਾਨਕ ਨੇ ਭੱਜ ਭੱਜ ਕੇ
ਸਾਰੀ ਜੰਞ ਨੇ ਖਾਧਾ ਖਾਣਾ ਉਸ ਦੇ ਹੱਥੋਂ ਰੱਜ ਕੇ

## ਗੁਰੂ ਨਾਨਕ ਪਾਤਸ਼ਾਹ

ਹਰ ਕੋਈ ਚਾਹੇ ਨਾਨਕ ਤੋਂ ਹੀ ਪਾਣੀ ਪੀਤਾ ਜਾਵੇ
ਹਰ ਕੋਈ ਚਾਹੇ ਭੋਜਨ ਲੈ ਕੇ ਨਾਨਕ ਉਸ ਵਲ ਆਵੇ
ਜਿਧਰੋਂ ਜਿਧਰੋਂ ਨਾਨਕ ਲੰਘੇ ਲੈ ਸਬਜ਼ੀ ਦਾ ਝੂੰਗਾ
ਹਰ ਕੋਈ ਆਖੇ ਦੇ ਜਾ ਨਾਨਕ ਦਰਸ਼ਨ ਦਾ ਇਕ ਝੂੰਗਾ
ਜਾਣੇ ਕੈਸੀ ਮਹਿਕ ਖਿਲਾਰੀ ਨਾਨਕ ਜੀ ਦੇ ਸਾਹਾਂ
ਜਿਸ ਜਿਸ ਪਾਸੇ ਜਾਵੇ ਨਾਨਕ ਪਿੱਛਾ ਕਰਨ ਨਿਗਾਹਾਂ
ਹਿੰਦੂ ਮੇਲ ਬਰਾਤੀ ਆਖਣ ਇਹ ਹੈ ਜੋਤ ਨੂਰਾਨੀ
ਮੁਸਲਿਮ ਜਾਂਞੀ ਆਖਣ ਇਹ ਤਾਂ ਜਲਵਾ ਹੈ ਲਾਸਾਨੀ
ਸ਼ਾਮਾਂ ਵੇਲੇ ਮਜਲਸ ਲੱਗੀ ਆਏ ਭੰਡ ਮਿਰਾਸੀ
ਨਕਲਾਂ ਵਾਲੇ ਨਕਲਾਂ ਲਾਈਆਂ ਫੁਟ ਫੁਟ ਨਿਕਲੇ ਹਾਸੀ
ਹਸ ਹਸ ਵੱਖੀਆਂ ਕਰੇ ਦੂਹਰੀਆਂ ਭੰਡਾਂ ਦੀ ਇਕ ਟੋਲੀ
ਕਦੀ ਕਦੀ ਉਹ ਨੱਚਦੇ ਨੱਚਦੇ ਪਾਵੇ ਪੇਂਡੂ ਬੋਲੀ
ਏਨੇ ਨੂੰ ਉਸ ਪਿੜ ਵਿਚ ਆਈ ਇਕ ਆਵਾਜ਼ ਸੁਹਾਣੀ
ਸਭ ਕੰਨਾਂ ਵਿਚ ਘੁਲਦੀ ਜਾਵੇ ਸ਼ਹਿਦੋਂ ਮਿੱਠੀ ਬਾਣੀ
ਉਸ ਦੇ ਵਿਚ ਸੀ ਐਸਾ ਜਾਦੂ ਐਸੀ ਖਿੱਚ ਸੀ ਕੋਈ
ਸੁਣਦੇ ਸਾਰ ਹੀ ਸਾਰੀ ਖ਼ਲਕਤ ਓਧਰ ਨੱਠ ਖਲੋਈ
ਕੀ ਤੱਕਦੇ ਹਨ ਇਕ ਰੁੱਖ ਹੇਠਾਂ ਇਕ ਸੂਰਤ ਮਾਹਤਾਬੀ
ਮਸਤੀ ਦੇ ਵਿਚ ਗਾਈ ਜਾਵੇ ਛੇੜੇ ਤਾਰ ਰਬਾਬੀ
ਸੰਗਤ ਬਣ ਕੇ ਸਤ ਸੰਗ ਕਰਦੇ ਨਾਨਕ ਤੇ ਮਰਦਾਨਾ
ਇਕੋ ਪੰਗਤ ਦੇ ਵਿਚ ਬੈਠੇ ਰਾਮ ਅਤੇ ਰਹਿਮਾਨਾ
ਊਚ ਨੀਚ ਦਾ ਭੇਦ ਨਾ ਕੋਈ ਬੈਠੇ ਦੋਵੇਂ ਢੁਕ ਕੇ
ਸਾਰੀ ਖ਼ਲਕਤ ਸੀਸ ਝੁਕਾਇਆ ਸ਼ਰਧਾ ਦੇ ਵਿਚ ਝੁਕ ਕੇ
ਉਸ ਦਾ ਤੇਜ ਨਾ ਜਾਵੇ ਝੱਲਿਆ ਪੇਸ਼ ਕੋਈ ਨਾ ਚੱਲੇ
ਨਾਲ ਅਦਬ ਦੇ ਬੈਠੇ ਲੋਕੀਂ ਅੜ ਕੇ ਆਪਣੇ ਪੱਲੇ
ਸਾਰੇ ਮੇਲ ਬਰਾਤੀ ਇਕ ਦਮ ਵਿਚ ਅਚੰਭੇ ਰਹਿ ਗਏ
ਉਚੀਆਂ ਜਾਤਾਂ ਵਿਚ ਜਾਂ ਨੀਵੇਂ ਮਾਰ ਚਉਂਕੜੀ ਬਹਿ ਗਏ

ਸਭਨਾਂ ਦੀ ਹੀ ਸੁਰਤ ਗਵਾਚੀ ਬਿਰਤੀ ਹੋਈ ਇਕਾਗਰ
ਸਾਗਰ ਦੇ ਵਿਚ ਗਾਗਰ ਉਤਰੀ ਗਾਗਰ ਦੇ ਵਿਚ ਸਾਗਰ
ਨਾਨਕ ਜੀ ਨੇ ਬਾਣੀ ਪਿਛੋਂ ਇਹ ਉਪਦੇਸ਼ ਸੁਣਾਇਆ
ਨਾ ਕੋਈ ਉਚਾ ਨਾ ਕੋਈ ਨੀਵਾਂ ਬੰਦਾ ਰੱਬ ਬਣਾਇਆ
ਬੇਸ਼ਕ ਮੈਂ ਹਾਂ ਸਿਧਾ ਸਾਦਾ ਇਕ ਮਾਮੂਲੀ ਫ਼ੱਕਰ
ਐਪਰ ਮੇਰੀ ਕਰਮ-ਕਾਂਡੀਆ ਨਾਲ ਹੈ ਸਿੱਧੀ ਟੱਕਰ
ਇਹ ਮੇਰੀ ਜਿੰਦ ਜਾਨ ਰਬਾਬੀ ਇਹ ਮਰਦਾਨਾ ਭਾਈ
ਇਸ ਨੂੰ ਆਪਣਾ ਸਾਥੀ ਚੁਣ ਕੇ ਪਿਰਤ ਨਵੀਂ ਮੈਂ ਪਾਈ
ਇਸ ਦੇ ਵਰਗੇ ਹੋਰ ਵੀ ਲੱਖਾਂ ਉਠਣ ਗੇ ਮਰਦਾਨੇ
ਦੇਸ਼ ਧਰਮ ਨੂੰ ਦੇਣਗੇ ਜਿਹੜੇ ਉਲਫ਼ਤ ਦੇ ਨਜ਼ਰਾਨੇ
ਢੋਂਗ ਰਚਾ ਕੇ ਘੜੀ ਬਾਹਮਣਾ ਇਹ ਮਨ ਘੜਤ ਕਹਾਣੀ
ਸੂਦਰ ਦੇ ਮੂੰਹ ਉਤੇ ਚੜ੍ਹ ਕੇ ਭਿੱਟੀ ਜਾਂਦੀ ਬਾਣੀ
ਨਾ ਕੋਈ ਬਾਹਮਣ ਸੂਦਰ ਹੈ ਤੇ ਨਾ ਕੋਈ ਵੈਸ਼ ਨਾ ਖਤਰੀ
ਆਪਣਾ ਆਪਣਾ ਲੇਖਾ ਹੈ ਤੇ ਆਪਣੀ ਆਪਣੀ ਪਤਰੀ
ਐਪਰ ਸਭਨਾਂ ਲੇਖਾਂ ਦਾ ਹੈ ਇਕੋ ਲੇਖਣ ਹਾਰਾ
ਐਪਰ ਸਭਨਾ ਪੱਤਰੀਆਂ ਦਾ ਇਕੋ ਵੇਖਣ ਹਾਰਾ
ਕਿਰਤ ਕੀਰਤੀ ਅਤੇ ਕੀਰਤਨ ਕਿਰਤੀ ਦਾ ਸਰਮਾਇਆ
ਉਸੇ ਦਾ ਯਸ਼ ਗਾਈਏ ਤਾਂ ਹੀ ਮਿਲਦਾ ਆਪ ਖ਼ੁਦਾਇਆ
ਰਾਗਾਂ ਤਾਈਂ ਅਯਾਸ਼ੀ ਸਮਝਣ ਖਤਰੀ ਸੁੰਨੀ ਸ਼ੱਈਏ
ਅੱਜ ਤਕ ਸਾਜ ਸਰੰਗੀ ਦੇ ਮੂੰਹ ਪੈਂਦੇ ਆਏ ਰੁਪਈਏ
ਇਸ ਧਾਰਾ ਨੂੰ ਮੋੜਣ ਖਾਤਰ ਗੀਤ ਪ੍ਰਭੂ ਦੇ ਗਾਉਣੇ
ਦੇਸ਼ ਦੇ ਪਰਮੁੱਖ ਰਾਗਾਂ ਵਿਚ ਮੈਂ ਆਪਣੇ ਸ਼ਬਦ ਨੇ ਪਾਉਣੇ
ਪਲ ਪਲ ਖਿਨ ਖਿਨ ਓ ਸਤਿ ਸੰਗੀਓ ਗੱਲ ਇਹ ਚੇਤੇ ਰਖਣੀ
ਸਤਿਸੰਗ ਦੇ ਵਿਚ ਗੁਜ਼ਰੇ ਜਿਹੜੀ ਉਹੀਓ ਘੜੀ ਸੁਲੱਖਣੀ
ਓ ਸੁਲਤਾਨਪੁਰੇ ਦੇ ਸੱਜਣੋਂ ਛੱਡੋ ਚਾਰ ਦੀਵਾਰੀ
ਅਸਲੀ ਹੈ ਸੁਲਤਾਨ ਉਹੀ ਜਿਦੀ ਚਹੁੰ ਕੂਟੀਂ ਸਰਦਾਰੀ

ਓਸੇ ਦੇ ਗੁਣ ਗਾ ਕੇ ਹਰ ਦਮ ਆਪਣਾ ਝੱਟ ਲੰਘਾਉਣਾ
ਇਕ ਰੱਬ ਦੇ ਬਾਝੋਂ ਕਿਧਰੇ ਹੋਰ ਨਾ ਸੀਸ ਝੁਕਾਉਣਾ
ਨਕਲਾਂ ਵਿਚ ਨਾ ਵਕਤ ਗਵਾਓ ਆਪਣਾ ਆਪ ਪਛਾਣੋਂ
ਆਪਣੇ ਅਸਲੀ ਰੰਗ 'ਚ ਆ ਕੇ ਰੰਗ ਖ਼ੁਦਾ ਦੇ ਮਾਣੋਂ
ਭੈਣ ਨਾਨਕੀ ਦੀ ਸ਼ਾਦੀ ਤੇ ਜਿੰਨੇ ਆਏ ਬਰਾਤੀ
ਨਾਨਕ ਦੀ ਅਰਦਾਸ ਹੈ ਮਾਣੋਂ ਜੁਗ ਜੁਗ ਤੀਕ ਹਯਾਤੀ

# ਗਿਆਨ ਖੰਡ

ਗਿਆਨ ਖੰਡ ਮਹਿ ਗਿਆਨੁ ਪਰਚੰਡੁ
ਤਿਥੈ ਨਾਦ ਬਿਨੋਦ ਕੋਡ ਅਨੰਦੁ

## ਭਾਗ ਲਗੇ ਸੁਲਤਾਨਪੁਰ

ਜਦ ਮੁੜੀ ਤਲਵੰਡੀਓਂ ਹੋ ਕੇ ਨੂਰੋ ਨੂਰ
ਹਰ ਜ਼ਾਈ ਦੀ ਆਤਮਾ ਰੰਗੀ ਨਾਲ ਸਰੂਰ
ਸਾਰੇ ਹੀ ਸੁਲਤਾਨ ਪੁਰ ਸੁਣਿਆ ਹੈਰਤ ਨਾਲ
ਵੱਸਦਾ ਵਿਚ ਤਲਵੰਡੀਏ ਰੱਬੀ ਕੋਈ ਜਲਾਲ
ਪਏ ਭੁਲੇਖਾ ਰੱਬ ਦਾ ਕਰੀਏ ਜਾਂ ਦੀਦਾਰ
ਧਰਤੀ ਗਗਨ ਪਤਾਲ ਦੇ ਖੋਹਲ ਰਿਹਾ ਇਸਰਾਰ
ਉਸ ਦੇ ਬੋਲਾਂ ਵਿਚ ਹੈ ਜਾਦੂ ਦੀ ਤਾਸੀਰ
ਉਸ ਦੇ ਛੂਹਦੇ ਸਾਰ ਹੀ ਮਹਿਕਣ ਜੰਡ ਕਰੀਰ
ਦਰਸ਼ਨ ਕਰਕੇ ਉਸ ਦਾ ਹੋ ਜਾਂਦਾ ਏ ਹੱਜ
ਦੀਨ ਦੁਨੀ ਈਮਾਨ ਦੇ ਪਰਦੇ ਦੇਂਦਾ ਕੱਜ
ਉਸ ਦੇ ਸਿਰ ਤੇ ਕੀਤੀਆਂ ਛਾਵਾਂ ਬਿਸੀਅਰ ਨਾਗ
ਉਹੀਓ ਹਰੀ ਦੁਵਾਰ ਹੈ ਉਹੀਓ ਹੀ ਪਰਿਆਗ
ਇਸ ਦੁਨੀਆਂ ਦੀ ਮਾਂਗ ਦਾ ਉਹੀਓ ਹੈ ਸੰਧੂਰ
ਅਗਲੀ ਦੁਨੀਆਂ ਵਿਚ ਵੀ ਅਗੋਂ ਮਿਲੂ ਜ਼ਰੂਰ
ਯੁਵਕ ਅਵਸਥਾ ਵਿਚ ਵੀ ਪੁਰਖਾਂ ਵਰਗੀ ਸੋਚ
ਲਿਖਿਆ ਇਕੋ ਨਾਮ ਸੁ ਦਿਲ ਦੀ ਪੱਟੀ ਪੋਚ
ਹਰੀਆਂ ਕਰਦਾ ਖੇਤੀਆਂ ਬਣ ਜਾਂਦਾ ਚਰਵਾਲ
ਕਰ ਚੁਕਿਆ ਹੈ ਗੋਸ਼ਟੀ ਸੰਤ ਫ਼ਕੀਰਾਂ ਨਾਲ
ਸੱਚੇ ਸੌਦੇ ਕਰ ਰਿਹਾ ਸੱਚੇ ਸੁ ਬਿਓਪਾਰ
ਸਿਜਦਾ ਕਰਦਾ ਓਸ ਨੂੰ ਮੁਸਲਿਮ ਰਾਏ ਬੁਲਾਰ

## ਗੁਰੂ ਨਾਨਕ ਪਾਤਸ਼ਾਹ

ਜੀਭਾ ਕਰ ਨਾ ਸਕਦੀ ਉਸ ਦੀ ਸਿਫਤ ਸਲਾਹ
ਪੀਰਾਂ ਦਾ ਉਹ ਪੀਰ ਹੈ ਸ਼ਹਿਨਸ਼ਾਹਾਂ ਦਾ ਸ਼ਾਹ
ਕਾਲੂ ਜੀ ਦਾ ਪੁੱਤ ਹੈ ਨਾਨਕ ਦੇਵ ਮਹਾਨ
ਜਿਸ ਦੀ ਇਕ ਇਕ ਰਮਜ਼ ਤੋਂ ਕੁਦਰਤ ਹੈ ਕੁਰਬਾਨ
ਸੁਣ ਸੁਣ ਸਿਫਤਾਂ ਰੀਝਿਆ ਦੌਲਤ ਖ਼ਾਂ ਨਵਾਬ
ਨਾਨਕ ਜੀ ਦੇ ਦਰਸ ਨੂੰ ਹੋ ਉਠਿਆ ਬੇਤਾਬ
ਕੀਤਾ ਸੀ ਜੈ ਰਾਮ ਨੂੰ ਫੌਰਨ ਉਸ ਨੇ ਯਾਦ
ਕਹਿੰਦਾ ਦੇ ਕੇ ਉਸ ਨੂੰ ਇੰਜ ਮੁਬਾਰਕਬਾਦ
ਮੈਨੂੰ ਨਾਨਕ ਦੇਵ ਦੀ ਝੱਟ ਕਰਾ ਦੇ ਦੀਦ
ਉਸੇ ਚੰਦ ਨੂੰ ਵੇਖ ਕੇ ਹੋਣੀ ਮੇਰੀ ਈਦ
ਬੋਲ ਪਏ ਜੈ ਰਾਮ ਜੀ ਏਦਾਂ ਕਰ ਆਦਾਬ
ਏਸੇ ਹਫਤੇ ਵਿਚ ਹੀ ਉਸ ਨੂੰ ਮਿਲੋ ਜਨਾਬ
ਮਿਲਣ ਵਾਸਤੇ ਭੈਣ ਨੂੰ ਆਉਣਾ ਨਾਨਕ ਵੀਰ
ਓਸੇ ਦਿਨ ਹੀ ਹੋਣਗੇ ਮੇਲੇ ਗੁਣੀ ਗਹੀਰ
ਆਖਰ ਉਹ ਦਿਨ ਆ ਗਿਆ ਧੁਰੋਂ ਮਿਲਾਏ ਮੇਲ
ਸਾਰੇ ਹੀ ਸੁਲਤਾਨਪੁਰ ਚੋਏ ਦਲ੍ਹੀਜੀਂ ਤੇਲ
ਨਾਨਕ ਵਲੇ ਵੇਖ ਕੇ ਸੋਚੇ ਦੌਲਤ ਖ਼ਾਨ
ਧਰਤੀ ਉਤੇ ਲੱਥਿਆ ਕਿੰਜ ਭਲਾ ਅਸਮਾਨ
ਬਹੁਤਾ ਚਿਰ ਜਾਂ ਨੂਰ ਦੀ ਝੱਲ ਨਾ ਸਕਿਆ ਤਾਬ
ਚਰਨੀ ਚਾੜ੍ਹੇ ਓਸ ਨੇ ਸੂਹੇ ਫੁੱਲ ਗੁਲਾਬ
ਫੁੱਲ ਉਠਾ ਕੇ ਸਤਿਗੁਰੂ ਏਦਾਂ ਉਠੇ ਬੋਲ
ਏਸ ਫੁੱਲ ਦੀ ਥਾਉਂ ਹੈ ਸਾਡੇ ਦਿਲ ਦੇ ਕੋਲ
ਅਗੋਂ ਲੋਧੀ ਬੋਲਿਆ ਅਸਾਂ ਨਾ ਦੇਣਾ ਜਾਣ
ਦਰਸ਼ਨ ਕਰਕੇ ਆਪ ਦੇ ਠਰਦੇ ਨੈਣ ਪਰਾਣ
ਮੋਦੀ ਖ਼ਾਨਾ ਹੈ ਮੇਰਾ ਹਾਜ਼ਰ ਕਰੋ ਕਬੂਲ
ਰਸਦਾਂ ਦਿਓ ਕਰਿੰਦਿਆਂ ਫ਼ਸਲਾਂ ਕਰੋ ਵਸੂਲ

ਦੌਲਤ ਖ਼ਾਂ ਨੂੰ ਇਸ ਤਰ੍ਹਾਂ ਬੋਲੇ ਸ੍ਰੀ ਹਜ਼ੂਰ
ਓਹੀਓ ਕੁਝ ਹੈ ਹੋਵਣਾ ਜੋ ਉਸ ਨੂੰ ਮਨਜ਼ੂਰ
ਹਰ ਕਾਮੇ ਦੀ ਕਿਰਤ ਨੂੰ ਕਰਕੇ ਕਹਾਂ ਡੰਡੌਤ
ਕੰਮ ਕਰਨਾ ਹੈ ਜ਼ਿੰਦਗੀ ਵੇਹਲੇ ਰਹਿਣਾ ਮੌਤ

# ਘੂਕ ਸੁੱਤਾ ਸੰਸਾਰ ਨਾਨਕ ਜਾਗਦਾ

## ਤੇਰਾ-ਤੇਰਾ

ਚੜ੍ਹਿਆ ਸ਼ੁਭ ਵਿਸਾਖ ਨੇ ਖੁਸ਼ੀਆਂ ਛਾਈਆਂ
ਜ਼ੋਰਾਂ ਉੱਤੇ ਲਗੀਆਂ ਹੋਵਣ ਵਾਢੀਆਂ
ਦੱਥੇ ਉੱਤੇ ਦੱਥਾ ਵੱਢਣ ਕਾਤੀਆਂ
ਦਾਤਾਂ ਵੰਡਣ ਟੁਰੀਆਂ ਜੀਵਨ ਦਾਤੀਆਂ
ਗੱਡੇ ਹੋਏ ਉਲਾਰ ਨੇ ਭਰੀਆਂ ਚੁੱਕ ਕੇ
ਖੇਤਾਂ ਦੇ ਸ਼ੁਕਰਾਨੇ ਕਰਦੇ ਝੁੱਕ ਕੇ
ਭੁੱਖਾ ਢਿੱਡ ਨਾ ਭਰਦਾ ਰੋਟੀ ਆਖਿਆਂ
ਏਸੇ ਲਈ ਨੇ ਕਣਕਾਂ ਗਾਹੀਆਂ ਲਾਖਿਆਂ
ਸਿਰ ਤੇ ਰੱਖ ਕੇ ਪੰਡ ਨੇ ਭੁੱਖਾਂ ਭੰਜੀਆਂ
ਪਿੰਡੇ ਚੜ੍ਹਿਆ ਮਾਸ ਤੇ ਨੀਤਾਂ ਰੱਜੀਆਂ
ਵੱਜ ਰਹੇ ਅਲਗੋਜ਼ੇ ਚਿਮਟੇ ਛਣਕਦੇ
ਪਿੰਡੋ ਪਿੰਡੀ ਬੋਹਲ ਨੇ ਲਗੇ ਕਣਕ ਦੇ
ਘਰ ਘਰ ਦੇ ਵਿਚ ਪੈਣ ਧਮਾਲਾਂ ਜੱਲ੍ਹੀਆਂ
ਹੱਸ ਹੱਸ ਕੇ ਢਿੱਡੀਂ ਪਈਆਂ ਖੱਲੀਆਂ
ਅੰਨ ਧਨ ਦੇ ਢੇਰ ਨੇ ਲਗੇ ਚੇਰੜੇ
ਛਾਣ ਰਹੇ ਕਿਰਸਾਨ ਨੇ ਕਣਕਾਂ ਚੇਰੜੇ
ਛਟੀ ਜਾਂਦੇ ਛੱਜ ਭੁਗਾਟ ਤੇ ਵੰਗਣੀ
ਰੁੱਤਾਂ ਨੇ ਫੁਲਕਾਰੀ ਦਿਤੀ ਰੰਗਣੀ

## ਗੁਰੂ ਨਾਨਕ ਪਾਤਸ਼ਾਹ

ਕੁੜੀਆਂ ਚਿੜੀਆਂ ਗਾਏ ਗਉਣ ਸੁਹਾਗ ਨੇ
ਹਰੀਆਂ ਪਿੜੀਆਂ ਵਾਲੇ ਕੱਢੇ ਬਾਗ ਨੇ
ਜੱਟਾਂ ਦੇ ਮੂੰਹ ਉੱਤੇ ਕੁੱਦਣ ਲਾਲੀਆਂ
ਪੱਬਾਂ ਭਾਰ ਨੇ ਨੱਚ ਰਹੀਆਂ ਖੁਸ਼ਹਾਲੀਆਂ
ਮੋਦੀ ਖਾਨਾ ਭਰਿਆ ਦੌਲਤ ਖਾਨ ਦਾ
ਉਸ ਵਿਚ ਬੈਠਾ ਮਾਲਕ ਕੁਲ ਜਹਾਨ ਦਾ
ਇਕ ਬਰਾਬਰ ਤੋਲੀ ਜਾਵੇ ਤੱਕੜੀ
ਤੁੱਲੀ ਜਾਵੇ ਲੂਣ ਘਿਓ ਤੇ ਲੱਕੜੀ
ਨਾਨਕ ਦਾ ਮੁੱਖ ਜਪਦਾ ਸਤਿ ਕਰਤਾਰ ਹੈ
ਏਕਮ ਏਕਮ ਇਕੋ ਇਕ ਓਂਕਾਰ ਹੈ
ਬਰਕਤ ਬਰਕਤ ਆਖੇ ਪਹਿਲੇ ਤੋਲ ਤੇ
ਰਹਿਮਤ ਰਹਿਮਤ ਬੋਲੇ ਦੂਜੇ ਬੋਲ ਤੇ
ਵਾਧੇ ਵਾਧੇ ਬੋਲੇ ਤੀਜੀ ਧੜੀ ਤੇ
ਚਾਰ ਪਹਿਰ ਸੁੱਖ ਬੀਤੇ ਚੌਥੀ ਘੜੀ ਤੇ
ਪੰਜਵੇਂ ਤੋਲ ਤੇ ਬੋਲੇ ਪੰਚ ਪਰਵਾਨ ਹੈ
ਪੰਚਾਂ ਕਾ ਗੁਰ ਏਕੋ ਏਕ ਧਿਆਨ ਹੈ
ਕਾਮ ਕ੍ਰੋਧ ਲਭ ਲੋਭ ਮੋਹ ਅਹੰਕਾਰ ਨੇ
ਪੰਜੇ ਪਾਪੀ ਡਿਗਣੇ ਮੂੰਹ ਦੇ ਭਾਰ ਨੇ
ਤੋਲ ਕੇ ਛੇਵਾਂ ਤੋਲ ਕਿਹਾ ਦਿਲ ਦੇਸ ਨੇ
ਛੇ ਘਰ ਛੇ ਗੁਰ ਛੇ ਹੀ ਛੇ ਉਪਦੇਸ ਨੇ
ਸਤਵੇਂ ਤੋਲ ਤੇ ਤੁਲਨਾ ਹੈ ਸਤਿਨਾਮ ਦੀ
ਅਠਵੇਂ ਤੋਲ ਤੇ ਅੱਠ ਸੱਠ ਤੀਰਥ ਧਾਮ ਦੀ
ਨਾਵੇਂ ਤੋਲ ਤੇ ਨਉਂ ਨਿਧ ਨਵਖੰਡ ਤੁਲਿਆ
ਦਸਵੇਂ ਤੋਲ ਦੇ ਦਸਮ ਦਵਾਰਾ ਖੁਲ੍ਹਿਆ
ਯਾਰਾਂ ਸ਼ਿਵ ਤੇ ਯਾਰਾਂ ਰੁਦਰ ਅਨੰਦ ਨੇ
ਯਾਰਾਂ ਨਾਲ ਬਹਾਰਾਂ ਚੜ੍ਹਦੇ ਚੰਦ ਨੇ

## ਗੁਰੂ ਨਾਨਕ ਪਾਤਸ਼ਾਹ

ਤੋਲ ਯਾਰਹਵਾਂ ਤੁਲਿਆ ਜਦੋਂ ਇਕਾਦਸ਼ੀ
ਚਾਨਣ ਦਾ ਪੱਖ ਲਗਾ ਫਲੀ ਦੁਆਦਸ਼ੀ
ਤੋਲ ਬਾਹਰਵੇਂ ਤੁੱਲੀਆਂ ਬਾਰਾਂ ਰਾਸ਼ੀਆਂ
ਵਾਂਗ ਕਪਾਹ ਦੇ ਖਿੜੀਆਂ ਪੂਰਨਮਾਸ਼ੀਆਂ
ਮੋਦੀ ਨੇ ਜਦ ਤੋਲ ਤੋਲਿਆ ਤੇਰ੍ਹਵਾਂ
ਇਕੋ ਹਿੰਦਸਾ ਮੂੰਹ ਤੇ ਚੜ੍ਹਿਆ ਫੇਰਵਾਂ
ਧੜ ਧੜਾ ਧੜ ਧੜੀਆਂ ਜਾਵੇ ਤੋਲਦਾ
ਤੇਰਾ ਤੇਰਾ ਮੂੰਹੋਂ ਜਾਵੇ ਬੋਲਦਾ
ਤੇਰਾ ਤੇਰਾ ਤੇਰਾ ਨਾਨਕ ਤੇਰੜਾ
ਤੇਰਾ ਤੇਰਾ ਤੇਰਾ ਕੁਝ ਨਹੀਂ ਮੇਰੜਾ
ਤੇਰਾ ਤੇਰਾ ਤੇਰਾ ਤੇਰੀ ਦਾਤ ਹੈ
ਤੂਹੀਓਂ ਹੀ ਤੇ ਬਖਸ਼ੀ ਇਹ ਪਰਭਾਤ ਹੈ
ਤੇਰਾ ਤੇਰਾ ਤੇਰਾ ਸੱਚਾ ਨਾਮ ਹੈ
ਤੇਰਾ ਤੇਰਾ ਨਾਨਕ ਤੇਰਾ ਗ਼ੁਲਾਮ ਹੈ
ਤੇਰਾ ਤੇਰਾ ਤੇਰਾ ਰੂਪ ਨਾ ਰੰਗ ਹੈ
ਜੋ ਕੋਈ ਹੈ ਤੇਰਾ ਰੂਪ ਤਾਂ ਉਹ ਸਤਿਸੰਗ ਹੈ
ਮੈਂ ਮੈਂ ਮੈਂ ਮੈਂ ਕਰਦੀ ਦੁਨੀਆਂ ਮਰ ਗਈ
ਤੂਹੀਂ ਤੂਹੀਂ ਕਰਦੀ ਦੁਨੀਆਂ ਤਰ ਗਈ
ਤੇਰੇ ਨੇ ਇਨਸਾਨ ਤੇ ਤੇਰੇ ਢੋਰ ਨੇ
ਤੂਹੀਓਂ ਹੀ ਤੇ ਲਿਖੇ ਭਾਗ ਮਥੋਰ ਨੇ
ਤੇਰਾ ਜਲਵਾ ਆਪਣੇ ਵਿਚੋਂ ਲਭਦਾ
ਤੂਹੀਓਂ ਸੱਚਾ ਸਾਈਂ ਗੁਸਾਈ ਸਭਦਾ
ਪਾ ਦੇ ਸਾਡੇ ਗਲ ਵਿਚ ਸੇਵਾ ਸੇਵਰੀ
ਲਾਹ ਦੇ ਸਾਡੇ ਗੱਲ 'ਚੋਂ, ਜਮ ਦੀ ਜੇਵਰੀ
ਰੰਗ ਦੇ ਰੰਗ ਦੇ ਰੰਗ ਦੇ ਕਥਾ ਕਹਾਣੀਆਂ
ਮੁੱਖਾਂ ਦੇ ਵਿਚ ਭਰ ਦੇ ਮਿੱਠੀਆਂ ਬਾਣੀਆਂ

## ਗੁਰੂ ਨਾਨਕ ਪਾਤਸ਼ਾਹ

ਨਿਰਗੁਣ ਸਰਗੁਣ ਸੂਖਮ ਤੇ ਅਸਥੂਲਿਆ
ਇਕੋ ਰੰਗਣ ਰੰਗ ਦੇ ਰੰਗ ਚਲੂਲਿਆ
ਤੇਰੇ ਤਕ ਨਾ ਕੋਈ ਪਹੁੰਚਣ ਹਾਰ ਹੈ
ਆਦਿ ਮੱਧ ਤੇ ਅੰਤ ਨਾ ਪਾਰਾਵਾਰ ਹੈ
ਦੇਵੇਂ ਦੇਵੇਂ ਦੇਵੇਂ ਖਿਮਾਂ ਗ਼ਰੀਬੀਆਂ
ਲਿਖੇਂ ਲਿਖੇਂ ਲਿਖੇਂ ਖ਼ੁਸ਼ ਨਸੀਬੀਆਂ
ਬਖਸ਼ੇਂ ਬਖਸ਼ੇਂ ਬਖਸ਼ੇਂ ਹੇ ਬਖਸ਼ੰਦ ਜੀ
ਸਹਿਜੇ ਸਹਿਜੇ ਉਤਰੇਂ ਸਹਿਜ ਆਨੰਦ ਜੀ
ਕਰਨ ਕਰਾਵਣਹਾਰ ਸਵਾਰਣ ਹਾਰ ਜੀ
ਆਦਿ ਅਨੀਲ ਅਨਾਦ ਮੇਰੇ ਕਰਤਾਰ ਜੀ
ਹਰ ਬੇਨੂਰੀ ਸ਼ੈ ਵਿਚ ਨੂਰੋ ਨੂਰ ਹੈਂ
ਸਭਨਾਂ ਦੇ ਹੈਂ ਨੇੜੇ ਸਭ ਤੋਂ ਦੂਰ ਹੈਂ
ਇਕੋ ਨੇਤਰ ਨਾਲ ਨਿਹਾਰੇਂ ਜੱਗ ਨੂੰ
ਬਰਫ਼ਾਂ ਵਿਚ ਨੁਹਾਵੇਂ ਤੱਤੀ ਅੱਗ ਨੂੰ
ਤੇਰਾ ਪਾਰ ਨਾ ਪਾ ਸੱਕੇ ਅਬਦਾਲੀਏ
ਤੈਨੂੰ ਢੂੰਡਣ ਜੰਗਲ ਵਿਚ ਢੂੰਡਾਲੀਏ
ਐਪਰ ਤੂੰ ਤਾਂ ਹਰ ਇਕ ਦਿਲ ਵਿਚ ਵਸਦਾ
ਬੱਚੇ ਦੇ ਮਾਸੂਮ ਬੁੱਲ੍ਹਾਂ ਵਿਚ ਹਸਦਾ
ਲੋਕ ਨੇ ਖੂਹ ਦੇ ਡੱਡੂ ਕੀੜੇ ਖੁੱਡ ਦੇ
ਬਾਜ਼ਾਂ ਨਾਲ ਚਕੋਰਾਂ ਵਾਂਗੂੰ ਉਡਦੇ
ਪਾਂਧੀ ਮੰਜ਼ਲ ਸਮਝੀ ਬੈਠੇ ਪੰਧ ਨੂੰ
ਹੱਦ ਬਣਾਈ ਬੈਠੇ ਘਰ ਦੀ ਕੰਧ ਨੂੰ
ਉੱਭਰ ਰਹੀਆਂ ਸਾਂਗਾ ਅਤੇ ਸਹੇਥੀਆਂ
ਬੇਇਲਮੀ ਵਿਚ ਗ਼ਰਕ ਨੇ ਹੋਈਆਂ ਪੋਥੀਆਂ
ਗੁੰਮ-ਸੁੰਮ ਖੜੀ ਹੈ ਪੌਣ ਨਾ ਪੱਤਾ ਖੜਕਦਾ
ਸੁਣ ਕੇ ਆਪਣੇ ਸਾਹ ਕਲੇਜਾ ਧੜਕਦਾ

## ਗੁਰੂ ਨਾਨਕ ਪਾਤਸ਼ਾਹ

ਚਾਰੇ ਪਾਸੇ ਰਾਜ ਹੈ ਡਰ ਤੇ ਸਹਿਮ ਦਾ
ਹੁੰਦਾ ਨਹੀਂ ਇਲਾਜ ਕਿਤੋਂ ਵੀ ਵਹਿਮ ਦਾ
ਖਾ ਖਾ ਆਫਰ ਗਈਆਂ ਰਾਜੇ ਰਾਣੀਆਂ
ਮੌਤਾਂ ਫਿਰ ਵੀ ਜਾਪਣ ਭੁਖਣ ਭਾਣੀਆਂ
ਸੱਪਾਂ ਦੇ ਮੂੰਹ ਵਿਚ ਨੇ ਆਈਆਂ ਕਿਰਲੀਆਂ
ਕਾਲ ਦੇ ਹੱਥੋਂ ਬਚੀਆਂ ਰੂਹਾਂ ਵਿਰਲੀਆਂ
ਜੀ ਕਰਦਾ ਹੈ ਉੱਚਾ ਕਰਾਂ ਮਨੁੱਖ ਨੂੰ
ਘੁੱਟ ਕਲੇਜੇ ਲਾਵਾਂ ਹਰ ਇਕ ਦੁੱਖ ਨੂੰ
ਜੀ ਕਰਦਾ ਹੈ ਵਾੜਾਂ ਕੁੱਲ ਹਟਾ ਦਿਆਂ
ਜੀ ਕਰਦਾ ਹੈ ਨਾਮ ਦੀ ਚੇਟਕ ਲਾ ਦਿਆਂ
ਜੀ ਕਰਦਾ ਹੈ ਆਖਾਂ ਸਭ ਸੰਸਾਰ ਨੂੰ
ਹਿਰਦੇ ਵਿਚ ਵਸਾ ਲਓ ਸਿਰਜਨਹਾਰ ਨੂੰ
ਜੀ ਕਰਦਾ ਹੈ ਆਪਣਾ ਆਪ ਵਿਛਾ ਦਿਆਂ
ਜੋ ਕੁਝ ਮੇਰੇ ਕੋਲ ਹੈ ਸਭ ਲੁਟਾ ਦਿਆਂ
ਜੀ ਕਰਦਾ ਹੈ ਤਾਰਾਂ ਪਸ਼ੂ ਪ੍ਰੇਤ ਮੈਂ
ਜੀ ਕਰਦਾ ਹੈ ਚੁੰਮਾਂ ਇਕ ਇਕ ਖੇਤ ਮੈਂ
ਜੀ ਕਰਦਾ ਹੈ ਤੋਲਾਂ ਇਕੋ ਤੋਲ ਮੈਂ
ਜੀ ਕਰਦਾ ਹੈ ਬੋਲਾਂ ਇਕੋ ਬੋਲ ਮੈਂ
ਜੋ ਵੀ ਤੋਲ ਤੁਲਾਵੇਂ ਉਹੀਓ ਤੋਲਣਾ
ਜੋ ਵੀ ਬੋਲ ਬੁਲਾਵੇਂ ਉਹੀਓ ਬੋਲਣਾ
ਕੱਚ ਨਿਕੱਚ ਨਾ ਤੋਲਾਂ ਨਾ [illegible] ਕੂੜ ਜੀ
ਸਾਧ ਸੰਗਤ ਦੇ ਚਰਨਾਂ [illegible] ਮੈਂ ਧੂੜ ਜੀ
ਰੱਖਾਂ ਨੀਤਾਂ ਸਾਫ ਨਾ ਮੰਗਾਂ ਭਿਛਿਆ
ਦੁੱਖ ਮਿਲਣ ਤਾਂ ਆਖਾਂ ਤੇਰੀ ਇੱਛਿਆ
ਹਰ ਸ਼ੈਲੀ ਵਿਚ ਪਾ ਦੇ ਰੱਬਾ ਬਰਕਤਾਂ
ਦੁਨੀਆਂ ਦੇ ਦਿਲ ਪੱਥਰ ਦੇ ਦੇ ਹਰਕਤਾਂ

ਲੇਖਕ ਨੂੰ ਤੂੰ ਬਖ਼ਸ਼ੀ ਸੁਖਨ ਸਖ਼ਾਵਤਾਂ
ਮਾੜੇ ਤੇ ਕਮਜ਼ੋਰ ਨੂੰ ਬਖ਼ਸ਼ ਬਗਾਵਤਾਂ
ਤੇਰਾ ਤੇਰਾ ਕਹਿ ਕੇ ਹੈ ਪ੍ਰਿਤਪਾਲਕਾ
ਹਰ ਇਕ ਰਸਤਾ ਚੁੰਮਾਂ ਮੇਰੇ ਮਾਲਕਾ
ਟੁਰਿਆ ਜਾਵੇ ਰਾਹੀ ਮੰਜ਼ਲ ਭਾਗਦਾ
ਘੂਕ ਸੁੱਤਾ ਸੰਸਾਰ ਤੇ ਨਾਨਕ ਜਾਗਦਾ

# ਚਾਨਣ ਢੁੱਕਿਆ ਸ਼ਹਿਰ ਬਟਾਲੇ

ਸ਼ਹਿਰ ਬਟਾਲੇ ਦੇ ਵਿਚ ਹੋਈ ਨਾਨਕ ਜੀ ਦੀ ਸ਼ਾਦੀ
ਸ਼ਾਹਾਂ ਵਰਗੇ ਠਾਠ ਬਾਠ ਸੀ ਫਿਰ ਵੀ ਸਾਦ ਮੁਰਾਦੀ
ਕੁਝ ਜਾਂਞੀ ਸੁਲਤਾਨਪੁਰੋਂ ਤੇ ਕੁਝ ਆਏ ਤਲਵੰਡੀਓਂ
ਕਾਲੂ ਜੀ ਨੇ ਵਰੀ ਖਰੀਦੀ ਚੂਹੜਕਾਣੇ ਦੀ ਮੰਡੀਓਂ
ਰਾਹ ਵਿਚ ਆਈ ਨਦੀ ਬਿਆਸਾ ਦਿਸੇ ਦੂਰ ਕਿਨਾਰਾ
ਬੇੜੀ ਬੰਨੇ ਲਾਵਣ ਆਇਆ ਪਾਰ ਉਤਾਰਨ ਹਾਰਾ
ਲਾ ਕੇ ਪਿੰਡ ਖਡੂਰ 'ਚ ਡੇਰੇ ਟੁਰ ਪਈ ਜੰਞ ਅਗੇਰੇ
ਜਿਉਂ ਜਿਉਂ ਸੂਰਜ ਟੁਰਦਾ ਅਗੇ ਮੁਕਦੇ ਜਾਣ ਹਨੇਰੇ
ਮਿਹਰਾਂ ਦਾ ਮੀਂਹ ਵੱਸਣ ਲੱਗਾ ਫਿਰਨ ਪਪੀਹੇ ਫੁੱਲੇ
ਵਾਤਾਵਰਨ ਸੁਗੰਧਤ ਕੀਤਾ ਖੁਸ਼ਬੂਆਂ ਦੇ ਬੁੱਲੇ
ਗਲੀ ਗਲੀ ਵਿਚ ਕਿਕਲੀ ਪਾਵਣ ਕਿਰਨਾ ਚਾਨਣ ਜਾਈਆਂ
ਪ੍ਰਭ ਦੀ ਉਸਤਤ ਗਾਵਣ ਲੱਗੀਆਂ ਜੀਭਾਂ ਨੂਰ ਨਹਾਈਆਂ
ਹਰ ਅੱਖੀ ਵਿਚ ਦਿਬ ਜੋਤੀ ਦਾ ਚਮਕ ਰਿਹਾ ਸੀ ਚਿਹਰਾ
ਕਾਦਰ ਬੰਨ੍ਹਿਆਂ ਕੁਦਰਤ ਦੇ ਸਿਰ ਕੁਲ ਸਮਿਆਂ ਦਾ ਸਿਹਰਾ
ਅਣਬੋਲੇ ਹੋਏ ਸ਼ਬਦ ਵਜਾਈਆਂ ਅਣਵਜੀਆਂ ਸ਼ਹਿਨਾਈਆਂ
ਪੂਰਨ ਹੋਈਆਂ ਸੱਭੇ ਆਸਾਂ ਇੱਛਾਂ ਸਭ ਪੁਜਾਈਆਂ
ਲਹਿਰ ਲਹਿਰ ਵਿਚ ਭਰੀ ਜ਼ਿੰਦਗੀ ਸੁਖ ਸਾਗਰ ਦੁੱਖ ਹੰਤੇ
ਅਗਮ ਅਗਾਧ ਅਨੂਪ ਅਨੂਠੇ ਅਨਿਕ ਅਨੇਕ ਅਨੰਤੇ
ਜੋਤੀ ਪੁਰਸ਼ ਵਿਸ਼ਾਲ ਵਿਲਖਣ ਸਤ ਸਰੂਪ ਗਿਆਤੇ
ਹਰ ਝੋਲੀ ਵਿਚ ਰਹਿਮਤ ਪਾਈ ਸਰਬ ਲੋਕ ਦੇ ਦਾਤੇ

ਘੋੜੀ ਉਤੇ ਸਜਿਆ ਲਾੜਾ ਸੋਭਾ ਸੂਰਤ ਸੁਹਾਣੀ
ਹੱਥ ਵਿਚ ਮਾਲਾ ਮੁੱਖ ਵਿਚ ਸਿਮਰਨ ਤਨ ਮਨ ਰੰਗਿਆ ਬਾਣੀ
ਰਸਨਾ ਦੇ ਵਿਚ ਕਰਨ ਕਲੋਲਾਂ ਅਗਮ ਨਿਗਮ ਦੀਆਂ ਬਾਤਾਂ
ਮਸਤਕ ਉਤੇ ਜਾਗ ਰਹੀਆਂ ਨੇ ਅਨਮੁੱਤੀਆਂ ਪਰਭਾਤਾਂ
ਚਰਨਾਂ ਦੇ ਵਿਚ ਲੇਟ ਕੇ ਆਖਣ ਰਿਸ਼ਮਾਂ ਅਤੇ ਸੁਆਵਾਂ
ਜਿਸ ਰਸਤੇ ਇਹਨਾਂ ਚਰਨਾਂ ਟੁਰਨਾ ਉਸ ਤੋਂ ਸਦਕੇ ਜਾਵਾਂ
ਜਿਧਰੋਂ ਜਿਧਰੋਂ ਲੰਘੇ ਖ਼ੁਸ਼ਬੂ ਮਹਿਕਣ ਚਾਰ ਚੁਫੇਰੇ
ਸੀਸ ਝੁਕਾ ਕੇ ਕਰਨ ਬੰਦਨਾ ਛੱਜੇ ਛੱਤ ਬਨੇਰੇ
ਹਰ ਕੋਠੇ ਦੀਆਂ ਕੰਧਾਂ ਜਾਪਣ ਨਾਲ ਅਦਬ ਦੇ ਖਲੀਆਂ
ਗਗਨਾਂ ਤੋਂ ਵੀ ਖੁਲ੍ਹੀਆਂ ਜਾਪਣ ਤੰਗ ਭੀੜੀਆਂ ਗਲੀਆਂ
ਨਾਨਕ ਦੇ ਸਿਰ ਛਤਰ ਤਾਣਿਆਂ ਅਰਸ਼ ਕੁਰਸ਼ ਦੀਆਂ ਜੋਤਾਂ
ਫੁੱਟ ਫੁੱਟ ਆਤਸ਼ਬਾਜ਼ੀ ਕੀਤੀ ਚਾਨਣ ਦਿਆਂ ਸਰੋਤਾਂ
ਲਾੜੇ ਦੇ ਮੁੱਖ ਮੰਡਲ ਉਤੇ ਚੜ੍ਹਿਆ ਰੂਪ ਨਿਰਾਲਾ
ਕੁਲ ਦੁਨੀਆਂ ਦਾ ਚਾਨਣ ਬਣਿਆਂ ਨਾਨਕ ਦਾ ਸਰਬਾਲਾ
ਤੂੰਹੀਂ ਤੂੰਹੀਂ ਧੰਨ ਤੂੰਹੀਂ ਤੂੰਹੀਂ ਦੀ ਧੁਨ ਗਾਏ ਮਰਦਾਨਾ
ਜਿਹੜੇ ਰੰਗ ਵਿਚ ਸ਼ਮ੍ਹਾ ਜਲੇਗੀ ਓਸੇ ਦਾ ਪਰਵਾਨਾ
ਸੱਭੇ ਖੂੰਜਾਂ ਜਗਮਗਾਉਂਦੀ ਲਟ ਲਟ ਬੱਲੇ ਬਾਤੀ
ਘੁੱਗ ਵੱਸੇ ਇਹ ਨਗਰੀ ਰੱਬਾ ਸੁੱਖ ਰਹੇ ਦਿਨ ਰਾਤੀ
ਪਖੋਕੇ ਰੰਧਾਵੇ ਪਿੰਡ ਦਾ ਇਕ ਚੋਣਾ ਪਟਵਾਰੀ
ਸ਼ਹਿਰ ਬਟਾਲੇ ਦੇ ਵਿਚ ਜਿਸ ਦਾ ਰੋਅਬ ਦਾਬ ਸੀ ਭਾਰੀ
ਆਪਣਾ ਮੂਲ ਪਛਾਨਣ ਲੱਗਾ ਮੂਲ ਚੰਦ ਜੀ ਖੱਤਰੀ
ਪੰਡਤ ਤੋਂ ਸ਼ੁਭ ਲਗਨ ਕਢਾ ਕੇ ਚੁੰਮੀ ਜਾਵੇ ਪੱਤਰੀ
ਕਹਿੰਦਾ ਮੇਰੇ ਘਰ ਵਿਚ ਲੋਕੋ ਰੱਬ ਦਾ ਜਲਵਾ ਢੁਕਿਆ
ਨਾਲ ਚਾਨਣੀ ਹੋਣਗੇ ਫੇਰੇ ਆਵਣ ਜਾਵਣ ਮੁੱਕਿਆ
ਸਜਲ ਸਜੀਲੀ ਆਈ ਸੁਲੱਖਣੀ ਦੁਲਹਨ ਨਵੀਂ ਨਵੇਲੀ
ਬੁੱਝਣਹਾਰ ਨੂੰ ਬੁੱਝਣ ਆਈ ਬਣ ਕੇ ਆਪ ਪਹੇਲੀ

ਲੋਕ ਲਾਜ ਦੇ ਵਿਚ ਗੜੁਚੀ ਝੁਰ ਝੁਰ ਜਾਵੇ ਮੱਠੜੀ
ਸੂਹੇ ਸਾਲੂ ਵਿਚ ਲਪੇਟੀ ਗੁਪਤ ਗੁਣਾਂ ਦੀ ਗੱਠੜੀ
ਮਹਿੰਦੀ ਰੰਗੇ ਪੈਰ ਉਹ ਏਦਾਂ ਧਰਤੀ ਨਾਲ ਛੁਹਾਏ
ਚੜ੍ਹਦੇ ਸੂਰਜ ਦੀ ਜਿਉਂ ਲਾਲੀ ਅੰਬਰ ਰੰਗਦੀ ਜਾਏ
ਵੇਦੀ ਉਤੇ ਵੇਦੀ ਕੁਲ ਦਾ ਬੈਠ ਗਿਆ ਧਰੂ ਤਾਰਾ
ਚਾਨਣ ਲਾਗੇ ਬੈਠ ਚਾਨਣੀ ਮੰਗੇ ਇਕ ਦੀਦਾਰਾ
ਹਾਰ ਹਮੇਲਾਂ ਤੋਂ ਵਧ ਚਮਕਣ ਸ਼ਰਮ ਹਯਾ ਦੇ ਗਹਿਣੇ
ਘੁੰਗਟ ਵਿਚ ਜੋ ਜਗੇ ਜੋਤਿਕਾ ਉਸ ਦੇ ਕਿਆ ਹੀ ਕਹਿਣੇ
ਜਿਸ ਦਮ ਹੋਏ ਨੂਰ ਨਿਸ਼ਾ ਦੇ ਜਨਮ ਜਨਮ ਦੇ ਫੇਰੇ
ਸਾਂਝਾਂ ਨਾਲ ਚੁਗਿਰਦੇ ਮਹਿਕੇ ਉਤਰੇ ਨਵੇਂ ਸਵੇਰੇ
ਅਗੜ ਪਿਛੜ ਟੁਰਦੀ ਜਾਵੇ ਜੋੜੀ ਚਾਨਣ ਧੋਤੀ
ਨਾਨਕ ਅਤੇ ਸੁਲੱਖਣੀ ਬਣ ਗਏ ਦੋ ਮੂਰਤ ਇਕ ਜੋਤੀ
ਕੁੜੀਆਂ ਚਿੜੀਆਂ ਝੁਰਮਟ ਪਾਇਆ ਨਾਨਕ ਜੀ ਦੇ ਗਿਰਦੇ
ਆਖਣ ਛੰਦ ਸੁਣਾ ਕੇ ਸਾਨੂੰ ਠਾਰੋ ਸਾਡੇ ਹਿਰਦੇ
ਨਾਨਕ ਜੀ ਨੇ ਮੁੰਦ ਕੇ ਲੋਚਨ ਇਕੋ ਸ਼ਬਦ ਉਠਾਇਆ
ਟੁੱਟੀ ਜਈ ਇਕ ਕੰਧ ਦੇ ਹੇਠਾਂ ਏਦਾਂ ਛੰਦ ਸੁਣਾਇਆ
ਛੰਦ ਪਰਾਗੇ ਆਈਏ ਜਾਈਏ ਖਿੜ ਉੱਠਣ ਗੁਲਜ਼ਾਰਾਂ
ਅਸੀਂ ਤਾਂ ਖੜੀਆਂ ਕਰਨ ਹਾਂ ਆਏ ਡਿਗ ਰਹੀਆਂ ਦੀਵਾਰਾਂ
ਛੰਦ ਪਰਾਗੇ ਆਈਏ ਜਾਈਏ ਚਾਰ ਜੁਗਾਂ ਤਕ ਰਹਿ ਕੇ
ਆਣਾ ਜਾਣਾ ਮੁੱਕਣਾ ਬੰਦਿਆ ਏਕੰਕਾਰ ਹੀ ਕਹਿ ਕੇ
ਛੰਦ ਪਰਾਗੇ ਆਈਏ ਜਾਈਏ ਮਸਤ ਹਮੇਸ਼ਾ ਰਹੀਏ
ਸੂਲੀ ਤੇ ਵੀ ਸੱਚ ਬੋਲੀਏ ਝੂਠ ਕਦੀ ਨਾ ਕਹੀਏ
ਛੰਦ ਪਰਾਗੇ ਆਈਏ ਜਾਈਏ ਛੰਦ ਪਰਾਗੇ ਤੁੰਮਾ
ਪ੍ਰਭੂ ਦੁਵਾਰੇ ਦੇ ਵਲ ਜਾਂਦਾ ਹਰ ਇਕ ਰਸਤਾ ਚੁੰਮਾ
ਛੰਦ ਪਰਾਗੇ ਆਈਏ ਜਾਈਏ ਛੱਡ ਬਿਗਾਨੀ ਆਸ
"ਜਿਣ ਕੇ ਚੋਲੇ ਰਤੜੇ ਪਿਆਰੇ ਕੰਤ ਤਿਨਾ ਕੇ ਪਾਸ"

# ਗੁਰੂ ਨਾਨਕ ਪਾਤਸ਼ਾਹ

ਧੁਰ ਦਰਗਾਹੀਂ ਨਾਲ ਨਾ ਜਾਣੇ ਜ਼ੇਵਰ ਲੀੜੇ ਲੱਤੇ
ਸਤਿ ਕਰਤਾਰ ਦੀ ਰੰਗਣ ਦੇ ਵਿਚ ਰਹੇ ਹਮੇਸ਼ਾ ਰੱਤੇ
ਵੰਨਸੁਵੰਨੇ ਵੇਖ ਕੇ ਗਹਿਣੇ ਲਾੜੇ ਨੇ ਫਰਮਾਇਆ
ਦਿਤ ਦਾਜ ਦੇ ਵਿਚ ਨਾ ਰੱਖੋ ਇਹ ਦੁਨਿਆਵੀ ਮਾਇਆ
ਮੇਰੇ ਜ਼ੌਕ ਸ਼ੌਕ ਦੀ ਇਸ ਵਿਚ ਇਕ ਚੀਜ਼ ਨਾ ਕੋਈ
ਏਸ ਦਾਜ ਦੀ ਲੋੜ ਨਾ ਸਾਨੂੰ ਮੰਨ ਲਵੋ ਅਰਜ਼ੋਈ
"ਤੈ ਕੀਆ ਦੇਹ ਸਲਾਈਆ ਨੈਣੀ ਭਾਵ ਕਾ ਕਰਿ ਸੀਗਾਰੋ
ਤਾ ਸੁਹਾਗਣਿ ਜਾਣੀਐ ਲਾਗੀ ਜਾ ਸਹੁ ਧਰੇ ਪਿਆਰੋ"
ਕਿਸ ਕੰਮ ਸਾਡੇ ਜ਼ੇਵਰ ਕੈਂਠੇ ਕਿਸ ਕੰਮ ਟੂੰਬਾਂ ਛੱਲੇ
ਸਤਿਨਾਮ ਦਾ ਸੁੱਚਾ ਗਹਿਣਾ ਬੰਨ੍ਹੋ ਸਾਡੇ ਪੱਲੇ
ਕੈਂਠੇ ਦੀ ਥਾਂ ਨਾਮ ਪ੍ਰਭੂ ਦਾ ਰਖਿਆ ਕੰਠ ਪਰੋ ਕੇ
ਏਸ ਜਿਸਮ ਨੇ ਸਦਾ ਹੰਢਾਈ ਜੀਵ ਆਤਮਾ ਧੋ ਕੇ
ਸੱਤ ਵਿਹਾਰ ਸਦਾ ਮਨ ਚਾਓ ਸਾਨੂੰ ਲੱਗਣ ਪਿਆਰੇ
ਸਹਿਜ ਸੁਭਾ ਸਾਨੂੰ ਸੇਵਾ ਬਖਸ਼ੀ ਸਾਡੇ ਸਿਰਜਣਹਾਰੇ
ਸਾਨੂੰ ਬਖਸ਼ੇ ਉਹੋ ਕੁਠਾਲੀ ਜਿਸ ਵਿਚ ਸ਼ਬਦ ਘੜੀਂਦੇ
ਨਵੇਂ ਸ਼ਬਦ ਨੂੰ ਢੂੰਡਣ ਖ਼ਾਤਰ ਕੱਟਾਂ ਸਦਾ ਉਨੀਂਦੇ
ਸੋਨੇ ਨਾਲ ਪਿਆਰ ਨਾ ਕਰਦੇ ਜਾਗਣ ਵਾਲੇ ਜੌਹਰੀ
ਅੰਮ੍ਰਿਤ ਵੇਲੇ ਜਾਗਣ ਦੀ ਹੈ ਕੀਮਤ ਦੋਹਰੀ ਚੌਹਰੀ
ਦੇਣਾ ਹੈ ਤਾਂ ਦਿਓ ਬਜ਼ੁਰਗੋ ਦੇਹੀਓ ਸ਼ੁਭ ਅਸੀਸਾਂ
ਆਪਣਾ ਰਸਤਾ ਆਪ ਬਣਾਵਾਂ ਕਰਾਂ ਕਦੇ ਨਾ ਰੀਸਾਂ
ਜੇ ਇਹ ਦਾਜ ਜ਼ਰੂਰੀ ਹੈ ਤਾਂ ਇਸ ਦਾ ਰੂਪ ਵਟਾਓ
ਸੋਨੇ ਸਿੱਕੇ ਚਾਂਦੀ ਦੀ ਥਾਂ ਸਤ ਸੰਤੋਖ ਟਿਕਾਓ
ਲੀੜੇ ਲੱਤੇ ਦੀ ਥਾਂ ਰਖੋ ਵੇਦ ਪੁਰਾਣ ਕਤੇਬਾਂ
ਸੂਰਜ ਚੰਨ ਸਿਤਾਰੇ ਬਖਸ਼ੋ ਭਰ ਲਾਂ ਦੋਵੇਂ ਜੇਬਾਂ
ਇਕੋ ਦਾਤ ਸੁਲੱਖਣੀ ਦੇਵੋ ਨਾਮ ਪ੍ਰਭੂ ਦੇ ਰੰਗਾਂ
ਓਸ ਸੁਹਾਗਣ ਦੇ ਸਿਰ ਸਦਕਾ ਖ਼ੈਰ ਜਗਤ ਦੀ ਮੰਗਾਂ

ਜਿਹੜੀ ਸ਼ੈ ਨੂੰ ਢੂੰਡ ਰਹੇ ਨੇ ਜੰਗਲ ਵਿਚ ਬਨਬਾਸੀ
ਗ੍ਰਹਿਸਤੀ ਵਿਚ ਉਹ ਡੁਲ੍ਹ ਡੁਲ੍ਹ ਪੈਂਦੀ ਖ਼ੁਸ਼ੀਆਂ ਭਰੀ ਉਦਾਸੀ
ਗ੍ਰਹਿਸਤੀ ਵਿਚ ਨਿਰਵਾਨ ਹੈ ਮਿਲਦਾ ਹੁਣ ਮੈਂ ਸਾਬਤ ਕਰਨਾ
ਗ੍ਰਹਿਸਤੀ ਵਿਚ ਹੀ ਡੁੱਬਣਾ ਹੈ ਤੇ ਗ੍ਰਹਿਸਤੀ ਵਿਚ ਹੀ ਤਰਨਾ

## ਇਲਾਹੀ ਮੋਦੀ

ਦੌਲਤ ਖ਼ਾਂ ਦਾ ਮੋਦੀ ਖ਼ਾਨਾ ਬਣਿਆ ਮਨ ਦਾ ਮੰਦਰ
ਆਦਿ ਜੁਗਾਦੀ ਸੱਚ ਦਾ ਜਲਵਾ ਬੈਠਾ ਉਸ ਦੇ ਅੰਦਰ
ਧਰਮ ਸਰੋਵਰ ਕਿਰਪਾ ਸਾਗਰ ਕਰੁਣਾ ਨਿੱਧ ਮਿਠਬੋਲਾ
ਬੋਲੇ ਬੋਲ ਅਬੋਲੇ ਹੋਏ ਤੋਲੇ ਤੋਲ ਅਤੋਲਾ
ਨਿਰਮਲ ਨਿਰਛਲ ਆਤਮ-ਦਰਸ਼ੀ ਉੱਤਮ ਬੁੱਧ ਬਬੇਕੀ
ਕਲੂਕਾਲ ਵਿਚ ਪਰਗਟ ਹੋਈ ਸਿਰਜਨਹਾਰ ਦੀ ਨੇਕੀ
ਇਕ ਇਕ ਦੀ ਪੀੜ ਪਛਾਣੇ ਅਵਗਤ ਦੀ ਗਤ ਜਾਣੇ
ਦੁਨੀਆਂ ਦੀ ਬਦਰੰਗੀ ਵਿਚ ਵੀ ਰੰਗ ਪ੍ਰਭੂ ਦਾ ਮਾਣੇ
ਹਰ ਇਕ ਦਿਲ ਦੀ ਬਾਤ ਸਮਝਦਾ ਬਹੁਰੰਗੀ ਬਹੁਭਾਸੀ
ਹਰ ਮੱਸਿਆ ਦੀ ਝੋਲੀ ਪਾਉਂਦਾ ਉਜਲੀ ਪੂਰਨਮਾਸ਼ੀ
ਧਰਮ ਕੰਡੇ ਤੇ ਤੋਲ ਰਿਹਾ ਹੈ ਸੱਚੀਆਂ ਬੇ ਪਰਵਾਹੀਆਂ
ਉਸ ਤੋਂ ਰਸਤਾ ਪੁੱਛ ਪੁੱਛ ਟੁਰਨਾ ਹਰ ਮੰਜ਼ਲ ਦੇ ਰਾਹੀਆਂ
ਨਾਨਕ ਮੋਦੀ ਸੱਚੇ ਰੱਬ ਦਾ ਤੋਲੇ ਤੋਲ ਰੂਹਾਨੀ
ਮਹਾਂ ਤਪਸਵੀ ਮਹਾਂ ਤੇਜਸਵੀ ਮਹਾਂਪੁਰਸ਼ ਲਾਸਾਨੀ
ਸ਼ੱਕਰ ਲੂਣ ਘਿਓ ਗੁੜ ਤੋਲੇ ਕਿਧਰੇ ਤੋਲੇ ਆਟਾ
ਹਰ ਇਕ ਤੋਲ ਨੀਊਂਦਾ ਤੁੱਲੇ ਫਿਰ ਵੀ ਪਵੇ ਨਾ ਘਾਟਾ
ਜੋ ਜੀਅ ਆਵੇ ਰਾਜ਼ੀ ਜਾਵੇ ਕਲਾ ਅਜੇਹੀ ਵਰਤੇ
ਮੂੰਹੋਂ ਮੰਗੀਆਂ ਮਿਲਣ ਮੁਰਾਦਾਂ ਖ਼ਾਲੀ ਕੋਈ ਨਾ ਪਰਤੇ
ਆਪਣੇ ਪਲਿਉਂ ਦੇ ਦੇ ਰਸਦਾਂ ਮੋਦੀ ਮੂਲ ਨਾ ਥਕਦਾ
ਸਰਦਾ ਪੁਜਦਾ ਕੱਜਣ ਦੇ ਕੇ ਸਭ ਦੇ ਪਰਦੇ ਢਕਦਾ
ਆਪਣੀ ਕਿਰਤ ਕਮਾਈ 'ਚੋਂ ਹੀ ਭੁੱਖਿਆਂ ਤਾਈਂ ਰਜਾਏ
ਦੌਲਤ ਖ਼ਾਂ ਦੀ ਕਿਸੇ ਚੀਜ਼ ਨੂੰ ਹੱਥ ਕਦੀ ਨਾ ਲਾਏ

## ਗੁਰੂ ਨਾਨਕ ਪਾਤਸ਼ਾਹ

ਮੋਦੀ ਦੀ ਈਮਾਨਦਾਰੀ ਤੇ ਦੌਲਤ ਖ਼ਾਂ ਹਰਸ਼ਾਇਆ
ਨਾਨਕ ਜੀ ਦੀ ਤਲਬ ਵਧਾ ਕੇ ਦੂਣਾ ਮਾਨ ਵਧਾਇਆ
ਦੌਲਤ ਖ਼ਾਂ ਕੀ ਦੇ ਸਕਦਾ ਸੀ ਮਾਹੀਆਂ ਤੇ ਛਿਮਾਹੀਆਂ
ਨਾਨਕ ਦੇਵ ਜੀਆਂ ਨੇ ਲਗੀਆਂ ਧੁਰ ਤੋਂ ਹੀ ਤਨਖ਼ਾਹੀਆਂ
ਕਿੰਨਾ ਚਿਰ ਇਹ ਸਾਥ ਦੇਣਗੇ ਤਲਬਾਂ ਅਤੇ ਅਲੂਫੇ
ਨਾਨਕ ਜੀ ਦੀ ਰੂਹ ਵਿਚ ਖਿੜਨੇ ਨਵਿਉਂ ਨਵੇਂ ਸ਼ਗੂਫੇ
ਸਾਰੇ ਹੀ ਸੁਲਤਾਨ ਪੁਰੇ ਨੂੰ ਲਗਿਆ ਨਾਨਕ ਮਿੱਠਾ
ਲੋਕੀਂ ਆਖਣ ਉਸ ਦੇ ਵਰਗਾ ਮੋਦੀ ਅਸਾਂ ਨਾ ਡਿੱਠਾ
ਭਾਵੇਂ ਚੁਗਲੀ ਖਾਧੀ ਚੁਗਲਾਂ ਪਾਇਆ ਖ਼ੂਬ ਭੁਲੇਖਾ
ਐਪਰ ਦੌਲਤ ਖ਼ਾਂ ਵਲ ਵਧਿਆ ਨਾਨਕ ਜੀ ਦਾ ਲੇਖਾ
ਜੀਜਾ ਜੀ ਜੈ ਰਾਮ ਹੋਰੀਂ ਵੀ ਖ਼ੁਸ਼ੀਆਂ ਵਿਚ ਹਰਸ਼ਾਏ
ਭੈਣ ਨਾਨਕੀ ਨਾਨਕ ਜੀ ਤੋਂ ਸਦ ਕੁਰਬਾਨੇ ਜਾਏ
ਪਹੁੰਚ ਗਈਆਂ ਤਲਵੰਡੀ ਦੇ ਵਿਚ ਜਿਸ ਵੇਲੇ ਕੰਨਸੋਆਂ
ਮਹਿਤਾ ਕਾਲੂ ਜੀ ਦੇ ਵਿਹੜੇ ਉਗ ਪਈਆਂ ਖ਼ੁਸ਼ਬੋਆਂ
ਰਾਇ ਬੁਲਾਰ ਜੀ ਸੁਣ ਸੁਣ ਆਖਣ ਨਾਨਕ ਜੀ ਦੀਆਂ ਖ਼ਬਰਾਂ
ਸ਼ਹਿਦੋਂ ਮਿੱਠਾ ਫਲ ਲਿਆਂਦਾ ਸਾਡੇ ਸਿਦਕ ਤੇ ਸਬਰਾਂ
ਧੰਨ ਧੰਨ ਹੈ ਉਹ ਧਰਤੀ ਜਿਸ ਦੇ ਨਾਨਕ ਭਾਗ ਜਗਾਏ
ਧੰਨ ਧੰਨ ਹੈ ਉਹ ਨਗਰੀ ਜਿਸ 'ਤੇ ਉਸ ਨੇ ਚਰਨ ਛੁਹਾਏ
ਸ਼ਮ੍ਹਾ ਜਲੇ ਤਾਂ ਫੇਰਨ ਉਡ ਕੇ ਆਉਂਦਾ ਹੈ ਪਰਵਾਨਾ
ਪਹੁੰਚ ਗਏ ਸੁਲਤਾਨ ਪੁਰੇ ਵਿਚ ਬਾਲਾ ਤੇ ਮਰਦਾਨਾ
ਪੁਛਣ ਲੱਗੇ ਹੇ ਨਾਨਕ ਜੀ ਕੀ ਕੁਝ ਜੋੜੀ ਮਾਇਆ
ਕਿੰਨਾ ਨਾਵਾਂ ਖ਼ਰਚ ਹੈ ਕੀਤਾ ਕਿੰਨਾ ਤੁਸਾਂ ਬਚਾਇਆ
ਆਪਣੇ ਦੋਵੇਂ ਹੱਥ ਝਾੜ ਕੇ ਨਾਨਕ ਏਦਾਂ ਬੋਲੇ
ਸਾਡੇ ਹੱਥਾਂ ਨੇ ਤਾਂ ਕੇਵਲ ਚੰਦ ਸਿਤਾਰੇ ਤੋਲੇ
ਚਾਂਦੀ ਦੇ ਇਹਨਾਂ ਛਿੱਲੜਾਂ ਸਾਡੇ ਕੰਮ ਕਿਸੇ ਨਾ ਆਉਣਾ
ਸੋਨੇ ਦੀ ਅਸਾਂ ਚਕਾ ਚੌਂਦ ਵਿਚ ਨਾਮ ਰਤਨ ਧਨ ਪਾਉਣਾ

## ਗੁਰੂ ਨਾਨਕ ਪਾਤਸ਼ਾਹ

ਦਿਲ ਦੀ ਦੌਲਤ ਜੋੜ ਜੋੜ ਅਸਾਂ ਐਸਾ ਲਾਭ ਕਮਾਇਆ
ਮੁੱਕ ਜਾਵਣਗੇ ਖ਼ਰਚਣ ਵਾਲੇ ਮੁੱਕਣਾ ਨਹੀਂ ਸਰਮਾਇਆ
ਪਿਤਾ ਮੇਰਾ ਪਰਮੇਸ਼ਰ ਹੈ ਤੇ ਕੁਦਰਤ ਮੇਰੀ ਮਾਤਾ
ਸਾਰੀ ਦੁਨੀਆਂ ਨਾਲ ਹੈ ਮੇਰਾ ਜਨਮ ਜਨਮ ਦਾ ਨਾਤਾ
ਮਾਤ ਪਿਤਾ ਦੀ ਸੇਵਾ ਕਰ ਕਰ ਦਿਲ ਨਾ ਰੱਜਿਆ ਮੇਰਾ
ਇਸ ਅਣਮੁੱਲੀ ਸੇਵਾ ਦਾ ਮੈਂ ਹੋਰ ਵਧਾਉਣਾ ਘੇਰਾ
ਜੀ ਕਰਦਾ ਹੈ ਸਾਰੀ ਹੀ ਮਖ਼ਲੂਕ ਦੇ ਸੋਹਲੇ ਗਾਵਾਂ
ਖ਼ਾਲਕ ਖ਼ਲਕ ਖ਼ਲਕ ਹੈ ਖ਼ਾਲਕ ਖ਼ਲਕਤ ਨੂੰ ਸਮਝਾਵਾਂ
ਉਠ ਮਰਦਾਨੇ ਸਾਜ਼ ਉਠਾ ਲੈ ਅਨਹਦ ਸ਼ਬਦ ਉਠਾਈਏ
ਸਿਰਜਨਹਾਰ ਦੀ ਮੌਜ ਦੇ ਅੰਦਰ ਆਪਣੀ ਮੌਜ ਮਿਲਾਈਏ

# ਨਾਨਕ ਸ਼ਬਦ ਸੁਰਤ ਮਰਦਾਨਾ

ਤਾਰ ਤਾਰ ਬੋਲਦੀ ਸਤਿ ਕਰਤਾਰ
ਰਿਮ ਝਿਮ ਬਰਸੇ ਨਾਮ ਫੁਹਾਰ
ਬੋਲ ਮਰਦਾਨਿਆਂ ਏਕ-ਓਂਕਾਰ

ਵੇਖ ਮਰਦਾਨਿਆਂ ਬਾਣੀ ਏ ਉਤਰੀ ਤਨ ਮਨ ਆਪਣਾ ਰੰਗ ਲੈ
ਮੂੰਹੋਂ ਮੰਗੀਆਂ ਮਿਲਣ ਮੁਰਾਦਾਂ ਜੋ ਕੁਝ ਮੰਗਣਾ ਮੰਗ ਲੈ
ਓ ਮਰਦਾਨੇ ਮਸਤ ਰਬਾਬੀ ਛੇੜ ਦੇ ਐਸੀਆਂ ਤਾਰਾਂ
ਸਾਧ ਸੰਗਤ ਮਿਲ ਗਾਏ ਕੀਰਤਨ ਬਰਸਣ ਨਾਮ ਫੁਹਾਰਾਂ
ਊਠਤ ਬੈਠਤ ਸੋਵਤ ਜਾਗਤ ਸਿਮਰੋ ਸਿਰਜਨਹਾਰ
ਤਾਰ ਤਾਰ ਬੋਲਦੀ ਸਤਿ ਕਰਤਾਰ

ਪਾਰਬ੍ਰਹਮ ਪਰਮੇਸ਼ਰ ਈਸ਼ਰ ਜਗ ਦਾ ਜੀਵਨ ਦਾਤਾ
ਸਭ ਦਾ ਮਾਤ ਪਿਤਾ ਪ੍ਰਿਤਪਾਲਕ ਪੂਰਨ ਪੁਰਖ ਵਿਧਾਤਾ
ਦੀਨ ਦਰਦ ਦੁੱਖ ਭੰਜਨ ਸਵਾਮੀ ਪਤਿਤ ਉਧਾਰਣਹਾਰਾ
ਸਰਬ ਨਿਰੰਤਰ ਥਾਨ ਥਨੰਤਰ ਕਰਣ ਕਰਾਵਣ ਹਾਰਾ
ਆਦਿ ਜੁਗਾਦੀ ਸੱਚ ਪ੍ਰਭੂ ਦਾ ਅੰਤ ਨਾ ਪਾਰਾਵਾਰ
ਤਾਰ ਤਾਰ ਬੋਲਦੀ ਸਤਿ ਕਰਤਾਰ

ਰੰਗ ਬਰੰਗੀ ਰੰਗ ਹੈ ਰੰਗਦਾ ਮਾਲਕ ਬਹੁ ਬਿਧ ਰੰਗਲਾ
ਉਸ ਦੇ ਦਰ ਤੋਂ ਮੁੜੇ ਨਾ ਖ਼ਾਲੀ ਸ਼ਾਹੂਕਾਰ ਤੇ ਕੰਗਲਾ
ਟੁੱਟੀ ਗੰਢਣ ਹਾਰ ਗੁਪਾਲਾ ਗਹਿਰਾ ਗੁਣੀ ਗਹੀਰਾ
ਸੰਤ ਚਰਨ ਦੀ ਧੂੜ ਲਗਾ ਲੈ ਮੁਖ ਮਸਤਕ ਤੇ ਵੀਰਾ
ਭਰ ਭਰ ਮੁਠੀਆਂ ਵੰਡਣ ਨੂਰੀਏ ਸੂਰਜ ਦੀ ਲਿਸ਼ਕਾਰ
ਤਾਰ ਤਾਰ ਬੋਲਦੀ ਸਤਿ ਕਰਤਾਰ

ਗੁਰੂ ਨਾਨਕ ਪਾਤਸ਼ਾਹ

ਆਪੇ ਮਾਰੇ ਆਪ ਜਵਾਲੇ ਆਪ ਕਰੇ ਅਧਮੋਇਆ
ਸਾਰੇ ਰੋਗ ਮਿਟਾ ਕੇ ਹਰ ਜੀ ਕਰਦਾ ਨਵਾਂ ਨਰੋਇਆ
ਕਾਮ ਕਰੋਧ ਲਭ ਮੋਹ ਅਭਿਮਾਨਾ ਪੰਚ ਦੂਤ ਉਹ ਮਾਰੇ
ਨਾਮ ਮਿਲੇ ਤਾਂ ਮਿਲੇ ਪ੍ਰੇਮ ਪਦ ਸੋਹਣ ਬੰਕ ਦੁਆਰੇ
ਸਦਾ ਸਦਾ ਹਰਿ ਨਾਮ ਧਿਆਈਏ ਉਤਰੇ ਬੇੜਾ ਪਾਰ
ਤਾਰ ਤਾਰ ਬੋਲਦੀ ਸਤਿ ਕਰਤਾਰ

ਆਪੇ ਘਿਰੇ ਕਰੋੜਾਂ ਦੇ ਵਿਚ ਆਪੇ ਫਿਰੇ ਅਕੇਲਾ
ਸਰਬ ਕਲਾਂ ਦਾ ਇਕ ਗਿਆਤਾ ਕਰਦਾ ਜਨਮ ਸੁਹੇਲਾ
ਆਪਣੀ ਜੋਤ ਧਰੇ ਵਿਚ ਬੰਦਿਆਂ ਆਪੇ ਜੋਤ ਬੁਝਾਵੇ
ਆਪੇ ਆਪਣੇ ਬੁਝਦੇ ਦੀਵੇ ਝੱਖੜਾਂ ਵਿਚ ਜਗਾਵੇ
ਇਕ ਵਾਰ ਉਹਦਾ ਨਾਮ ਜੇ ਸਿਮਰੋਂ ਖੁਲ੍ਹਣ ਮੁਕਤ ਦੁਆਰ
ਤਾਰ ਤਾਰ ਬੋਲਦੀ ਸਤਿ ਕਰਤਾਰ

ਆਪੇ ਦਾਣਾ ਆਪੇ ਦੁਣਕਾ ਆਪੇ ਚੋਗ ਚੁਗਾਵੇ
ਆਪੇ ਪੰਛੀ ਆਪ ਸ਼ਿਕਾਰੀ ਆਪੇ ਜਾਲ ਵਿਛਾਵੇ
ਆਪੇ ਖ਼ਾਲਕ ਆਪੇ ਪਾਲਕ ਆਪੇ ਲਾਡ ਲਡਾਉਂਦਾ
ਆਪੇ ਖੇਡਾਂ ਖ਼ਤਮ ਹੈ ਕਰਦਾ ਆਪੇ ਖੇਡ ਰਚਾਉਂਦਾ
ਨਕਦੋ ਨਕਦ ਨਬੇੜੇ ਲੇਖਾ ਰਖਦਾ ਨਹੀਂ ਉਧਾਰ
ਤਾਰ ਤਾਰ ਬੋਲਦੀ ਸਤਿ ਕਰਤਾਰ

ਆਪਣੀ ਕੀਮਤ ਆਪੇ ਜਾਣੇ ਆਪੇ ਤੋਲ ਅਤੋਲਾ
ਆਪੇ ਆਪਣੇ ਬੋਲ ਬੁਲਾਏ ਮਹਾਂ ਮੋਨ ਮਿਠਬੋਲਾ
ਆਪੇ ਦਾਨਾ ਆਪੇ ਬੀਨਾ ਆਪੇ ਪੁਰਖ ਸੁਜਾਨਾ
ਆਪਣੇ ਕਰਤਬ ਆਪੇ ਜਾਣੇ ਆਪੇ ਚੋਜ ਵਡਾਨਾ
ਨਿਮਖ ਨਿਮਖ ਉਹਦੀ ਮਹਿਮਾ ਗਾਈਏ ਜਾਈਏ ਸਦ ਬਲਿਹਾਰ
ਤਾਰ ਤਾਰ ਬੋਲਦੀ ਸਤਿ ਕਰਤਾਰ

ਬਿਨ ਗਾਹਕ ਗੁਣ ਕਦੀ ਨਾ ਵੇਚੋ ਗੁਣ ਦਾ ਗਾਹਕ ਕੋਏ ਨਾ
ਕਦੀ ਨਾ ਛੇੜੀ ਢਾਓ ਜੇ ਕਰ ਕਦਰ ਗੁਣਾਂ ਦੀ ਹੋਵੇ ਨਾ
ਗੁਣ ਦਾ ਗਾਹਕ ਸੱਚਾ ਰੱਬ ਹੈ ਕਦਰਦਾਨ ਹਰ ਇਕ ਦਾ
ਉਸ ਦੇ ਸਨਮੁਖ ਖੋਹਲੋ ਗਠੜੀ ਮਾਲ ਫਟਾ ਫਟ ਵਿਕਦਾ
ਆਠ ਪਹਿਰ ਪ੍ਰਭ ਅੱਗੇ ਵਿਕੀਏ ਖਟੀਦੇ ਨਾਮ ਵਪਾਰ
ਤਾਰ ਤਾਰ ਬੋਲਦੀ ਸਤਿ ਕਰਤਾਰ

ਜਿਹੜੇ ਰੱਬ ਨੂੰ ਜੰਗਲ ਦੇ ਵਿਚ ਢੂੰਡ ਰਿਹੈਂ ਬਨਬਾਸੀ
ਉਹ ਤਾਂ ਤੇਰੇ ਹਿਰਦੇ ਦੇ ਵਿਚ ਵਸਦਾ ਹੈ ਅਬਨਾਸੀ
ਫੁੱਲ ਕੰਵਲ ਦੇ ਵਾਂਗੂ ਹਰਦਮ ਗ੍ਰਿਹਸਤ ਗਾਰ ਵਿਚ ਖਿੜੀਏ
ਜੀਵਨ ਦਾ ਸੰਗਰਾਮ ਨਾ ਛੱਡੀਏ ਨਾਲ ਦੁੱਖਾਂ ਦੇ ਭਿੜੀਏ
ਗ੍ਰਿਹਸਤੀ ਵਿਚ ਹੀ ਰੱਬ ਹੈ ਮਿਲਦਾ ਘਰ ਵਿਚ ਸੁਖ ਸੰਸਾਰ
ਤਾਰ ਤਾਰ ਬੋਲਦੀ ਸਤਿ ਕਰਤਾਰ

ਮੁੜ੍ਹਕੇ ਦਾ ਕਰ ਪੰਜ ਇਸ਼ਨਾਨਾ ਮਿਹਨਤ ਕਰ ਕਿਰਸਾਨਾ
ਖ਼ੂਨ ਪਸੀਨਾ ਇਕ ਕਰੀਏ ਤਾਂ ਮਿਲਦਾ ਪਦ ਨਿਰਵਾਨਾ
ਧੁਰ ਦਰਗਾਹ ਤਕ ਲੈ ਜਾ ਬੰਦਿਆ ਬੰਨ੍ਹ ਕੇ ਨਾਮ ਦਾ ਤੋਸਾ
ਦੁਖ ਭੁਖ ਦੇ ਵਿਚ ਕਦੇ ਨਾ ਡਿਗੀਏ ਰਖੀਏ ਸਦਾ ਭਰੋਸਾ
ਰੋਮ ਰੋਮ ਇਸ ਰੋਗੀ ਜਗ ਨੂੰ ਇਕੋ ਨਾਮ ਆਧਾਰ
ਤਾਰ ਤਾਰ ਬੋਲਦੀ ਸਤਿ ਕਰਤਾਰ

ਪਿਛਲੀ ਰਾਤੇ ਜਾਗ ਕੇ ਭਾਈ ਆਪਣੇ ਭਾਗ ਜਗਾਓ
ਚੜ੍ਹੇ ਦਿਵਸ ਗੁਰਬਾਣੀ ਗਾ ਕੇ ਗੁਰਚਰਨੀ ਚਿਤ ਲਾਓ
ਸਿਖਰ ਦੁਪਹਿਰੇ ਨਾਮ ਦੀਆਂ ਤੁਸੀਂ ਮਾਣੋਂ ਠੰਡੀਆਂ ਛਾਵਾਂ
ਰਾਤ ਪਏ ਤਾਂ ਸਿਮਰਨ ਕਰ ਕੇ ਰਖੋ ਦੂਰ ਬਲਾਵਾਂ
ਨੀਂਦ ਤਿਆਗੋ ਨੀਂਦ ਤਿਆਗੋ ਹੋ ਜਾਓ ਹੁਸ਼ਿਆਰ
ਤਾਰ ਤਾਰ ਬੋਲਦੀ ਸਤਿ ਕਰਤਾਰ

## ਗੁਰੂ ਨਾਨਕ ਪਾਤਸਾਹ

ਸੱਚ ਪਹਿਨਣਾ ਸੱਚ ਓੜ੍ਹਨਾ ਸੁਣ ਓ ਭਾਗੀਂ ਭਰਿਆ
ਜਨਮ ਜਨਮ ਦੀਆਂ ਮਿਟਣ ਪਿਆਸਾਂ ਤਨ ਮਨ ਹੋਵੇ ਹਰਿਆ
ਉਸ ਨੂੰ ਮੌਤ ਕਦੀ ਨਾ ਆਵੇ ਜਿਹੜਾ ਮਰਨਾ ਜਾਣੇ
ਉਹੀਓ ਰੱਬ ਦਾ ਭੇਤੀ ਜਿਹੜਾ ਆਪਣਾ ਆਪ ਪਛਾਣੇ
ਹੋਏ ਨਿਮਾਣਾ ਜਗ ਤੇ ਰਹੀਏ ਚਲੀਏ ਜਨਮ ਸੁਆਰ
ਤਾਰ ਤਾਰ ਬੋਲਦੀ ਸਤਿ ਕਰਤਾਰ

## ਨਾ ਕੋਈ ਹਿੰਦੂ ਨਾ ਮੁਸਲਮਾਨ

ਅੰਮ੍ਰਿਤ ਵੇਲੇ ਉੱਠ ਕੇ ਇਕ ਦਿਨ ਦੇਵ ਮਹਾਨ
ਵੇਈਂ ਨਦੀ ਵਿਚ ਉਤਰੇ ਕਰਨ ਲਈ ਇਸ਼ਨਾਨ
ਐਸਾ ਕ੍ਰਿਸ਼ਮਾ ਵਰਤਿਆ ਚਰਨ ਛੁਹਾਉਂਦੇ ਸਾਰ
ਸਾਰਾ ਪਾਣੀ ਬਣ ਗਿਆ ਅੰਮ੍ਰਿਤ ਜਲ ਦੀ ਧਾਰ
ਤਰ ਗਈਆਂ ਤਰਲੋਕੀਆਂ ਉੱਠੀ ਸ਼ਬਦ ਤਰੰਗ
ਲਹਿਰ ਲਹਿਰ ਨੇ ਲਿਖਿਆ ਚਾਨਣ ਦਾ ਪਰਸੰਗ
ਨਦੀ ਕਿਨਾਰੇ ਟਹਿਲੀਆ ਰੋਕੀ ਖੜਾ ਸਵਾਸ
ਕਰਦਾ ਪਿਆ ਉਡੀਕ ਸੀ ਫੜ ਕੇ ਹੱਥ ਲਿਬਾਸ
ਲੰਮੀ ਟੁੱਬੀ ਮਾਰ ਕੇ ਨਾਨਕ ਹੋਏ ਅਲੋਪ
ਗਗਨ ਗੁਫ਼ਾ ਵਿਚ ਖੇਡੀਆਂ ਲੁਕਣ ਮੀਟੀਆਂ ਗੋਪ
ਸਿਖਰ ਦੁਪਹਿਰਾਂ ਢਲ ਗਈਆਂ ਉਤਰਨ ਲਗੀ ਰਾਤ
ਸੇਵਕ ਨੇ ਇਹ ਸਮਝਿਆ ਡੁੱਬ ਗਈ ਪਰਭਾਤ
ਰੋ ਰੋ ਕੇ ਜੈ ਰਾਮ ਨੂੰ ਲੱਗਾ ਹਾਲ ਸੁਣਾਉਣ
ਨਾਨਕ ਮੋਦੀ ਡੁੱਬਿਆ ਲੱਗਾ ਸ਼ੋਰ ਮਚਾਉਣ
ਸਾਰੇ ਹੀ ਸੁਲਤਾਨਪੁਰ ਗਈ ਉਦਾਸੀ ਛਾ
ਘਰ ਘਰ ਵਿਚ ਬੇਰੌਣਕੀ ਦੀਵੇ ਗਈ ਬੁਝਾ
ਜੀਜਾ ਜੀ ਜੈ ਰਾਮ ਨੇ ਲੱਖ ਸੁਟਾਏ ਜਾਲ
ਮਾਰ ਮਾਰ ਕੇ ਟੁੱਬੀਆਂ ਟੋਭੇ ਹੋਏ ਨਿਢਾਲ
ਐਪਰ ਨਾਨਕ ਦੇਵ ਦਾ ਪਤਾ ਨਾ ਸਕਿਆ ਚੱਲ
ਸਾਰੇ ਸੰਗੀ ਸ਼ਹਿਰ ਵਿਚ ਮੱਚ ਗਈ ਤਰਥੱਲ

# ਗੁਰੂ ਨਾਨਕ ਪਾਤਸ਼ਾਹ

ਦੌਲਤ ਖਾਂ ਸੁਲਤਾਨ ਦੇ ਦਿਲ ਵਿਚ ਉੱਠੀ ਚੀਸ
ਕਹਿੰਦਾ ਨਾਨਕ ਦੇਵ ਦੀ ਕੌਣ ਕਰੇਗਾ ਰੀਸ
ਉਹ ਸੀ ਜਲਵਾ ਰੱਬ ਦਾ ਨੂਰੀ ਕੋਈ ਜਲਾਲ
ਉਸ ਨੂੰ ਪਹੁੰਚ ਹੈ ਸਕਦਾ ਕੌਣ ਮਾਈ ਦਾ ਲਾਲ
ਉਸ ਦੇ ਵਰਗਾ ਹੋਵਣਾ ਕਿਸ ਦਾ ਹੈ ਈਮਾਨ
ਦੂਜੀ ਵਾਰ ਨਾ ਜੰਮਣਾ ਐਸਾ ਫਿਰ ਇਨਸਾਨ
ਸੁਣ ਕੇ ਖ਼ਬਰ ਸੁਲੱਖਣੀ ਹੋ ਉੱਠੀ ਬੇਚੈਨ
ਲਗੀਆਂ ਤਰਲੋ ਮੱਛੀਆਂ ਦਿਲ ਨੂੰ ਡੋਬੂ ਪੈਣ
ਗ਼ਸ਼ੀਆਂ ਖਾ ਖਾ ਡਿਗਦੀ ਹਾਲੋਂ ਹੋ ਬੇਹਾਲ
ਝੱਟ ਨਾਨਕੀ ਭੈਣ ਨੇ ਏਨ੍ਹਾਂ ਲਿਆ ਸੰਭਾਲ
ਰੱਖ ਹੌਸਲਾ ਭਾਬੀਏ ਮਾਰੀਂ ਨਾ ਇਕ ਭੁੱਬ
ਡੁੱਬਦੇ ਤਾਰਨ ਵਾਲੜਾ ਕਦੀ ਨਾ ਸਕਦਾ ਡੁੱਬ
ਉਸ ਨੂੰ ਡੁੱਬਿਆ ਜਾਨਣਾ ਸਭ ਤੋਂ ਵੱਡੀ ਭੁੱਲ
ਪਾਣੀ ਡੋਬ ਨਾ ਸਕਦੇ ਕਦੀ ਕੰਵਲ ਦੇ ਫੁੱਲ
ਸ੍ਰੀ ਚੰਦ ਹੈ ਸਿਸਕਦਾ ਉਸ ਨੂੰ ਚੁੱਪ ਕਰਾ
ਲਖਮੀ ਚੰਦ ਹੈ ਸਹਿਮਿਆ ਘੁੱਟ ਕਲੇਜੇ ਲਾ
ਤੈਨੂੰ ਰੋਂਦਾ ਵੇਖ ਕੇ ਦੋਵੇਂ ਏਦਾਂ ਰੋਣ
ਨਦੀਆਂ ਨੀਰ ਵਿਹੂਣੀਆਂ ਜਿੱਦਾਂ ਬਿਹਬਲ ਹੋਣ
ਤੂੰ ਹੈਂ ਸਦਾ ਸੁਹਾਗਣੀ ਦਿਲ ਨਾ ਰਤਾ ਡੁਲਾ
ਸਤਿ ਕਰਤਾਰ ਬੁਲਾਂਵਦਾ ਹੁਣੇ ਜਾਏਗਾ ਆ
ਤਿੰਨ ਦਿਨਾਂ ਦੇ ਬਾਅਦ ਸੀ ਪਰਗਟ ਹੋਏ ਹਜ਼ੂਰ
ਗਿੱਠ ਗਿੱਠ ਚੜ੍ਹੀਆਂ ਲਾਲੀਆਂ ਭੁੱਕ ਭੁੱਕ ਚੜ੍ਹਿਆ ਨੂਰ
ਸੂਰਜ ਨੂੰ ਚੁੰਧਿਆ ਰਿਹਾ ਮੁਖੜੇ ਦਾ ਪਰਕਾਸ਼
ਚਰਣੀਂ ਮੱਥਾ ਟੇਕਦਾ ਝੁਕ ਝੁਕ ਕੇ ਆਕਾਸ਼
ਕਿਰਣਾਂ ਫੁੱਟਣ ਜਿਸਮ 'ਚੋਂ ਰਿਸ਼ਮਾਂ ਲਿਸ਼ਕਣ ਝੋਲ
ਰੰਗ ਮਜੀਠੇ ਹੋਗਿਆ ਉਸ ਦਾ ਇਕ ਇਕ ਬੋਲ

ਝਟ ਪਟ ਆਇਆ ਦੌੜਦਾ ਲੋਧੀ ਦੌਲਤ ਖਾਨ
ਕਰਕੇ ਦਰਸ਼ਨ ਨੂਰ ਦੇ ਪਿਘਲ ਗਿਆ ਸੁਲਤਾਨ
ਘਰ ਵਿਚ ਭੀੜਾਂ ਲੱਗੀਆਂ ਪੁੱਛਣ ਇਹੋ ਸਵਾਲ
ਮਥਰਾ ਛੱਡ ਕੇ ਤੜਫਦੀ ਕਿਥੇ ਰਹੇ ਗੁਪਾਲ
ਅਗੋਂ ਨਾਨਕ ਦੇਵ ਜੀ ਬੋਲੇ ਏਦਾਂ ਬੈਨ
ਪ੍ਰਭੂ ਮਿਲਣ ਦੇ ਵਾਸਤੇ ਡਾਢੇ ਸਾਂ ਬੇਚੈਨ
ਸਦਿਆ ਸੀ ਕਰਤਾਰ ਨੇ ਗਏ ਹਜ਼ੂਰੀ ਵਿਚ
ਕੁੰਡੀ ਲੱਗੀ ਨਾਮ ਦੀ ਪਈ ਅਸਾਨੂੰ ਖਿੱਚ
ਮੈਂ ਸਾਗਰ ਦੀ ਮਛਲੀ ਪਹੁੰਚੀ ਗਗਨ ਦੁਆਰ
ਡੂਬ ਡੂਬ ਲਾਈਆਂ ਤਾਰੀਆਂ ਨੱਭ ਗੰਗਾ ਵਿਚਕਾਰ
ਪੂਰੇ ਗੁਰ ਉਪਦੇਸ਼ਿਆ ਦੇ ਦੇ ਕੇ ਉਪਦੇਸ
ਹਿਰਦੇ ਵਿਚ ਹੈ ਪਿਆਰਿਆ ਨਿਰੰਕਾਰ ਦਾ ਦੇਸ
ਅਸੀਂ ਮਿਲੇ ਸਾਂ ਇਸ ਤਰ੍ਹਾਂ ਸਿਰਜਨ ਹਾਰ ਦੇ ਨਾਲ
ਅੱਲਾ ਨਾਲ ਰਸੂਲ ਨੇ ਕੀਤਾ ਜਿਵੇਂ ਵਿਸਾਲ
ਜਿਦਾਂ ਥੱਲੇ ਬੋਹੜ ਦੇ ਪਾਇਆ ਬੁੱਧ ਗਿਆਨ
ਵੇਈਂ ਨਦੀ ਵਿਚ ਇਸ ਤਰ੍ਹਾਂ ਲਾਇਆ ਅਸਾਂ ਧਿਆਨ
ਸੁਰਤੀ ਬਿਰਤੀ ਜੋੜ ਕੇ ਪਾਰ ਉਤਾਰੇ ਪੂਰ
ਚਿੰਤਨ ਦੇ ਵਿਚ ਡੁੱਬ ਕੇ ਨਿਕਲ ਗਏ ਸਾਂ ਦੂਰ
ਰੂਹ ਵਿਚ ਟੁੱਭੀਆਂ ਮਾਰਦੇ ਪਹੁੰਚੇ ਮਾਲਕ ਪਾਸ
ਹੱਥ ਜੋੜ ਕੇ ਉਸ ਨੂੰ ਕੀਤੀ ਇੰਜ ਅਰਦਾਸ
"ਕੋਟਿ ਕੋਟਿ ਮੇਰੀ ਆਰਜਾ ਪਵਣੁ ਪੀਅਣੁ ਅਪਿਆਉ ॥
ਚੰਦੁ ਸੂਰਜੁ ਦੁਇ ਗੁਫੈ ਨਾ ਦੇਖਾ ਸੁਪਨੈ ਸਉਣ ਨ ਥਾਉ ॥
ਭੀ ਤੇਰੀ ਕੀਮਤ ਨਾ ਪਵੈ ਹਉ ਕੇਵਡੁ ਆਖਾ ਨਾਉ ॥ ੧ ॥
ਪੰਖੀ ਹੋਇ ਕੈ ਜੇ ਭਵਾ ਸੈ ਅਸਮਾਨੀ ਜਾਉ ॥
ਨਦਰੀ ਕਿਸੈ ਨਾ ਆਵਊ ਨਾ ਕਿਛੁ ਪੀਆ ਨ ਖਾਉ ॥
ਭੀ ਤੇਰੀ ਕੀਮਤਿ ਨ ਪਵੈ ਹਉ ਕੇਵਡੁ ਆਖਾ ਨਾਉ ॥ ੨ ॥

ਪੂਰਨ ਪੁਰਖ ਸੀ ਰੀਝਿਆ ਸੁਣ ਕੇ ਸਿਫਤ ਸਲਾਹ
ਮਿਹਰਬਾਨ ਹੋ ਤੁਠਿਆ ਗਹਿਰ ਗੰਭੀਰ ਅਥਾਹ
ਦਿਤੀਆਂ ਬਖਸ਼ਣ ਹਾਰ ਨੇ ਦਾਤਾਂ ਪੰਜ ਮਹਾਨ
ਸੇਵਾ ਸਿਮਰਨ ਨਿਮਰਤਾ ਨਾਮ ਦਾਨ ਇਸ਼ਨਾਨ
ਨਉ ਨਿਧ ਨਮਨ ਗਰੀਬੀਆਂ ਦਿਤੀਆਂ ਝੋਲੀ ਪਾ
ਕਹਿੰਦੇ ਸਭ ਸੰਸਾਰ ਦਾ ਜਾ ਕੇ ਦਰਦ ਵੰਡਾ
ਨਦਰੀਂ ਨਦਰ ਨਿਹਾਲ ਕੇ ਬੋਲੇ ਸਿਰਜਰਹਾਰ
ਜਿਵੇਂ ਜਿਵੇਂ ਮੇਰਾ ਹੁਕਮ ਹੈ ਤਿਵੇਂ ਤਿਵੇਂ ਕਰ ਕਾਰ
ਜਿਸ ਨੂੰ ਤੇਰੀ ਕਦਰ ਹੈ ਉਸ ਨੂੰ ਮੇਰੀ ਕਦਰ
ਜਿਸ ਤੇ ਤੇਰੀ ਨਦਰਿ ਹੈ ਉਸ ਤੇ ਮੇਰੀ ਨਦਰ
ਜਿਸ ਨੂੰ ਤੇਰੀ ਸ਼ਰਮ ਹੈ ਉਸ ਨੂੰ ਮੇਰੀ ਸ਼ਰਮ
ਜਿਸ ਤੇ ਤੇਰਾ ਕਰਮ ਹੈ ਉਸ ਤੇ ਮੇਰਾ ਕਰਮ
ਦਸਾਂ ਨਵਾਂ ਦੀ ਕਿਰਤ ਦਾ ਸੱਚਾ ਧਰਮ ਚਲਾ
ਜਪ ਕੇ ਮੇਰੇ ਨਾਮ ਨੂੰ ਸਭਨਾਂ ਤਾਈਂ ਜਪਾ
ਸੁਣੋ ਸੁਣੋ ਐ ਪਿਆਰਿਓ ਨਾਨਕ ਦੀ ਅਰਦਾਸ
ਉਸ ਦੇ ਰੰਗ ਵਿਚ ਰੰਗਿਆ ਸਾਡਾ ਇਕ ਇਕ ਸਾਸ
ਹਰ ਬੰਦੇ ਵਿਚ ਵਸਦੇ ਖੰਡ ਮੰਡਲ ਵਰਭੰਡ
ਜਿਸ ਹਿਰਦੇ ਵਿਚ ਸੱਚ ਹੈ ਓਹੀਓ ਹੈ ਸਚਖੰਡ
ਇਕ ਦੂਜੇ ਤੋਂ ਵੱਖ ਨਾ ਕਤਰਾ ਤੇ ਦਰਿਆ
ਇਕੋ ਜਿਹੀ ਮਿਠਾਸ ਹੈ ਇਕੋ ਜਿਹੇ ਸੁਭਾ
ਇਕੋ ਬੂੰਦ 'ਚ ਵੇਖਿਆ ਸਾਗਰ ਦਾ ਮੈਂ ਰੂਪ
ਭਾਟਾ ਬਣੇ ਜਵਾਰ ਦੀ ਇਕੋ ਲਹਿਰ ਅਨੂਪ
ਸੁਬ੍ਹਾ ਸਿਤਾਰਾ ਬਖਸ਼ਦਾ ਸਦਾ ਨਵੀਂ ਪ੍ਰਭਾਤ
ਇਕ ਜ਼ੱਰੇ ਵਿਚ ਵਸਦੀ ਸਾਰੀ ਕਾਇਨਾਤ
ਇਕੋ ਬੁੱਲਾ ਮਹਿਕ ਦਾ ਜਿੰਦ ਦਏ ਮਹਿਕਾ
ਸੁੱਕੇ ਢੀਂਗਰ ਵਿਚ ਵੀ ਕਲੀਆਂ ਦਏ ਖਿੜਾ

ਇਕੋ ਸਿਜਦਾ ਸਿਦਕ ਦਾ ਮਾਲਕ ਨੂੰ ਪਰਵਾਨ
ਇਕੋ ਨਜ਼ਰ ਪਿਆਰ ਦੀ ਜਿੱਤੇ ਕੁਲ ਜਹਾਨ
ਇਕੋ ਬੋਲ ਰਸੀਲੜਾ ਬਣੇ ਪ੍ਰਭੂ ਦਾ ਵਾਕ
ਇਕੋ ਹਰਫ਼ ਹਦੀਸ ਦਾ ਬਣਦਾ ਕਲਮਾ ਪਾਕ
ਇਕ ਕਦਮ ਜੋ ਚਲੀਏ ਸਾਈਂ ਦੇ ਦਰਬਾਰ
ਕਦਮ ਹਜ਼ਾਰਾਂ ਚੁੱਕਦਾ ਸਾਡੇ ਵਲ ਕਰਤਾਰ
ਓ ਮਾਲਕ ਦੇ ਬੰਦਿਆ ਤੂੰ ਹੈਂ ਜੋਤ ਮਹਾਨ
ਤੇਰੇ ਚਾਨਣ ਵਿਚ ਹੀ ਛੁਪਿਆ ਹੈ ਭਗਵਾਨ
ਏਦਾਂ ਕਹਿ ਕੇ ਸਤਿਗੁਰੂ ਚੁੱਪ ਲਈ ਫਿਰ ਸਾਧ
ਅੰਦਰੋਂ ਅੰਦਰੀ ਆਪਣਾ ਸਾਈਂ ਲਿਆ ਅਰਾਧ
ਮੂੰਹੋਂ ਕੁਝ ਨਾ ਬੋਲਦੇ ਹੋਠਾਂ ਤੇ ਮੁਸਕਾਨ
ਇਕ ਦਿਨ ਉਠ ਕੇ ਵੰਡਿਆ ਘਰ ਦਾ ਕੁਲ ਸਾਮਾਨ
ਵੇਂਹਦੀ ਰਹੀ ਸੁਲੱਖਣੀ ਹੱਥ ਨਾ ਸਕੀ ਰੋਕ
ਨਾਨਕ ਹੋਇਆ ਬਾਵਰਾ ਆਖਣ ਲੱਗੇ ਲੋਕ
ਐਪਰ ਨਾਨਕ ਦੇਵ ਜੀ ਇਕ ਦਿਨ ਕਰ ਇਸ਼ਨਾਨ
ਤੜਕ ਸਾਰ ਹੀ ਬਹਿ ਗਏ ਜਾ ਕੇ ਵਿਚ ਸ਼ਮਸ਼ਾਨ
ਗੁੰਬਦ ਵਾਂਙੂ ਗੂੰਜਦਾ ਮੁਖ 'ਚੋਂ ਇਕਓਂਕਾਰ
ਸਤਿਨਾਮ ਸਤਿਨਾਮ ਦੀ ਲਗ ਗਈ ਲਿਵਤਾਰ
ਆਖਣ ਕਰਤਾ ਪੁਰਖ ਹੈ ਨਿਰਭਉ ਤੇ ਨਿਰਵੈਰ
ਮੂਰਤ ਉਹ ਅਕਾਲ ਦੀ ਸਭ ਦੀ ਮੰਗੇ ਖ਼ੈਰ
ਲੀਲ੍ਹਾ ਰਾਮ ਰਹੀਮ ਦੀ ਅਚਰਜ ਅਤੇ ਅਪਾਰ
ਅਮਰ ਅਜੂਨੀ ਉਸ ਦੀ ਸੋਭੇ ਹੈ ਦੀਦਾਰ
ਸੱਚਾ ਨਾਮ ਖ਼ੁਦਾਏ ਦਾ ਹਰ ਦਮ ਰਖੀਏ ਯਾਦ
ਅੰਦਰ ਬਾਹਰ ਰੰਗ ਕੇ ਮਿਲਦਾ ਗੁਰ ਪ੍ਰਸਾਦਿ
ਝੂਮ ਝੂਮ ਕੇ ਗਾ ਰਹੇ ਨਾਨਕ ਬਾਰੰ ਬਾਰ
ਧੰਨ ਧੰਨ ਸਤਿਕਰਤਾਰ ਹੈ ਧੰਨ ਧੰਨ ਸਤਿਕਰਤਾਰ

ਲੋਕੀਂ ਬਿਟ ਬਿਟ ਵੇਖਦੇ ਨਾਨਕ ਜੀ ਦੇ ਰੰਗ
ਸੁਣ ਸੁਣ ਗੱਲਾਂ ਉਹਦੀਆਂ ਖ਼ਲਕਤ ਹੋਈ ਦੰਗ
ਜਿਸ ਵੇਲੇ ਸਭ ਸੂਰਤਾਂ ਹੋ ਗਈਆਂ ਨਾਕਾਮ
ਸੱਦ ਲਿਆਏ ਮਾਂਦਰੀ ਜੀਜਾ ਜੀ ਜੈ ਰਾਮ
ਆਖਣ ਲੱਗਾ ਮੌਲਵੀ ਇਸ ਨੂੰ ਚੰਬੜੇ ਭੂਤ
ਜਾਦੂ ਟੂਣੇ ਨਾਲ ਮੈਂ ਹੁਣੇ ਕਰਾਂਗਾ ਸੂਤ
ਲਿਖਿਆ ਜਦੋਂ ਤਵੀਤ ਤੇ ਅੱਲਾ ਦਾ ਉਸ ਨਾਮ
ਸਤਿਗੁਰ ਨਾਨਕ ਦੇਵ ਜੀ ਕੀਤਾ ਇੰਜ ਕਲਾਮ
ਸਤਿਗੁਰ ਬੋਲੇ ਮੌਲਵੀ ਤੇਰੇ ਇਲਮ ਨੇ ਹੋਚ
ਪੁੜੀਆਂ ਦੇ ਵਿਚ ਬੰਨ੍ਹ ਕੇ ਅੱਲਾ ਨੂੰ ਨਾ ਵੇਚ
"ਧ੍ਰਿਗ ਤਿਨ੍ਹਾ ਦਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ ॥
ਖੇਤੀ ਜਿਨ ਕੀ ਉਜੜੈ ਖਲਵਾੜੇ ਕਿਆ ਥਾਉ ॥"
ਝੂਠੇ ਸੌਦੇ ਵਾਲੜੀ ਬੰਨ੍ਹ ਰਿਹੈਂ ਤਮਹੀਦ
ਪਹਿਲੋਂ ਆਪਣੇ ਆਪ ਤੋਂ ਆਪਣਾ ਆਪ ਖ਼ਰੀਦ
ਪੈਣਾ ਦਮੜੀ ਇਕ ਨਾ ਮੁੱਲਾਂ ਤੇਰਾ ਮੁੱਲ
ਕਾਲੇ ਇਲਮਾਂ ਵਾਲਿਆ ਚਾਨਣ ਦੇ ਵਿਚ ਤੁੱਲ
ਮੁੜਿਆ ਨਾ ਪਰ ਮੌਲਵੀ ਲੱਗਾ ਜਾਦੂ ਪਾਉਣ
ਪੁੱਛਣ ਲੱਗਾ ਚੀਖ਼ ਕੇ "ਬੋਲ ਰਿਹੈਂ ਤੂੰ ਕਉਣ
ਕਿਹੜੀ ਕੌਮ ਦਾ ਭੂਤ ਹੈਂ ਕਿਹੜੀ ਤੇਰੀ ਜ਼ਾਤ
ਨਾਨਕ ਦੇ ਵਿਚ ਬੈਠ ਕੇ ਕਿਸ ਦੀ ਬੋਲੇਂ ਬਾਤ"
ਨਾਨਕ ਬੋਲੇ ਮੌਲਵੀ ਖੇਡ ਖ਼ੁਦਾ ਦੀ ਜਾਣ
ਮੈਂ ਦੀਵਾਨਾ ਰੱਬ ਦਾ ਹੁਣ ਵੀ ਰਮਜ਼ ਪਛਾਣ
ਜਿੰਨ ਭੂਤ ਸਭ ਵਹਿਮ ਹੈ ਨਾਮ ਪ੍ਰਭੂ ਦਾ ਚੇਤ
ਬੰਦਾ ਭੁੱਲ ਕੇ ਬੰਦਗੀ ਬਣਦਾ ਪਸ਼ੂ ਪ੍ਰੇਤ
ਚਰਨੀਂ ਡਿੱਗਾ ਮੌਲਵੀ ਅੱਖੀਂ ਭਰ ਕੇ ਨੀਰ
ਕਹਿੰਦਾ ਮੈਂ ਹਾਂ ਭੁੱਲਿਆ ਬਖ਼ਸ਼ ਦਿਓ ਤਕਸੀਰ

## ਗੁਰੂ ਨਾਨਕ ਪਾਤਸ਼ਾਹ

ਦਸਿਆ ਸਾਰੇ ਸ਼ਹਿਰ ਨੂੰ ਮੁੱਲਾਂ ਵਿਚ ਸਰੂਰ
ਨਾਨਕ ਦੇ ਵਿਚ ਬੋਲਦਾ ਅੱਲਾ ਦਾ ਹੈ ਨੂਰ
ਸਤਿਗੁਰ ਨਾਨਕ ਦੇਵ ਨੇ ਕੀਤਾ ਤਦ ਐਲਾਨ
ਨਾ ਕੋਈ ਹਿੰਦੂ ਰਹਿ ਗਿਆ ਨਾ ਕੋਈ ਮੁਸਲਮਾਨ
ਭਗਤੀ ਭਾਵ ਨੂੰ ਛੱਡ ਕੇ ਹਿੰਦੂ ਹੋਏ ਵਿਮੁੱਖ
ਧਰਮ ਬਣਾਇਆ ਆਪਣਾ ਪਰ ਨਿੰਦਾ ਪਰ ਦੁੱਖ
ਬਣੇ ਪੁਜਾਰੀ ਜਿਸਮ ਦੇ ਪੰਥ ਚਲਾਇਆ ਵਾਮ
ਦਰ ਦਰ ਧੱਕੇ ਖਾ ਰਿਹਾ ਜੀਵ ਆਤਮਾ ਰਾਮ
ਛੱਡੇ ਧਰਮ ਆਚਾਰੀਆ ਭੁੱਲੇ ਚੱਜ ਅਚਾਰ
ਧਰਮ ਧੁਜਾ ਲਹਿਰਾਂਵਦੀ ਡਿੱਗੀ ਮੂੰਹ ਦੇ ਭਾਰ
ਗੱਲਾਂ ਕਰਦੇ ਝੂਠੀਆਂ ਝੂਠੇ ਲਿਖਦੇ ਲੇਖ
ਅਟਕਲ ਪੱਚੂ ਮਾਰਦੇ ਰੇਖਾਂ ਦੇ ਵਿਚ ਮੇਖ
ਜੋ ਮੂੰਹ ਆਇਆ ਬੋਲਦੇ ਬੋਲਣ ਬੋਲ ਕਬੋਲ
ਨਿਰਮਲ ਗੰਗਾ ਨੀਰ ਵਿਚ ਗੰਦ ਰਹੇ ਨੇ ਘੋਲ
ਢਿੱਡ ਦੀ ਖ਼ਾਤਰ ਵਰਤਦੇ ਤੋੜ ਮੋੜ ਕੇ ਛੰਦ
ਕਰਕੇ ਰਖੀ ਵਿਦਿਆ ਪੋਥੀ ਦੇ ਵਿਚ ਬੰਦ
ਪਰਮ ਪਵਿੱਤਰ ਨੇਕੀਆਂ ਡੁੱਬ ਗਈਆਂ ਮੰਝਧਾਰ
ਬਣ ਗਈਆਂ ਨੇ ਖ਼ੁਸ਼ੀਆਂ ਦੋਸ਼ਾਂ ਦਾ ਪਰਵਾਰ
ਕੁੰਭਕਰਨ ਦੀ ਨੀਂਦਰੇ ਸੁੱਤੇ ਨੇਕ ਖ਼ਿਆਲ
ਜੋਕਾਂ ਵਾਂਙੂ ਚੰਬੜੇ ਰਸਮਾਂ ਤੇ ਜੰਜਾਲ
ਸੱਚਾ ਹਿੰਦੂ ਧਰਮ ਦੀ ਖ਼ਾਤਰ ਜਾਂਦਾ ਵਿੱਕ
ਸੱਚਾ ਹਿੰਦੂ ਲਭਦਾ ਸੌ 'ਚੋਂ' ਕਿਧਰੇ ਇੱਕ
ਏਧਰ ਹਿੰਦੂ ਧਰਮ ਦੀ ਘਟਦੀ ਜਾਂਦੀ ਸ਼ਾਨ
ਓਧਰ ਮੁਸਲਮਾਨ ਦਾ ਡੋਲ ਰਿਹਾ ਈਮਾਨ
ਲਿਖੇ ਗਏ ਇਸਲਾਮ ਦੇ ਆਲ੍ਹਾ ਹੈਣ ਅਸੂਲ
ਇਸ ਦੇ ਇਕ ਇਕ ਹਰਫ਼ ਨੂੰ ਘੜਿਆ ਆਪ ਰਸੂਲ

ਐਪਰ ਕੀਤਾ ਮਜ਼ਹਬ ਨੂੰ ਹਰ ਮੁੱਲਾਂ ਬਦਨਾਮ
ਮੁਫ਼ਤੀ ਤਕ ਨਾ ਜਾਣਦੇ ਕੀ ਹੁੰਦਾ ਇਸਲਾਮ
ਟੁਰ ਪਏ ਸਫ਼ਾਂ ਵਲ੍ਹੇਟ ਕੇ ਦੋਵੇਂ ਨਾਜ਼ ਨਿਆਜ਼
ਪੜ੍ਹਨ ਕਸੀਦੇ ਮਰਸੀਏ ਕਿਹੜਾ ਪੜ੍ਹੇ ਨਿਮਾਜ਼
ਕਿਹੜਾ ਕਰੇ ਤਲਾਵਤਾਂ ਪੜ੍ਹੇ ਕੁਰਾਨ ਮਜੀਦ
ਸ਼ਮ੍ਹਾਂ ਬੁਝਾ ਕੇ ਗ਼ੈਰ ਦੀ ਸਮਝ ਰਹੇ ਨੇ ਈਦ
ਹੱਜੇ ਰੋਜ਼ੇ ਰਖਦੇ ਪੁੱਜੇ ਦੇਣ ਜ਼ਕਾਤ
ਝੁੱਗੀਆਂ ਵਿਚ ਨਾ ਰੋਸ਼ਨੀ ਲੋਕ ਕਹਿਣ ਸ਼ਬਰਾਤ
ਕਾਜ਼ੀ ਖਾਂਦੇ ਵੱਢੀਆਂ ਮੁਨਸਫ਼ ਰਿਸ਼ਵਤ ਖ਼ੋਰ
ਪੈਸਾ ਚੜ੍ਹਦਾ ਸੂਦ ਤੇ ਹਾਕਮ ਨੇ ਮੂੰਹ ਜ਼ੋਰ
ਅਲਫ਼ ਹੋਇਆ ਇਸਲਾਮ ਦਾ ਸਿਫ਼ਰੇ ਵਾਂਙੂੰ ਗੋਲ
ਬਾਕੀ ਰਹੀ ਸਲਾਮ ਹੈ ਹਰ ਮੁਸਲਮ ਦੇ ਕੋਲ
ਕਲਮਾ ਪਾਕ ਰਸੂਲ ਦਾ ਕਰ ਦੇ ਜਾਂਦੇ ਤਰਕ
ਸ਼ਰ੍ਹਾ ਸ਼ਰੀਅਤ ਹੋ ਰਹੀ ਵਹਿਮਾਂ ਦੇ ਵਿਚ ਗ਼ਰਕ
ਕਬਰ ਪਰੱਸਤੀ ਹੋ ਰਹੀ ਭੁੱਲ ਗਏ ਤਕਦੀਸ
ਤੁਹਮਤ ਤੇ ਤੂਹਮਾਤ ਦਾ ਜਾਗ ਪਿਆ ਅਬਲੀਸ
ਨਜ਼ਰਾਂ ਦੇ ਵਿਚ ਮੈਲ ਹੈ ਗਿੱਡਾਂ ਭਰੀ ਨਿਗਾਹ
ਫਿਰੇ ਖ਼ੁਦਾ ਨੂੰ ਵੇਚਦੀ ਆਪ ਇਬਾਦਤ ਗਾਹ
ਸੱਚੇ ਮੁਸਲਮਾਨ ਦੀ ਮੁੱਠੀ ਆਈ ਜਾਨ
ਮੁਕਦੀ ਗਲ ਕਿ ਸੱਚ ਨੂੰ ਕੌਣ ਕਰੇ ਪਰਵਾਨ
ਸੁਣ ਕੇ ਬਾਤਾਂ ਸੱਚੀਆਂ ਗਏ ਸਿੰਘਾਸਨ ਡੋਲ
ਜੰਗਲ ਦੀ ਅੱਗ ਵਾਂਙਰਾਂ ਫੈਲ ਗਏ ਇਹ ਬੋਲ
ਫ਼ਤਵਾ ਦਿਤਾ, ਕਾਜ਼ੀਆਂ ਖ਼ਤਰੇ ਵਿਚ ਹੈ ਦੀਨ
ਨਾਨਕ ਨੇ ਇਸਲਾਮ ਦੀ ਕੀਤੀ ਹੈ ਤੌਹੀਨ
ਕੁਲ ਪੁਜਾਰੀ ਪੰਡਿਤਾਂ ਚੁੱਕਿਆ ਇਕ ਤੂਫ਼ਾਨ
ਨਾਨਕ ਹਿੰਦੂ ਧਰਮ ਦਾ ਕੀਤਾ ਹੈ ਅਪਮਾਨ

## ਗੁਰੂ ਨਾਨਕ ਪਾਤਸ਼ਾਹ

ਮਿਲੇ ਡਰਾਵੇ ਮੌਤ ਦੇ ਛੱਡੀ ਨਾ ਪਰ ਹੱਟ
ਸਤਿਗੁਰ ਨਾਨਕ ਦੇਵ ਨੇ ਇਕੋ ਲਾਈ ਰੱਟ
ਨਾ ਕੋਈ ਹਿੰਦੂ ਜੰਮਿਆਂ ਨਾ ਕੋਈ ਮੁਸਲਮਾਨ
ਪੈਦਾ ਕੀਤੇ ਰੱਬ ਨੇ ਇਕੋ ਜਿਹੇ ਇਨਸਾਨ

## ਪੜ੍ਹੀਏ ਕਿੰਜ ਨਿਮਾਜ਼

ਦੇਸ਼ ਦਿਸ਼ਾਂਤਰ ਘੁੰਮਿਆਂ ਸਤਿਗੁਰ ਦਾ ਫ਼ੁਰਮਾਨ
ਨਾ ਕੋਈ ਹਿੰਦੂ ਰਹਿ ਗਿਆ ਨਾ ਕੋਈ ਮੁਸਲਮਾਨ
ਸੁਣ ਕੇ ਹੋਕਾ ਹੱਕ ਦਾ ਭਾਬੜ ਉਠਿਆ ਮੱਚ
ਸੱਚ ਰਤਾ ਨਾ ਡੋਲਿਆ ਥਿੜਕਣ ਲੱਗਾ ਕੱਚ
ਮੁਫਤੀ ਕਾਜ਼ੀ ਮੌਲਵੀ ਬੋਲੇ ਪਕੜ ਕੁਰਾਨ
ਖ਼ਤਰਾ ਹੈ ਇਸਲਾਮ ਨੂੰ ਹੇ ਲੋਧੀ ਸੁਲਤਾਨ
ਤੂੰ ਹੈਂ ਹਾਕਮ ਵਕਤ ਦਾ ਨਾਨਕ ਤੇਰਾ ਗ਼ੁਲਾਮ
ਕੀਤਾ ਸਾਡੇ ਮਜ਼ਹਬ ਨੂੰ ਉਸ ਨੇ ਹੈ ਬਦਨਾਮ
ਤੇਰਾ ਮੋਦੀ ਲੋਧੀਆ ਨੀਅਤ ਦਾ ਨਾ ਸਾਫ਼
ਤੂੰ ਮੁਨਸਿਫ਼ ਇਸ ਸ਼ਹਿਰ ਦਾ ਸਾਡਾ ਕਰ ਇਨਸਾਫ਼
ਹਿੰਦੂ ਮੁਸਲਿਮ ਦੋ ਜਣੇ ਦੋਵੇਂ ਮਜ਼ਹਬ ਨੇ ਵੱਖ
ਰਹਿਣ ਬਹਿਣ ਹੈ ਵੱਖਰਾ ਵੱਖਰੀ ਸਾਡੀ ਦੱਖ
ਹਿੰਦੂ ਕਾਫ਼ਰ ਕੌਮ ਹੈ ਬੁੱਤ ਰਹੀ ਹੈ ਪੂਜ
ਕਾਹਨੂੰ ਆਪਣੇ ਮਜ਼ਹਬ ਨੂੰ ਅਸੀਂ ਲਵਾਈਏ ਊਜ
ਹਰ ਇਕ ਮੁਸਲਮਾਨ ਨੂੰ ਦਸਿਆ ਹੈ ਇਸਲਾਮ
ਬੁੱਤ ਪਰਸਤੀ ਮੋਮਨੋ ਸਾਡੇ ਵਿਚ ਹਰਾਮ
ਬਹੁਤਾ ਚਿਰ ਨਹੀਂ ਚਲਣਾ ਅੱਗ ਪਾਣੀ ਦਾ ਖੇਲ
ਹਿੰਦੂ ਮੁਸਲਮਾਨ ਦਾ ਹੋ ਨਹੀਂ ਸਕਦਾ ਮੇਲ
ਨਾਨਕ ਐਵੇਂ ਬੋਲਦਾ ਬਿਲਕੁਲ ਬਿਨਾਂ ਸਬੱਬ
ਹਿੰਦੂ ਮੁਸਲਮ ਵਿਚ ਉਹ ਇਕੋ ਦੱਸੇ ਰੱਬ
ਹਿੰਦੂ ਮੁਸਲਿਮ ਵਿਚ ਜੇ ਕੋਈ ਨਹੀਂ ਹੈ ਭੇਦ
ਪੜ੍ਹੇ ਕੁਰਾਨ ਸ਼ਰੀਫ਼ ਨੂੰ ਕਿਉਂ ਵਡਿਆਉਂਦਾ ਵੇਦ

## ਗੁਰੂ ਨਾਨਕ ਪਾਤਸ਼ਾਹ

ਜੇਕਰ ਨਾਨਕ ਸਾਂਝ ਦੀ ਚੁੱਕਦਾ ਹੈ ਆਂਵਾਜ਼
ਪੜ੍ਹਦਾ ਕਿਉਂ ਨਹੀਂ ਆਣ ਕੇ ਸਾਡੇ ਨਾਲ ਨਿਮਾਜ਼
ਨਾਨਕ ਭੇਖੀ ਸੰਤ ਹੈ ਝੂਠਾ ਹੈ ਦਰਵੇਸ਼
ਹੁਕਮ ਦਿਓ ਹੇ ਖ਼ਾਨ ਜੀ ਫ਼ੌਰਨ ਹੋਵੇ ਪੇਸ਼
ਦੌਲਤ ਖ਼ਾਂ ਸੁਲਤਾਨ ਨੇ ਰੁੱਕਾ ਘਲਿਆ ਖ਼ਾਸ
"ਰੁੱਕਾ ਪੜ੍ਹਦੇ ਸਾਰ ਹੀ ਆਵੇ ਸਾਡੇ ਪਾਸ"
ਸਤਿਗੁਰ ਨਾਨਕ ਦੇਵ ਜੀ ਏਦਾਂ ਉੱਠੇ ਬੋਲ
ਜੋ ਆਪਣੇ ਤੋਂ ਦੂਰ ਹੈ ਕਿਉਂ ਜਾਈਏ ਉਸ ਕੋਲ
ਅਸੀਂ ਹਾਂ ਚਾਕਰ ਰੱਬ ਦੇ ਸਾਡਾ ਰੱਬ ਸੁਲਤਾਨ
ਅਸੀਂ ਹਾਂ ਮੰਨਦੇ ਚਾਕਰਾ ਉਸੇ ਦਾ ਫ਼ੁਰਮਾਨ
ਰੋਜ ਹੋਇਆ ਸੁਲਤਾਨ ਨੂੰ ਸੁਣਿਆ ਜਦ ਇਨਕਾਰ
ਪਾ-ਕੇ ਰੱਬ-ਦਾ ਵਾਸਤਾ ਫਿਰ ਸਦਿਆ ਇਕ ਵਾਰ
ਸੁਣ ਕੇ ਰੱਬ ਦਾ ਵਾਸਤਾ ਸਤਿਗੁਰੂ ਪਹੁੰਚੇ ਝੱਟ
ਮੁਖੜਾ ਨੂਰੋ ਨੂਰ ਸੀ ਮੱਥੇ ਇਕ ਨਾ ਵੱਟ
ਜਲਵਾ ਤੱਕ ਕੋਹਨੂਰ ਦਾ ਝੁਕਿਆ ਕੁਲ ਦਰਬਾਰ
ਇਕ ਦਮ ਠੰਢਾ ਹੋ ਗਿਆ ਗੁੱਸਾ ਅਤੇ ਬੁਖ਼ਾਰ
ਵੱਡਾ ਕਾਜ਼ੀ ਬੋਲਿਆ ਹੇ ਨੂਰਾਂ ਦੇ ਨੂਰ
ਪੇਸ਼ੀ ਦਾ ਹੁਣ ਵਕਤ ਹੈ ਪੜ੍ਹੋ ਨਿਮਾਜ਼ ਹਜ਼ੂਰ
ਹਿੰਦੂ ਮੁਸਲਿਮ ਇਕ ਨੇ ਜੇਕਰ ਨਹੀਂ ਜੁਦਾ
ਸਾਡੀ ਸਫ਼ ਵਿਚ ਬੈਠ ਕੇ ਸਿੱਜਦਾ ਕਰੋ ਅਦਾ
ਮੁਸਕਾ ਕੇ ਦਾਤਾਰ ਨੇ ਫੌਰਨ ਮੰਨੀ ਗੱਲ
ਸਤਿ ਕਰਤਾਰ ਗੁੰਜਾਂਵਦੇ ਤੁਰ ਪਏ ਮਸਜਿਦ ਵੱਲ
ਸਾਰੇ ਮੁਸਲਮਾਨ ਸੀ ਟੁਰ ਪਏ ਘੱਤ ਵਹੀਰ
ਨਾਲ ਟੁਰੇ ਸੁਲਤਾਨ ਦੇ ਨੌਕਰ ਅਤੇ ਵਜ਼ੀਰ
ਤਾਜਰ ਆਇਆ ਕਾਬਲੋਂ ਉਹ ਵੀ ਟੁਰਿਆ ਨਾਲ
ਜਿਸ ਦੇ ਘੋੜੇ ਕਾਬਲੀ ਟੁਰਨ ਹਵਾ ਦੀ ਚਾਲ

ਰਾਹ ਵਿਚ ਆਇਆ ਦੌੜਦਾ ਕਾਜ਼ੀ ਜੀ ਦਾ ਚਾਕ
ਖ਼ਬਰ ਸੁਣਾਵਣ ਆ ਗਿਆ ਜਿਸ ਦੇ ਸਨ ਮੁਸ਼ਤਾਕ
ਦਸਿਆ ਚਾਕਰ ਉਸ ਨੇ ਘੋੜੀ ਗਈ ਹਰਿਆ
ਸੂਈ ਵਛੇਰੀ ਉਸ ਦੀ ਰਹੀ ਦੁੜੰਗੇ ਲਾ
ਸਤਿਗੁਰ ਨਾਨਕ ਦੇਵ ਜੀ ਟੁਰੀ ਗਏ ਬੇਟੋਕ
ਮੂੰਹ ਵਿਚ ਪਾ ਪਾ ਉਂਗਲਾਂ ਖਿਟ ਖਿਟ ਵੇਖਣ ਲੋਕ
ਜਿਸ ਜਿਸ ਰਾਹੋਂ ਲੰਘਦੇ ਜੁੜਦੀ ਜਾਂਦੀ ਭੀੜ
ਹਿੰਦੂ ਜੀਭਾਂ ਕੱਟਦੇ ਦੰਦਾਂ ਹੇਠ ਨਪੀੜ
ਜਿਸ ਦਮ ਸਾਰਾ ਕਾਫ਼ਲਾ ਪੁੱਜਿਆ ਵਿਚ ਮਸੀਤ
ਕਰਕੇ ਵੁਜ਼ੂ ਨਿਮਾਜ਼ੀਆਂ ਬੰਨ੍ਹ ਲਈ ਸੀ ਨੀਤ
ਕਈ ਕਤਾਰਾਂ ਬੱਝੀਆਂ ਅੱਗੇ ਖੜੇ ਅਮਾਮ
ਕਾਅਬੇ ਵਲ ਰੁਖ਼ ਫੇਰ ਕੇ ਲੱਗੇ ਪੜ੍ਹਨ ਕਲਾਮ
ਕਾਜ਼ੀ ਜੀ ਨੇ ਜਿਸ ਘੜੀ ਕੀਤੀ ਸ਼ੁਰੂ ਦੁਆ
ਚਾਨਚਕ ਹੀ ਸਤਿਗੁਰੂ ਹੱਸੇ ਮੁੱਖ ਦਬਾ
ਸਾਰੀ ਮਜਲਸ ਉਖੜੀ ਹੋਈ ਇਬਾਦਤ ਭੰਗ
ਹਰ ਇਕ ਮੁਸਲਿਮ ਰਹਿ ਗਿਆ ਇਸ ਹਰਕਤ ਤੇ ਦੰਗ
ਗੁੱਸੇ ਦੇ ਵਿਚ ਬੋਲਿਆ ਕਾਜ਼ੀ ਊਲ ਜਲੂਲ
ਕਹਿੰਦਾ ਤੂੰ ਇਸਲਾਮ ਦੇ ਤੋੜੇ ਹੈਣ ਅਸੂਲ
ਆਪਣੇ ਆਪ ਨੂੰ ਸਮਝਦਾ ਤੂੰ ਹੈਂ ਬੜਾ ਚਲਾਕ
ਸਾਡੇ ਘਰ ਵਿਚ ਆਣ ਕੇ ਸਾਨੂੰ ਕਰੇਂ ਮਜ਼ਾਕ ?
ਅਗੋਂ ਨਾਨਕ ਬੋਲਿਆ ਤੁਸੀਂ ਰਹੇ ਹੋ ਭੁੱਲ
ਮਸਜਦ ਘਰ ਹੈ ਰੱਬ ਦਾ ਇਸ ਵਿਚ ਸਭ ਨੂੰ ਖੁੱਲ
ਸਤਿਗੁਰ ਬੋਲੇ ਮੋਮਨੋ ਹੋਵੋ ਨਾ ਨਾਰਾਜ਼
ਮੇਰੇ ਹੱਸਣ ਵਿਚ ਵੀ ਛੁਪਿਆ ਹੈ ਇਕ ਰਾਜ਼
ਸਾਰੇ ਲੋਕਾਂ ਪੁੱਛਿਆ ਛੇਤੀ ਦੇਵੋ ਦੱਸ
ਕਿਸ ਕਾਰਨ ਤੁਸੀਂ ਇਸ ਤਰ੍ਹਾਂ ਪਏ ਅਚਾਨਕ ਹੱਸ

ਅਗੋਂ ਬੋਲੇ ਖ਼ਲਕ ਨੂੰ ਇੰਜ ਗ਼ਰੀਬ ਨਿਵਾਜ਼
ਨਾਨਕ ਦੇਵ ਗੁਜ਼ਾਰਦਾ ਕਿਸ ਦੇ ਨਾਲ ਨਿਮਾਜ਼
ਕਾਜ਼ੀ ਦਾ ਸੀ ਲਗਿਆ ਕਿਧਰੇ ਹੋਰ ਧਿਆਨ
ਕਦੀ ਇਬਾਦਤ ਵਿਚ ਨਾ ਭੁੱਲ ਕਰੇ ਇਨਸਾਨ
ਪੜ੍ਹਦੇ ਪਏ ਨਿਮਾਜ਼ ਸੀ ਕਾਜ਼ੀ ਫ਼ਿਕਰਾਂ ਨਾਲ
ਆਪਣੇ ਵਿਹੜੇ ਵਿਚ ਹੀ ਘੁੰਮਦੇ ਰਹੇ ਖ਼ਿਆਲ
ਏਸੇ ਫ਼ਿਕਰ 'ਚ ਆਪ ਦੀ ਖ਼ੁਸ਼ਕ ਹੋਈ ਸੀ ਰੂਹ
ਕਿਤੇ ਵਛੇਰੀ ਕੁੱਦ ਕੇ ਡਿਗ ਪਵੇ ਨਾ ਖੂਹ
ਕਾਜ਼ੀ ਸ਼ਰਮ 'ਚ ਆਪਣੀ ਗਰਦਨ ਲਈ ਝੁਕਾ
ਬੋਲ ਪਿਆ ਸੁਲਤਾਨ ਖ਼ਾਂ ਅੱਗੇ ਕਦਮ ਵਧਾ
ਕਾਜ਼ੀ ਜੀ ਤੋਂ ਹੋ ਗਿਆ ਬੇਸ਼ੱਕ ਵੱਡਾ ਪਾਪ
ਮੇਰੇ ਨਾਲ ਨਿਮਾਜ਼ ਪਰ ਪੜ੍ਹ ਸਕਦੇ ਸੀ ਆਪ
ਸਤਿਗੁਰ ਨਾਨਕ ਬੋਲਿਆ ਸੁਣ ਲੋਧੀ ਸੁਲਤਾਨ
ਤੂੰ ਵੀ ਫ਼ਿਕਰਾਂ ਵਿਚ ਸੈਂ ਓਦਾਂ ਹੀ ਗ਼ਲਤਾਨ
ਤੇਰੀ ਸੁਰਤ ਸੀ ਘੁੰਮਦੀ ਕਾਬਲ ਤੇ ਕੰਧਾਰ
ਘੋੜੇ ਰਿਹੋਂ ਖ਼ਰੀਦਦਾ ਕਰਦਾ ਰਿਹੋਂ ਵਪਾਰ
ਪੜ੍ਹਦਾ ਰਿਹੋਂ ਨਿਮਾਜ਼ ਪਰ ਦਿਲ ਸੀ ਕਿਧਰੇ ਹੋਰ
ਤਾਹੀਓਂ ਤਾਂ ਤੇਰਾ ਲੋਧੀਆ ਤਾੜ ਲਿਆ ਮੈਂ ਚੋਰ
ਕੀਤੀ ਕੁਲ ਨਿਮਾਜ਼ੀਆਂ ਤੇਰੀ ਜਿਹੀ ਖ਼ਤਾ
ਉਹ ਵੀ ਵਕਤ ਨਿਮਾਜ਼ ਦੇ ਬੈਠੇ ਹੋਸ਼ ਭੁਲਾ
ਹਰ ਮੋਮਨ ਸੀ ਸੋਚਦਾ ਏਦਾਂ ਹੋ ਮਗ਼ਰੂਰ
ਮੰਦਰ ਹਿੰਦੂ ਕੌਮ ਦਾ ਹੋਇਆ ਚਕਨਾਚੂਰ
ਅਜ ਉਹਨਾਂ ਦੇ ਥੰਮ ਨੂੰ ਕੀਤਾ ਕਾਜ਼ੀ ਚਿੱਤ
ਲੱਗਾ ਪੜ੍ਹਨ ਨਿਮਾਜ਼ ਹੈ ਇਹ ਹੈ ਸਾਡੀ ਜਿੱਤ
ਓ ਅੱਲਾ ਦੇ ਬੰਦਿਓ ਇਹ ਕੈਸਾ ਦਸਤੂਰ
ਆਏ ਪੜ੍ਹਨ ਨਿਮਾਜ਼ ਹੋ ਲੈ ਕੇ ਸਿਰੀਂ ਫ਼ਤੂਰ

ਸਿਜਦਾ ਕਰਕੇ ਰੱਬ ਨੂੰ ਭੁੱਲਾਂ ਲਓ ਬਖਸ਼ਾ
ਹੱਥ ਉਠਾ ਕੇ ਆਪਣੇ ਮੰਗੀ ਇੰਜ ਦੁਆ
ਕਿਬਲਾ ਕਾਬ੍ਹੇ ਵਾਲਿਆ ਸਾਡੇ ਬਖਸ਼ ਗੁਨਾਹ
ਲਿੱਲਾ ਦੇ ਦੇ ਆਪਣੀ ਰਹਿਮਤ ਵਿਚ ਪਨਾਹ
ਮੁਸਲਮਾਨੋਂ ਦੋਸਤੋ ਮੁਸਲਮਾਨੀ ਦੂਰ
ਓਹੀਓ ਨੇੜੇ ਏਸ ਦੇ ਜੋ ਇਸ ਤੋਂ ਭਰਪੂਰ
ਮੁਸਲਮਾਨ ਕਹਾਵਣਾ ਸੌਖੀ ਨਹੀਂ ਕੋਈ ਗੱਲ
ਮੁਸਲਿਮ ਟੁਰਦਾ ਅੱਗ ਤੇ ਨੰਗੇ ਪੈਰੀਂ ਚੱਲ
"ਮਿਹਰਿ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣ ॥
ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣ ॥
ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ ॥
ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ ॥"
ਡਿਗੇ ਸਿਜਦੇ ਵਿਚ ਸੀ ਸਾਰੇ ਸ਼ੁਕਰ ਗੁਜ਼ਾਰ
ਮੰਗਣ ਪਏ ਮੁਆਫ਼ੀਆਂ ਏਦਾਂ ਕਰਨ ਪੁਕਾਰ
ਹੇ ਦਰਗਾਹੀ ਰਹਿਨੁਮਾ ਹੇ ਪੀਰਾਂ ਦੇ ਪੀਰ
ਸਾਡੀਆਂ ਅੱਖਾਂ ਖੋਹਲੀਆਂ ਤੂੰਹੀਓਂ ਅਜ ਅਖੀਰ
ਅੱਲਾ ਦੀ ਆਵਾਜ਼ ਹੈ ਤੇਰਾ ਇਕ ਇਕ ਵਾਕ
ਤੇਰਾ ਇਕ ਇਕ ਹਰਫ਼ ਹੈ ਕਲਮੇ ਵਾਂਙੂ ਪਾਕ
ਤਾਜ਼ਾ ਕੀਤਾ ਫੇਰ ਹੈ ਸਾਡਾ ਤੂੰ ਈਮਾਨ
ਬੰਦਾ ਰੂਪ ਹੈ ਰੱਬ ਦਾ ਲਿਖਿਆ ਵਿਚ ਕੁਰਾਨ
ਹਰ ਆਇਤ ਵਿਚ ਲਿਖਿਆ ਏਹੀਓ ਹੈ ਫ਼ੁਰਮਾਨ
ਕੰਮ ਆਵਣ ਇਨਸਾਨ ਦੇ ਦੁਨੀਆਂ ਦੇ ਇਨਸਾਨ
ਲੱਖ ਲੱਖ ਤੇਰਾ ਸ਼ੁਕਰੀਆ ਤਨ ਮਨ ਦਿੱਤਾ ਠਾਰ
ਇਟ ਇਟ ਕਰਕੇ ਢਹਿ ਗਈ ਨਫ਼ਰਤ ਦੀ ਦੀਵਾਰ
ਸਾਰੇ ਹੀ ਸੁਲਤਾਨਪੁਰ ਕੀਤਾ ਹੈ ਐਲਾਨ
ਹਿੰਦੂ ਮੁਸਲਿਮ ਇਕ ਨੇ ਇਕੋ ਸਾਡੀ ਜਾਨ

## ਗੁਰੂ ਨਾਨਕ ਪਾਤਸ਼ਾਹ

ਇਕੋ ਜਿਹੀਆਂ ਨਾੜੀਆਂ ਇਕੋ ਜਿਹਾ ਹੈ ਖ਼ੂਨ
ਇਕੋ ਹੈਣ ਇਬਾਰਤਾਂ ਇਕੋ ਜਿਹੇ ਮਜ਼ਮੂਨ
ਬੇਸ਼ੱਕ ਰਸਤੇ ਵਖ ਨੇ ਮੰਜ਼ਲ ਹੈ ਪਰ ਇਕ
ਓਹੀਓ ਕਾਫ਼ਰ ਲੋਕ ਨੇ ਜੋ ਹਨ ਪਾਉਂਦੇ ਫਿਕ
ਆਦਮ ਦੀ ਅਸੀਂ ਨਸਲ ਹਾਂ ਹੱਵਾ ਦੀ ਔਲਾਦ
ਸੱਕੇ ਭਾਈਆਂ ਵਾਂਙਰਾਂ ਵਖ ਵਖ ਹਾਂ ਆਬਾਦ
ਕੁਲ ਤਫ਼ਰਕੇ ਮਿਟ ਗਏ ਰਹੀ ਕੋਈ ਨਾ ਵਿੱਥ
ਘੁੱਟ ਘੁੱਟ ਪਾਈਆਂ ਜੱਫੀਆਂ ਕਰਾਮਾਤ ਤੇ ਮਿੱਥ
ਇਸ ਮਿਲਣੀ ਦੀ ਭੁੱਲਣੀ ਹਸ਼ਰਾਂ ਤਕ ਨਾ ਯਾਦ
ਸਾਨੂੰ ਮੇਲਣ ਵਾਲਿਆ ਤੂੰ ਹੈਂ ਜ਼ਿੰਦਾਬਾਦ

# ਸਰਮ ਖੰਡ

ਸਰਮ ਖੰਡ ਕੀ ਬਾਣੀ ਰੂਪੁ
ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ

## 'ਚੜ੍ਹਿਆ ਸੋਧਣ ਧਰਤ ਲੁਕਾਈ'

ਸਤਿਗੁਰ ਨਾਨਕ ਦੇਵ ਜੀ ਨਿਕਲੇ ਸੋਧਣ ਧਰਤ ਲੁਕਾਈ
ਰੋਂਦੀ ਛਡ ਅਜੁਧਿਆ ਨਗਰੀ ਫੇਰ ਟੁਰੇ ਰਘੁਰਾਈ
ਨਵੇਂ ਰਾਮ ਨੇ ਧਰਮ ਕਰਮ ਦੀ ਨਵੀਂ ਰਚਾਈ ਲੀਲਾ
ਛਡ ਕੇ ਆਪਣੇ ਮਹਿਲ ਦੁਮਹਿਲੇ ਤੰਬੂ ਚੁਣਿਆ ਨੀਲਾ
ਗ੍ਰਿਹਸਤੀ ਵਿਚ ਉਦਾਸੀ ਪਾਈ ਅੰਜਨ ਵਿਚ ਨਿਰੰਜਨ
ਦੁਨੀਆਂ ਦੇ ਦੁਖ ਮੇਟਣ ਚੱਲੇ ਦੁਖ ਹਰਤਾ ਦੁਖ ਭੰਜਨ
ਝੂਠੀ ਹੈ ਸਭ ਰਿਸ਼ਤੇਦਾਰੀ ਬੇਸ਼ਕ ਆਖੇ ਸੀਤਾ
ਅੰਪਰ ਦੱਸੋ ਰਾਮ ਦੇ ਬਾਝੋਂ ਕਿੰਜ ਰਹੇਗੀ ਸੀਤਾ ਗੀਤਾ
ਮਨ ਦੀ ਵੇਦਨ ਕਹਿ ਨਾ ਸਕਦੀ ਸੀਤਾ ਸਤੀ ਸੁਲੱਖਣੀ
ਗਲ ਗਲ ਤੀਕਰ ਭਰੀ ਭਰੀਚੀ ਜਾਪੇ ਸੱਖਣੀ ਸੱਖਣੀ
ਸਿਰ ਤੇ ਵੇਖ ਜੁਦਾਈ ਪੁੱਜੀ ਡਗ ਮਗ ਡਗ ਮਗ ਡੋਲੇ
ਨਾ ਕੁਝ ਪੀਵੇ ਨਾ ਕੁਝ ਖਾਵੇ ਨਾ ਕੁਝ ਮੂੰਹੋਂ ਬੋਲੇ
ਮਨ ਹੀ ਮਨ ਅਰਦਾਸਾਂ ਕਰਦੀ ਸਤਿਗੁਰ ਚਰਨੀਂ ਲਾਓ
ਜੇ ਭੁੱਲੀ ਜੇ ਚੁੱਕੀ ਸਾਈਆਂ ਆਪਣੀ ਪੈਜ ਰਖਾਓ
ਹੇ ਰਤਨਾਗਰ ਹੇ ਸੁਰ ਸਾਗਰ ਵੱਖ ਕਰੋ ਨਾ ਲਹਿਰਾਂ
ਸਦਾ ਸਮੁੰਦਰ ਵਿਚ ਸਮਾਵਣ ਨਦੀਆਂ ਨਾਲੇ ਨਹਿਰਾਂ
ਜਿਵੇਂ ਰਹੋਗੇ ਤਿਵੇਂ ਰਹਾਂਗੀ ਬਖਸ਼ੋ ਜੇ ਕਰ ਢੋਈ
ਜਿਵੇਂ ਕਹੋਗੇ ਤਿਵੇਂ ਕਰਾਂਗੀ ਹੋਰ ਨਾ ਇੱਛਾ ਕੋਈ
ਦੁਨੀਆਂ ਦਾ ਹਰ ਰਾਵਨ ਬੇਸ਼ਕ ਆਏ ਪਾਉਣ ਭੁਲੇਖਾ
ਨਾ ਮੈਂ ਮੰਗੂ ਹਰਨ ਸੁਨਹਿਰੀ ਨਾ ਮੈਂ ਟੱਪੂੰ ਰੇਖਾ
ਰਾਹਾਂ ਦੀ ਮੈਂ ਬਣ ਕੇ ਧੂੜੀ ਚਰਨਾਂ ਦੀ ਛੋਹ ਪਾਵਾਂ
ਪਹਿਣ ਲਿਆ ਜੇ ਚਰਨਾਂ ਦੇ ਵਿਚ ਮੈਨੂੰ ਸਮਝ ਖੜਾਵਾਂ

ਸਤਿਗੁਰ ਨਾਨਕ ਦੇਵ ਜੀ ਬੋਲੇ ਸੁਣ ਐ ਪ੍ਰਾਣ ਪਿਆਰੀ
ਪ੍ਰਾਣ ਪਿਆਰਾ ਤੋਂ ਹੈ ਉਚੀ ਪਾਕ ਪਵਿੱਤਰ ਨਾਰੀ
ਨਾਰੀ ਨੂੰ ਨਾ ਕਹੋ ਖੜਾਵਾਂ ਨਾਰੀ ਲਾਜ ਹੈ ਪੱਗ ਦੀ
ਨਾਰੀ ਤਾਂ ਇਕ ਸ਼ਕਤੀਸ਼ਾਲੀ ਦੇਵੀ ਹੈ ਇਸ ਜੱਗ ਦੀ
ਨਾਰੀ ਨੂੰ ਜੇ ਕਹੋ ਪੈਂਗੰਬਰ ਕੋਈ ਨਾ ਇਸ ਵਿਚ ਹਰਜਾ
ਗੁਰੂਆਂ ਪੀਰਾਂ ਤੋਂ ਵੀ ਵਧ ਕੇ ਮਾਤਾ ਦਾ ਹੈ ਦਰਜਾ
ਸੁਰਗਾਂ ਦੀ ਹਰ ਨਹਿਰ ਤੋਂ ਮਿੱਠੀਆਂ ਮਾਂ ਦੇ ਦੁੱਧ ਦੀਆਂ ਧਾਰਾਂ
ਜਿਸ ਧਰਤੀ ਤੇ ਜਨਣੀ ਵਸਦੀ ਉਸ ਤੋਂ ਜੰਨਤ ਵਾਰਾਂ
ਤੇਰਾ ਨਾਮ ਸੁਲੱਖਣੀ ਹੈ ਤੂੰ ਵਡਿਆਂ ਭਾਗਾਂ ਵਾਲੀ
ਇੱਕ ਹੱਥ ਦੇ ਨਾਲ ਨਾ ਵਜਦੀ ਦੋ ਹੱਥਾਂ ਦੀ ਤਾਲੀ
ਤੇਰੀਆਂ ਮੇਰੀਆਂ ਰੂਹਾਂ ਇੱਕੋ ਕੋਈ ਨਾ ਮਾਲਕ ਦਾਸੀ
ਤੇਰੇ ਮੇਰੇ ਦੁੱਖ ਨੇ ਸਾਂਝੇ ਸਾਂਝੀ ਖ਼ੁਸ਼ੀ ਉਦਾਸੀ
ਮੈਂ ਹਾਂ ਗ੍ਰਹਿਸਤੀ ਦੇ ਵਿਚ ਪੱਕਾ ਗੱਲ ਕਰਾਂ ਦੋ ਨੁਕਤੀ
ਗ੍ਰਹਿਸਤ ਧਰਮ ਦੇ ਵਿਚ ਹੀ ਬੰਦਾ ਪਾ ਸਕਦਾ ਹੈ ਮੁਕਤੀ
ਐਪਰ ਸਾਡੀ ਘਰ-ਗ੍ਰਹਿਸਤੀ ਤੋਂ ਉਚਾ ਦੁਆਰ ਹੈ ਰੱਬ ਦਾ
ਐਪਰ ਸਾਡੇ ਪਿਆਰਾਂ ਤੋਂ ਵੀ ਉਚਾ ਪਿਆਰ ਹੈ ਰੱਬ ਦਾ
ਉਚਾ ਸੁਚਾ ਪਿਆਰ ਪ੍ਰਭੂ ਦਾ ਮਿਲੇ ਨਾ ਮਸਜਦ ਮੰਦਰ
ਉਚਾ ਸੁੱਚਾ ਪਿਆਰ ਪ੍ਰਭੂ ਦਾ ਮਿਲਦਾ ਲੋਕਾਂ ਅੰਦਰ
ਤਾਹੀਓਂ ਤਾਂ ਮੈਂ ਲੋਕਾਂ ਦੇ ਕੁੱਲ ਭਰਮ ਮਿਟਾਵਣ ਚਲਿਆ
ਗਊ ਗ਼ਰੀਬਾਂ ਦੇ ਵਿਚ ਸੁੱਤਾ ਰੱਬ ਜਗਾਉਣ ਚਲਿਆ
ਜਿੰਦਾਂ ਪੰਛੀ ਰੁੱਖਾਂ ਉਤੋਂ ਦੂਰ ਉਡਾਰੀ ਲਾਵਣ
ਰਾਤ ਪਏ ਤਾਂ ਆਹਲਣਿਆਂ ਵਿਚ ਮੁੜ ਕੇ ਵਾਪਸ ਆਵਣ
ਏਦਾਂ ਹੀ ਮੈਂ ਛਡਣ ਲੱਗਾਂ ਆਪਣੀ ਚਾਰ ਦਿਵਾਰੀ
ਉਸ ਦਿਨ ਵਾਪਸ ਆ ਜਾਵਾਂਗਾ ਮੁਕੂ ਜਦੋਂ ਉਡਾਰੀ
ਏਨਾਂ ਕਹਿ ਕੇ ਸਤਿਗੁਰ ਨਾਨਕ ਜਿਸ ਦਮ ਮੱਲੀਆਂ ਰਾਹਾਂ
ਦੋਹਾਂ ਪੁੱਤਰਾਂ ਸਜਿਓਂ ਖਬਿਓਂ ਫੜੀਆਂ ਦੋਵੇਂ ਬਾਹਾਂ

## ਗੁਰੂ ਨਾਨਕ ਪਾਤਸ਼ਾਹ

ਸ੍ਰੀ ਚੰਦ ਤੇ ਲਖਮੀ ਚੰਦ ਜੀ ਆਖਣ ਲਵ ਕੁਸ਼ ਬੇਟੇ
ਨਾ ਜਾ ਬਾਪੂ ਨਾ ਜਾ ਬਾਪੂ ਚਰਨਾਂ ਦੇ ਵਿਚ ਲੇਟੇ
ਡੁਸਕ ਡੁਸਕ ਕੇ ਬੁਸਕ ਬੁਸਕ ਕੇ ਪਾਵਣ ਹਾਲ ਦੁਹਾਈਆਂ
ਕੌਣ ਦਏਗਾ ਤੇਰੇ ਬਾਝੋਂ ਸਾਨੂੰ ਦੁੱਧ ਮਲਾਈਆਂ
ਕੌਣ ਲਿਆ ਕੇ ਦਏਗਾ ਸਾਨੂੰ ਖੇਡਾਂ ਲਈ ਖਿਡਾਉਣੇ
ਤੇਰੇ ਵਾਂਗੂੰ ਕਿਸ ਨੇ ਬਾਪੂ ਸਾਨੂੰ ਲਾਡ ਲਡਾਉਣੇ
ਕੌਣ ਕਹੇਗਾ ਬਾਪੂ ਸਾਨੂੰ ਹੰਸਾਂ ਦਾ ਇਕ ਜੋੜਾ
ਕਿਸ ਦੀ ਪਿੱਠ ਤੇ ਚੜ੍ਹਾਂਗੇ ਬਾਪੂ ਕੌਣ ਬਣੇਗਾ ਘੋੜਾ
ਯਾਦ ਹੈ ਸਾਨੂੰ ਅਜ ਵੀ ਬਾਪੂ ਤੇਰਾ ਕੁੱਛੜ ਚੁੱਕਣਾ
ਸਾਡੀਆਂ ਧਾਰਾਂ ਨਾਲ ਗੜੁੱਚਾ ਤੇਰਾ ਚੋਲਾ ਸੁੱਕਣਾ
ਸਾਡੀਆਂ ਲਾਲਾਂ ਪੂੰਝ ਪੂੰਝ ਕੇ ਤੂਹੀਓਂ ਇੰਜ ਸੈਂ ਕਹਿੰਦਾ
ਫੁੱਲ ਕੰਵਲ ਤਾਂ ਚਿੱਕੜ ਵਿਚ ਹੀ ਹਰ ਦਮ ਖਿੜਿਆ ਰਹਿੰਦਾ
ਸਤਿਗੁਰ ਨਾਨਕ ਦੇਵ ਜੀ ਬੋਲੇ ਚੁੰਮ ਚੁੰਮ ਦੋਵੇਂ ਮੁਖੜੇ
ਦੁਨੀਆਂ ਦੇ ਕੁੱਲ ਬਚਿਆਂ ਦੇ ਮੈਂ ਦੂਰ ਕਰਾਂਗਾ ਦੁਖੜੇ
ਦੁੱਧ ਮਲਾਈਆਂ ਅਤੇ ਖਿਡਾਉਣੇ ਇਹ ਸਭ ਨਿੱਕੀਆਂ ਮੰਗਾਂ
ਵੱਡੀ ਜਹੀ ਮੰਗ ਮੰਗੋ ਮੈਥੋਂ ਜਿੰਦ ਤੁਹਾਡੀ ਰੰਗਾਂ
ਮੇਰੇ ਬੱਚਿਓ ਜੁਗ ਜੁਗ ਜੀਵੋ ਮਾਣੋਂ ਰੰਗ ਹਯਾਤੀ
ਖ਼ੈਰ ਤੁਹਾਡੀ ਮੰਗਾਂ ਜੱਗ ਵਿਚ ਸੁੱਖ ਹੋਵੇ ਦਿਨ ਰਾਤੀ
ਧਰਤੀ ਗਗਨ ਪਤਾਲ ਤੁਹਾਡੇ ਖੇਡੋ ਖੁਲ੍ਹੀਆਂ ਖੇਡਾਂ
ਚਾਨਣ ਦੇ ਖਲਵਾੜੇ ਵਿੱਚੋਂ ਕਢੋ ਕਾਲੀਆਂ ਭੇਡਾਂ
ਕਦੀ ਨਾ ਡਰੀਏ ਪਾਵਣ ਲਗਿਆਂ ਸ਼ੇਰਾਂ ਉਤੇ ਕਾਠੀ
ਡਰੀਏ ਸੱਚੇ ਰੱਬ ਤੋਂ ਜਿਸ ਦੀ ਬੇ ਆਵਾਜ਼ ਹੈ ਲਾਠੀ
ਭਗਤ ਧਰੂ ਦੇ ਤਾਰੇ ਵਾਂਗੂੰ ਨੀਲ ਗਗਨ ਤੇ ਦਮਕੋ
ਸੂਰਜ ਦੇ ਤੁਸੀਂ ਪੁੱਤਰ ਹੋ ਤੇ ਸੂਰਜ ਵਾਂਗੂੰ ਚਮਕੋ
ਦੋਵੇਂ ਬੱਚੇ ਅਤੇ ਸੁਲੱਖਣੀ ਪਰਚ ਗਏ ਪਰਚਾਏ
ਸੁਣ ਕੇ ਹੁਕਮ ਗੁਰਾਂ ਦਾ ਤਿੰਨਾਂ ਆਪਣੇ ਸੀਸ ਝੁਕਾਏ

ਝੱਟ ਨਾਨਕੀ ਭੈਣ ਨੇ ਏਦਾਂ ਆਪਣੀ ਅਰਜ਼ ਗੁਜ਼ਾਰੀ
ਹੁਣ ਕਦ ਮੇਲੇ ਹੋਣਗੇ ਵੀਰਾ ਮੈਂ ਸਦਕੇ ਬਲਿਹਾਰੀ
ਕਦ ਖਾਓਗੇ ਮੇਰੇ ਹੱਥੋਂ ਪਿਆਰ 'ਚ ਫੁੱਲੇ ਫੁਲਕੇ
ਕਿਸ ਧਰਤੀ ਦੇ ਭਾਗ ਨੇ ਜਾਗੇ ਚੱਲੇ ਕਿਹੜੇ ਮੁਲਕੇ
ਉੱਤਰ ਪੱਛਮ ਦੇ ਵਲ ਚੱਲੇ ਜਾਂ ਕਿ ਪੂਰਬ ਦੱਖਣ
ਇਹ ਕੈਸਾ ਬਨਬਾਸ ਕਿ ਜਿਸ ਵਿਚ ਨਾ ਸੀਤਾ ਨਾ ਲੱਖਣ*
ਇਹ ਕੈਸੀ ਹੈ ਬਾਤ ਕਿ ਜਿਸ ਦੀ ਮੁਕਦੀ ਨਹੀਂ ਕਹਾਣੀ
ਇਹ ਕੈਸੀ ਹੈ ਖੇਡ ਕਿ ਜਿਸ ਵਿਚ ਆਪਣਾ ਆਪ ਤੂੰ ਹਾਣੀ
ਇਹ ਕੈਸੀ ਚਤੁਰਾਈ ਜਿਸ ਵਿਚ ਵਲ ਛਲ ਇਕ ਨਾ ਕੋਈ
ਇਹ ਕੈਸਾ ਹੈ ਸਦਮਾ ਜਿਸ ਵਿਚ ਖ਼ੁਸ਼ੀਆਂ ਦੀ ਖ਼ੁਸ਼ਬੋਈ
ਇਹ ਕੈਸੀ ਵੈਰਾਗ ਕਿ ਜਿਸ ਵਿਚ ਮਨ ਹੈ ਚਾਈਂ ਭਰਿਆ
ਇਹ ਕੈਸਾ ਅਨੁਰਾਗ ਕਿ ਜਿਸ ਨੇ ਤਨ ਮਨ ਕੀਤਾ ਹਰਿਆ
ਇਹ ਕੈਸਾ ਹੈ ਬੱਦਲ ਜਿਹੜਾ ਬਿਨ ਵਸਿਆਂ ਹੀ ਵੱਸੇ
ਇਕ ਅੱਖ ਸਾਡੀ ਛਮਛਮ ਰੋਵੇ ਦੂਜੀ ਖਿੜ ਖਿੜ ਹੱਸੇ
ਰੱਬ ਜਏ ਮੇਰੇ ਸੋਹਣੇ ਵੀਰਾ ਤੇਰੀਆਂ ਦੂਰ ਬਲਾਵਾਂ
ਜਿਸ ਰਸਤੇ ਤੂੰ ਆਵੇਂ ਜਾਵੇਂ ਉਥੇ ਵਿਛ ਵਿਛ ਜਾਵਾਂ
ਚੁੰਮਾਂ ਤੇਰੇ ਹੱਥ ਜਿਨ੍ਹਾਂ ਨੇ ਰਾਜ਼ੀ ਕਰਨੇ ਫੋੜੇ
ਚੁੰਮਾਂ ਤੇਰੇ ਪੈਰ ਜਿਨ੍ਹਾਂ ਨੇ ਚੁੰਮ ਚੁੰਮ ਰਖਣੇ ਰੋੜੇ
ਜਾਵੇ ਜਾਵੇ ਹੇ ਜਗ ਤਾਰਨ ਡੁੱਬੀ ਦੁਨੀਆਂ ਤਾਰੇ
ਭਵ ਸਾਗਰ ਵਿਚ ਗੋਤੇ ਖਾਂਦੇ ਬੇੜੇ ਪਾਰ ਉਤਾਰੇ

ਐਪਰ ਰਾਜਾ ਜਨਕ ਜੀ ਕਹਿੰਦੇ ਮੂਲ ਚੰਦ ਪਟਵਾਰੀ
ਬਿਨਾਂ ਰਾਮ ਦੇ ਜੀਅ ਨਹੀਂ ਸਕਦੀ ਮੇਰੀ ਜਨਕ ਦੁਲਾਰੀ
ਰੋਕੋ ਰੋਕੋ ਨਾਨਕ ਜੀ ਨੂੰ ਹੇ ਜੇ ਰਾਮ ਜੀ ਰੋਕੋ
ਟੋਕੋ ਟੋਕੋ ਦੇਸ ਸ਼ਹਿਰ 'ਚੋਂ ਕੋਈ ਤਾਂ ਉਸ ਨੂੰ ਟੋਕੋ

---

* ਲਕਸ਼ਮਨ

# ਗੁਰੂ ਨਾਨਕ ਪਾਤਸ਼ਾਹ

ਰੁਕ ਜਾ ਰੁਕ ਜਾ ਆਖਣ ਲਗੀਆਂ ਇਕ ਦਮ ਕੁੱਲ ਜ਼ਬਾਨਾਂ
ਐਪਰ ਲੋਕਾਂ ਦੇ ਆਖਣ ਤੇ ਰੁਕਦਾ ਨਹੀਂ ਜ਼ਮਾਨਾ
ਰਸਤੇ ਰੋਕੇ ਜਾ ਸਕਦੇ ਨੇ ਰਾਹੀ ਕਦੀ ਨਾ ਰੁਕਦੇ
ਮੁੱਕ ਜਾਂਦੀ ਹੈ ਮੰਜ਼ਲ ਇਕ ਦਿਨ ਪੈਂਡੇ ਕਦੀ ਨਾ ਮੁਕਦੇ
ਆਖ਼ਰ ਸਾਰੇ ਰਿਸ਼ਤੇਦਾਰਾਂ ਦਿਤੀਆਂ ਇਹੋ ਦੁਆਵਾਂ
ਦੂਰ ਦਿਸ਼ਾ ਨੂੰ ਜਾਵਣ ਵਾਲੇ ਤੇਰੀਆਂ ਦੂਰ ਬਲਾਵਾਂ
ਟੁਰ ਪੈ ਟੁਰ ਪੈ ਪੈਰ ਸਮੇਂ ਦੇ ਪਿਛੇ ਟੁਰੇ ਜ਼ਮਾਨੇ
ਅਗੇ ਅਗੇ ਸ਼ਮ੍ਹਾਂ ਟੁਰੀ ਤੇ ਪਿਛੇ ਕੁੱਲ ਪਰਵਾਨੇ
ਲਛਮਣ ਦੀ ਥਾਂ ਅੱਜ ਰਾਮ ਨੇ ਨਾਲ ਲਿਆ ਮਰਦਾਨਾ
ਮੋਢੇ ਧਰੀ ਰਬਾਬ ਹੈ ਜਿਸ ਨੇ ਨਾਨਕ ਦਾ ਦੀਵਾਨਾ
ਅਜ ਰਾਮ ਦੇ ਧਨੁਸ਼ ਨਾ ਮੋਢੇ ਨਾ ਤੀਰਾਂ ਦਾ ਭੱਥਾ
ਅਜ ਰਾਮ ਦੇ ਹੱਥ ਵਿਚ ਮਾਲਾ ਸਿਜਦੇ ਵਾਲਾ ਮੱਥਾ
ਨਗਰੀ ਕੁੱਲ ਸੁਲਤਾਨਪੁਰੇ ਦੀ ਰੋਂਦੀ ਜ਼ਾਰੋਜ਼ਾਰੀ
ਸੂਰਜ ਬੰਸੀ ਰਾਜੇ ਦੀ ਜਦ ਪੈਦਲ ਟੁਰੀ ਸਵਾਰੀ
ਇਹ ਕੈਸਾ ਇਨਸਾਨ ਕਿ ਜਿਦੀਆਂ ਚਿੱਟੀਆਂ ਨੇ ਪਰਛਾਈਆਂ
ਇਹ ਕੈਸਾ ਹੈ ਆਦਮ ਜਿਸ ਨੂੰ ਸਿਜਦੇ ਕਰਨ ਖ਼ੁਦਾਈਆਂ
ਧੰਨ ਧੰਨ ਨਾਨਕ ਦੇਵ ਕਿ ਜਿਸ ਦੀ ਮਹਿਮਾ ਲਖੀ ਨਾ ਜਾਏ
ਧੰਨ ਧੰਨ ਨਾਨਕ ਦੇਵ ਕਿ ਜਿਸ ਨੇ ਧਰਤੀ ਗਗਨ ਮਿਲਾਏ

# ਨਹੀਂ ਰੀਸਾਂ ਦੇਸ਼ ਪੰਜਾਬ ਦੀਆਂ

''ਜਿਦਾਂ ਫੁੱਲਾਂ ਵਿਚੋਂ ਫੁੱਲ ਗੁਲਾਬ ਦਾ
ਏਦਾਂ ਦੇਸ਼ਾਂ ਵਿਚੋਂ ਦੇਸ ਪੰਜਾਬ ਦਾ''
ਧਰਤੀ ਨੂੰ ਹਨ ਲਾਏ ਭਾਗ ਪੰਜਾਬੀਆਂ
ਚਿਹਰੇ ਏਦਾਂ ਚਮਕਣ ਜਿਵੇਂ ਮਤਾਬੀਆਂ
ਖੁਲ੍ਹੇ ਡੁਲ੍ਹੇ ਜੁੱਸੇ ਹਿੱਕਾਂ ਚੌੜੀਆਂ
ਕੋਠੇ ਜਿੱਡੇ ਕੱਦ ਲਗਾ ਲਓ ਪਉੜੀਆਂ
ਦੰਦਾਂ ਦੇ ਵਿਚ ਮੇਖਾਂ ਕੰਨੀ ਮੁਰਕੀਆਂ
ਹੱਥਾਂ ਵਿਚ ਘਸੁੰਨ ਤੇ ਅੱਖੀਂ ਘੁਰਕੀਆਂ
ਲੰਮੇ ਪਾਉਂਦੇ ਝੱਗੇ ਲੱਕੀਂ ਤਹਿਮਤਾਂ
ਝੋਲੀ ਭਰ ਭਰ ਵੰਡਣ ਰੱਬੀ ਰਹਿਮਤਾਂ
ਰੁੱਤ ਬਸੰਤੀ ਬੰਨ੍ਹਣ ਪੱਗਾਂ ਖੱਟੀਆਂ
ਕੁੱਛੜ ਚੁੱਕੀ ਫਿਰਦੇ ਸੂਈਆਂ ਕੱਟੀਆਂ
ਹੱਥਾਂ ਵਿਚ ਬਿਆਈਆਂ ਪੈਰੀਂ ਭਉਰੀਆਂ
ਥੱਕੇ ਜੱਟ ਨੂੰ ਮਿਹਨਤ ਕਰਦੀ ਚਉਰੀਆਂ
ਕਰਦੇ ਸਦਾ ਪ੍ਰਾਹੁਣੇ ਲਈ ਉਚੇਚ ਨੇ
ਸਿਧੀ ਸਾਧੀ ਗੱਲ 'ਚ ਲੱਖਾਂ ਪੇਚ ਨੇ
ਮੂੰਹੋਂ ਕਢੇ ਬੋਲ ਕਦੀ ਨਾ ਪਰਤ ਦੇ
ਸਰਫੇ ਵਾਲੀ ਥਾਂ ਤੇ ਸਰਫਾ ਵਰਤਦੇ
ਇਕ ਦੂਜੇ ਦੀ ਕਰਨ ਸਹਾਇਤਾ ਪੁੱਜ ਕੇ
ਗੱਲ ਗੱਲ ਤੇ ਬਹਿ ਜਾਂਦੇ ਨੇ ਸੁੱਜ ਕੇ
ਕਢਣ ਨੁਕਸ ਹਜ਼ਾਰਾਂ ਲੰਗੀ ਟੋਰ ਦੇ
ਯਾਰਾਂ ਦੇ ਹਨ ਯਾਰ ਤੇ ਵੈਰੀ ਵੈਰ ਦੇ

## ਗੁਰੂ ਨਾਨਕ ਪਾਤਸ਼ਾਹ

ਭਾਵੇਂ ਆਉਣ ਤੂਫ਼ਾਨ ਨਾ ਢਾਹੁੰਦੇ ਢੇਰੀਆਂ
ਚੀਚੀ ਨਾਲ ਉਠਾਉਂਦੇ ਨੇ ਪਨਸੇਰੀਆਂ
ਸ਼ੇਰਾਂ ਵਰਗੀ ਚਾਲ ਮੋਕਲੇ ਹੱਡ ਨੇ
ਵਖੋ ਵਖ ਨੇ ਚੁੱਲ੍ਹੇ ਚੌਂਕੇ ਅੱਡ ਨੇ
ਫਿਰ ਵੀ ਰਖਣ ਨਿੱਤ ਗਰਾਹੀਆਂ ਸਾਂਝੀਆਂ
ਪ੍ਰੀਤ ਬਿਨਾਂ ਨਾ ਰਖਣ ਜਿੰਦਾ ਵਾਂਝੀਆਂ
ਕਦੀ ਕਦੀ ਨੇ ਭਾਂਡੇ ਬੇਸ਼ਕ ਠਹਿਕਦੇ
ਫਿਰ ਵੀ ਸਾਂਝਾਂ ਨਾਲ ਚੁਗਿਰਦੇ ਮਹਿਕਦੇ
ਸੁਖੇ ਤੇ ਸਰਦਾਈਆਂ ਪੀਂਦੇ ਘੋਟ ਕੇ
ਪੱਲੇ ਬੰਨ੍ਹ ਕੇ ਫਿਰਨ ਫ਼ਕੀਰੀ ਟੋਟਕੇ
ਰਗੜ ਰਹੀਆਂ ਠੰਢਿਆਈਆਂ ਦੌਰੇ ਕੂੰਡੀਆਂ
ਰੜੇ ਮਦਾਨੀਂ ਬੁੜ੍ਹਕਣ ਖਿੱਦੋ ਖੂੰਡੀਆਂ
ਰਿੱਝਣ ਸਾਗ ਸਰ੍ਹੋਂ ਦੇ ਗੰਦਲਾਂ ਮੋਟੀਆਂ
ਗਿੱਠਾਂ ਮਾਪ ਕੇ ਖਾਵਣ ਥੱਬਾ ਰੋਟੀਆਂ
ਗੰਢਾ ਭੰਨਣ ਲਗਿਆਂ ਮੁੱਕੀ ਮਾਰਦੇ
ਮਿੱਸੀ ਰੋਟੀ ਖਾਂਦੇ ਨਾਲ ਅਚਾਰ ਦੇ
ਖੰਡ ਘਿਓ ਦੇ ਖਾਂਦੇ ਕੁੱਟ ਕੁੱਟ ਚੂਰਮੇਂ
ਨਾਲ ਹਿਮਾਲੇ ਕੱਦ ਮੇਚਦੇ ਸੂਰਮੇਂ
ਪਿੰਡੇ ਉਤੇ ਛਿੱਡੀਆਂ ਜਾਵਣ ਝੱਸੀਆਂ
ਲੂਣ ਘੋਰ ਕੇ ਪੀਂਦੇ ਘੱਟੀਆਂ ਲੱਸੀਆਂ
ਗੁੜ ਦੇ ਸ਼ਰਬਤ ਨਾਲ ਉਡਾਉਂਦੇ ਫੱਕੀਆਂ
ਖਾਵਣ ਗੋਹਲਾਂ ਚਿੱਭੜ ਪੀਲੂੰ ਪੱਕੀਆਂ
ਟੋਭੇ ਦੇ ਵਿਚ ਸਣ ਦੇ ਗਰੂਨੇ ਦਬਦੇ
ਬੁੱਢੇ ਠੇਰੇ ਕੜ ਕੜ ਦਾਣੇ ਚਬਦੇ
ਕਾੜ੍ਹੇ ਪੀ ਕੇ ਕਰਨ ਇਲਾਜ ਜ਼ੁਕਾਮ ਦੇ
ਕੰਨਾਂ ਦੇ ਵਿਚ ਰੋਗਨ ਪਾਉਣ ਬਦਾਮ ਦੇ

ਅੱਖਾਂ ਉਤੇ ਰਖਣ ਫਹੇ ਮਲਾਈ ਦੇ
ਜੱਟ ਝੂਤਰੇ ਦਾਅਵੇ ਕਰਨ ਖ਼ੁਦਾਈ ਦੇ
ਲਾ ਕੇ ਜੋਕਾਂ ਸਿੰਙੀਆਂ ਖ਼ੂਨ ਕਢਾਂਵਦੇ
ਬੱਚਿਆਂ ਦੇ ਕੰਨ ਪਿਛੇ ਪੱਛ ਲਗਾਂਵਦੇ
ਬਿਰਧਾਂ ਅਤੇ ਬਜ਼ੁਰਗਾਂ ਦੀ ਵੀ ਪੁੱਛ ਹੈ
ਨੀਵੀਂ ਕਿਤੇ ਨਾ ਦਿਸਦੀ ਕੋਈ ਮੁੱਛ ਹੈ
ਚਿੱਬ ਚਿੱਬ ਕੇ ਗੱਲਾਂ ਕਰਨ ਗਲਾਕੜੀ
ਮਾਵੇ ਵਾਂਗੂੰ ਧਉਣ ਹੈ ਫਿਰਦੀ ਆਕੜੀ
ਢੋਲ ਵਜੇ ਤਾਂ ਫੜਕਣ ਡੌਲੇ ਛੱਲੀਆਂ
ਕਰੜੀ ਮਿਹਨਤ ਨਾਲ ਹੀ ਭੰਨਣ ਖੱਲੀਆਂ
ਮਿੱਟੀਓ ਮਿੱਟੀ ਪਿੰਡੇ ਫਿਰ ਵੀ ਲਿਸ਼ਕਦੇ
ਰੰਗੇ ਸਾਧੂ ਸੰਤ ਇਲਾਹੀ ਇਸ਼ਕ ਦੇ
ਨਿੱਕੇ ਲੋਕ ਤਾਂ ਜਾਂਵਣ ਪਰਬਤ ਟੱਪਦੇ
ਵੱਡੇ ਲੋਕ ਹੀ ਮਰਦੇ ਮਰੇ ਵਡੱਪ ਦੇ
ਕਿਧਰੇ ਕਿਧਰੇ ਕਰਦੇ ਲੋਕ ਉਪਾਧੀਆਂ
ਛੱਪੜ ਕੰਢੇ ਬਗਲੇ ਲਾਉਣ ਸਮਾਧੀਆਂ
ਕਿਧਰੇ ਕਿਧਰੇ ਚਿੰਨ੍ਹ ਮਿਲਣ ਅੰਗਿਆਰ ਦੇ
ਪੀ ਕੇ ਚੰਦਰੀ ਅੱਗ ਕਲੇਜਾ ਠਾਰ ਦੇ
ਲੰਮੇ. ਚਿੱਠੇ ਸੁਣ ਸੁਣ ਲਾਉਂਦੇ ਚਿੱਤ ਨੇ
ਨਾਲ ਰਹਾਓ ਪੜ੍ਹਦੇ ਬੈਂਤ ਕਬਿੱਤ ਨੇ
ਰੁੱਖਾਂ ਹੇਠਾਂ ਕੀਲ ਬਣਾਉਂਦੇ ਪੌਣ ਨੇ
ਚੋਂਦੇ ਚੋਂਦੇ ਸੁਣਨਾ ਚਾਹੁੰਦੇ ਗਉਣ ਨੇ
ਜੱਟ ਨਹਾਉਂਦੇ ਹੱਥੀਂ ਖੂਹ ਨੂੰ ਗੇੜ ਕੇ
ਤੜਕੇ ਉਠ ਕੇ ਜੱਟੀਆਂ ਪਾਵਣ ਰੇੜਕੇ
ਸੂਰਜ ਤੋਂ ਵੀ ਜਾਗਣ ਰਤਾ ਅਗੇਤਰੇ
ਨਾਲ ਮਧਾਣੀ ਨੈਣ ਮਿਲਾਵਣ ਨੇਤਰੇ

ਘਮ ਘਮ ਵੱਜਣ ਚਾਟੀ ਵਿਚ ਮਧਾਣੀਆਂ
ਧਮ ਧਮ ਨੱਚਣ ਗਿੱਧੇ ਵਿਚ ਸਵਾਣੀਆਂ
ਚਉਂਕੇ ਦੇ ਵਿਚ ਇਕ ਨਾ ਭਾਂਡਾ ਸੱਖਣਾ
ਲਾਈਆਂ ਮੌਜ ਬਹਾਰਾਂ ਦੁੱਧਾਂ ਮੱਖਣਾਂ
ਜੱਟੀਆਂ ਪਾਵਣ ਜੁੱਤੀ ਅੱਡੀ ਕੂਚ ਕੇ
ਟੱਪਣ ਖਾਲ ਤੇ ਆੜਾਂ ਅੱਖਾਂ ਨੂਚ ਕੇ
ਦੰਦਾਂ ਉਤੇ ਮਲਣ ਦੰਦਾਸੇ ਸੱਕ ਦੇ
ਕੋਕੇ ਦੱਸਣ ਨਖ਼ਰੇ ਤਿੱਖੇ ਨੱਕ ਦੇ
ਬਾਤਾਂ ਏਦਾਂ ਮਹਿਕਣ ਜਿਓਂ ਕਸਤੂਰੀਆਂ
ਸਭੇ ਰੀਝਾਂ ਕਰਕੇ ਛੱਡਣ ਪੂਰੀਆਂ
ਸਿਰ ਤੇ ਪਾਵਣ ਬੰਗਲੇ ਗੁੰਦਣ ਮੀਢੀਆਂ
ਕੱਚੀਆਂ ਨਾਜ਼ਕ ਤੰਦਾਂ ਗੰਢਾਂ ਪੀਢੀਆਂ
ਕੱਚੀ ਮਿੱਟੀ ਖਾਣ ਤਵੇ ਤੇ ਭੁੰਨ ਕੇ
ਖੱਟੀਆਂ ਖਾਵਣ ਚੀਜ਼ਾਂ ਗੋਗਰ ਤੁੰਨ ਕੇ
ਗੀਗਾ ਜੰਮਣ ਉਤੇ ਕੁੱਦਣ ਸਹੁਰੀਆਂ
ਨੱਚ ਨੱਚ ਕੇ ਹੋਣ ਦੂਹਰੀਆਂ ਚਹੁਰੀਆਂ
ਵਿਚ ਸਿਆਪੇ ਪਿੱਟ ਪਿੱਟ ਨੀਲ ਨੇ ਪਾਂਦੀਆਂ
ਕਾਲੇ ਘਗਰੇ ਪਹਿਣ ਮਕਾਣੀਂ ਜਾਂਦੀਆਂ
ਕੁੜੀਆਂ ਕੱਚੀਆਂ ਕੈਲਾਂ ਵਾਹਵਣ ਪੱਟੀਆਂ
ਜੱਟ ਸਰੂ ਦੇ ਬੂਟੇ ਗੰਦਲਾਂ ਜੱਟੀਆਂ
ਬੱਚਿਆਂ ਤਾਈਂ ਦੇਣ ਡਰਾਵੇ ਹਊ ਦੇ
ਮੌਤਾਂ ਨਾਲ ਮਿਲਾਵਣ ਹੱਥ ਮਰਦਊ ਦੇ
ਖੂਹਾਂ ਉਤੇ ਨ੍ਹੂੰਹਾਂ ਲਾਏ ਝੁੰਡ ਨੇ
ਹਾਥੀ ਦੀ ਸੁੰਢ ਜਿਡੇ ਲੰਮੇ ਘੁੰਡ ਨੇ
ਕੰਤਾਂ ਤਾਈਂ ਰਿਝਾਵਣ ਹੋ ਕੇ ਖੀਵੀਆਂ
ਮਰਦ ਬਣੇ ਨੇ ਰਾਮ ਤੇ ਸੀਤਾ ਤੀਵੀਆਂ

ਗੁਰੂ ਨਾਨਕ ਪਾਤਸ਼ਾਹ

ਵਾਜੇ ਗਾਜੇ ਢੋਲ ਢਮਕੇ ਸ਼ਾਦੀਆਂ
ਪੋਤੇ ਤੇ ਪੜਪੋਤੇ ਵੇਖਣ ਦਾਦੀਆਂ
ਬੱਚੇ ਪਾਉਣ ਪੁਸ਼ਾਕਾਂ ਵੰਨ ਸੁਵੰਨੀਆਂ
ਆਸਣ ਕੱਟੀਆਂ ਪਹਿਨਣ ਤੇੜ ਘੁਟੰਨੀਆਂ
ਨੰਗ ਧੜੰਗੇ ਬੱਚੇ ਖੜੇ ਗਰੀਬ ਦੇ
ਵੇਖ ਰਹੇ ਨੇ ਅੱਖੀਂ ਖੇਲ ਨਸੀਬ ਦੇ
ਰੋੜ੍ਹ ਖੋੜ੍ਹ ਕੇ ਪਾਲੀ ਜਾਵਣ ਟੱਬਰੀ
ਛੱਪੜ ਦੇ ਵਿਚ ਤਰਦੀ ਜਾਵੇ ਬੱਬਰੀ
ਮੁੰਡੇ ਨੇ ਸ਼ੈਤਾਨ ਸੂਰਤਾਂ ਭੋਲੀਆਂ
ਖੇਡੀ ਜਾਵਣ ਚੀਰੋ ਚੀਚ ਕੋਪੋਲੀਆਂ
ਕਿਧਰੇ ਖੇਡਣ ਲੁੱਕਣ ਛਿਪਾਈ ਛਿਪਣੀ
ਕਣਕਾਂ ਦੀ ਕੱਢ ਬੱਲੀ ਵੱਜੇ ਪਿਪਣੀ
ਕਿਧਰੇ ਖੇਤ ਬਣਾ ਕੇ ਪੈਲੀ ਸਿੰਜਦੇ
ਕੱਛੀਂ ਦੇ ਕੇ ਚੱਪੇ ਹੂਆਂ ਪਿੰਜਦੇ
ਕਿਧਰੇ ਗੀਨੇ ਪਾਉਂਦੇ ਨੇ ਵਿਚ ਖੁੱਤੀਆਂ
ਨੰਗੇ ਰਖਣ ਪੈਰ ਨਾ ਪਾਉਂਦੇ ਜੁੱਤੀਆਂ
ਗਭਰੂਆਂ ਨੂੰ ਸ਼ੌਕ ਨੇ ਕੁਸ਼ਤੀ ਘੋਲ ਦੇ
ਉਚੇ ਟਿੱਬਿਆਂ ਉਤੇ ਤਿੱਤਰ ਬੋਲਦੇ
ਲੰਮੀ ਪਾਉਂਦੇ ਬਾਤ ਕਦੇ ਨਾ ਮੁਕਦੀ
ਪਰੀਆਂ ਦੇ ਵਿਚ ਗੱਲ ਸੁਣਾਵਣ ਠੁੱਕ ਦੀ
ਖੇਡਣ ਕਉਡ ਕਬੱਡੀ ਦੌੜਾਂ ਸੌਂਚੀਆਂ
ਲੱਤਾਂ ਵਿਚ ਫਸਾ ਕੇ ਮਾਰਨ ਕੈਂਚੀਆਂ
ਹੱਥਾਂ ਵਿਚ ਛਣਕਾ ਕੇ ਸੁੱਟਣ ਕੌਡੀਆਂ
ਹਾਰਨ ਵਾਲਾ ਸਦਾ ਲੁਹਾਵੇ ਛੌਡੀਆਂ
ਅੱਖਾਂ ਦੇ ਵਿਚ ਜਾਗ ਰਹੀਆਂ ਪਰਭਾਤੀਆਂ
ਨਾਲ ਫ਼ਖ਼ਰ ਦੇ ਗਜ਼ ਗਜ਼ ਫੁੱਲਣ ਛਾਤੀਆਂ

ਵੱਡਾ ਕਰਕੇ ਵਿਦਿਆ ਕਰਨ ਬਜ਼ੁਰਗ ਨੂੰ
ਸੋਨੇ ਦੀ ਲਾ ਪਉੜੀ ਘੱਲਣ ਸੁਰਗ ਨੂੰ
ਸੁਰਗਾਂ ਤੋਂ ਵੀ ਸੋਹਣਾ ਦੇਸ਼ ਪੰਜਾਬ ਹੈ
ਇਸ ਧਰਤੀ ਦੇ ਰੱਬ ਵੀ ਲੈਂਦਾ ਖ਼ਾਬ ਹੈ
ਕੇਸਰ ਦੇ ਹਨ ਚਸ਼ਮੇਂ ਛੱਪੜ ਪਿੰਡ ਦੇ
ਬੂਟੇ ਹੈਣ ਬਹਿਸ਼ਤੀ ਝਾੜ ਅਰਿੰਡ ਦੇ
ਰਾਤਾਂ ਨੂਰ ਨਹਾਈਆਂ ਦਿਨ ਨੇ ਰਾਂਗਲੇ
ਰੱਜਵਾਂ ਟੁਕਰ ਖਾਂਦੇ ਕੰਗਲੇ ਪਾਂਗਲੇ
ਮੱਖਣ ਵਿਚ ਗੜੁੱਚੇ ਚੋਖੇ ਚੂਰੀਆਂ
ਦੁੱਧਾਂ ਨਾਲ ਨੇ ਬੂਸਰ ਗਈਆਂ ਬੂਰੀਆਂ
ਬਲਦਾਂ ਦੇ ਗਲ ਛਣਕਣ ਟੱਲ ਮਟੱਲੀਆਂ
ਨੂੰਹਾਂ ਧੀਆਂ ਨਦੀ ਨਹਾਵਣ ਚੱਲੀਆਂ
ਵਿਚ ਸਿਆਲੇ ਲੋਕ ਧੂਣੀਆਂ ਸੇਕਦੇ
ਛੀਂਬੇ ਲੇਫ਼ ਤਲਾਈਆਂ ਫਿਰਦੇ ਠੇਕਦੇ
ਵਿਚ ਹੁਨਾਲੇ ਠੰਢੀਆਂ ਛਾਵਾਂ ਮਾਣਦੇ
ਕਰਕੇ ਨਿੰਸਲ ਲੱਤਾਂ ਚਾਦਰ ਤਾਣਦੇ
ਬੁੱਢੇ ਠੇਰੇ ਦੇਂਦੇ ਖ਼ੂਬ ਗਿਆਨ ਨੇ
ਵੇਦ ਕਥਾ ਦੇ ਖੁਲ੍ਹਦੇ ਗਰੜ ਪੁਰਾਨ ਨੇ
ਸਿਖਰ ਦੁਪਹਿਰੇ ਹਾੜੇ ਕੱਢਣ ਹਾੜੀਆਂ
ਲੋਕੀਂ ਕੱਟਣ ਲੂਆਂ ਵਿਚ ਦਿਹਾੜੀਆਂ
ਕੱਚੇ ਪੱਕੇ ਕੋਠੇ ਗਲੀਆਂ ਭੀੜੀਆਂ
ਥਾਂ ਥਾਂ ਭਉਣ ਬਣਾਏ ਕੀੜੇ ਕੀੜੀਆਂ
ਛੱਤਾਂ ਤੇ ਹਨ ਜਾਲ ਵਿਛਾਏ ਕਹਿਣਿਆਂ
ਬਾਗ਼ਾਂ ਦੇ ਵਿਚ ਬਾਲੇ ਦੀਪ ਟਟਹਿਣਿਆਂ
ਕੰਧਾਂ ਨਾਲ ਨੇ ਥੱਪੀਆਂ ਹੋਈਆਂ ਪਾਥੀਆਂ
ਹਸ਼ਰਾਂ ਤਕ ਵੀ ਸਾਥ ਨਿਭਾਉਣੇ ਸਾਥੀਆਂ

ਸ਼ਾਮਲਾਟ ਦੇ ਵਿਚ ਨੇ ਲਗੀਆਂ ਰੂੜੀਆਂ
ਕੁੱਪਾਂ ਦੇ ਵਿਚ ਠੂਸ ਕੇ ਭਰੀਆਂ ਤੂੜੀਆਂ
ਪਿੰਡੋਂ ਬਾਹਰ ਗਰੀਬਾਂ ਪਾਈਆਂ ਠੱਟੀਆਂ
ਨਿੱਕੇ ਨਿੱਕੇ ਸੌਦੇ ਨਿੱਕੀਆਂ ਹੱਟੀਆਂ
ਘਿਰ ਘਿਰ ਆਵਣ ਸ਼ਾਮ ਘਟਾਵਾਂ ਕਾਲੀਆਂ
ਬੇਲੇ ਦੇ ਵਿਚ ਮੱਝਾਂ ਕਰਨ ਜੁਗਾਲੀਆਂ
ਕਿਧਰੇ ਡੰਗਰ ਵੰਡ ਵੜੇਵੇਂ ਬੁਰਕਦੇ
ਨਾਲ ਦਿਵਾਰਾਂ ਜਿਸਮ ਘਸਾ ਕੇ ਖੁਰਕਦੇ
ਕੰਘੀ ਵਾਂਗੂੰ ਫਿਰੀਆਂ ਹਲ ਪੰਜਾਲੀਆਂ
ਖੇਤਾਂ ਦੀ ਹੈ ਜ਼ੁਲਫ਼ ਸੰਵਾਰੀ ਹਾਲੀਆਂ
ਹੱਥਾਂ ਵਿਚ ਪਰਾਣੀ ਕੱਢੇ ਅਰਲੀਆਂ
ਕੁਝ ਸੁਣਾਵਣ ਆਰ ਦੀਆਂ ਕੁਝ ਪਰਲੀਆਂ
ਚਰ੍ਹੀਆਂ ਮੂੰਜ ਛਟਾਲੇ ਜਵੀਆਂ ਬਾਜਰੇ
ਦਸ ਰਹੇ ਖ਼ੁਸ਼ਹਾਲੀ ਦੇ ਸਭ ਮਾਜਰੇ
ਸਾਵਨ ਦੇ ਵਿਚ ਜਾਣ ਮਕੱਈਆਂ ਗੱਡੀਆਂ*
ਰੁੱਖਾਂ ਬਿਰਖਾਂ ਹਰੀਆਂ ਲਗਰਾਂ ਛੱਡੀਆਂ
ਪੈਲਾਂ ਪਾਉਂਦਾ ਆਏ ਮਹੀਨਾ ਸਉਣ ਦਾ
ਰੂਹ ਵਿਚ ਉਤਰੀ ਜਾਵੇ ਬੁੱਲਾ ਪਉਣ ਦਾ
ਪਿਪਲੀਂ ਪਾਵਣ ਪੀਂਘਾਂ ਵਾ ਵਰੋਲੀਆਂ
ਬੋਹਲ ਲੁਟਾਵਣ ਗੋਹਲਾਂ ਨਿਮ ਨਿਮੋਲੀਆਂ
ਝੁਮਕੇ ਵਾਂਗੂੰ ਲਟਕਣ ਤੂਤ ਸ਼ਤੂਤ ਦੇ
ਹੱਥੀਂ ਕੱਤੇ ਬੇਬੇ ਰੇਜੇ ਸੂਤ ਦੇ
ਵੱਤਰ ਆਏ ਖੇਤ ਨੇ ਆਈਆਂ ਰਉਣੀਆਂ
ਖੂਹਾਂ ਦੀ ਲੱਜ ਪਾਲਣ ਗਿੜ ਗਿੜ ਭਉਣੀਆਂ

* ਗੁਡਾਈ ਤੋਂ ਭਾਵ ਹੈ।

ਵਸ ਜਾ ਵਸ ਜਾ ਭਾਦੋਂ ਦਿਆ ਮਹੀਨਿਆ
ਛੱਜੇ ਉੱਤੋਂ ਉੱਡ ਕਬੂਤਰ ਚੀਨਿਆ
ਹਰ ਬੰਦੇ ਵਿਚ ਸ਼ੇਰਾਂ ਵਰਗੀ ਜਾਨ ਹੈ
ਹਰ ਮੌਸਮ ਦੀ ਆਪਣੀ ਆਪਣੀ ਸ਼ਾਨ ਹੈ
ਚੜ੍ਹਦੇ ਚੇਤਰ ਵਿਚ ਹਵਾਵਾਂ ਸੁਕੀਆਂ
ਅੰਬੀਂ ਪੈ ਗਏ ਬੂਰ ਤੇ ਕੋਇਲਾਂ ਕੂਕੀਆਂ
ਦੂਰੋਂ ਦੂਰੋਂ ਸੁਖ ਸਨੇਹੇ ਪੁਜਦੇ
ਥਾਂ ਥਾਂ ਉਤੇ ਹੋਲਾਂ ਆਕੂ ਭੁਜਦੇ
ਮਾਘ ਮਹੀਨੇ ਲੋਕ ਨਹਾਵਣ ਮਾਘੀਆਂ
ਫੱਗਣ ਦੇ ਵਿਚ ਪੈਣ ਧਮਾਲਾਂ ਬਾਘੀਆਂ
ਮੱਘਰ ਦੇ ਵਿਚ ਕੀ ਲਭਦੀਂ ਏਂ ਭੋਲੀਏ
ਪੋਹ ਦੇ ਪਾਲੇ ਨਾਲ ਵੀ ਪਲਦੇ ਛੋਲੀਏ
ਕਿਧਰੇ ਫੁੱਲੀ ਸਰ੍ਹਿਉਂ ਕਿਧਰੇ ਤੋਰੀਆ
ਭੁੱਖਾਂ ਦੁੱਖਾਂ ਬੰਨ੍ਹਿਆਂ ਬਿਸਤਰ ਬੋਰੀਆ
ਕਰਨ ਕਪਾਹ ਦੇ ਟੀਂਡੇ ਗੱਲਾਂ ਚਿੱਟੀਆਂ
ਵਿਚ ਤੰਦੂਰਾਂ ਸੁਲਘ ਰਹੀਆਂ ਮਨਛਿੱਟੀਆਂ
ਕੱਤੇਂ ਵਿਚ ਕਪਾਹਾਂ ਚੋਣਾਂ ਚੁਗਦੀਆਂ
ਹੱਟੀਆਂ ਦੇ ਵਿਚ ਵਿਕਦੇ ਟਾਂਗਰ ਨੁਗਦੀਆਂ
ਇਕੋ ਛਾਬੇ ਵਿਚ ਸੁਗਾਤਾਂ ਕਿੰਨੀਆਂ
ਖੱਖਰ ਖੀਲਾਂ ਦਾਲ ਮਰੂੰਡੇ ਪਿੰਨੀਆਂ
ਕਿਧਰੇ ਘੁੰਮੇ ਚੱਕ ਪਿਆ ਘੁਮਿਆਰ ਦਾ
ਭਾਂਡੇ ਉਤੇ ਭਾਂਡਾ ਜਾਏ ਉਤਾਰਦਾ
ਕਿਧਰੇ ਧੌਂਕੀ ਜਾਵੇ ਖੱਲ ਲੁਹਾਰ ਦੀ
ਕਿਧਰੇ ਠਕ ਠਕ ਠਾਂ ਠਾਂ ਹੈ ਠਠਿਆਰ ਦੀ
ਘੜਦੇ ਨੇ ਸੁਨਿਆਰੇ ਕੈਂਠੇ ਬੁਗਤੀਆਂ
ਕੁਝ ਨਾ ਪੁੱਛ ਕਿਦਾਂ ਰਕਮਾਂ ਭੁਗਤੀਆਂ

ਕਿਧਰੇ ਕੱਢਣ ਕੋਹਲੂ ਕੱਚੀਆਂ ਘਾਣੀਆਂ
ਕਿਤੇ ਜੁਲਾਹੇ ਤਾਣ ਰਹੇ ਨੇ ਤਾਣੀਆਂ
ਨੜਿਆਂ ਨਾਲ ਨੇ ਸੂਤ ਲਵ੍ਹੇਟੀ ਜਾਂਵਦੇ
ਧੋ ਧੋ ਨਵੀਆਂ ਸੇਤਾਂ ਸੁਕਣੇ ਪਾਂਵਦੇ
ਛਿੱਲ ਰਹੇ ਤਰਖਾਣ ਨੇ ਪਾਵੇ ਕਿੱਲੀਆਂ
ਨਾਲ ਤੇਸਿਆਂ ਠੋਕਣ ਚੂਲਾਂ ਢਿੱਲੀਆਂ
ਇਕੋ ਹੁਝਕੇ ਨਾਲ ਨੇ ਪੰਡਾਂ ਚੁੱਕਦੇ
ਮੁੱਕੀ ਜਾਂਦੇ ਕੰਮ ਨਾ ਕਾਮੇ ਮੁੱਕਦੇ
ਭੰਡ ਮਿਰਾਸੀ ਭੰਡਣ ਚੋੜ ਚਪੱਟ ਨੂੰ
ਝੁਕ ਝੁਕ ਕਰਨ ਸਲਾਮਾਂ ਜਮਲੇ ਜੱਟ ਨੂੰ
ਮੇਲੇ ਅਤੇ ਮਸਾਵ੍ਹੇ ਲਗਣ ਮੰਡੀਆਂ
ਡਾਂਡੇ ਮੀਂਡੇ ਟੁਰੀਆਂ ਜਾਵਣ ਡੰਡੀਆਂ
ਕਿਧਰੇ ਕਿੱਸੇ ਛਿੜਦੇ ਰੁੱਤ ਬਸੰਤ ਦੇ
ਸਦਕੇ ਜਾਈਏ ਲੱਖਾਂ ਵਾਰ ਪਤ੍ਰੰਤ ਦੇ
ਗੁੜ ਦੀ ਭੇਲੀ ਵੰਡਣ ਲੋਹੀਆਂ ਲੋਹੜੀਆਂ
ਹੋਲੀ ਨੂੰ ਵੀ ਹੋਣ ਨਾ ਖ਼ੁਸ਼ੀਆਂ ਥੋਹੜੀਆਂ
ਭੈਣਾਂ ਬੰਨ੍ਹਣ ਰਖੜੀ ਆਪਣੇ ਵੀਰ ਨੂੰ
ਚੁੰਮ ਚੁੰਮ ਰਖਣ ਮੱਥੇ ਦੀ ਤਕਦੀਰ ਨੂੰ
ਕੁਝ ਮੱਥੇ ਮਹਿਰਾਬਾਂ ਨਾਲ ਨੇ ਚਮਕਦੇ
ਕੁਝ ਮੱਥੇ ਨੇ ਤਿਲਕ ਲਗਾ ਕੇ ਦਮਕਦੇ
ਮੰਦਰ ਦੇ ਵਿਚ ਜੋਤਾਂ ਨੇ ਉਜਿਆਲਦੇ
ਖ਼ਾਨਗਾਹੀ ਦਰਗਾਹੀਂ ਦੀਵੇ ਬਾਲਦੇ
ਖ਼ੂਬ ਮਨਾਉਂਦੇ ਈਦਾਂ ਤੇ ਦੀਵਾਲੀਆਂ
ਜਾਗਦਿਆਂ ਵੀ ਸੁਫਨੇ ਦੇਣ ਵਖਾਲੀਆਂ
ਕਿਤੇ ਫ਼ਕੀਰੀ ਚਾਲੇ ਭਗਵੇ ਵੇਸ ਨੇ
ਕਿਧਰੇ ਤੇੜ ਲੰਗੋਟੀ ਮੋਢੇ ਖੇਸ ਨੇ

ਰੰਗਦਾਰ ਨੇ ਹੰਝੂ ਹਾਸੇ ਖਣਕਦੇ
ਚਾਦਰ ਦੀ ਡੱਬ ਅੰਦਰ ਨਾਵੇਂ ਛਣਕਦੇ
ਖੁੰਢਾਂ ਉਤੇ ਬੈਠ ਕੇ ਆਦਲ ਆਦਲੀ
ਆਪਣੇ ਪਿੰਡ ਦੀ ਉਸਤਤ ਕਰਨ ਸਵਾਦਲੀ
ਭਰੀ ਸਭਾ ਦੇ ਵਿਚ ਖੋਹਲਦੇ ਰਾਜ਼ ਨੇ
ਟਿਚਕਰ ਕਰਨੋਂ ਰਤਾ ਨਾ ਆਉਂਦੇ ਬਾਜ਼ ਨੇ
ਵੇਚ ਕੇ ਕਣਕਾਂ ਛੋਲੇ ਰੂੜੀ ਤੰਦ ਨੂੰ
ਜੱਟ ਚੜ੍ਹਾਵੇ ਬੋਤਲ ਦੇ ਵਿਚ ਚੰਦ ਨੂੰ
ਖੁਸ਼ੀਆਂ ਦੇ ਵਿਚ ਨੱਚਣ ਲੂਹਲੇ ਲੰਗੜੇ
ਗਾਹਲੜ ਨੂੰ ਖੜਕਾ ਕੇ ਪਾਉਂਦੇ ਭੰਗੜੇ
ਡੰਡਾ ਡੰਡਾ ਕਰ ਕੇ ਮੁੱਕੀਆਂ ਸੀੜ੍ਹੀਆਂ
ਫਿਰ ਵੀ ਟੁਰੀਆਂ ਜਾਵਣ ਪੁਸ਼ਤਾਂ ਪੀੜ੍ਹੀਆਂ
ਜ਼ਾਲਾ ਜੁਗ ਜੁਗ ਜੀਵੇ ਧਰਤ ਪੰਜਾਬ ਦੀ
ਸਤਲੁਜ ਜਿਹਲਮ ਰਾਵੀ ਅਟਕ ਚਨਾਬ ਦੀ
ਵੈਸੇ ਤਾਂ ਹਰ ਪਿੰਡ ਇਲਾਹੀ ਦਾਤ ਹੈ
ਕਾਹਨੇ ਕਾਛੇ* ਦੀ ਪਰ ਕਿਆ ਹੀ ਬਾਤ ਹੈ
ਵੇਖੋ ਲੋਕੋ ਮੱਥਾ ਮੇਰੇ ਪਿੰਡ ਦਾ
ਜਿਥੇ ਸੂਰਜ ਕਿਰਨ ਮੁਕਿਰਨੀ ਖਿੰਡਦਾ
ਦਸਿਆ ਹੈ ਇਕ ਖੋਜੀ ਲਿਖਤਾਂ ਛਾਣ ਕੇ
ਕਾਹਨੇ ਕਾਛੇ ਨਾਨਕ ਦੇ ਸਨ ਨਾਨਕੇ
ਔਪਰ ਪਿੰਡ ਤਲਵੰਡੀ ਵਖਰਾ ਲੋਰ ਹੈ
ਕਾਅਬੇ ਤੋਂ ਵੀ ਉਚਾ ਕਾਅਬਾ ਹੋਰ ਹੈ
ਰਾਏ ਭੋਏ ਦੀ ਨਿੱਕੀ ਜਹੀ ਤਲਵੰਡੀਏ
ਸਾਰੇ ਹੀ ਸੰਸਾਰ ਦੀਏ ਪਗਡੰਡੀਏ

---

* ਲੇਖਕ ਦੀ ਜਨਮ ਭੂਮੀ – ਕਨਿੰਘਮ ਨੇ ਆਪਣੀ ਪੁਸਤਕ 'ਹਿਸਟਰੀ ਆਫ਼ ਦੀ ਸਿੱਖਸ' ਦੇ ਸਫ਼ਾ ੩੫ ਤੇ ਲਿਖਿਆ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਨਾਨਕੇ ਕਾਹਨੇ ਕਾਛੇ ਸਨ ।

ਤੇਰੀ ਰਾਹ ਤੇ ਟੁਰਨਾ ਹਰ ਇਕ ਧਰਮ ਨੇ
ਹਰ ਮੱਥੇ ਦੇ ਲਿਖਣੇ ਤੈਂਹੀਉਂ ਕਰਮ ਨੇ
ਤੈਨੂੰ ਸਿਜਦਾ ਸਾਰੇ ਏਸ ਜਹਾਨ ਦਾ
ਤੇਰੇ ਵਿਹੜੇ ਰੁੱਖ ਲੱਗਾ ਈਮਾਨ ਦਾ
ਤੇਰੇ ਘਰ ਵਿਚ ਚਾਨਣ ਫੇਰਾ ਪਾ ਗਿਆ
ਮਿਟਿਆ ਕੁਲ ਹਨੇਰਾ ਸੂਰਜ ਆ ਗਿਆ

# ਭੁੱਖ ਲੱਗੀ ਮਰਦਾਨੇ ਨੂੰ

ਨਾਨਕ ਜੀ ਦੀ ਸਭ ਤੋਂ ਪਹਿਲੀ ਪੂਰਬ ਵਲ ਉਦਾਸੀ ਹੈ
ਹਰ ਤੀਰਥ ਤੇ ਜਾ ਕੇ ਸਤਿਗੁਰ ਕੀਤੀ ਬੰਦ ਖਲਾਸੀ ਹੈ
ਕੁੱਲ ਪਟਵਾਰੀ ਕੱਛਣ ਧਰਤੀ ਨਿੱਕੀਆਂ ਨਿੱਕੀਆਂ ਕਰਮਾਂ ਨਾਲ
ਸਤਿਗੁਰ ਦੁਨੀਆਂ ਕੱਛਣ ਨਿਕਲੇ ਉਚਿਆਂ ਸੁਚਿਆਂ ਧਰਮਾਂ ਨਾਲ
ਹਰੇ ਰੰਗ ਦੀ ਚਾਦਰ ਮੋਢੇ ਭਗਵੇ ਰੰਗ ਦਾ ਚੋਲਾ ਹੈ
ਹੱਥ ਵਿਚ ਮਾਲਾ ਪੈਰ ਖੜਾਵਾਂ ਮੁਖੜਾ ਭੋਲਾ ਭੋਲਾ ਹੈ
ਟੋਪੀ ਜਿਹੀ ਦਸਤਾਰ ਹੈ ਸਿਰ ਤੇ ਭਰਵਾਂ ਭਰਵਾਂ ਦਾੜ੍ਹਾ ਹੈ
ਰੋਮ ਰੋਮ ਨੂੰ ਪ੍ਰਭੂ ਰੰਗ ਦਾ ਰੰਗ ਚੜ੍ਹਾਇਆ ਗਾੜ੍ਹਾ ਹੈ
ਸੀਸ ਦਵਾਲੇ ਸੂਰਜ ਚਮਕੇ ਪਿਛੇ ਗੋਲ ਪਵਾਰਾਂ ਨੇ
ਕਿਰਨਾਂ ਵਰਗੇ ਵਾਲ ਸੁਨਹਿਰੀ ਵਿਚ ਵਿਚ ਨੂਰੀ ਤਾਰਾਂ ਨੇ
ਬੋਲ ਉਹਦੇ ਰਸ ਭਿੰਨੜੇ ਭਿੰਨੜੇ ਨੈਣੀਂ ਨਾਮ ਖ਼ੁਮਾਰੀ ਹੈ
ਕੁੱਲ ਦੁਨੀਆਂ ਪਰਵਾਰ ਬਨਾਵਣ ਚਲਿਆ ਇਕ ਪਰਵਾਰੀ ਹੈ
ਉਮਰ ਅਣੱਤੀਆਂ ਸਾਲਾਂ ਦੀ ਹੈ ਸੂਰਤ ਸੋਹਣੀ ਸੋਹਣੀ ਹੈ
ਥਿੜਕਦਿਆਂ ਦੀ ਟੇਕ ਹੈ ਨਾਨਕ ਅੰਧਲੇ ਜਗ ਦੀ ਟੋਹਣੀ ਹੈ
ਅੰਦਰ ਸੀਤਲ ਬਾਹਰ ਠਰਿਆ ਦਿਲ ਵਿਚ ਨਿੱਘ ਜ਼ਮਾਨੇ ਦਾ
ਸ਼ਮ੍ਹਾਂ ਟੁਰੀ ਹੈ ਪੰਖ ਜਲਾਵਣ ਰੂਪ ਧਾਰ ਪਰਵਾਨੇ ਦਾ
ਸਿਰ ਤੇ ਪਹਿਨ ਕਲੰਦਰੀ ਟੋਪੀ ਨਾਲ ਹੋਇਆ ਮਰਦਾਨਾ ਹੈ
ਫੇਰ ਫੇਰ ਕੇ ਤਸਬੀ ਬਣਿਆਂ ਨਾਨਕ ਦਾ ਦੀਵਾਨਾ ਹੈ
ਟੱਪਦੇ ਜਾਂਦੇ ਜੂਹਾਂ ਬੇਲੇ ਟੱਪ ਗਏ ਨਦੀ ਬਿਆਸਾ ਨੇ
ਇਕ ਬੋਹੜ ਦੇ ਰੁਖ ਦੇ ਹੇਠਾਂ ਕੀਤਾ ਜਾ ਕੇ ਵਾਸਾ ਨੇ
ਸਤਿ ਕਰਤਾਰ ਦੀ ਧੁਨੀ ਉਚਾਰੀ ਕੁੱਲ ਸਮਿਆਂ ਦੇ ਹਾਣੀ ਨੇ
ਪੱਤਾ ਪੱਤਾ ਡਾਲੀ ਡਾਲੀ ਰੰਗੀ ਹੈ ਗੁਰਬਾਣੀ ਨੇ

## ਗੁਰੂ ਨਾਨਕ ਪਾਤਸ਼ਾਹ

ਜੰਗਲ ਦੇ ਸਭ ਰੁੱਖ ਬਰੂਟੇ ਨਾਲ ਸੁਗੰਧੀ ਭਰ ਗਏ ਨੇ
ਪੰਛੀ ਖੰਭ ਰੰਗਾ ਬੈਠੇ ਨੇ ਪਸ਼ੂ ਪਰੇਤ ਵੀ ਤਰ ਗਏ ਨੇ
ਦਰਸ਼ਨ ਕਰਕੇ ਭੁੱਖ ਮਿਟੀ ਹੈ ਸਾਰੇ ਹੀ ਵੀਰਾਨੇ ਦੀ
ਐਪਰ ਚੰਦਰੀ ਭੁੱਖ ਹੈ ਚਮਕੀ ਬਦਕਿਸਮਤ ਮਰਦਾਨੇ ਦੀ
ਆਖਣ ਲਗਾ ਚੰਗਾ ਬਾਬਾ ਸਾਨੂੰ ਵਖਤਾ ਪਾਇਆ ਈ
ਰਾਮ ਨਾਮ ਦੀ ਭੁੱਖ ਲਗਾ ਕੇ ਭੁੱਖਿਆਂ ਮਾਰ ਮੁਕਾਇਆ ਈ
ਭਗਤ ਫ਼ਰਿੰਦਾ ਚੰਗਾ ਸੀ ਜਿਸ ਆਪਣਾ ਆਪ ਹੈ ਤਾਰ ਲਿਆ
ਇਕ ਰਬਾਬ ਚੜ੍ਹਾ ਕੇ ਤੈਨੂੰ ਕਰਜ਼ਾ ਕੁੱਲ ਉਤਾਰ ਲਿਆ
ਮੈਂ ਤਾਂ ਫਿਰਾਂ ਰਬਾਬ ਵਜਾਉਂਦਾ ਫਿਰ ਵੀ ਅਜੇ ਨਮਾਣਾ ਹਾਂ
ਦੁਨੀਆਂ ਤਾਈਂ ਰਜਾਵਣ ਵਾਲੇ ਮੈਂ ਕਿਉਂ ਭੁੱਖਣ ਭਾਣਾ ਹਾਂ
ਤੇਰੇ ਪਿਛੇ ਸਹਿ ਸਕਦਾ ਹਾਂ ਸਾਰੇ ਜੱਗ ਦੇ ਦੁੱਖਾਂ ਨੂੰ
ਐਪਰ ਮੇਰੇ ਪਿਛੋਂ ਲਾਹ ਦੇ ਜਨਮ ਜਨਮ ਦੀਆਂ ਭੁੱਖਾਂ ਨੂੰ
ਦੁੱਖਾਂ ਦਾ ਤੂੰ ਪਲਿਆ ਬਾਬਾ ਸੁੱਖਾਂ ਦਾ ਤੂੰ ਜਣਿਆਂ ਹੈਂ
ਰੱਬ ਜਾਣੇ ਤੂੰ ਨਾਨਕ ਬਾਬਾ ਕਿਸ ਮਿੱਟੀ ਦਾ ਬਣਿਆਂ ਹੈਂ
ਨਾ ਹੀ ਤੈਨੂੰ ਲਗਣ ਪਿਆਸਾਂ ਨਾ ਹੀ ਭੁੱਖ ਸਤਾਂਦੀ ਹੈ
ਮੇਰੀ ਤਾਂ ਇਸ ਭੁੱਖ ਦੇ ਹੱਥੋਂ ਜਾਨ ਨਿਕਲਦੀ ਜਾਂਦੀ ਹੈ
ਸਤਿਗੁਰ ਬੋਲੇ ਜਾ ਮਰਦਾਨੇ ਸਾਡੇ ਵਲੋਂ ਛੁੱਟੀਆਂ ਨੇ
ਲਗਦਾ ਹੈ ਕਿ ਤੇਰੀਆਂ ਸਜਣਾਂ ਧੁਰ ਦਰਗਾਹੋਂ ਟੁੱਟੀਆਂ ਨੇ
ਕਾਹਨੂੰ ਅੰਨ ਕੀਟ ਦੇ ਵਾਂਗੂੰ ਅੰਨ ਵਰੋਲਣ ਲਗਾ ਏਂ
ਕਾਹਨੂੰ ਹੰਸਾ ਕਾਵਾਂ ਵਾਂਗੂੰ ਗੰਦ ਫਰੋਲਣ ਲਗਾ ਏਂ
ਜੀਭਾ ਨੂੰ ਕਦੀ ਢਿਲ ਨਾ ਦਈਏ ਜੀਭਾ ਬੜੀ ਕੁਪੱਤੀ ਹੈ
ਓਹੀਓ ਜ਼ੀਭਾ ਮਿੱਠੀ ਹੈ ਜੋ ਸਤਿਨਾਮ ਵਿਚ ਰੱਤੀ ਹੈ
ਲੋਭੀ ਰਸਨਾ ਅਤੇ ਵਾਸਨਾ ਦੋਵੇਂ ਸਕੀਆਂ ਭੈਣਾਂ ਨੇ
ਹਰ ਬੰਦੇ ਦਾ ਖ਼ੂਨ ਪੀਂਦੀਆਂ ਏਹੀਓ ਦੋਵੇਂ ਡੈਣਾਂ ਨੇ
ਵਾਸ਼ਨਾਵਾਂ ਨੂੰ ਪੁੱਟਣਾ ਹੈ ਤਾਂ ਪੁੱਟੋ ਜੜ੍ਹੋਂ ਸਵਾਰਥ ਨੂੰ
ਸੱਚਾ ਨਾਮ ਮਹਾ ਰਸ ਪੀ ਕੇ ਚਖੀਏ ਪ੍ਰੇਮ ਪਦਾਰਥ ਨੂੰ

ਜਿੱਦਾਂ ਅਸੀਂ ਹਾਂ ਪਾਣੀ ਪੀਂਦੇ ਆਪਣੀ ਪਿਆਸ ਮਿਟਾਵਣ ਲਈ
ਜਿੱਦਾਂ ਅਸੀਂ ਹਵਾ ਹਾਂ ਲੈਂਦੇ ਆਪਣੇ ਸਾਹ ਲਮਕਾਵਣ ਲਈ
ਏਦਾਂ ਅਸੀਂ ਹਾਂ ਭੋਜਨ ਛਕਦੇ ਤਾਂ ਕਿ ਭੁੱਖ ਮਿਟਾ ਸਕੀਏ
ਰੁੱਖੀ ਸੁੱਖੀ ਖਾ ਕੇ ਵੀ ਉਹਦਾ ਲੱਖ ਲੱਖ ਸ਼ੁਕਰ ਮਨਾ ਸਕੀਏ
ਓਨੀ ਕਰੀਏ ਬਾਤ ਕਿ ਜਿਸ ਵਿਚ ਦਿਲ ਦੀ ਵੇਦਨ ਕਹਿ ਸਕੀਏ
ਓਨਾ ਖਾਈਏ ਅੰਨ ਕਿ ਜਿਸ ਨੂੰ ਖਾ ਕੇ ਜ਼ਿੰਦਾ ਰਹਿ ਸਕੀਏ
ਜੀਭ ਦੇ ਪਿਛੇ ਕਦੀ ਨਾ ਟੁਰੀਏ ਜੀਭ ਸਵਾਦਾ ਪਿੱਟੀ ਹੈ
ਜਿਸਮ ਨਾਲ ਮੋਹ ਕਦੀ ਨਾ ਕਰੀਏ ਜਿਸਮ ਤਾਂ ਕੇਵਲ ਮਿੱਟੀ ਹੈ
ਓ ਮਰਦਾਨੇ ਵਾਰ ਵਾਰ ਇਹ ਜਨਮ ਮਨੁੱਖਾ ਆਉਣਾ ਨਹੀਂ
ਛਡ ਦੇ ਪਿੱਛਾ ਢਿਡ ਦਾ ਤੈਨੂੰ ਢਿੱਡ ਨੇ ਪਾਰ ਲਗਾਉਣਾ ਨਹੀਂ
ਵਾਂਗ ਗੰਡੋਇਆਂ ਰੀਂਗ ਰੀਂਗ ਕੇ ਢਿੱਡ ਆਸਰੇ ਟੁਰਨਾ ਏਂ
ਢਿਡ ਦੀ ਖ਼ਾਤਰ ਰੋਣਾ ਏਂ ਤੇ ਢਿੱਡ ਦੀ ਖ਼ਾਤਰ ਝੁਰਨਾ ਏਂ
ਗ਼ਫ਼ਲਤ ਦੇ ਵਿਚ ਘਿਰੇ ਗ਼ਾਫ਼ਲਾ ਕਹਿ ਲੈ ਜੋ ਗੱਲ ਕਹਿਣੀ ਆ
ਸਾਡੇ ਨਾਲ ਜੇ ਰਹਿਣਾ ਈ ਤਾਂ ਦੁੱਖ ਮੁਸੀਬਤ ਸਹਿਣੀ ਆ
ਇੰਦਰੀਆਂ ਤੇ ਕਾਬੂ ਪਾ ਕੇ ਦੁੱਖ ਭੁੱਖ ਜਰਦੇ ਜਾਣਾ ਹੈ
ਅੱਗਾਂ ਦੇ ਦਰਿਆ ਨੇ ਡੋਬੂ ਫਿਰ ਵੀ ਤਰਦੇ ਜਾਣਾ ਹੈ
ਭਜਨ ਅਸਾਡਾ ਭੋਜਨ ਹੈ ਤੇ ਚਿੰਤਨ ਸਾਡਾ ਪਾਣੀ ਹੈ
ਸਿਮਰਨ ਸਾਡਾ ਖਾਣ ਪੀਣ ਹੈ ਓੜ੍ਹਣ ਸਾਡਾ ਬਾਣੀ ਹੈ
ਚਰਨਾਂ ਦੇ ਵਿਚ ਡਿੱਗ ਮਰਦਾਨਾ ਆਪਣੀ ਭੁੱਲ ਬਖਸ਼ਾਉਂਦਾ ਹੈ
ਸਤਿਗੁਰ ਜੀ ਦੇ ਪਿੱਛੇ ਪਿੱਛੇ ਅਗੇ ਕਦਮ ਵਧਾਉਂਦਾ ਹੈ
ਏਨੇ ਨੂੰ ਓਥੇ ਇਕ ਜੱਟ ਆਇਆ ਕਰਕੇ ਮੰਜ਼ਲ ਖੋਟੀ ਸੀ
ਮੋਢੇ ਉਤੇ ਧਰੀ ਪੰਜਾਲੀ ਪੱਲੇ ਬੱਧੀ ਰੋਟੀ ਸੀ
ਆਖਣ ਲੱਗਾ ਸੰਤ ਪਿਆਰੇ ਮੇਰਾ ਮਾਣ ਵਧਾਓ ਜੀ
ਰੁੱਖੀ ਸੁੱਖੀ ਹਾਜ਼ਰ ਹੈ ਮੇਰੇ ਭਗਵਨ ਭੋਗ ਲਗਾਓ ਜੀ
ਸਤਿਗੁਰ ਬੋਲੇ ਦਸਾਂ ਨਵ੍ਹਾਂ ਦੀ ਕਿਰਤ ਤੂੰ ਲੇਖੇ ਲਾਈ ਹੈ
ਦੁਨੀਆਂ ਵਿਚ ਜੋ ਵੰਡ ਕੇ ਛਕਦਾ ਉਸ ਦੀ ਪੰਨ ਕਮਾਈ ਹੈ

ਜਿਸ ਧਰਤੀ 'ਚੋਂ ਅੰਨ ਇਹ ਆਇਆ ਧਰਤੀ ਉਹ ਹਰਿਆਲੀ ਹੈ
ਜਿਸ ਪਾਣੀ ਵਿਚ ਅੰਨ ਇਹ ਗੁੱਝਿਆ ਖੂਹੀ ਉਹ ਕਰਮਾਂ ਵਾਲੀ ਹੈ
ਸੋਝੀ ਪਏ ਤਾਂ ਅਨਪੜ੍ਹ ਜੱਟ ਵੀ ਬਣ ਜਾਂਦਾ ਇਕ ਗੁਣੀਆਂ ਹੈ
ਨਿੱਕੇ ਨਿੱਕੇ ਲੋਕਾਂ ਦੀ ਧੰਨ ਨਿੱਕੀ ਨਿੱਕੀ ਦੁਨੀਆਂ ਹੈ
ਚਰਨੀ ਸੀਸ ਝੁਕਾ ਕੇ ਜੱਟ ਨੇ ਆਪਣੇ ਭਾਗ ਜਗਾਏ ਸਨ
ਭੁੱਖ ਮਿਟੀ ਮਰਦਾਨੇ ਦੀ ਤਾਂ ਸਤਿਗੁਰ ਚਾਲੇ ਪਾਏ ਸਨ

## ਪਹੁੰਚ ਗਏ ਲਾਹੌਰ

ਪਹੁੰਚ ਗਏ ਲਾਹੌਰ ਜਾਂ ਸਤਿਗੁਰ ਅਚਰਜ ਖੇਲ ਰਚਾਇਆ ਸੀ
ਪਿੱਪਲ ਦੇ ਇਕ ਰੁੱਖ ਦੇ ਹੇਠਾਂ ਡੇਰਾ ਆਣ ਜਮਾਇਆ ਸੀ
ਇਸ ਜਗ੍ਹਾ ਦੇ ਲਾਗੇ ਹੀ ਇਕ ਖੁਲ੍ਹਿਆ ਬੁੱਚੜਖਾਨਾ ਸੀ
ਭੇਡਾਂ ਬਕਰੇ ਜਿਥ੍ਹਾ ਸੀ ਹੁੰਦੇ ਨੱਕ ਵੱਟਦਾ ਮਰਦਾਨਾ ਸੀ
ਸਤਿਗੁਰ ਬੋਲੇ ਉਠ ਮਰਦਾਨੇ ਰਤਾ ਰਬਾਬ ਵਜਾ ਲਈਏ
ਮਾਲਕ ਦੇ ਸ਼ੁਕਰਾਨੇ ਦਾ ਅਸੀਂ ਇਕ ਅੱਧ ਸੋਹਿਲਾ ਗਾ ਲਈਏ
ਬੋਲ ਪਿਆ ਮਰਦਾਨਾ ਅਗੋਂ ਇਹ ਕੇਈ ਸ਼ਬਦ ਦਾ ਵੇਲਾ ਹੈ
ਕਿਧਰੇ ਬਕਰਾ ਕੱਟ ਰਿਹਾ ਹੈ ਕਿਧਰੇ ਕਟਦਾ ਲੇਲਾ ਹੈ
ਇਸ ਚੰਦਰੀ ਦੁਰਗੰਧ 'ਚ ਕਿੱਦਾਂ ਸੋਹਿਲਾ ਗਾਇਆ ਜਾ ਸਕਦਾ
ਇਸ ਗੰਦੇ ਮਾਹੌਲ 'ਚ ਕਿੱਦਾਂ ਰੰਗ ਜਮਾਇਆ ਜਾ ਸਕਦਾ
ਸਤਿਗੁਰ ਬੋਲੇ ਸੁਣ ਮਰਦਾਨੇ ਕੋਈ ਜਗ੍ਹਾ ਨਾ ਗੰਦੀ ਹੈ
ਆਪਣਾ ਮਨ ਜੇ ਸੁਧ ਹੋਵੇ ਤਾਂ ਕੋਈ ਚੀਜ਼ ਨਾ ਮੰਦੀ ਹੈ
ਸਾਰੀ ਧਰਤੀ ਧਰਮਸਾਲ ਹੈ ਹਰ ਇਕ ਥਾਨ ਸੁਹਾਵਾ ਹੈ
ਓਹੀਓ ਬੁਰੀ ਜਗ੍ਹਾ ਹੈ ਜਿਸ ਥਾਂ ਧੋਖਾ ਅਤੇ ਛਲਾਵਾ ਹੈ
ਈਦਾਂ ਤੇ ਬਕਰੀਦਾਂ ਦੇ ਵਿਚ ਮਾਸ ਚੜ੍ਹਾਇਆ ਜਾਂਦਾ ਹੈ
ਬਕਰਿਆਂ ਦੀ ਬਲੀ ਚੜ੍ਹਾ ਕੇ ਧਰਮ ਬਚਾਇਆ ਜਾਂਦਾ ਹੈ
ਸੁਣ ਮਰਦਾਨੇ ਇਸ ਜੀਵਨ ਦਾ ਤੈਨੂੰ ਢੰਗ ਸਿਖਾਉਂਦਾ ਹਾਂ
ਮਰਨਾ ਜੀਣਾ ਕਿਸ ਨੂੰ ਕਹਿੰਦੇ ਤੈਨੂੰ ਖੋਹਲ ਸੁਣਾਉਂਦਾ ਹਾਂ
ਜੇਕਰ ਜੀਵਨ ਲਭਣਾ ਹੈ ਤਾਂ ਜਾਨ ਗਵਾਈਦੇ ਅਣਖਾਂ ਲਈ
ਜੇਕਰ ਗਲਾ ਕਟਾਉਣਾ ਹੈ ਤਾਂ ਗਲਾ ਕਟਾਈਦੇ ਅਣਖਾਂ ਲਈ
ਇਹ ਬਕਰੇ ਜੋ ਕੋਹੇ ਜਾਂਦੇ ਸਭ ਜੀਵਨ ਤੋਂ ਹਾਰੇ ਨੇ
ਇਹਨਾਂ ਨੂੰ ਨਹੀਂ ਜੀਣਾ ਆਉਂਦਾ ਤਾਹੀਓਂ ਜਾਂਦੇ ਮਾਰੇ ਨੇ

ਕੱਟ ਗਏ ਨੇ ਬਕਰੇ ਕਿਉਂਕਿ ਮੈਂ ਮੈਂ ਮੂੰਹੋਂ ਹਟਦੀ ਨਾ
ਤੂੰਹੀਂ ਤੂੰਹੀਂ ਜੇ ਕਹਿੰਦੇ ਤਾਂ ਫਿਰ ਗਰਦਨ ਹਰਗਿਜ਼ ਕਟਦੀ ਨਾ
ਕਿਸ ਨੇ ਜੀਣਾ ਕਿਸ ਨੇ ਮਰਣਾ ਜਾਚਣ ਵਾਲਾ ਮਾਲਕ ਹੈ
ਬੁਰਿਆਂ ਦਾ ਉਹ ਸੋਧਕ ਹੈ ਤੇ ਭਲਿਆਂ ਦਾ ਸੰਚਾਲਕ ਹੈ
ਸੁਣ ਮਰਦਾਨੇ ਸਭ ਦੁਰਗੰਧਾਂ ਇਕ ਦਮ ਨੱਠ ਖਲੋਈਆਂ ਨੇ
ਬੁੱਚੜਖ਼ਾਨੇ 'ਚੋਂ ਵੀ ਆਈਆਂ ਨਾਮ ਦੀਆਂ ਖ਼ੁਸ਼ਬੋਈਆਂ ਨੇ
ਚਰਨੀਂ ਡਿਗ ਮਰਦਾਨਾ ਕਹਿੰਦਾ ਧੰਨ ਧੰਨ ਤੇਰੀ ਮਾਇਆ ਹੈ
ਹੇ ਗੁਰੂ ਨਾਨਕ ਬਾਬਾ ਤੇਰਾ ਪਾਰ ਕਿਨੇ ਨਾ ਪਾਇਆ ਹੈ
ਸਤਿਗੁਰ ਜਦ ਲਾਹੌਰ ਸੀ ਆਏ ਦਿਨ ਸੀ ਤਦੋਂ ਸ਼ਰਾਧਾਂ ਦੇ
ਹਰਲ ਹਰਲ ਸੀ ਕਰਦੇ ਫਿਰਦੇ ਥਾਂ ਥਾਂ ਟੋਲੇ ਸਾਧਾਂ ਦੇ
ਦੁਨੀ ਚੰਦ ਲਾਹੌਰ ਦਾ ਖੱਤਰੀ ਕਰਦਾ ਸ਼ਾਹੂਕਾਰਾ ਸੀ
ਹਰ ਇਕ ਸਾਲ ਸ਼ਰਾਧ ਪਿਤਾ ਦਾ ਪੁੱਜ ਕੇ ਕਰਦਾ ਭਾਰਾ ਸੀ
ਸਤਿਗੁਰ ਨੂੰ ਉਸ ਅਰਜ਼ ਗੁਜ਼ਾਰੀ ਕੁਟੀਆ ਵਿਚ ਪਧਾਰੋ ਜੀ
ਪਿਤਾ ਮੇਰੇ ਦੀ ਰੂਹ ਹੈ ਭੁੱਖੀ ਉਸ ਦੀ ਭੁੱਖ ਉਤਾਰੋ ਜੀ
ਛਕ ਕੇ ਮੇਰੇ ਘਰ ਦਾ ਭੋਜਨ ਮੇਰਾ ਮਾਣ ਵਧਾਓ ਜੀ
ਸੁਰਗਾਂ ਵਿਚ ਪਿਓ ਹੈ ਮੇਰਾ ਉਸ ਨੂੰ ਅੰਨ ਪੁਚਾਓ ਜੀ
ਸਤਿਗੁਰ ਬੋਲੇ ਦੁਨੀ ਚੰਦ ਕੀ ਕਰਮ ਕਮਾਈ ਜਾਨਾ ਏਂ
ਪਹਿਲੋਂ ਦੀਨ ਗਵਾ ਬੈਠੋਂ ਹੁਣ ਦੁਨੀ ਗਵਾਈ ਜਾਨਾ ਏਂ
ਜੀਂਵਦਿਆਂ ਤੂੰ ਕਦਰ ਨਾ ਕੀਤੀ ਆਪਣੇ ਪਿਤਾ ਪਿਤਾਮੇ ਦੀ
ਸੁਰਤ ਸਦਾ ਬਣਾਈ ਰਖੀ ਸੁਣਿਐ ਓਸ ਸੁਦਾਮੇ ਦੀ
ਜੀਂਵਦਿਆਂ ਤੂੰ ਰਤਾ ਨਾ ਕੀਤੀ ਉਸ ਦੀ ਟਹਿਲ ਤੇ ਸੇਵਾ ਹੈ
ਮੋਇਆਂ ਪਿਛੋਂ ਹੁਣ ਤੂੰ ਵੰਡਿਆ ਮੱਖਣ ਨਾਲੇ ਮੇਵਾ ਹੈ
ਮਾਤ ਪਿਤਾ ਦੀ ਟਹਿਲ ਜੋ ਕਰਦਾ ਓਹੀਓ ਪੁੱਤਰ ਸਰਵਨ ਹੈ
ਜੀਂਵਦਿਆਂ ਲਈ ਜੋ ਹੈ ਮਰਦਾ ਓਹੀਓ ਪੁੱਤਰ ਸਰਵਨ ਹੈ
ਰੱਬ ਜਾਣੇ ਇਸ ਦੇਸ਼ ਦਾ ਪਿਤਰ ਕਦ ਤਕ ਊਜਿਆ ਜਾਏਗਾ
ਰੱਬ ਜਾਣੇ ਇਸ ਦੇਸ਼ 'ਚ ਕਦ ਤਕ ਮੁਰਦਾ ਪੂਜਿਆ ਜਾਏਗਾ

ਏਸ ਮੁਲਕ ਵਿਚ ਰਸਮ ਰਿਵਾਜਾਂ ਲਾਏ ਐਸੇ ਡੱਕੇ ਨੇ
ਮੁਰਦੇ ਨੂੰ ਤਾਂ ਮਿਲਣ ਮਲਾਈਆਂ ਜ਼ਿੰਦਾ ਖਾਂਦੇ ਧੱਕੇ ਨੇ
ਦੁਨੀ ਚੰਦ ਤੇਰੇ ਪੁੱਤਰ ਕਲ੍ਹ ਨੂੰ ਤੈਨੂੰ ਭੁੱਖਿਆਂ ਮਾਰਣਗੇ
ਜੀਂਵਦਿਆਂ ਤੈਨੂੰ ਲੱਖ ਵਾਰੀਂ ਕਦੀ ਡੋਬਣਗੇ ਕਦੀ ਤਾਰਨਗੇ
ਮਰਨੇ ਪਿਛੋਂ ਉਹ ਵੀ ਤੇਰਾ ਇੰਜ ਸਰਾਧ ਕਰਾਵਣਗੇ
ਤੇਰੀ ਰੂਹ ਨੂੰ ਪੰਡਤਾਂ ਹੱਥੋਂ ਏਸੇ ਤਰ੍ਹਾਂ ਰਜਾਵਣਗੇ
ਝੂਠੇ ਸਾਧਾਂ ਅਤੇ ਫ਼ਕੀਰਾਂ ਇਹ ਸਭ ਢੌਂਗ ਰਚਾਏ ਨੇ
ਇਹ ਤਾਂ ਪੰਡਤਾਂ ਖਾਣ ਪੀਣ ਦੇ ਚੱਕਰ ਸਭ ਚਲਾਏ ਨੇ
ਲੂਲ੍ਹੇ ਲੰਗੜੇ ਅਤੇ ਅਪਾਹਜ ਸੇਵਾ ਕਰਨ ਦੇ ਕਾਬਿਲ ਨੇ
ਭਰਨ ਗਰੀਬਾਂ ਦੀ ਉਹ ਝੋਲੀ ਜਿਹੜੇ ਭਰਨ ਦੇ ਕਾਬਿਲ ਨੇ
ਨਾ ਕੋਈ ਧਨੀ ਹੈ ਕਿਸਮਤ ਦਾ ਤੇ ਨਾ ਕਿਸਮਤ ਦਾ ਮਾੜਾ ਹੈ
ਨਿਰਛਲ ਜਏ ਇਨਸਾਨ 'ਚ ਹੁੰਦਾ ਨਾ ਕੀਨਾ ਨਾ ਸਾੜਾ ਹੈ ।
ਕੋਈ ਗ਼ਰੀਬ ਅਮੀਰ ਨਹੀਂ ਹੈ ਨਾ ਕੋਈ ਖੋਟ ਨਸੀਬਾਂ ਵਿਚ
ਸਦਾ ਅਮੀਰ ਸਮਾਜ ਹੈ ਪਾਉਂਦਾ ਅੰਤਰ ਗਊ ਗਰੀਬਾਂ ਵਿਚ
ਦਾਨਾਂ ਦੇ ਸਿਰ ਨਾਮ ਦਾਨ ਹੈ ਦਾਨੀ ਪੁਰਸ਼ ਅਮੋਲਕ ਹੈ
ਗਊਆਂ ਅਤੇ ਗ਼ਰੀਬਾਂ ਦਾ ਮੂੰਹ ਸਿਰਜਣਹਾਰ ਦੀ ਗੋਹਲਕ ਹੈ
ਵਿਰਲਾ ਕੋਈ ਹੈ ਰੱਬ ਨੂੰ ਮਿਲਦਾ ਬੰਦਿਆਂ ਖੁਸ਼ਨਸੀਬਾਂ 'ਚੋਂ
ਜੇਕਰ ਲਭਣਾ ਹੈ ਤਾਂ ਢੂੰਡੋ ਉਸ ਨੂੰ ਸਦਾ ਗ਼ਰੀਬਾਂ 'ਚੋਂ
ਸਤਿਗੁਰ ਨਾਨਕ ਦੇਵ ਲਾਹੌਰੋਂ ਆਏ ਸਨ ਤਲਵੰਡੀ ਵਿਚ
ਰਸਤੇ ਦੇ ਵਿਚ ਇੱਕ ਸੱਪ ਦੀ ਕੁੰਜ ਪਈ ਸੀ ਡੰਡੀ ਵਿਚ
ਉਸ ਨੂੰ ਤੱਕ ਕੇ ਨਾਨਕ ਬੋਲੇ ਪਲ ਵਿਚ ਮਾਸਾ ਤੋਲਾ ਹੈ
ਇਸ ਵੀ ਨਕਲੀ ਸਾਧਾਂ ਵਾਂਗੂੰ ਬਦਲ ਲਿਆ ਫਿਰ ਚੋਲਾ ਹੈ
ਬੇਸ਼ਕ ਸਾਡੇ ਰਾਹ ਵਿਚ ਇਸ ਨੇ ਸੇਹ ਦਾ ਤਕਲਾ ਗੱਡਿਆ ਨਹੀਂ
ਕੁੰਜ ਤਾਂ ਇਸ ਨੇ ਛੱਡੀ ਹੈ ਪਰ ਜ਼ਹਿਰ ਏਸ ਨੇ ਛਡਿਆ ਨਹੀਂ
ਆਪਣੇ ਪਿੰਡ ਦੀ ਜੂਹ ਨੂੰ ਤੱਕ ਕੇ ਸਤਿਗੁਰ ਸੀਸ ਝੁਕਾਂਦੇ ਹਨ
ਜਿਉਂ ਜਿਉਂ ਪਿੰਡ ਹੈ ਨੇੜੇ ਆਉਂਦਾ ਤਿਉਂ ਤਿਉਂ ਖਿੜਦੇ ਜਾਂਦੇ ਹਨ

ਮਹਿਤਾ ਜੀ ਨੇ ਨਾਨਕ ਜੀ ਨੂੰ ਪਾਈਆਂ ਘੁੱਟ ਘੁੱਟ ਜੱਫੀਆਂ ਸਨ
ਭਰ ਭਰ ਪੁੱਤਰ ਤਾਈਂ ਕਲਾਵੇ ਮਾਂ ਦੀਆਂ ਬਾਹਾਂ ਹੱਫੀਆਂ ਸਨ
ਰਾਏ ਬੁਲਾਰ ਨੂੰ ਕੁਝ ਨਾ ਸੁੱਝੇ ਘਰ ਆਇਆ ਵਲੀ ਅੱਲਾ ਸੀ
ਸਿਜਦੇ ਦੇ ਵਿਚ ਝੁਕੇ ਡਿੱਗਾ ਅੱਡ ਕੇ ਆਪਣਾ ਪੱਲਾ ਸੀ
ਇਕੋ ਮਿਹਰਾਂ ਭਰੀ ਨਿਗਾਹ ਨੇ ਉਸ ਦਾ ਬੇੜਾ ਤਾਰ ਦਿਤਾ
ਉਸ ਦੀ ਤਪਸ਼ ਮਿਟਾਵਣ ਖ਼ਾਤਰ ਨਾਮ ਦਾ ਛਿੱਟਾ ਮਾਰ ਦਿਤਾ
ਮਹਿਤਾ ਕਾਲੂ ਆਖਣ ਪੁੱਤਰ ਇਹ ਕੀ ਭੇਸ ਵਟਾਇਆ ਈ
ਛੱਡ ਕੇ ਆਪਣੇ ਬੀਵੀ ਬੱਚੇ ਇਹ ਕੀ ਖੇਲ ਰਚਾਇਆ ਈ
ਮਾਤ ਤ੍ਰਿਪਤਾ ਆਖੇ ਬੇਸ਼ਕ ਉਸ ਦਾ ਜੰਗਲੀਂ ਡੇਰਾ ਹੈ
ਐਪਰ ਮਹਾਂ ਤਪਸਵੀ ਨਾਨਕ ਦੇਵ ਜੀ ਪੁੱਤਰ ਮੇਰਾ ਹੈ
ਸਤਿਗੁਰ ਬੋਲੇ ਮਹਿਤਾ ਜੀ ਨੂੰ ਦੁੱਖ ਨਿਵਾਰਨ ਚੱਲੇ ਹਾਂ
ਜਗਤ ਉਭਾਰਨ ਚੱਲੇ ਹਾਂ ਤੇ ਪਤਿਤ ਉਧਾਰਨ ਚੱਲੇ ਹਾਂ
ਸੁਣ ਕੇ ਬਚਨ ਬਲਾਸ ਗੁਰਾਂ ਦੇ ਮਸਤੀ ਹੋ ਗਈ ਤਾਰੀ ਸੀ
ਸਤਿਗੁਰ ਜੀ ਦੀ ਸ਼ਰਨੀ ਆਇਆ ਪਿੰਡ ਦਾ ਹਰ ਨਰ ਨਾਰੀ ਸੀ
ਸਾਡੀ ਹੀ ਤਲਵੰਡੀ ਦੇ ਵਿਚ ਆਈਆਂ ਪਰਤ ਬਹਾਰਾਂ ਸਨ
ਗੁਲਸ਼ਨ ਗੁਲਸ਼ਨ ਆਂਗਣ ਆਂਗਣ ਖਿੜ ਪਈਆਂ ਗੁਲਜ਼ਾਰਾਂ ਸਨ
ਅੰਮ੍ਰਿਤ ਵੇਲੇ ਹੋਏ ਕੀਰਤਨ ਵਸੀਆਂ ਨਾਮ ਫੁਹਾਰਾਂ ਸਨ
ਨਾਮ ਖ਼ੁਮਾਰੀ ਦੇ ਵਿਚ ਰੰਗੀਆਂ ਪਿੰਡ ਦੀਆਂ ਦੀਵਾਰਾਂ ਸਨ
ਕੁੱਲ ਦੁਨੀਆਂ ਦਾ ਰਸਤਾ ਬਣ ਗਈ ਨਿੱਕੀ ਜਹੀ ਪਗਡੰਡੀ ਸੀ
ਧੰਨ ਗੁਰੂ ਨਾਨਕ ਧੰਨ ਗੁਰੂ ਨਾਨਕ ਬੋਲ ਪਈ ਤਲਵੰਡੀ ਸੀ

## ਲਹੂ ਦੁੱਧ ਦੀਆਂ ਧਾਰਾਂ

ਟੁਰਦੇ ਟੁਰਦੇ ਸਤਿਗੁਰ ਨਾਨਕ ਏਮਨਾਬਾਦ 'ਚ ਆਉਂਦੇ ਹਨ
ਇਕ ਲਾਲੋ ਤਰਖਾਣ ਦੇ ਬੂਹੇ ਸਤਿ ਕਰਤਾਰ ਗੁੰਜਾਉਂਦੇ ਹਨ
ਭੱਜਾ ਭੱਜਾ ਲਾਲੋ ਆਇਆ ਚਰਨੀਂ ਸੀਸ ਝੁਕਾਇਆ ਸੀ
ਸਤਿ ਕਰਤਾਰ ਸਦਾ ਚਿਤ ਆਵੇ ਸਤਿਗੁਰ ਨੇ ਫਰਮਾਇਆ ਸੀ
ਲਾਲੋ ਬੜਾ ਗ਼ਰੀਬ ਸੀ ਬੇਸ਼ਕ ਦਿਲ ਦੇ ਵਿਚ ਅਮੀਰੀ ਸੀ
ਲਾਲੋ ਤੇ ਗੁਰ ਨਾਨਕ ਜੀ ਦਾ ਮੇਲ ਹੋਇਆ ਤਕਦੀਰੀ ਸੀ
ਸਤਿਗੁਰ ਬੋਲੇ ਕਿਉਂ ਭਈ ਲਾਲੋ ਕਿੱਲੀਆਂ ਘੜਦਾ ਜਾਵੇਂਗਾ
ਜਾਂ ਕਿ ਰਾਮ ਨਾਮ ਦੇ ਮਣਕੇ ਘੜ ਘੜ ਗਲ ਵਿਚ ਪਾਵੇਂਗਾ
ਹੱਕ ਹਲਾਲੀ ਦਾ ਕੰਮ ਕਰਨਾ ਸਭ ਤੋਂ ਵੱਡੀ ਪੂਜਾ ਹੈ
ਕਿਰਤੀ ਦਾ ਰੱਬ ਮੁੜ੍ਹਕਾ ਹੈ ਤੇ ਹੋਰ ਨਾ ਕੋਈ ਦੂਜਾ ਹੈ
ਦਸਾਂ ਨਵ੍ਹਾਂ ਦੀ ਕਿਰਤ ਕਮਾ ਕੇ ਜੋ ਦਸਵੰਧ ਕਢਾਉਂਦਾ ਹੈ
ਉਸ ਦੇ ਹੱਥੋਂ ਪ੍ਰਭੂ ਪਿਆਰਾ ਆਪੇ ਭੋਗ ਲਗਾਉਂਦਾ ਹੈ
ਲਾਲੋ ਨੇ ਤਦ ਝਟ ਪਟ ਉਠ ਕੇ ਆਪਣਾ ਚਉਂਕਾ ਪੋਚ ਲਿਆ
ਮੇਰੇ ਘਰ ਭਗਵਾਨ ਹੈ ਆਇਆ ਉਸ ਨੇ ਮਨ ਵਿਚ ਸੋਚ ਲਿਆ
ਚਉਂਕੇ ਦਾ ਉਸ ਆਲ ਦੁਆਲਾ ਲੀਕ ਮਾਰ ਕੇ ਘੇਰ ਲਿਆ
ਫੇਰ ਗਊ ਦੇ ਗੋਬਰ ਦਾ ਉਸ ਆਪ ਪਰੋਲਾ ਫੇਰ ਲਿਆ
ਆਖਣ ਲਗਾ ਹੇ ਗੁਰੂ ਨਾਨਕ ਮੇਰੀ ਆਸ ਪੁਜਾਓ ਜੀ
ਚੌਂਕਾ ਕਰੋ ਪਵਿੱਤਰ ਮੇਰਾ ਆ ਕੇ ਭੋਗ ਲਗਾਓ ਜੀ
ਹੱਥੀਂ ਕਟਿਆ ਆਪ ਬਾਜਰਾ ਰੋਟੀ ਆਪ ਪਕਾਈ ਹੈ
ਇਸ ਆਟੇ ਵਿਚ ਦੋ ਹੱਥਾਂ ਦੀ ਗੁੰਨ੍ਹੀ ਨੇਕ ਕਮਾਈ ਹੈ

ਬਕਰੀ ਦਾ ਦੁੱਧ ਚੋ ਕੇ ਰਖਿਆ ਤਾਜ਼ਾ ਹੈ ਰਤਾ ਫਿਟਿਆ ਨਹੀਂ
ਮੈਂ ਹਾਂ ਵੈਸ਼ ਤੇ ਮੇਰਾ ਚੌਂਕਾ ਕਿਸੇ ਵੀ ਸ਼ੂਦਰ ਭਿਟਿਆ ਨਹੀਂ
ਸਤਿਗੁਰ ਬੋਲੇ ਹੇ ਭਾਈ ਲਾਲੋ ਕਿਹੜੇ ਭਰਮ 'ਚ ਭੁੱਲਿਆ ਹੈਂ
ਧਰਮ ਕੰਡੇ ਤੇ ਤੁੱਲਣ ਵਾਲਾ ਕਿਹੜੇ ਛਾਬੇ ਤੁੱਲਿਆ ਹੈਂ
ਸਾਰੀ ਧਰਤੀ ਚਉਂਕਾ ਹੈ ਤੇ ਹਰ ਇਕ ਭਾਂਡਾ ਸੁੱਚਾ ਹੈ
ਜਿਹੜਾ ਮਨ ਹੈ ਨੀਵਾਂ ਰਖਦਾ ਉਹੀਓ ਮਤ ਦਾ ਉੱਚਾ ਹੈ
ਨਾ ਕੋਈ ਵੈਸ਼ ਤੇ ਨਾ ਕੋਈ ਖਤਰੀ ਨਾ ਕੋਈ ਸ਼ੂਦਰ ਪੰਡਿਤ ਹੈ
ਧਰਤੀ ਦੇ ਹਰ ਖੰਡ ਖੰਡ ਨੂੰ ਭਰਮਾਂ ਕੀਤਾ ਖੰਡਿਤ ਹੈ
ਜ਼ਾਤ ਪਾਤ ਦੇ ਭੇਦ 'ਚ ਫਸਿਆ ਸਾਰਾ ਚਾਰ ਚੁਫੇਰਾ ਹੈ
ਕਿਤੇ ਕਿਤੇ ਕੋਈ ਚਾਨਣ ਦਿਸਦਾ ਦੂਰ ਦੂਰ ਤਕ ਨ੍ਹੇਰਾ ਹੈ
ਸਾਡੇ ਨਾਲ ਰਬਾਬੀ ਹੈ ਜੋ ਇਸ ਦੀ ਜ਼ਾਤ ਮਿਰਾਸੀ ਹੈ
ਇਸ ਦੇ ਨਾਲ ਹੀ ਸੋਭ ਰਹੀ ਇਹ ਸਾਡੀ ਪ੍ਰਥਮ ਉਦਾਸੀ ਹੈ
ਤਾਹੀਓਂ ਤੇਰੇ ਘਰ ਵਿਚ ਲਾਲੋ ਲੰਗਰ ਕੀਤਾ ਜਾਰੀ ਹੈ
ਵਡਿਆਂ ਨਾਲ ਨਾ ਰੀਸ ਅਸਾਡੀ ਨਾਲ ਗਰੀਬਾਂ ਯਾਰੀ ਹੈ
ਚਰਨ ਗੁਰਾਂ ਦੇ ਫੜ ਕੇ ਲਾਲੋ ਇਕ ਦਮ ਏਦਾਂ ਬੋਲ ਪਿਆ
ਹੁਣ ਮੈਂ ਤੇਰੇ ਤੋਲ ਹੈ ਤੁਲਣਾ ਜਿੱਦਾਂ ਮਰਜ਼ੀ ਤੋਲ ਪਿਆ
ਹੇ ਗੁਰ ਨਾਨਕ ਕਿਸ ਜੀਭਾ ਥੀਂ ਤੇਰਾ ਸ਼ੁਕਰ ਮਨਾਵਾਂ ਮੈਂ
ਸ਼ਬਦ ਨਹੀਂ ਹਨ ਮਿਲਦੇ ਤੇਰੀ ਕਿੱਦਾਂ ਮਹਿਮਾਂ ਗਾਵਾਂ ਮੈਂ
ਦੁਨੀਆਂ ਤੇਰੀ ਪੂਜਾ ਕਰਦੀ ਤੂੰ ਖ਼ੁਦ ਪ੍ਰੇਮ ਪੁਜਾਰੀ ਹੈਂ
ਸੱਚਾ ਸੌਦਾ ਕਰਨ ਵਾਲਿਆ ਸੱਚਾ ਤੂੰ ਬਿਓਪਾਰੀ ਹੈਂ
ਧਰਮ ਯੁਗ ਤੇ ਕਰਮ ਯੁਗ ਦਾ ਤੂੰ ਹੀ ਸ਼ੁਭ ਮਹੂਰਤ ਹੈਂ
ਈਸ਼ਵਰ ਅੱਲਾ ਵਾਹਿਗੁਰੂ ਦੀ ਸਭ ਤੋਂ ਪਿਆਰੀ ਮੂਰਤ ਹੈਂ
ਧਰਮ ਭਰਿਸ਼ਟੇ ਜਾ ਸਕਦੇ ਨੇ ਸਾਰੀ ਦੁਨੀਆਂ ਫਿੱਟ ਸਕਦੀ
ਐਪਰ ਸਤਿਗੁਰ ਨਾਨਕ ਜੀ ਤੇਰੀ ਮਹਿਮਾ ਕਦੀ ਨਾ ਘੱਟ ਸਕਦੀ
ਅਗੋਂ ਨਾਨਕ ਦੇਵ ਜੀ ਬੋਲੇ ਮੇਲ ਮਿਲਾਵਣ ਆਏ ਹਾਂ
ਦੁਨੀਆਂ ਦੇ ਇਨਸਾਨਾਂ ਨੂੰ ਅਸੀਂ ਇਕ ਬਨਾਵਣ ਆਏ ਹਾਂ

ਇਕ ਮੁਲਕ ਤੇ ਇਕ ਧਰਮ ਦਾ ਕਰਨਾ ਹੈ ਪਰਚਾਰ ਅਸਾਂ
ਆਪਣੇ ਹੱਥੀਂ ਢਾਹੁਣੀ ਹੈ ਹਰ ਨਫ਼ਰਤ ਦੀ ਦੀਵਾਰ ਅਸਾਂ
ਬੇਸ਼ਕ ਲੋਕ ਕੁਰਾਹੀਆ ਆਖਣ ਅਸਾਂ ਨਾ ਟੁਰਨੋਂ ਰੁਕਣਾ ਹੈ
ਸਾਡਾ ਸਫ਼ਰ ਰਹੇਗਾ ਜਾਰੀ ਪਿਆਰ ਕਦੇ ਨਾ ਮੁੱਕਣਾ ਹੈ
ਹਰ ਇਕ ਰਸਤਾ ਵਿੱਸ ਘੋਲਦਾ ਜ਼ਹਿਰ ਭਰੀ ਹਰ ਡੰਡੀ ਵਿਚ
ਟਕੇ ਟਕੇ ਇਨਸਾਨ ਨੇ ਵਿਕਦੇ ਇਸ ਦੁਨੀਆਂ ਦੀ ਮੰਡੀ ਵਿਚ
ਕਿਤੇ ਸੁਹਾਗਣ ਦੇ ਹੱਥਾਂ ਦੀ ਚੂੜੀ ਤੋੜੀ ਜਾਂਦੀ ਹੈ
ਔਰਤ ਜਾਤ ਤੋਂ ਨਫ਼ਰਤ ਕਰਕੇ ਗ੍ਰਹਿਸਤੀ ਛੋੜੀ ਜਾਂਦੀ ਹੈ
ਕਿਤੇ ਵਿਚਾਰੀ ਅਬਲਾ ਦੀ ਅਸਮਤ ਤੇ ਪੈਂਦੇ ਡਾਕੇ ਨੇ
ਨਜ਼ਰ ਨਜ਼ਰ ਵਿਚ ਭੁੱਖ ਵਸੀ ਹੈ ਪੇਟ ਪੇਟ ਵਿਚ ਫ਼ਾਕੇ ਨੇ
ਕਿਤੇ ਗ਼ਰੀਬਾਂ ਦੀ ਚਰਬੀ ਦੇ ਦੀਪ ਜਗਾਏ ਜਾਂਦੇ ਨੇ
ਕਿਤੇ ਵਿਲਕਦੇ ਮਾਸੂਮਾਂ ਦੇ ਦੁੱਧ ਚੁਰਾਏ ਜਾਂਦੇ ਨੇ
ਏਦਾਂ ਬਚਨ ਬਿਲਾਸ ਸੀ ਹੁੰਦੇ ਝੂਮ ਰਿਹਾ ਮਰਦਾਨਾ ਸੀ
ਝੂਮ ਝੂਮ ਕੇ ਸੁਣਦਾ ਲਾਲੋ ਕਰ ਕਰ ਲੱਖ ਸ਼ੁਕਰਾਨਾ ਸੀ
ਏਨੇ ਨੂੰ ਇਕ ਅਹਿਲਕਾਰ ਨੇ ਬੂਹਾ ਆ ਖੜਕਾਇਆ ਸੀ
ਲਾਲੋ ਦਾ ਨਾਂ ਲੈ ਕੇ ਉਸ ਨੇ ਏਦਾਂ ਹੁਕਮ ਸੁਣਾਇਆ ਸੀ
ਸੁਣਿਐ ਤੇਰੇ ਘਰ ਵਿਚ ਲਾਲੋ ਪਰਮ ਸੰਤ ਇਕ ਆਏ ਨੇ
ਪਹੁੰਚੇ ਹੋਏ ਫ਼ਕੀਰ ਨੇ ਜਿਨ੍ਹਾਂ ਤੇਰੇ ਭਾਗ ਜਗਾਏ ਨੇ
ਮੇਰੇ ਮਾਲਕ ਮਲਕ ਸਾਹਿਬ ਨੇ ਉੱਤਮ ਯੱਗ ਰਚਾਇਆ ਹੈ
ਆਪਣੇ ਬ੍ਰਹਮ ਭੋਜ ਦੇ ਅੰਦਰ ਸੰਤਾਂ ਤਾਈਂ ਬੁਲਾਇਆ ਹੈ
ਤੂੰ ਵੀ ਆਪਣੇ ਸੰਤ ਭੇਜ ਦੇ ਭਾਗੋ ਨੇ ਫ਼ਰਮਾਇਆ ਹੈ
ਵੱਖ ਵੱਖ ਨਮੂਨੇ ਦਾ ਪਕਵਾਨ ਓਸ ਪਕਵਾਇਆ ਹੈ
ਲਾਲੋ ਨੇ ਤਦ ਅਰਜ਼ ਗੁਜ਼ਾਰੀ ਸਤਿਗੁਰ ਨਾਨਕ ਦੇਵ ਜੀਓ
ਛੇਤੀ ਕਰੋ ਕਬੂਲ ਹੇ ਮਾਲਕ ਭਾਗੋ ਦੀ ਇਹ ਸੇਵ ਜੀਓ
ਜੇਕਰ ਤੁਸੀਂ ਨਾ ਮੰਨੇ ਤਾਂ ਫਿਰ ਮੇਰੀ ਸ਼ਾਮਤ ਆਏਗੀ
ਜੇਕਰ ਤੁਸੀਂ ਨਾ ਸ਼ਾਮਲ ਹੋਏ ਇਕ ਕਿਆਮਤ ਆਏਗੀ

ਸਤਿਗੁਰ ਬੋਲੇ ਅਸੀਂ ਤਾਂ ਕੇਵਲ ਪ੍ਰੇਮ ਭਗਤ ਦੇ ਭੁੱਖੇ ਹਾਂ
ਜਿਸ ਨੂੰ ਮਾਣ ਤਕੱਬਰ ਹੋਵੇ ਉਸੇ ਦੇ ਲਈ ਰੁੱਖੇ ਹਾਂ
ਜਾ ਕੇ ਕਹਿ ਦੇ ਭਾਗੋ ਨੂੰ ਅਸਾਂ ਉਸ ਦੇ ਅੰਨ ਨੂੰ ਖਾਣਾ ਨਹੀਂ
ਜਾ ਕੇ ਕਹਿ ਦੇ ਬੇਸ਼ਕ ਉਸ ਨੂੰ ਨਾਨਕ ਨੇ ਇੰਜ ਆਣਾ ਨਹੀਂ
ਨਾਨਕ ਬੱਧਾ ਪਿਆਰ ਦਾ ਆਉਂਦਾ ਹੁਕਮ ਕਿਸੇ ਦਾ ਚਲਣਾ ਨਹੀਂ
ਸਾਨੂੰ ਡਰ ਹੈ ਕਿਹੜੀ ਗੱਲ ਦਾ ਜੋ ਲਿਖਿਆ ਉਹ ਟਲਣਾ ਨਹੀਂ
ਅਸੀਂ ਤਾਂ ਨੰਗੇ ਪੈਰੀਂ ਚਲ ਕੇ ਭਗਤਾਂ ਦੇ ਘਰ ਜਾਂਦੇ ਹਾਂ
ਅਸੀਂ ਤਾਂ ਸਦਾ ਗ਼ਰੀਬਾਂ ਦੇ ਹੀ ਘਰ ਦਾ ਖਾਣਾ ਖਾਂਦੇ ਹਾਂ
ਲਾਲੋ ਦੇ ਘਰ ਬੇਸ਼ਕ ਪਕਦੀ ਇਕ ਵਕਤ ਹੀ ਰੋਟੀ ਹੈ
ਫਿਰ ਵੀ ਉਸ ਦੇ ਦਿਲ ਦੇ ਅਗੇ ਸਾਰੀ ਦੁਨੀਆਂ ਛੋਟੀ ਹੈ
ਇਸ ਲਾਲੋ ਤਰਖਾਣ ਨੇ ਮੇਰੀ ਰੋਟੀ ਆਪ ਪਕਾਈ ਹੈ
ਇਸ ਦੀ ਸੁੱਕੀ ਰੋਟੀ ਉਤੋਂ ਸਦਕੇ ਕੁਲ ਖ਼ੁਦਾਈ ਹੈ
ਲਾਲੋ ਦਾ ਹੀ ਪੱਕਿਆ ਹੋਇਆ ਅੱਜ ਕੋਧਰਾ ਖਾਵਾਂਗਾ
ਹੋਰ ਕਿਸੇ ਵੀ ਸ਼ੈ ਨੂੰ ਮੈਂ ਤਾਂ ਹਰਗਿਜ਼ ਹੱਥ ਨਾ ਲਾਵਾਂਗਾ
ਭਾਗੋ ਨੂੰ ਜਦ ਖ਼ਬਰ ਮਿਲੀ ਤਾਂ ਗ਼ੁੱਸਾ ਖਾ ਹੋ ਚੀਕ ਪਿਆ
ਇਹ ਹੈ ਕੌਣ ਜੋ ਸਾਡੀ ਜੂਹ ਵਿਚ ਸਾਨੂੰ ਲਾਉਂਦਾ ਲੀਕ ਪਿਆ
ਕਿਸ ਦਾ ਹੈ ਦਰਵਾਜ਼ਾ ਜਿਸ ਤੋਂ ਮੁੜਿਆ ਹੈ ਫ਼ਰਮਾਨ ਮੇਰਾ
ਕਿਥੇ ਹੈ ਉਹ ਸਾਧੂ ਜਿਸ ਨੇ ਕੀਤਾ ਹੈ ਅਪਮਾਨ ਮੇਰਾ
ਜ਼ਾਲਮ ਖਾਂ ਦਾ ਚੇਲਾ ਹਾਂ ਮੈਂ ਉੱਚੀ ਜਾਤ ਦਾ ਖਤਰੀ ਹਾਂ
ਕੁਲ ਜ਼ਮਾਨਾ ਜਾਣੇ ਮੈਨੂੰ ਮੈਂ ਅਣਖੀਲਾ ਛਤਰੀ ਹਾਂ
ਨਾਨਕ ਦੇਵ ਕੁਰਾਹੀਏ ਨੂੰ ਮੈਂ ਫ਼ੌਰਨ ਪਕੜ ਬੁਲਾਉਂਦਾ ਹਾਂ
ਮੇਰਾ ਦਰ ਠੁਕਰਾਵਣ ਦਾ ਉਹਨੂੰ ਵਾਹ ਵਾਹ ਮਜ਼ਾ ਚਖਾਉਂਦਾ ਹਾਂ
ਆਖ਼ਰ ਸਤਿਗੁਰ ਨਾਨਕ ਜੀ ਨੂੰ ਉਸ ਨੇ ਪਕੜ ਬੁਲਾਇਆ ਸੀ
ਹਾਹਾ ਕਾਰ ਮਚੀ ਹਰ ਪਾਸੇ ਸਾਰਾ ਪਿੰਡ ਘਬਰਾਇਆ ਸੀ
ਨਾਨਕ ਜੀ ਦੇ ਦਰਸ਼ਨ ਕਰਕੇ ਭਾਗੋ ਤਾਬ ਨਾ ਝਲ ਸਕਿਆ
ਪੱਥਰ ਵਾਂਗੂ ਰਿਹਾ ਖਲੋਤਾ ਹਿੱਲ ਸਕਿਆ ਨਾ ਚੱਲ ਸਕਿਆ

ਸਤਿਗੁਰ ਮੇਹਰਾਂ ਭਰੀ ਨਿਗਾਹ ਇਕ ਭਾਗੋ ਉਤੇ ਸੁੱਟਦੇ ਹਨ
ਭਾਗੋ ਦੇ ਕੁਲ ਮਾਣ ਤਕੱਬਰ ਪਲ ਦੇ ਪਲ ਵਿਚ ਟੁੱਟਦੇ ਹਨ
ਸਤਿਗੁਰ ਤੱਕਿਆ ਬ੍ਰਹਮ ਭੋਜ ਦਾ ਹਰ ਦਸਤੂਰ ਨਿਰਾਲਾ ਹੈ
ਹਰ ਇਕ ਸਾਧੂ ਸੰਤ ਬ੍ਰਾਹਮਣ ਵਲਿਆ ਆਲ ਦੁਆਲਾ ਹੈ
ਥਾਂ ਥਾਂ ਉਤੇ ਗੌੜ ਬ੍ਰਾਹਮਣ ਦੇਂਦੇ ਪਏ ਤਰਉਂਕੇ ਨੇ
ਵਖਰੀ ਵਖਰੀ ਚਉਂਕੀ ਹੈ ਤੇ ਵਖਰੇ ਵਖਰੇ ਚਉਂਕੇ ਨੇ
ਭਾਗੋ ਨੇ ਤਦ ਅਰਜ ਗੁਜ਼ਾਰੀ ਹੇ ਮੇਹਰਾਂ ਦੇ ਸਾਈਂ ਜੀ
ਮੇਰਾ ਚਉਂਕਾ ਕਰੋ ਪਵਿੱਤਰ ਕਰੁਣਾ ਨਿੱਧ ਗੁਸਾਈਂ ਜੀ
ਮੇਰੇ ਏਸ ਬ੍ਰਹਮ ਭੋਜ 'ਚੋਂ ਕੁਝ ਤਾਂ ਭੋਜਨ ਪਾਓ ਜੀ
ਬਹੁਤਾ ਨਹੀਂ ਤਾਂ ਇਕ ਕਚੋਰੀ ਜਾਂ ਇਕ ਪੂਰੀ ਖਾਓ ਜੀ
ਸਤਿਗੁਰ ਬੋਲੇ ਕਿਸੇ ਚੀਜ਼ ਨੂੰ ਹਰਗਿਜ਼ ਹੱਥ ਨਾ ਲਾਵਾਂਗੇ
ਖਾਵਾਂਗੇ ਤਾਂ ਲਾਲੋ ਦੀ ਹੀ ਰੁੱਖੀ ਮਿਸੀ ਖਾਵਾਂਗੇ
ਨਾਨਕ ਬੋਲੇ ਸੁਣ ਐ ਭਾਗੋ ਇਹ ਹੈ ਖੇਲ ਨਸੀਬਾਂ ਦਾ
ਤੇਰੇ ਹਰ ਪਕਵਾਨ 'ਚੋਂ ਚੋਵੇ ਪੀਤਾ ਖ਼ੂਨ ਗਰੀਬਾਂ ਦਾ
ਲਾਲੋ ਭਗਤ ਦੀ ਰੋਟੀ ਵਿਚੋਂ ਦੁੱਧ ਦੀ ਧਾਰਾ ਵਹਿੰਦੀ ਹੈ
ਪ੍ਰੇਮ ਪਸੀਨੇ ਵਾਲੀ ਗੰਗਾ ਆਪ ਮੁਹਾਰਾ ਵਹਿੰਦੀ ਹੈ
ਵੇਖ ਗਰੀਬਾਂ ਦੀ ਧੁੱਪ ਅੰਦਰ ਲੁਕੀਆਂ ਠੰਢੀਆਂ ਛਾਵਾਂ ਨੇ
ਸੁੱਕੀ ਰੋਟੀ ਖਾ ਕੇ ਵੀ ਨਿਤ ਦੁੱਧ ਪਿਲਾਇਆ ਮਾਵਾਂ ਨੇ
ਚਰਨੀਂ ਡਿਗ ਕੇ ਕਹਿੰਦਾ ਭਾਗੋ ਸਭ ਬੁਰਿਆਈਆਂ ਲੂਨ ਦੀਆਂ
ਆਪਣੇ ਹਰ ਪਕਵਾਨ 'ਚੋਂ ਦਿੱਸਣ ਮੈਨੂੰ ਧਾਰਾਂ ਖ਼ੂਨ ਦੀਆਂ
ਲਾਲੋ ਭਗਤ ਦੀ ਰੋਟੀ ਵਿਚੋਂ ਦੁੱਧ ਦੀ ਧਾਰਾ ਚੋਈ ਹੈ
ਮੇਰੀਆਂ ਅੱਖਾਂ ਵੇਖ ਲਈ ਹੈ ਕਰਾਮਾਤ ਜੋ ਹੋਈ ਹੈ
ਮੇਰੇ ਮਨ ਦੀਆਂ ਅੱਖਾਂ ਖੁਲ੍ਹੀਆਂ ਵੇਖ ਲਿਆ ਸਭ ਅੰਤਰ ਹੈ
ਹੁਣ ਤੇ ਬੇੜਾ ਪਾਰ ਲਗਾਉਣਾ ਤੇਰੇ ਹੀ ਗੁਰ ਮੰਤਰ ਹੈ
ਇਕ ਅੱਖ ਮੇਰੀ ਖ਼ੂਨ ਵੇਖਿਆ ਦੂਜੀ ਦੁੱਧ ਦੀ ਧਾਰਾ ਹੈ
ਜਨਮ ਜਨਮ ਦੀ ਮੈਲ ਗਵਾਉਂਦਾ ਤੇਰਾ ਇਕ ਇਸ਼ਾਰਾ ਹੈ

ਬਖਸ਼ੋ ਬਖਸ਼ੋ ਬਖਸ਼ਣਹਾਰੇ ਮੇਰੀਆਂ ਸਾਰੀਆਂ ਭੁੱਲਾਂ ਨੂੰ
ਫੁੱਲ ਗੁਲਾਬੀ ਸਮਝ ਕਬੂਲੀਂ ਪੋਹਲੀ ਦੇ ਇਹਨਾਂ ਫੁੱਲਾਂ ਨੂੰ
ਲੱਖ ਲੱਖ ਹੈ ਸ਼ੁਕਰਾਨਾ ਤੇਰਾ ਮੇਰੀ ਤ੍ਰਿਖਾ ਮਿਟਾਈ ਹੈ
ਧੰਨ ਗੁਰੂ ਨਾਨਕ ਧੰਨ ਗੁਰੂ ਨਾਨਕ ਧੰਨ ਤੇਰੀ ਵਡਿਆਈ ਹੈ

## ਸਾਖੀ ਹਰਦੁਆਰ ਦੀ

ਸਤਿਗੁਰ ਪਹੁੰਚੇ ਹਰੀਦੁਆਰੇ ਜਿਥੇ ਹਰ ਕੀ ਪਉੜੀ ਸੀ
ਬਾਬਾ ਜੀ ਦੇ ਦਰਸ਼ਨ ਨੂੰ ਕੁਲ ਖ਼ਲਕਤ ਆਈ ਦੌੜੀ ਸੀ
ਬਾਹੋਂ ਫੜ ਫੜ ਖਿੱਚਣ ਪਾਂਡੇ ਆਪਣੀ ਆਪਣੀ ਟੋਲੀ ਵਿਚ
ਨਾਨਕ ਜੀ ਤੋਂ ਪੁੱਛਣ ਲੱਗੇ ਰਟੀ ਰਟਾਈ ਬੋਲੀ ਵਿਚ
''ਕੌਣ ਦੇਸ਼ ਹੈ ਕੌਣ ਹੈ ਭਾਸ਼ਾ ਗ੍ਰਿਹਸਤੀ ਤਥਾ ਉਦਾਸੀ ਹੋ''
''ਕੌਣ ਪਿਤਾ ਕੇ ਪੂਤ ਹੋ ਬੰਧੂ ਕਿਸ ਨਗਰੀ ਕੇ ਬਾਸੀ ਹੋ।''
ਸਤਿਗੁਰ ਬੋਲੇ ਬੋਲੀ ਸਾਡੀ ਮੇਲ ਮਿਲਾਪ ਮੁਹੱਬਤ ਹੈ
ਦੇਸ਼ ਅਸਾਡਾ ਸੱਚ ਖੰਡ ਹੈ ਤੇ ਨਗਰੀ ਰੱਬ ਦੀ ਰੱਬਤ ਹੈ
ਨਾਮ ਪਿਤਾ ਦਾ ਸਿਰਜਨ ਹਾਰਾ ਮਾਤਾ ਸਰਬ ਸ੍ਰਿਸ਼ਟੀ ਹੈ
ਸਾਰੀ ਦੁਨੀਆਂ ਘਰ ਹੈ ਸਾਡਾ ਗਗਨੋਂ ਪਾਰ ਦ੍ਰਿਸ਼ਟੀ ਹੈ
ਆਪਣੇ ਦਿਲ ਦੇ ਮਾਲਕ ਹਾਂ ਤੇ ਕੁਲ ਕੁਦਰਤ ਦੇ ਵਾਸੀ ਹਾਂ
ਇਕ ਸੁਚੱਜੇ ਗ੍ਰਿਹਸਤੀ ਹਾਂ ਤੇ ਪੂਰਨ ਇਕ ਉਦ੍ਹਾਸੀ ਹਾਂ
ਸੁਣ ਕੇ ਗਿਆਨ ਧਿਆਨ ਦੀਆਂ ਗੱਲਾਂ ਪਾਂਡੇ ਪਿਛੇ ਹਟ ਗਏ ਸਨ
ਐਪਰ ਸੋਝੀ ਵਾਲੇ ਸੱਜਣ ਨਾਮ ਦਾ ਲਾਹਾ ਖੱਟ ਗਏ ਸਨ
ਬਾਬੇ ਤੱਕਿਆ ਸੂਰਜ ਦੇ ਵਲ ਲੋਕੀਂ ਪਾਣੀ ਸੁਟਦੇ ਸਨ
ਲੋਭੀ ਪਾਂਡੇ ਯਾਤਰੀਆਂ ਨੂੰ ਦੋ ਢੋ ਹੱਥੀਂ ਲੁਟਦੇ ਸਨ
ਬਾਬਾ ਜੀ ਨੇ ਸੂਰਜ ਵੱਲੋਂ ਆਪਣੀ ਪਿੱਠ ਘੁਮਾਈ ਸੀ
ਧਰਤੀ ਵੱਲੇ ਡੋਲ੍ਹ ਕੇ ਪਾਣੀ ਵਖਰੀ ਖੇਡ ਰਚਾਈ ਸੀ
ਸਾਰੇ ਲੋਕੀਂ ਬੋਲ ਉਠੇ ਇਹ ਕੈਸਾ ਹਿੰਦੂ ਆਇਆ ਹੈ
ਜਿਸ ਨੇ ਆ ਕੇ ਸਭ ਤੋਂ ਉਲਟਾ ਚੱਕਰ ਇਕ ਚਲਾਇਆ ਹੈ
ਪਾਂਡੇ ਬੋਲੇ ਸੁਣ ਪੰਜਾਬੀ ਉਲਟੀ ਰੀਤ ਚਲਾਈ ਕਿਉਂ
ਪਿਤਰਾਂ ਨੂੰ ਕਿੰਜ ਪਾਣੀ ਪਹੁੰਚੂ ਇਹ ਤਰਕੀਬ ਬਣਾਈ ਕਿਉਂ

ਸਤਿਗੁਰ ਬੋਲੇ ਮੈਂ ਤਾਂ ਸਿਧਾ ਸਾਦਾ ਇੱਕ ਦਿਹਾਤੀ ਹਾਂ
ਏਸ ਸ਼ਹਿਰ ਦੇ ਮੇਲੇ ਵਿਚ ਮੈਂ ਪਾਵਣ ਆਇਆ ਝਾਤੀ ਹਾਂ
ਭਾਵੇਂ ਫੁੱਲ ਗੁਲਾਬ ਦਾ ਸਮਝੋ ਭਾਵੇਂ ਸਮਝੋ ਗੇਂਦਾ ਹਾਂ
ਖੇਤੀ ਹੈ ਪੰਜਾਬ 'ਚ ਸੁਕੀ ਉਸ ਨੂੰ ਪਾਣੀ ਦੇਂਦਾ ਹਾਂ
ਸਾਰੇ ਲੋਕੀਂ ਹੱਸ ਕੇ ਬੋਲੇ ਮੂਰਖ ਹੈ ਸੌਦਾਈ ਹੈ
ਸ਼ਾਇਦ ਏਸ ਦਿਹਾਤੀ ਨੂੰ ਇਹ ਰੀਤ ਸਮਝ ਨਾ ਆਈ ਹੈ
ਲੋਕਾਂ ਪੁੱਛਿਆ ਕਿਦਾਂ ਇਹ ਪੰਜਾਬ 'ਚ ਪਾਣੀ ਪਹੁੰਚੇਗਾ
ਹਰੀ ਦੁਵਾਰੋਂ ਚਲ ਕੇ ਤੇ ਕਿਸ ਰਸਤੇ ਬਾਣੀ ਪਹੁੰਚੇਗਾ
ਬਾਬਾ ਬੋਲੇ ਉਸ ਰਸਤੇ ਪੰਜਾਬ 'ਚ ਪਾਣੀ ਜਾਵੇਗਾ
ਜਿਸ ਰਸਤੇ ਇਹ ਪਾਂਡਾ ਪਾਣੀ ਸੂਰਜ ਤਕ ਪਹੁੰਚਾਵੇਗਾ
ਪੰਡਿਤ ਹੋਰਾਂ ਸਾਰੇ ਕਿੱਸੇ ਢਿੱਡ ਦੀ ਖ਼ਾਤਰ ਛੇੜੇ ਨੇ
ਮੇਰੇ ਖੇਤ ਤਾਂ ਸੂਰਜ ਨਾਲੋਂ ਲੱਖਾਂ ਕੋਹਾਂ ਨੇੜੇ ਨੇ
ਸਤਿਗੁਰੂ ਬੋਲੇ ਖੇਤ ਅਸਾਡੇ ਦਾਤਾ ਨੇ ਅੰਨਦਾਤਾ ਨੇ
ਹਲ ਅਤੇ ਕਿਰਸਾਨ ਅਸਾਡੇ ਦੇਸ਼ ਦੇ ਭਾਗ ਵਿਧਾਤਾ ਨੇ
ਖ਼ੂਨ ਪਸੀਨਾ ਇਕੋ ਕਰਕੇ ਪ੍ਰੇਮ ਦੀ ਫ਼ਸਲ ਉਗਾਓ ਜੀ
ਖੇਤ ਅਸਾਡੇ ਪਿੱਤਰ ਨੇ ਤੁਸੀਂ ਖੇਤੀਂ ਅਰਘ ਚੜ੍ਹਾਓ ਜੀ
ਸਤਿਗੁਰ ਬੋਲੇ ਕਣ ਕਣ ਦੇ ਵਿਚ ਹਰਿ ਦੀ ਮੋਹਨੀ ਮੂਰਤ ਹੈ
ਹਰ ਬੰਦੇ ਵਿਚ ਹਰ ਚਿਹਰੇ ਵਿਚ ਉਸ ਦੀ ਸੋਹਣੀ ਸੂਰਤ ਹੈ
ਜਿਥੇ ਹਰੀ ਭਰੀ ਹੈ ਧਰਤੀ ਓਹੀਓ ਹਰੀ ਦੁਆਰਾ ਹੈ
ਮਿੱਟੀ ਦਾ ਇਕ ਜ਼ੱਰਾ ਸਾਨੂੰ ਸੂਰਜ ਤੋਂ ਵੀ ਪਿਆਰਾ ਹੈ
ਛੱਡੋ ਚੱਕਰ ਕਿਸਮਤ ਵਾਲੇ ਕਿਸਮਤ ਦਾ ਨਾ ਗ਼ਮ ਕਰੋ
ਆਪਣੇ ਹਥ ਹੀ ਜਗਨ ਨਾਥ ਨੇ ਕੰਮ ਕਰੋ ਕੁਝ ਕੰਮ ਕਰੋ
ਗੰਗਾ ਜਲ ਵਿਚ ਮੋਈਆਂ ਹੱਡੀਆਂ ਪਾਵਣ ਤੋਂ ਸ਼ਰਮਾਓ ਨਾ
ਜੀਂਦੇ ਜੀ ਪਰ ਵਿਹਲੜ ਬਣ ਕੇ ਹੱਡੀਂ ਪਾਣੀ ਪਾਓ ਨਾ
ਜੋ ਵੀ ਦੁੱਖ ਮੁਸੀਬਤ ਆਵੇ ਹਸਦੇ ਹਸਦੇ ਸਹਿਣ ਕਰੋ
ਸੂਰਜ ਨੂੰ ਨਾ ਪੂਜੋ ਲੋਕੋ ਸੂਰਜ ਦੇ ਗੁਣ ਗ੍ਰਹਿਣ ਕਰੋ

ਸੂਰਜ ਦਾ ਇਕ ਗੁਣ ਹੈ ਆਪਣੇ ਮਹਿਵਰ ਗਿਰਦੇ ਭਉਂਦਾ ਹੈ
ਸੁਬ੍ਹਾ ਸਵੇਰੇ ਜਗ ਨੂੰ ਚਾਨਣ ਬਖਸ਼ਣ ਦੇ ਲਈ ਅਉਂਦਾ ਹੈ
ਨਾਮ ਖ਼ੁਦਾ ਦਾ ਮਹਿਵਰ ਹੈ ਤੇ ਨਾਮ ਧੁਰਾ ਹੈ ਬੰਦੇ ਦਾ
ਜਿਸ ਦੇ ਆਲ ਦੁਆਲੇ ਭਉਂਦਾ ਖੋਜ ਖੁਰਾ ਹੈ ਬੰਦੇ ਦਾ
ਪਾਣੀ ਉਤ੍ਰਾ ਉਛਾਲਣ ਦੀ ਥਾਂ ਆਪਣਾ ਆਪ ਉਠਾਓ ਜੀ
ਖ਼ੁਦ ਗਰਜ਼ੀ ਤੋਂ ਉਪਰ ਉਠ ਕੇ ਜੀਵਨ ਪੰਧ ਮੁਕਾਓ ਜੀ
ਦੂਜਾ ਗੁਣ ਹੈ ਸੂਰਜ ਦਾ ਉਹ ਦੂਜਿਆਂ ਖ਼ਾਤਰ ਜੀਂਦਾ ਹੈ
ਦੂਜਿਆਂ ਖ਼ਾਤਰ ਖਾਂਦਾ ਹੈ ਤੇ ਦੂਜਿਆਂ ਖ਼ਾਤਰ ਪੀਂਦਾ ਹੈ
ਸਾਗਰ ਤੋਂ ਜ਼ਦ ਪਾਣੀ ਮੰਗੇ ਨਿੰਵ ਨਿੰਵ ਝੁਕ ਝੁਕ ਪੈਂਦਾ ਹੈ
ਭਾਪ ਬਣਾ ਕੇ ਵੰਡ ਛਡਦਾ ਹੈ ਜੋ ਵੀ ਪਾਣੀ ਲੈਂਦਾ ਹੈ
ਓਹੀਓ ਭਾਪ ਹੀ ਬੱਦਲ ਬਣ ਕੇ ਕਿਨ ਮਿਣ ਕਿਨ ਮਿਣ ਵਸਦੀ ਹੈ
ਓਹੀਓ ਕਣੀਆਂ ਚੂਸ ਚੂਸ ਕੇ ਕੁਲ ਹਰਿਆਲੀ ਹਸਦੀ ਹੈ
ਸੂਰਜ ਦੀ ਇਸ ਦੇਣ ਦੇ ਸਦਕਾ ਧਰਤੀ ਫ਼ਸਲ ਉਗਾਉਂਦੀ ਹੈ
ਡਾਲ ਡਾਲ ਤੇ ਫੁੱਲ ਨੇ ਖਿੜਦੇ ਕੁਲ ਕੁਦਰਤ ਮੁਸਕਾਉਂਦੀ ਹੈ
ਨਾਲ ਫੁੱਲਾਂ ਦੇ ਲੱਦੇ ਜਾਂਦੇ ਬਾਗੀਂ ਰੁੱਖ ਬਰੂਟੇ ਨੇ
ਅੰਨ ਧਨ ਦੇ ਬੋਹਲ ਵੇਖ ਕੇ ਆਉਂਦੇ ਸੁਰਗੀ ਝੂਟੇ ਨੇ
ਇਕ ਨਵਾਂ ਹੀ ਜੀਵਨ ਜਾਗੇ ਰੁੱਤ ਅੰਗੜਾਈਆਂ ਲੈਂਦੀ ਹੈ
ਮਿੱਠੀ ਮਿੱਠੀ ਮਹਿਕਾਂ ਦੀ ਇਕ ਫੂਹਰ ਜਹੀ ਤਦ ਪੈਂਦੀ ਹੈ
ਨਦੀਆਂ ਨਾਲੇ ਸਾਗਰ ਝੀਲਾਂ ਭਰਦੇ ਤਾਲ ਤਲੱਈਆ ਨੇ
ਖ਼ੁਸ਼ੀਆਂ ਦੇ ਤਦ ਪੈਰ ਨੱਚਦੇ ਤਾ ਥੱਈਆ ਤਾ ਥੱਈਆ ਨੇ
ਸੂਰਜ ਪਿਛੇ ਚਲਣਾ ਹੈ ਤਾਂ ਉਸ ਦੇ ਗੁਣ ਅਪਨਾਓ ਜੀ
ਅੰਨ ਉਗਾਓ ਅੰਨ ਉਗਾਓ ਦੋਲਤ ਖ਼ੂਬ ਕਮਾਓ ਜੀ
ਸੂਰਜ ਵਾਂਗੂੰ ਆਪਣੀ ਝੋਲੀ ਦੂਜੇ ਖ਼ਾਤਰ ਛੰਡ ਦਿਓ
ਦੁਨੀਆਂ ਦੀ ਭਲਿਆਈ ਖ਼ਾਤਰ ਆਪਣੀ ਦੌਲਤ ਵੰਡ ਦਿਓ
ਨਾਗਾਂ ਵਾਂਗੂੰ ਕਦੇ ਨਾ ਬੈਠੋ ਲੋਕੋ ਧਨ ਦੀ ਢੇਰੀ ਤੇ
ਕਦੀ ਨਾ ਤਕਵਾ ਰਖੋ ਹਰਗਿਜ਼ ਵਲ ਛਲ ਹੇਰਾ ਫੇਰੀ ਤੇ

ਵਲ ਛਲ ਹੇਰਾ ਫੇਰੀ ਨੇ ਤੈਨੂੰ ਬੰਦਿਆ ਪਾਰ ਲਗਾਉਣਾ ਨਹੀਂ
ਆ ਜਾ ਕੰਮ ਕਿਸੇ ਦੇ ਪਿਆਰੇ ਫਿਰ ਇਹ ਮੌਕਾ ਆਉਣਾ ਨਹੀਂ
ਜਿਹੜਾ ਜੀਵਨ ਰੁੱਖਾ ਹੈ ਉਹਨੂੰ ਨਾਮ ਦਾ ਛਿੱਟਾ ਮਾਰ ਦਿਓ
ਜਿਹੜਾ ਹਿਰਦਾ ਤਪਦਾ ਹੈ ਉਹਨੂੰ ਮਿੱਠਾ ਬੋਲ ਕੇ ਠਾਰ ਦਿਓ
ਆਪਣੇ ਦੇਸ਼ ਸਮਾਜ ਲਈ ਸਭ ਲੋਕਾਂ ਦਾ ਕਲਿਆਨ ਕਰੇ
ਧਰਤੀ ਮੰਗ ਰਹੀ ਹੈ ਮੁੜ੍ਹਕਾ ਦਾਨ ਕਰੇ ਕੁਝ ਦਾਨ ਕਰੇ
ਤੀਜਾ ਗੁਣ ਹੈ ਸੂਰਜ ਦਾ ਉਹਨੇ ਹੋਣਾ ਕਦੇ ਨਿਰਾਸ਼ ਨਹੀਂ
ਰੇਜ਼ਾ ਰੇਜ਼ਾ ਹੋ ਜਾਵੂ, ਪਰ ਛਡਣਾ ਉਸ ਪਰਕਾਸ਼ ਨਹੀਂ
ਘੁੱਪ ਹਨੇਰੇ ਵਿਚ ਵੀ ਸੂਰਜ ਛਡਦਾ ਨਹੀਂ ਇਬਾਦਤ ਨੂੰ
ਅੰਧਕਾਰ ਵਿਚ ਕਦੇ ਨਾ ਭੁਲਦਾ ਨਿਤ ਚਮਕਣ ਦੀ ਆਦਤ ਨੂੰ
ਸੂਰਜ ਨੂੰ ਵਿਸ਼ਵਾਸ ਹੈ ਪੱਕਾ ਬੱਦਲ ਇਹ ਫਟ ਜਾਵਣਗੇ
ਉਸ ਦੀ ਕਿਰਪਾ ਨਾਲ ਹਨੇਰੇ ਚਾਨਣ ਵਿਚ ਵਟ ਜਾਵਣਗੇ
ਉਸ ਨੂੰ ਇਹ ਵਿਸ਼ਵਾਸ ਹੈ ਹੁੰਦਾ ਘਿਰੀ ਘਟਾ ਇਹ ਬਰਸੇਗੀ
ਨੀਲ ਗਗਨ ਇਹ ਖੁਲ੍ਹ ਜਾਏਗਾ ਤੇਗ ਦਾਮਨੀ ਡਰਸੇਗੀ
ਜਿਸ ਦਮ ਨੂਰੀ ਰਿਸ਼ਮਾਂ ਡੁਲ੍ਹੀਆਂ ਧਰਤੀ ਜਗਮਗਾਏਗੀ
ਦੁਨੀਆਂ ਦੀ ਉਹ ਸਾਰੀ ਕਾਲਖ ਇਕ ਦਮ ਰੋਹੜ ਲਿਜਾਏਗੀ
ਸੂਰਜ ਦਾ ਇਹ ਤੀਜਾ ਗੁਣ ਵੀ ਕਰਨਾ ਗ੍ਰਹਿਣ ਜ਼ਰੂਰੀ ਹੈ
ਇਸ ਨੂੰ ਗ੍ਰਹਿਣ ਕਰੋ ਤਾਂ ਹੁੰਦੀ ਦੂਰ ਦਿਲਾਂ ਦੀ ਦੂਰੀ ਹੈ
ਭਾਵੇਂ ਸਾਡੇ ਜੀਵਨ ਦੇ ਵਿਚ ਗਮ ਦੇ ਬੱਦਲ ਛਾਉਂਦੇ ਨੇ
ਭਾਵੇਂ ਕਦੀ ਹਨੇਰੇ ਸਾਡੀ ਰਾਹ ਵਿਚ ਜਾਲ ਵਿਛਾਉਂਦੇ ਨੇ
ਭਾਵੇਂ ਘੋਰ ਗਰੀਬੀ ਹੈ ਤੇ ਭਾਵੇਂ ਭੁੱਖ ਬਿਮਾਰੀ ਹੈ
ਭਾਵੇਂ ਹਿੰਮਤ ਹਾਰ ਗਈ ਹੈ ਭਾਵੇਂ ਕੋਈ ਭਿਖਾਰੀ ਹੈ
ਭਾਵੇਂ ਰਾਜਾ ਪਰਜਾ ਹੈ ਤੇ ਭਾਵੇਂ ਲਸ਼ਕਰ ਫੌਜਾਂ ਨੇ
ਭਾਵੇਂ ਹੈਨ ਫਕੀਰੀ ਚੋਲੇ ਭਾਵੇਂ ਮਨ ਦੀਆਂ ਮੌਜਾਂ ਨੇ
ਫਿਰ ਵੀ ਸੂਰਜ ਵਾਂਗੂੰ ਸਜਣੋਂ ਸਦਾ ਚਮਕਦੇ ਰਹਿਣਾ ਹੈ
ਦੁਖ ਸੁਖ ਇਕ ਸਮ ਜਾਣ ਕਿ ਪਿਆਰੇ ਸਦਾ ਦਮਕਦੇ ਰਹਿਣਾ ਹੈ

ਸੂਰਜ ਵਾਂਗੂੰ ਆਸ਼ਾ ਰਖੋ ਬਣਨਾ ਆਸ਼ਾਵਾਦੀ ਹੈ
ਘੋਰ ਨਿਰਾਸ਼ਾ ਦੇ ਵਿਚ ਹੁੰਦੀ ਬੰਦੇ ਦੀ ਬਰਬਾਦੀ ਹੈ
ਚੌਥਾ ਗੁਣ ਹੈ ਸੂਰਜ ਦਾ ਉਹ ਹਰ ਇਕ ਥਾਂ ਤੇ ਪੁੱਜਦਾ ਹੈ
ਠੰਢੀਆਂ ਛਾਵਾਂ ਕਦੇ ਨਾ ਖੋਂਹਦਾ ਆਪੇ ਬੇਸ਼ਕ ਭੁੱਜਦਾ ਹੈ
ਹਰ ਇਕ ਗੰਦ ਦੇ ਲਾਗੇ ਸੂਰਜ ਵਰਕੇ ਸਾਫ ਉਲੱਥਦਾ ਹੈ
ਹਰ ਚਿੱਕੜ ਦੇ ਪਾਸ ਪਹੁੰਚਦਾ ਹਰ ਦਲ ਦਲ ਵਿਚ ਲੱਭਦਾ ਹੈ
ਮੈਲ ਕੁਚੈਲ ਤੇ ਸੜਦੇ ਪਾਣੀ ਕਿਰਨਾਂ ਨਾਲ ਸੁਕਾ ਦੇਂਦਾ
ਬੀਜ ਕੇ ਮਹਿਕਾਂ ਮਿੱਟੀ ਵਿਚ ਬਦਬੂਆਂ ਕੁਲ ਮਿਟਾ ਦੇਂਦਾ
ਫੜ ਕੇ ਕਿਰਨਾਂ ਦੀ ਉਹ ਬਹੁਕਰ ਹੂੰਝੇ ਕੁਲ ਹਨੇਰੇ ਨੂੰ
ਸੂਰਜ ਵਾਂਗੂੰ ਸਿਜਦਾ ਕਰੀਏ ਹਰ ਇਕ ਨਵੇਂ ਸਵੇਰੇ ਨੂੰ
ਸੂਰਜ ਗੰਦ ਮਿਟਾਉਂਦਾ ਹੈ ਪਰ ਆਪ ਨਾ ਹੁੰਦਾ ਗੰਦਾ ਹੈ
ਐਪਰ ਨਿਰਮਲ ਮਨ ਨੂੰ ਮੈਲਾ ਕਰ ਲੈਂਦਾ ਖ਼ੁਦ ਬੰਦਾ ਹੈ
ਆਵੋ ਲੋਕੋ ਸੂਰਜ ਬਣੀਏ ਧਰਤੀ ਤੇ ਅਸਮਾਨਾਂ ਦੇ
ਸੂਰਜ ਵਾਂਗੂੰ ਕੋੜ੍ਹ ਮਿਟਾਈਏ ਬੰਦਿਆਂ ਤੇ ਹੈਵਾਨਾਂ ਦੇ
ਸੁਣ ਸੁਣ ਕੇ ਉਪਦੇਸ਼ ਗੁਰਾਂ ਦੇ ਮਸਤੀ ਹੋ ਗਈ ਤਾਰੀ ਸੀ
ਧੰਨ ਗੁਰੂ ਨਾਨਕ ਧੰਨ ਗੁਰੂ ਨਾਨਕ ਖ਼ਲਕਤ ਬੋਲੀ ਸਾਰੀ ਸੀ

## ਨਾਨਕ ਮੱਤਾ

ਗੋਰਖ ਮੱਤੇ ਆਣ ਕੇ ਕੀਤਾ ਗੁਰ ਫ਼ਰਮਾਨ
ਸਭ ਧਰਮਾਂ 'ਚੋਂ ਜੋਗੀਓ ਗ੍ਰਹਿਸਤ ਧਰਮ ਪਰਧਾਨ
ਟਿੱਲੇ ਬੈਠੇ ਨਾਥ ਜੀ ਪੂਰ ਦਵੀਏ ਹਰ ਖੰਡ
ਲੋਕਾਂ ਦੇ ਵਿਚ ਬੈਠੀਏ ਉੱਚੇ ਆਸਨ ਛੱਡ
ਸੁਣੋ ਸੁਣੋ ਐ ਪਿਆਰਿਓ ਨਾਨਕ ਦਾ ਪੈਗਾਮ
ਜੰਗਲਾਂ 'ਚੋਂ ਨਹੀਂ ਲਭਣਾ ਮਹਾਂ ਪ੍ਰਭੂ ਦਾ ਨਾਮ
ਮਹਾਂ ਪ੍ਰਭੂ ਦਾ ਰੂਪ ਹੈ ਹਰ ਸੱਚਾ ਇਨਸਾਨ
ਗ੍ਰਹਿਸਤ ਧਰਮ ਦੇ ਵਿਚ ਹੈ ਬੰਦੇ ਦੀ ਕਲਿਆਨ
ਬੋਲੇ ਭੰਗਰ ਨਾਥ ਜੀ ਕੈਸੇ ਉਲਟ ਵਿਚਾਰ
ਕਿੰਦਾਂ ਭਗਤੀ ਹੋ ਸਕੇ ਗ੍ਰਹਿਸਤੀ ਦੇ ਵਿਚਕਾਰ
ਜੋਗੀ ਹੋ ਨਾ ਸਕਦਾ ਬਸਤੀ ਵਿਚ ਆਬਾਦ
ਜਿਥੇ ਔਰਤ ਮਰਦ ਦੇ ਘਰ ਘਰ ਹੋਣ ਫ਼ਸਾਦ
ਜੋਗੀ ਔਰਤ ਜ਼ਾਤ ਤੇ ਕਰਦਾ ਨਹੀਂ ਵਿਸ਼ਵਾਸ
ਔਰਤ ਨੇ ਸੰਸਾਰ ਵਿਚ ਸਦਾ ਜਗਾਇਆ ਨਾਸ
ਐਸਾ ਮਾਰੇ ਮੇਨਕਾ ਆਪਣੇ ਰੂਪ ਦਾ ਡੰਗ
ਵਿਸ਼ਵਾ ਮਿੱਤਰ ਡੋਲਦੇ ਹੋਏ ਤਪੱਸਿਆ ਭੰਗ
ਘਰ ਗ੍ਰਹਿਸਤੀ ਖਲਜਗਨ ਹੈ ਬੱਚੇ ਆਲ ਜੰਜਾਲ
ਤਾਹੀਓਂ ਤਾਂ ਅਸੀਂ ਜੰਗਲੀਂ ਰਹੇ ਪ੍ਰਭੂ ਨੂੰ ਭਾਲ
ਸਤਿਗੁਰ ਬੋਲੇ ਜੋਗੀਆ ਜੋਗ ਬੜਾ ਹੈ ਦੂਰ
ਗ੍ਰਹਿਸਤੀ ਵਿਚ ਹੈ ਨਾਥ ਜੀ ਵਖਰਾ ਕੋਈ ਸਰੂਰ
ਗ੍ਰਹਿਸਤ ਹੀ ਸੱਚਾ ਜੋਗ ਹੈ ਗ੍ਰਹਿਸਤ ਸੱਚਾ ਅਭਿਆਸ
ਗ੍ਰਹਿਸਤ ਵਿਚ ਹੀ ਭਗਤ ਦੀ ਰੱਬ ਸੁਣੇ ਅਰਦਾਸ

ਸਫਲ ਗ੍ਰਿਹਸਤੀ ਪੁਰਸ਼ ਹੈ ਪੂਰਨ ਦੇਵ ਸਰੂਪ
ਬੱਚੇ ਹਨ ਭਗਵਾਨ ਦਾ ਸਭ ਤੋਂ ਸੋਹਣਾ ਰੂਪ
ਔਰਤ ਜ਼ਾਤ ਹੈ ਜੋਗੀਓ ਬੰਦੇ ਦਾ ਈਮਾਨ
"ਸੋ ਕਿਉਂ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ"
ਜਨਣੀ ਜੰਮੇ ਜੱਗ ਤੇ ਪੀਰ ਅਤੇ ਅਵਤਾਰ
ਔਰਤ ਨੇ ਹੈ ਜੰਮਿਆਂ ਸਾਰਾ ਹੀ ਸੰਸਾਰ
ਨਾ ਇਹ ਜੁੱਤੀ ਪੈਰ ਦੀ ਨਾ ਇਹ ਤਨ ਦਾ ਵੇਸ
ਔਰਤ ਬਾਝੋਂ ਜਾਪਦਾ ਘਰ ਵੀ ਇਕ ਪਰਦੇਸ
ਔਰਤ ਸਾਡੀ ਮਾਮਤਾ ਔਰਤ ਸਾਡੀ ਲਾਜ
ਔਰਤ ਸਾਡੀ ਪੱਗ ਹੈ ਔਰਤ ਸਾਡਾ ਤਾਜ
ਔਰਤ ਸਾਡੀ ਸ਼ਰਮ ਹੈ ਔਰਤ ਸਾਡਾ ਨੱਕ
ਔਰਤ ਨੂੰ ਹਨ ਜੱਗ ਤੇ ਇਕ ਬਰਾਬਰ ਹੱਕ
ਮਰਦਾਂ ਲਿਖ ਲਿਖ ਸ਼ਾਸਤਰ ਔਰਤ ਦਿਤੀ ਨਿੰਦ
ਤਾਹੀਓਂ ਅਬਲਾ ਏਸ ਦੀ ਡਰ ਡਰ ਨਿਕਲੇ ਜਿੰਦ
ਔਰਤ ਕੋਲੋਂ ਖੋਹ ਲਈ ਉਸ ਦੇ ਮੂੰਹ ਦੀ ਬਾਤ
ਤਾਹੀਓਂ ਕੋਈ ਗ੍ਰੰਥ ਨਾ ਲਿਖਿਆ ਔਰਤ ਜ਼ਾਤ
ਜੋ ਜੀਵਨ ਇਕਸਾਰ ਹੈ ਨਾ ਕੋਈ ਥੁਲ ਪਥੁੱਲ
ਉਸ ਜੀਵਨ ਦਾ ਜੋਗੀਓ ਕੌਡੀ ਇਕ ਨਾ ਮੁੱਲ
ਤਾਹੀਓਂ ਲਹਿਰ ਜਵਾਰ ਦੀ ਪਾਉਂਦੀ ਹੈ ਤਰਥੱਲ
ਉਚੀ ਉਠ ਕੇ ਪਰਤਦੀ ਫਿਰ ਹੈ ਆਪਣੇ ਵੱਲ
ਬਿਖੜੇ ਪੈਂਡੇ ਢੂੰਡਦੇ ਸਦਾ ਢੂੰਡੱਈਏ ਮਰਦ
ਉਸ ਰਸਤੇ ਕੀ ਚਲਣਾ ਜਿਸ ਵਿਚ ਦੁੱਖ ਨਾ ਦਰਦ
ਗ੍ਰਿਹਸਤੀ ਪੈਂਡਾ ਬਿਖੜਾ ਲੰਮੀ ਖੜੀ ਖਜੂਰ
ਚੜ੍ਹੋ ਤਾਂ ਪੀਓ ਪ੍ਰੇਮ ਰਸ ਗਿਰੋ ਤਾਂ ਚਕਨਾਚੂਰ
ਇਹ ਜੰਗਲ ਜੋ ਮੱਲ ਕੇ ਬੈਠੇ ਭੰਗਰ ਨਾਥ
ਇਸ ਜੰਗਲ ਨੇ ਨਾਥ ਜੀ ਕਦੇ ਨਾ ਦੇਣਾ ਸਾਥ

ਪਹਿਲੋਂ ਆਪਣੇ ਆਪ ਦੇ ਨਾਲ ਕਰੋ ਇਨਸਾਫ਼
ਪਹਿਲੋਂ ਦਿਲ ਵਿਚ ਉਗਿਆ ਜੰਗਲ ਕਰ ਲਓ ਸਾਫ਼
ਫੇਰ ਸੁਣਾਉਣਾ ਨਾਥ ਜੀ ਇਸ ਜੰਗਲ ਦੀ ਗੱਲ
ਜਿਸ ਨੂੰ ਸੁਣਨੇ ਵਾਸਤੇ ਦੂਰੋਂ ਆਏ ਚੱਲ
ਇਸ ਜੰਗਲ ਦੇ ਰੁੱਖ ਨੇ ਬੀਆਬਾਨ ਦੇ ਸੁੰਨ
ਵੇਖ ਤੁਹਾਡੀ ਸਾਧਨਾ ਬੈਠੇ ਧੁੰਨ ਬਧੁੰਨ
ਇਹ ਤਾਂ ਗੁੰਗੇ ਰੁੱਖ ਨੇ ਕੁਝ ਨਾ ਸਕਦੇ ਬੋਲ
ਕੁਝ ਨਹੀਂ ਸੁਣਨਾ ਬੋਲਿਆਂ ਲੱਖ ਵਜਾਓ ਢੋਲ
ਨਾ ਕੁਝ ਇਹਨਾਂ ਸੋਚਣਾ ਨਾ ਕਰਨਾ ਮਹਿਸੂਸ
ਇਕ ਤੀਲੀ ਦੇ ਲਗਦਿਆਂ ਜਲ ਉਠਣਾ ਇਸ ਫੂਸ
ਉਹ ਭਗਤੀ ਕਿਸ ਕੰਮ ਹੈ ਜਿਸ ਦਾ ਜੰਗਲੀਂ ਵਾਸ
ਜਿਸ ਭਗਤੀ ਵਿਚ ਇਕ ਨਾ ਸ਼ਾਮਲ ਰੁਦਨ ਤੇ ਹਾਸ
ਜਿਸ ਭਗਤੀ ਦੇ ਵਿਚ ਨਾ ਬੱਚੇ ਪਾਵਣ ਸ਼ੋਰ
ਭਗਤੀ ਨਹੀਂ ਕੁਝ ਓਸ ਦਾ ਨਾਮ ਹੋਏਗਾ ਹੋਰ
ਮੋਨ ਮੁਨੀ ਮਹਾਰਾਜ ਜੀ ਸੁਣਨਾ ਵਡਾ ਰਾਜ਼
ਬਚਿਆਂ ਦੇ ਹੀ ਸ਼ੋਰ ਵਿਚ ਸੁਣਦਾ ਪ੍ਰਭੂ ਅਵਾਜ਼
ਜੰਗਲੀਂ ਬੈਠੇ ਰਮਤਿਓ ਰਮਜ਼ ਲਵੋ ਪਹਿਚਾਣ
ਗ੍ਰਿਹਸਤੀ ਵਿਚ ਹੀ ਭਗਤ ਹੈ ਗ੍ਰਿਹਸਤੀ ਵਿਚ ਭਗਵਾਨ
ਬੇਸ਼ਕ ਵਿਚ ਗ੍ਰਿਹਸਤੀਆਂ ਇਹੀਓ ਗੱਲ ਪ੍ਰਸਿੱਧ
"ਘਰ ਕਾ ਜੋਗੀ ਜੋਗੜਾ ਬਾਹਰ ਕਾ ਜੋਗੀ ਸਿੱਧ"
ਐਪਰ ਅਸੀਂ ਹੈ ਆਖਣਾ ਇਹ ਹੈ ਕੂੜਾ ਕੱਚ
ਸੁਣੋ ਸੁਣਾਵਾਂ ਜੋਗੀਓ ਜੋ ਹੈ ਅਸਲੀ ਸੱਚ
ਘਰ ਗ੍ਰਿਹਸਤੀ ਦੇ ਵਿਚ ਹੀ ਪਲ ਸਕਦਾ ਹੈ ਧਰਮ
"ਘਰ ਕਾ ਜੋਗੀ ਸਿੱਧ ਹੈ ਬਾਹਰ ਕਾ ਜੋਗੀ ਭਰਮ"
ਹਠ ਯੋਗ ਖਟ ਕਰਮ ਤੇ ਸਹਿਜ ਯੋਗ ਅਸ਼ਟਾਂਗ
ਸਾਰੇ ਜੋਗ ਨੇ ਆਖਦੇ ਭਰੋ ਧਰਮ ਦੀ ਮਾਂਗ

ਖੇਮ ਛੇਮ ਦੇ ਜੋਗ ਦਾ ਮੇਲ ਜੋਗ ਸੰਜੋਗ
ਗ੍ਰਹਿਸਥੀ ਨੂੰ ਸ਼ਿੰਗਾਰੀਏ ਦੁੱਖ ਮੁਸੀਬਤ ਭੋਗ
ਜੋਗੀ ਜੁਗ ਜੋਗੇਸ਼ਵਰ ਜੁੱਗ ਜਗਤਾਰ ਅਨੰਤ
ਮਹਿਮਾ ਸੱਚੇ ਰੱਬ ਦੀ ਗਾਵਣ ਰਾਤ ਦਿਨੰਤ
ਜੋਗੀ ਗਾਵੇ ਜੋਗੀਆ ਸਦਾ ਗ੍ਰਹਿਸਤ ਦੇ ਰੰਗ
ਤਾਰੇ ਟੁੱਟਦੇ ਵੇਖ ਕੇ ਕਦੀ ਨਾ ਹੋਵੇ ਦੰਗ
ਨੀਲ ਗਗਨ ਦਾ ਰੰਗ ਹੈ ਦਰਦਾਂ ਦਾ ਪਰਕਾਸ਼
ਜਿੱਡਾ ਦਿਲ ਇਨਸਾਨ ਦਾ ਓਡਾ ਹੈ ਆਕਾਸ਼
ਸੁਣ ਸੁਣ ਗੱਲਾਂ ਐਸੀਆਂ ਬੋਲੇ ਦੋਵੇਂ ਨਾਥ
ਦੁਨੀਆਦਾਰਾਂ ਵਾਲੜਾ ਅਸੀਂ ਨਾ ਮੰਗਦੇ ਸਾਥ
ਜੋਗੀ ਦਿਲ ਵਿਚ ਰਖਦੇ ਨਾ ਕੁਛ ਹਰਸ਼ ਨਾ ਸ਼ੋਕ
ਕਰਦੇ ਕਠਨ ਤਪੱਸਿਆ ਇੰਦਰੀਆਂ ਨੂੰ ਰੋਕ
ਜੰਗਲ ਦੇ ਵਿਚ ਭਗਤੀਓਂ ਕਦੀ ਨਾ ਸਕੀਏ ਉੱਕ
ਪਸ਼ੂ ਬਿਰਤੀਆਂ ਸਾਰੀਆਂ ਇਸ ਥਾਂ ਜਾਵਣ ਮੁੱਕ
ਸਤਿਗੁਰ ਬੋਲੇ ਨਾਥ ਜੀ ਭੁੱਲਦੇ ਹੋ ਮਹਾਰਾਜ
ਗ੍ਰਹਿਸਤੀ ਵਿਚ ਤਰ ਸਕਦੀ ਸਾਰੀ ਸੰਤ ਸਮਾਜ
ਡਰਦੇ ਔਖੇ ਪੰਧ ਤੋਂ ਮੂਰਖ ਤੇ ਨਾਦਾਨ
ਜੋ ਗ੍ਰਹਿਸਤੀ ਤੋਂ ਨੱਠਦਾ ਬੁਜ਼ਦਿਲ ਹੈ ਇਨਸਾਨ
ਧੱਕੇ ਧੌਲੇ ਖਾਣਗੇ ਲੱਖ ਕਰਨ ਤਦਬੀਰ.
ਮਿਹਨਤ ਵਾਲੇ ਹੱਥ ਹੈ ਬੰਦੇ ਦੀ ਤਕਦੀਰ
ਵਾਰ ਵਾਰ ਤੁਸੀਂ ਛੇੜਦੇ ਜੰਗਲਾਂ ਦੀ ਹੋ ਬਾਤ
ਦਸਦੇ ਹੋ ਤੁਸੀਂ ਜੰਗਲੀਂ ਮਿਲੇ ਪ੍ਰਭੂ ਦੀ ਜ਼ਾਤ
ਜੇਕਰ ਜੰਗਲੀਂ ਬੈਠ ਕੇ ਜਾਏ ਚੁਰਾਸੀ ਕੱਟ
ਤਾਂ ਫਿਰ ਦਸੋ ਜਾਨਵਰ ਬੰਦੇ ਤੋਂ ਕਿੰਜ ਘੱਟ
ਦਸੋ ਮੈਨੂੰ ਖੋਹਲ ਕੇ ਸਾਰਾ ਇਹ ਮਜ਼ਮੂਨ
ਭੋਗ ਰਹੇ ਨੇ ਜਾਨਵਰ ਪਸ਼ੂਆਂ ਦੀ ਕਿਉਂ ਜੂਨ

ਜਿਸ ਗ੍ਰਹਿਸਤੀ 'ਚੋਂ ਉਪਜੇ ਲਾਓ ਨਾ ਉਸ ਨੂੰ ਲੀਕ
ਨਿੱਕੀ ਕੀੜੀ ਤੱਕ ਹੈ ਗ੍ਰਹਿਸਤੀ ਦੀ ਪਰਤੀਕ
ਪੰਛੀ ਪਸ਼ੂ ਬਨਾਸਪਤ ਸਾਰੇ ਹੀ ਜਲ ਜੰਤ
ਮਹਿਮਾ ਸੱਚੇ ਰੱਬ ਦੀ ਗਾਵਣ ਰਾਤ ਦਿਨੰਤ
ਕੁਦਰਤ ਦੇ ਸਭ ਨਿਯਮਾਂ ਵਿਚ ਰਹਿਣ ਪਰਪੱਕ
ਗ੍ਰਹਿਸਤ ਨਿਭਾਉਂਦੇ ਆਪਣਾ ਰਹਿੰਦੀ ਦੁਨੀਆਂ ਤੱਕ
ਖਾਂਦੇ ਪੀਂਦੇ ਜੀਂਵਦੇ ਕੁਦਰਤ ਦੇ ਅਨੁਸਾਰ
ਕਰਨਾ ਕਦੀ ਨਾ ਭੁੱਲਦੇ ਬੱਚਿਆਂ ਨਾਲ ਪਿਆਰ
ਨਰ ਮਾਦਾ ਦੀਆਂ ਜੋੜੀਆਂ ਘਲੀਆਂ ਪੁਰਖ ਅਕਾਲ
ਨਰ ਮਾਦਾ ਨੇ ਜਗ ਤੇ ਇਕ ਦੂਜੇ ਦੀ ਢਾਲ
ਪਸ਼ੂਆਂ ਨੇ ਵੀ ਗ੍ਰਹਿਸਤ ਦੀ ਸਦਾ ਕਬੂਲੀ ਸ਼ਰਨ
ਨਾ ਪਸ਼ੂਆਂ ਦੀ ਜ਼ਾਤ ਹੈ ਨਾ ਪਸ਼ੂਆਂ ਦਾ ਵਰਨ
ਐਪਰ ਪਸ਼ੂਆਂ ਵਿਚ ਨਾ ਕਿਸੇ ਲਿਆ ਸਨਿਆਸ
ਛੱਡ ਗ੍ਰਹਿਸਤੀ ਆਪਣੀ ਤਜੀ ਨਹੀਂ ਬੂ ਬਾਸ
ਗ੍ਰਹਿਸਤੀ ਜੇ ਖਲਜਗਣ ਹੈ ਜੇਕਰ ਇਸ ਵਿਚ ਫਿੱਕ
ਦੱਸੋ ਪਸ਼ੂਆਂ ਵਿਚ ਕਿਉਂ ਜੋਗੀ ਮਿਲੇ ਨਾ ਇਕ
ਭੰਗਰ ਨਾਥ ਜੀ ਬੋਲਿਆ ਸੁਣ ਐ ਨਾਨਕ ਸ਼ਾਹ
ਜੋਗੀ ਦੀ ਹੈ ਜਾਂਵਦੀ ਅਰਸ਼ਾਂ ਤਕ ਨਿਗਾਹ
ਨੌਂ ਨਿੱਧ ਨਾਰਾਂ ਸਿੱਧੀਆਂ ਜੋਗੀ ਦੇ ਹੱਥ ਵੱਸ
ਸੁਣ ਐ ਹਾਮੀ ਗ੍ਰਹਿਸਤ ਦੇ ਕਰਾਮਾਤ ਕੋਈ ਦੱਸ
ਨਾਨਕ ਬੋਲੇ ਨਾਥ ਜੀ ਕਾਹਨੂੰ ਹੁੰਦੇ ਖਿੱਚ
ਖੇਡਾਂ ਬੱਚਿਆਂ ਵਾਲੀਆਂ ਸੋਚਣ ਬਚਪਨ ਵਿੱਚ
ਜੋ ਬੰਦਾ ਹੈ ਮੰਨਦਾ [illegible] ਨੂੰ ਹੀ ਥੀਨ
ਕਰਾਮਾਤ ਦੇ ਵਿਚ ਉਹ ਰਖਦਾ ਨਹੀਂ ਯਕੀਨ
ਜਾਦੂਗਰੀਆਂ ਨਾਥ ਜੀ ਕਿਸੇ ਨਾ ਆਉਣਾ ਕੰਮ
ਨਾਮ ਪ੍ਰਭੂ ਦਾ ਸਿਮਰੀਏ ਜਦ ਤੱਕ ਦਮ ਵਿਚ ਦਮ

ਕੇਹੇ ਏਦਾਂ ਸਤਿਗੁਰੂ ਮੁੱਖੋਂ ਫੁੱਲ ਗੁਲਾਬ
ਚੁੱਕ ਭਾਈ ਮਰਦਾਨਿਆਂ ਆਪਣੀ ਜ਼ਰਾ ਰਬਾਬ
ਗਾਈਏ ਪ੍ਰਭੂ ਪਿਆਰ ਦੇ ਰੂਹ ਵਿਚ ਭਿੱਜੇ ਗਉਣ
ਜੰਗਲ ਦੇ ਰੁੱਖ ਕੀਲ ਕੇ ਬੰਨ੍ਹ ਬਿਠਾਈਏ ਪਉਣ
ਇਕ ਦਮ ਤਾਰਾਂ ਟੁਣਕੀਆਂ ਜਾਗ ਪਈ ਆਵਾਜ਼
ਗਾਇਆ ਲੋਚਨ ਮੁੰਦ ਕੇ ਇੰਜ ਗ਼ਰੀਬ ਨਿਵਾਜ਼
"ਧਰ ਜੀਅਰੇ ਇਕ ਟੇਕ ਤੂ ਲਾਹਿ ਬਿਡਾਨੀ ਆਸ
ਨਾਨਕ ਨਾਮ ਧਿਆਈਐ ਕਾਰਜੁ ਆਵੈ ਰਾਸਿ ।"
ਜਿਉਂ ਜਿਉਂ ਰੁੱਖਾਂ ਸੁਣ ਲਏ ਸਤਿਗੁਰ ਜੀ ਦੇ ਬੋਲ
ਤਿਉਂ ਤਿਉਂ ਭਰਦੀ ਜਾ ਰਹੀ ਡਾਲ ਡਾਲ ਦੀ ਝੋਲ
ਜਿਉਂ ਜਿਉਂ ਸੁਰਾਂ ਸੁਰੀਲੀਆਂ ਸੁਰ ਨੂੰ ਜ਼ਰਾ ਉਠਾਣ
ਪਉਣਾਂ ਦੇ ਵਿਚ ਮਿਸ਼ਰੀਆਂ ਤਿਉਂ ਤਿਉਂ ਘੁਲਦੀਆਂ ਜਾਣ
ਹੋਈਆਂ ਦੂਰ ਕੁੜਿੱਤਣਾਂ ਭਰਦੀ ਜਾਏ ਮਿਠਾਸ
ਹਰ ਇਕ ਸੁੱਕੇ ਰੁੱਖ ਦੀ ਬੁਝਦੀ ਜਾਏ ਪਿਆਸ
ਬੋਲ ਪਏ ਸਭ ਰੁੱਖੜੇ ਜੋਗੀ ਨਾਲੇ ਜੰਡ
ਰੀਠੇ ਹੋ ਗਏ ਮਿਠੜੇ ਜਿੰਦਾਂ ਹੋਵੇ ਖੰਡ
ਮਿੱਠੀ ਬਾਣੀ ਨਾਲ ਸੀ ਮੁੱਖ ਹੋਏ ਭਰਪੂਰ
ਨੱਠੀਆਂ ਸਭ ਕੜਵਾਹਟਾਂ ਰਿਮਝਿਮ ਵਰ੍ਹਿਆ ਨੂਰ
ਜੀਭਾਂ ਸ਼ਹਿਦ ਨਹਾਤੀਆਂ ਕੀਤੀ ਜੈ ਜੈ ਕਾਰ
ਜੋ ਜੋ ਰੀਠਾ ਚੱਖਦਾ ਬੋਲੇ ਸਤਿ ਕਰਤਾਰ
ਗੋਰਖ ਧੰਦਾ ਮੁਕਿਆ ਮਿਟ ਗਏ ਅੰਧ ਗੁਬਾਰ
ਨਾਨਕ ਮੱਤਾ ਬਣ ਗਈ ਗੋਰਖ ਮੱਤ ਵਿਚਾਰ
ਭੰਗਰ ਭੰਗਰ ਨਾਥ ਸੀ ਬੋਲੇ ਕਰ ਕਰ ਸੇਵ
ਧੰਨ ਗੁਰੂ ਨਾਨਕ ਦੇਵ ਹੈ ਧੰਨ ਗੁਰੂ ਨਾਨਕ ਦੇਵ

## ਸਰਜੂ ਨਦੀ ਕਿਨਾਰੇ ਲਾਇਆ ਗੁਰ ਸੂਰਜ ਨੇ ਡੇਰਾ

ਸ਼ਹਿਰ ਅਜੁਧਿਆ ਦੇ ਵਿਚ ਪਹੁੰਚੇ ਗੁਰ ਸਾਗਰ ਗੁਰ ਮੋਤੀ
ਪਾਪ ਨਿਖੰਜਨ ਤਿਮਰ ਬਿਖੰਡਨ ਦਿਬ ਚਾਨਣ ਦਿੱਬ ਜੋਤੀ
ਸਰਜੂ ਨਦੀ ਕਿਨਾਰੇ ਲਾਇਆ ਗੁਰ ਸੂਰਜ ਨੇ ਡੇਰਾ
ਸ਼ਬਦ ਕੀਰਤਨ ਰਾਗ ਇਲਾਹੀ ਰੰਗਿਆ ਚਾਰ ਚੁਫੇਰਾ
ਲੂੰ ਲੂੰ ਬਣਿਆ ਅਗਰ ਬਤੀਆਂ ਖਿੜ ਉਠੀਆਂ ਖੁਸ਼ਬੋਆਂ
ਕੁੱਲ ਅਜੁਧਿਆ ਨਗਰੀ ਦੇ ਵਿਚ ਫੈਲ ਗਈਆਂ ਕਨਸੋਆਂ
ਚਰਣਾਂ ਦੇ ਵਿਚ ਵਿਛ ਵਿਛ ਗਲੀਆਂ ਗੀਤ ਖੁਸ਼ੀ ਦੇ ਗਾਏ
ਨਾਨਕ ਜੀ ਦਾ ਪਹਿਨ ਕੇ ਜਾਮਾ ਸ੍ਰੀ ਰਾਮ ਫਿਰ ਆਏ
ਜਿਸ ਜਿਸ ਰਾਹ 'ਚੋਂ' ਲੰਘਣ ਸਤਿਗੁਰ ਭੀੜਾਂ ਜੁੜ ਜੁੜ ਜਾਵਣ
ਕਿਧਰੇ ਲੋਕੀਂ ਮੱਥਾ ਟੇਕਣ ਕਿਧਰੇ ਧੂੜ ਲਗਾਵਣ
ਜਗ ਮਗ ਜਗ ਮਗ ਜਗ ਪਏ ਦੀਪਕ ਫਿਰ ਆਈ ਦੀਵਾਲੀ
ਭਰ ਭਰ ਝੋਲੀ ਟੁਰਿਆ ਜਾਵੇ ਜੋ ਵੀ ਆਏ ਸਵਾਲੀ
ਸਤਿਗੁਰ ਬਲਦੇ ਵੇਖ ਕੇ ਦੀਵੇ ਏਦਾਂ ਬਚਨ ਸੁਣਾਏ
ਕੁਲ ਹਨੇਰੇ ਮਿਟ ਸਕਦੇ ਨੇ ਜੇ ਕਰ ਜਾਣ ਮਿਟਾਏ
ਅਜੇ ਤਾਂ ਰਾਤਾਂ ਖਾਣ ਚਾਨਣੀ ਕਾਲਖ ਲਾਉਣ ਸਵੇਰੇ
ਮਹਿਲਾਂ ਵਿਚ ਤਾਂ ਦੀਵੇ ਜਗਦੇ ਝੁੱਗੀਆਂ ਵਿਚ ਹਨੇਰੇ
ਭਾਵੇਂ ਝੱਖੜ ਝਾਂਜੇ ਚੱਲਣ ਦੁਖ ਮੁਸੀਬਤ ਝੱਲੀਏ
ਰੱਖ ਤਲੀ ਤੇ ਦਿਲ ਦੀ ਜੋਤੀ ਚਾਨਣ ਵੰਡਣ ਚਲੀਏ
ਕੋਈ ਗਰੀਬਾਂ ਦੀ ਚਰਬੀ ਦੇ ਬਾਲ ਨ ਸਕੇ ਦੀਵੇ
ਜਿਸ ਜਿਸ ਬੰਦੇ ਜੀਣਾ ਹੈ ਉਹ ਦੂਜੇ ਖਾਤਰ ਜੀਵੇ
ਸੁਣ ਸੁਣ ਕੇ ਉਪਦੇਸ਼ ਗੁਰਾਂ ਦੇ ਝੂਮ ਗਏ ਬੈਰਾਗੀ
ਜਨਮ ਜਨਮ ਦੀ ਸੁਤੀ ਸੋਝੀ ਲੈ ਅੰਗੜਾਈਆਂ ਜਾਗੀ

ਰਾਮਾ ਨੰਦ ਦੇ ਵੈਸ਼ਨੂੰਆਂ ਦਾ ਮੇਲਾ ਜੁੜਿਆ ਭਾਰੀ
ਕੱਤਕ ਮੱਸਿਆ ਵਾਲੇ ਦਿਨ ਦੀ ਕੀਤੀ ਖ਼ਾਸ ਤਿਆਰੀ
ਰਾਮਾ ਨੰਦ ਦੇ ਟੂਰੇ ਪੰਥ ਦੀ ਹਰ ਇਕ ਬਾਤ ਨਿਰਾਲੀ
ਭਰੇ ਭਰੀਵੇ ਸਾਧੂ ਬੈਠੇ ਫਿਰ ਵੀ ਖ਼ਾਲੀ ਖ਼ਾਲੀ
ਪੂਜ ਕਰਮ ਬੈਰਾਗੀ ਕਰਕੇ ਆਪਣਾ ਪੰਥ ਚਲਾਉਂਦੇ
ਸੰਖ ਚਕ੍ਰ ਦਾ ਛਾਪਾ ਆਪਣੇ ਜੁੱਸੇ ਤੇ ਛਪਵਾਉਂਦੇ
ਗੋਪੀ ਚੰਦਨ ਤਿਲਕ ਲਗਾਉਂਦੇ ਜਪਦੇ ਤੁਲਸੀ ਮਾਲਾ
ਜਿਹੜਾ ਭਗਤ ਦੁਆਰਕਾ ਪੂਜੇ ਉਹੀਓ ਕਰਮਾਂ ਵਾਲਾ
ਤੁਲਸੀ ਬੂਟੇ ਬਿਨਾਂ ਨਾ ਕਰਦੇ ਸਾਲਗਰਾਮ ਦੀ ਪੂਜਾ
ਮੇਵੇ ਅਤੇ ਇਲਾਚੀ ਵੰਡਣ ਵੰਡਣ ਮਿਸ਼ਰੀ ਕੂਜਾ
ਤੁਲਸੀ ਬੂਟੇ ਤਾਈਂ ਪਵਿੱਤਰ ਸਮਝਣ ਵਾਦ-ਵਿਵਾਦੀ
ਸਾਲਗਰਾਮ ਦੇ ਨਾਲ ਰਚਾਉਂਦੇ ਤੁਲਸੀ ਦੀ ਉਹ ਸ਼ਾਦੀ
ਕ੍ਰਿਸ਼ਨ ਰਾਮ ਦੇ ਚਿਹਨ ਚਕਰ ਨੂੰ ਪੂਜਣ ਬੁੱਤ ਬਣਾ ਕੇ
ਤੁਲਸੀ ਦੀ ਗਲ ਪਾਵਣ ਕੰਠੀ ਰਾਮ ਨਾਮ ਧੁਨ ਗਾ ਕੇ
ਦੌਲਤਮੰਦਾਂ ਦੇ ਘਰ ਜਾ ਕੇ ਲੱਛਮੀ ਪੂਜਾ ਕਰਦੇ
ਜਿਹੜਾ ਆਪਣੇ ਮੱਤ ਦਾ ਹੋਵੇ ਉਸ ਦੀ ਹਾਮੀ ਭਰਦੇ
ਸਤਿਗੁਰ ਬੋਲੇ ਹੇ ਪਥਰਾਂ ਨੂੰ ਪੂਜਣ ਵਾਲੇ ਵੀਰੋ
ਪੂਜੋ ਪੂਜੋ ਜੇ ਜੀ ਚਾਹੇ ਪਿਆਰ ਦੀਓ ਤਸਵੀਰੋ
ਐਪਰ ਇਸ ਦੇ ਨਾਲ ਨਾਲ ਇਹ ਗੱਲ ਹੈ ਚੇਤੇ ਰਖਣੀ
ਰੱਬ ਤਾਂ ਕੇਵਲ ਇਕੋ ਹੈ ਓਹਦੀ ਹਰ ਇਕ ਛਬੀ ਸੁਲੱਖਣ।
ਕੇਵਲ ਇਹਨਾਂ ਪੱਥਰਾਂ ਦਾ ਹੀ ਨਾਮ ਨਹੀਂ ਹੈ ਮੰਦਰ
ਵਸਦੀ ਹੈ ਭਗਵਾਨ ਦੀ ਮੂਰਤ ਹਰ ਇਕ ਸ਼ੈ ਦੇ ਅੰਦਰ
ਪੂਜੋ ਪੂਜੋ ਸੱਚੇ ਰੱਬ ਦੀ ਇਕੋ ਜ਼ਾਤ ਨੂੰ ਪੂਜੋ
ਪੂਜੋ ਪੂਜੋ ਉਸ ਦੀ ਸਾਰੀ ਕਾਇਨਾਤ ਨੂੰ ਪੂਜੋ
ਪੂਜੋ ਪੂਜੋ ਉਸ ਨੂੰ ਜਿਸ ਦੀ ਕੋਈ ਨਹੀਂ ਹੈ ਸੂਰਤ
ਪੂਜੋ ਪੂਜੋ ਉਸ ਨੂੰ ਜਿਸ ਦੀ ਕੋਈ ਨਹੀਂ ਹੈ ਮੂਰਤ

ਪੂਜੋ ਪੂਜੋ ਉਸ ਨੂੰ ਜਿਸ ਦਾ ਚਿਹਨ ਚਕਰ ਨਾ ਕੋਈ
ਪੂਜੋ ਪੂਜੋ ਉਸ ਨੂੰ ਜਿਸ ਦੀ ਸਾਹਾਂ ਵਿਚ ਖ਼ੁਸ਼ਬੋਈ
ਪੂਜੋ ਪੂਜੋ ਨੇਕੀ ਦੇ ਸਭ ਸੱਚੇ ਧੰਦੇ ਪੂਜੋ
ਜੇ ਕਰ ਰੱਬ ਨੂੰ ਮਿਲਣਾ ਹੈ ਤਾਂ ਉਸ ਦੇ ਬੰਦੇ ਪੂਜੋ

## ਬਾਬਾ ਪਹੁੰਚ ਗਿਆ ਪ੍ਰਯਾਗ

ਮਾਨਵਤਾ ਦੀ ਮਾਂਗ ਦੇ ਨਾਨਕ ਦੇਵ ਸੁਹਾਗ
ਰਸਤੇ ਦੇ ਪਿੰਡ ਤਾਰ ਕੇ ਪਹੁੰਚ ਗਏ ਪਰਿਯਾਗ
ਵੱਡਾ ਹਰ ਇਸ਼ਨਾਨ ਤੋਂ ਸੰਗਮ ਦਾ ਇਸ਼ਨਾਨ
ਜਿਸ ਵਿਚ ਲਾਵੇ ਟੁੱਭੀਆਂ ਹਰ ਇਕ ਸ਼ਰਧਾਵਾਨ
ਗੰਗਾ ਜਮਨਾ ਮਿਲਦੀਆਂ ਦੋਵਾਂ ਨਾਲ ਪਿਆਰ
ਜਿੱਦਾਂ ਕਿ ਪਰਦੇਸ ਵਿਚ ਮਿਲਦੇ ਰਿਸ਼ਤੇਦਾਰ
ਸੰਗਮ ਦੀ ਤੀਜੀ ਨਦੀ ਸਰਸਵਤੀ ਹੈ ਗੁਪਤ
ਵਿਨਸਨ ਦੇ ਅਸਥਾਨ ਤੇ ਹੁੰਦੀ ਹੈ ਜੋ ਲੁਪਤ
ਨਾ ਵਗਦੀ ਨਾ ਦਿਸਦੀ ਉਸ ਦੀ ਲੌਕਿਕ ਦੱਖ
ਉਸ ਨੂੰ ਕੇਵਲ ਵੇਖਦੀ ਸੂਝਵਾਨ ਦੀ ਅੱਖ
ਅੰਦਰੋਂ ਅੰਦਰੀ ਚੱਲਦੀ ਉਸ ਦੇ ਜਲ ਦੀ ਟੋਰ
ਲਲਿਤ ਕਲਾਵਾਂ ਵਾਲੜੀ ਓਸੇ ਦੇ ਹੱਥ ਡੋਰ
ਸਤਿਗੁਰ ਜੀ ਦੇ ਸ਼ਬਦ ਦੀ ਝੱਲ ਨਾ ਸਕੀ ਤਾਬ
ਇਕ ਦਮ ਪਰਗਟ ਹੋ ਗਈ ਵੱਜੀ ਜਦੋਂ ਰਬਾਬ
ਦਮਕ ਪਏ ਕੁਲ ਮੁੱਖੜੇ ਪਏ ਭੁਲੇਖੇ ਮਾਂਦ
ਲੱਖ ਲੱਖ ਦਏ ਮੁਬਾਰਕਾਂ ਮਾਘੀ ਦੀ ਸੰਗਰਾਂਦ
ਸੁਰਤ ਨਦੀ ਬਣ ਵਹਿ ਟੁਰੀ ਮਗਨ ਨਿਮਗਨ ਵਿਭੋਰ
ਬਿਰਤੀ ਠਾਠਾਂ ਮਾਰਦੀ ਲਗੀ ਲੈਣ ਹਿਲੋਰ
ਰਿਮ ਝਿਮ ਰਿਮ ਝਿਮ ਜਿਸ ਘੜੀ ਵਸੀ ਨਾਮ ਫ਼ੁਹਾਰ
ਹਰ ਇਕ ਬੰਧਨ ਤੋੜ ਕੇ ਖੁਲ੍ਹੇ ਮੁਕਤ ਦੁਆਰ
ਚਰਣਾਂ ਦੇ ਵਿਚ ਬੈਠ ਕੇ ਆਖਣ ਸਾਧੂ ਸੰਤ
ਸਤਿਗੁਰ ਪਾਸ ਬਿਨੰਤੀਆ ਬਖਸ਼ ਦਿਓ ਗੁਰਮੰਤ

ਸਤਿਗੁਰ ਜੀ ਨੇ ਬਖ਼ਸ਼ਿਆ ਏਹੀਓ ਹੀ ਪੈਗ਼ਾਮ
ਅੱਖੀਂ ਸਤਿਸੰਗ ਪੇਖੀਏ ਜੀਭੀਂ ਰੱਖੀਏ ਨਾਮ
ਮੁੱਖੋਂ ਕਹੀਏ ਵਾਹਿਗੁਰੂ ਸੁੱਚੇ ਰੱਖੀਏ ਬੋਲ
ਜਗ ਵਿਚ ਪਿਆਰ ਮੁਹੱਬਤਾਂ ਵੰਡੀਏ ਭਰ ਭਰ ਝੋਲ
ਅਣਖਾਂ ਨਾਲ ਹੀ ਜੀਵੀਏ ਬਣੀਏ ਕਦੀ ਨਾ ਜੋਕ
ਜੀਂਵਦਿਆਂ ਮਰ ਜਾਂਵਦੇ ਮਰ ਮਰ ਜਾਣੇ ਲੋਕ
ਆਪਣਾ ਹੁਨਰ ਨਾ ਵੇਚਦੇ ਬੰਦੇ ਗੈਰਤਮੰਦ
ਸੌ ਦਰ ਖੁਲ੍ਹਣ ਵੇਖ ਕੇ ਇਕ ਦੁਆਰਾ ਬੰਦ
ਚਿੰਤਨ ਵਿਚ ਹੀ ਡੁੱਬਣਾ ਡੁੱਬਣਾ ਨਾ ਮੰਝਧਾਰ
ਸਿਮਰ ਸਿਮਰ ਪ੍ਰਭ ਆਪਣਾ ਉਤਰੇ ਪਰਲੇ ਪਾਰ
ਏਹੀਓ ਮੇਰੀ ਰੀਝ ਹੈ ਏਹੀਓ ਹੈ ਸੰਦੇਸ਼
ਗੰਗਾ ਜਲ ਦੇ ਵਾਂਗਰਾਂ ਰਹਿਣਾ ਸ਼ੁੱਧ ਹਮੇਸ਼
ਸੰਗਮ ਵਿਚ ਨਹਾਉਂਦਿਆਂ ਬਦਲੇ ਨਾ ਤਕਦੀਰ
ਅੱਖਾਂ ਰੋਜ਼ ਨਹਾਉਂਦੀਆ ਬੁਕ ਬੁਕ ਭਰ ਕੇ ਨੀਰ
ਵੰਡੋ ਵੰਡੋ ਪਿਆਰਿਓ ਹੋਠਾਂ ਨੂੰ ਮੁਸਕਾਨ
ਆਪਣੇ ਮੁੜ੍ਹਕੇ ਵਿਚ ਹੀ ਸਦਾ ਕਰੋ ਇਸ਼ਨਾਨ
ਵਿਹਲੇ ਬੈਠ ਨਾ ਜਪੀਏ ਮਹਾਂ ਪ੍ਰਭੂ ਦਾ ਜਾਪ
ਇਸ ਤੋਂ ਵੱਡਾ ਹੋਰ ਨਾ ਦੁਨੀਆਂ ਦੇ ਵਿਚ ਪਾਪ
ਹਥੀਂ ਕਰਕੇ ਮਿਹਨਤਾਂ ਜਪੋ ਪ੍ਰਭੂ ਦਾ ਨਾਮ
ਮਿਹਨਤ ਮੰਦਰ ਦ੍ਰਿਸ਼ਟ ਹੈ ਮਿਹਨਤ ਤੀਰਥ ਧਾਮ
ਹਰੀਆਂ ਭਰੀਆਂ ਖੇਤੀਆਂ ਬਰਕਤ ਰਹੀਆਂ ਵੰਡ
ਜਿਥੇ ਹਰੀ ਅਰਾਧੀਏ ਉਥੇ ਹੈ ਸੱਚ ਖੰਡ
"ਗੰਗ ਬਨਾਰਿਸ ਸਿਫਤਿ ਤੁਮਾਰੀ ਨਾਵੈ ਆਤਮ ਰਾਉ
ਸਚਾ ਨਾਵਣ ਤਾਂ ਥੀਐ ਜਾ ਅਹਿਨਿਸਿ ਲਾਗੈ ਭਾਉ ।।"

## ਤਰਿਆ ਸ਼ਹਿਰ ਬਨਾਰਸ

ਸ਼ਹਿਰ ਬਨਾਰਸ ਦੇ ਵਿਚ ਪਹੁੰਚੇ ਨਾਨਕ ਅੰਤਰਜਾਮੀ
ਗੰਗਾ ਨਦੀ ਕਿਨਾਰੇ ਉਤਰੇ ਸਤਿਗੁਰ ਪਾਰਗਰਾਮੀ
ਵਿਦਿਆ ਦੀ ਟਕਸਾਲ ਬਨਾਰਸ ਸੱਤ ਪੁਰੀਆਂ 'ਚੋਂ ਵੱਡੀ
ਜਿਥੇ ਕੁਝ ਟਕਸਾਲੀ ਪੰਡਤ ਪੜ੍ਹ ਪੜ੍ਹ ਲੱਦਣ ਗੱਡੀ
ਕੋਈ ਕਹੇ ਸ਼ਿਵਪੁਰੀ ਏਸ ਨੂੰ ਕੋਈ ਕਹੇ ਸ਼ਿਵਕਾਸ਼ੀ
ਇਸ ਥਾਂ ਵਿਦਿਆ ਪੜ੍ਹਦੇ ਆ ਕੇ ਭਾਸ਼ੀ ਅਤੇ ਵਿਭਾਸ਼ੀ
ਚਤਰ ਦਾਸ ਇਕ ਪੰਡਿਤ ਰਹਿੰਦਾ ਇਸ ਕਾਸ਼ੀ ਦੀ ਨਗਰੀ
ਵਿੱਦਿਆ ਦਾ ਅਭਿਮਾਨ ਸੀ ਜਿਸ ਨੂੰ ਛਲਕ ਰਹੀ ਸੀ ਗਗਰੀ
ਚਤਰ ਦਾਸ ਸੀ ਕਹਿੰਦਾ ਹਰ ਇਕ ਬੰਦੇ ਵਿਚ ਹੈ ਅੰਤਰ
ਸ਼ੂਦਰ ਦੀ ਜੀਭਾ ਤੇ ਚੜ੍ਹ ਕੇ ਭਿੱਟੇ ਜਾਂਦੇ ਮੰਤਰ
ਸਤਿਗੁਰ ਉਸ ਦਾ ਖੰਡਣ ਕਰਕੇ ਅਚਰਜ ਰੀਤ ਚਲਾਈ
ਆਪਣੇ ਸਤਿਸੰਗ ਦੇ ਵਿਚ ਬਾਣੀ ਰਵੀਦਾਸ ਦੀ ਗਾਈ
ਛੋਟੀ ਜ਼ਾਤ ਦੇ ਭਗਤਾਂ ਦੀ ਉਹਨਾਂ ਬਾਣੀ ਨੂੰ ਵਡਿਆਇਆ
ਸਾਧ ਸੰਗਤ ਵਿਚ ਉਸ ਬਾਣੀ ਦਾ ਰਜ ਰਜ ਮਾਣ ਵਧਾਇਆ
ਕੱਠੀ ਕੀਤੀ ਸਤਿਗੁਰ ਨਾਨਕ ਸਭ ਭਗਤਾਂ ਦੀ ਬਾਣੀ
ਜਿਨ੍ਹਾਂ ਭਗਤੀ ਲਹਿਰ 'ਚ ਪਾਇਆ ਆਪਣੇ ਦਿਲ ਦਾ ਪਾਣੀ
ਭਗਤ ਕਬੀਰ ਤੇ ਰਵੀਦਾਸ ਦੇ ਭਜਨ ਇਕੱਠੇ ਕੀਤੇ
ਘੁਟ ਘੁਟ ਕਰ ਕੇ ਪ੍ਰੇਮ ਪਿਆਲੇ ਅੱਖੀਆਂ ਰਾਹੀਂ ਪੀਤੇ
ਆਖਣ ਲਗੇ ਇਹਨਾਂ ਭਜਨਾਂ ਉੱਚਾ ਰੁਤਬਾ ਪਾਉਣਾ
ਸੁਣ ਸੁਣ ਕੇ ਸ਼ਰਧਾਲੂ ਭਗਤਾਂ ਆਪਣਾ ਸੀਸ ਝੁਕਾਉਣਾ

ਭਾਵੇਂ ਭਗਤਾਂ ਖੁਦ ਨਾ ਹੋਣਾ ਸਾਡੀ ਸੰਗਤ ਅੰਦਰ
ਫਿਰ ਵੀ ਹਰ ਇਕ ਬੋਲ ਇਹਨਾਂ ਦਾ ਬਣੂ ਪ੍ਰੇਮ ਦਾ ਮੰਦਰ
ਚਾਤਰ ਪੰਡਤ ਚਤਰ ਦਾਸ ਨੂੰ ਭੁੱਲੀ ਸਭ ਚਤੁਰਾਈ
ਨਾਨਕ ਜੀ ਦੀ ਪਰਗਟ ਹੋਈ ਜਿਸ ਵੇਲੇ ਵਡਿਆਈ
ਟੁੱਟ ਗਿਆ ਸਭ ਮਾਨ ਤਕੱਬਰ ਵਿਚ ਨਿਮਰਤਾ ਆਇਆ
ਕਹਿੰਦਾ ਸਾਡੇ ਸ਼ਹਿਰ ਦਾ ਲੱਗੇ ਸਤਿਗੁਰ ਭਾਗ ਜਗਾਇਆ
ਏਸ ਸ਼ਹਿਰ ਦੀ ਸੁਣੋ ਕਹਾਣੀ ਜਿਸ ਦੀ ਹੈ ਮਸ਼ਹੂਰੀ
ਏਥੇ ਸ਼ਹਿਰ ਵਿਚ ਕਰਨ ਯਾਤਰੀ ਹਰ ਇਕ ਮਨਸਾ ਪੂਰੀ
ਸ੍ਰੀ ਵਿਸ਼ੇਸ਼ਰ* ਨਾਥ ਦਾ ਏਥੇ ਇਕ ਪ੍ਰਸਿਧ ਹੈ ਮੰਦਰ
ਸ਼ਿਵ ਜੀ ਦਾ ਕਰਵਤਰ ਪਿਆ ਸੀ ਇਸ ਮੰਦਰ ਦੇ ਅੰਦਰ
ਸਿੱਧੇ ਸਾਦੇ ਲੋਕ ਸੀ ਕਹਿੰਦੇ ਉਸ ਕਰਵਤਰ ਨੂੰ ਆਰਾ
ਇਸ ਆਰੇ ਦੀ ਪੂਜਾ ਕਰਦਾ ਹਰ ਇਕ ਸ਼ਿਵ ਦਾ ਪਿਆਰਾ
ਜਦੋਂ ਜਦੋਂ ਸ਼ਿਵਰਾਤਰੀ ਆਵੇ ਮੇਲਾ ਲਗਦਾ ਭਾਰੀ
ਜਿਸ ਦਿਨ ਸਤਿਗੁਰ ਕਾਸ਼ੀ ਪਹੁੰਚੇ ਮੇਲਾ ਖੂਬ ਸੀ ਜਾਰੀ
ਇਸ ਮੰਦਰ ਦੇ ਪੰਡਿਆਂ ਦੇ ਸਨ ਖੌਫ਼ਨਾਕ ਹੱਥ ਕੰਡੇ
ਯਾਤਰੀਆਂ ਨੂੰ ਲੁੱਟ ਲੁੱਟ ਖਾਂਦੇ ਦੋ ਦੋ ਹੱਥੀਂ ਮੰਡੇ
ਪੰਡੇ ਆਖਣ ਓਹੀਓ ਸਿਧਾ ਸ਼ਿਵਚਰਣਾਂ ਵਿਚ ਜਾਵੇ
ਆਪਣਾ ਸਭ ਕੁਝ ਦਾਨ ਕਰਾ ਕੇ ਜਿਹੜਾ ਤਨ ਚਿਰਵਾਵੇ
ਜਿਹੜੇ ਤਨ 'ਚੋਂ ਫਿਰ ਜਾਏਗਾ ਆਰਾ ਸ਼ਕਤ ਸ਼ਿਵਾਂ ਦਾ
ਉਹੀਓ ਸਾਬਤ ਹੋਊ ਯਾਤਰੀ ਸੱਚਾ ਭਗਤ ਸ਼ਿਵਾਂ ਦਾ
ਸਤਿਗੁਰ ਬੋਲੇ ਸੁਣੋ ਓਦੇ ਪੰਡਿਓ ਇਹ ਤਾਂ ਪਾਪ ਹੈ ਭਾਰੀ
ਨਾਲ ਖੂਨ ਦੇ ਮੰਦਰ ਦੀ ਤੁਸਾਂ ਰੰਗੀ ਚਾਰ ਦਿਵਾਰੀ
ਬਲੀ ਚੜ੍ਹਾ ਕੇ ਇਨਸਾਨਾਂ ਦੀ ਇਹ ਕੀ ਕਹਿਰ ਕਮਾਉਂਦੇ
ਭੋਲੇ ਭਾਲੇ ਸ਼ਿਵ ਸ਼ੰਕਰ ਨੂੰ ਕਾਹਨੂੰ ਲੀਕ ਹੋ ਲਾਉਂਦੇ

---

* ਵਿਸ਼ੇਸਵਰ ਨਾਥ

# ਗੁਰੂ ਨਾਨਕ ਪਾਤਸ਼ਾਹ

ਸ਼ਿਵਸ਼ੰਕਰ ਨਾ ਮੰਗਦਾ ਹਰਗਿਜ਼ ਬਲੀਆਂ ਦੇ ਵਿਚ ਜਾਨਾ
ਸ਼ਿਵ ਸ਼ੰਕਰ ਤਾਂ ਮੰਗਦਾ ਕੇਵਲ ਫੁੱਲਾਂ ਦਾ ਨਜ਼ਰਾਨਾ
ਫੁੱਲ ਕੇਵਲ ਨੂੰ ਸੁੱਟ ਕੇ ਪਾਸੇ ਚਾੜ੍ਹ ਰਹੇ ਹੋ ਗਾਰਾਂ
ਗੰਗਾ ਜਲ ਵਿਚ ਘੋਲ ਰਹੇ ਹੋ ਕਾਹਨੂੰ ਖ਼ੂਨੀ ਧਾਰਾਂ
ਸ਼ਿਵ ਸ਼ੰਕਰ ਤਾਂ ਗੰਗਾ ਨੂੰ ਸਨ ਆਪਣੇ ਸੀਸ ਬਿਠਾਉਂਦੇ
ਤੁਸੀਂ ਹੋ ਉਸ ਦੇ ਭਗਤ ਕਹਾ ਕੇ ਸਿਰ ਤੇ ਪਾਪ ਚੜ੍ਹਾਉਂਦੇ
ਜੋ ਸ਼ੰਕਰ ਦੇ ਰਸਤੇ ਚਲ ਕੇ ਉਸ ਦੀ ਖ਼ਾਤਰ ਜੀਂਦਾ
ਨੀਲ ਕੰਠ ਹੈ ਉਸ ਦੀ ਖ਼ਾਤਰ ਸਾਰੇ ਹੀ ਵਿਸ਼ ਪੀਂਦਾ
ਜੇਕਰ ਦੇਣੀ ਹੈ ਕੁਰਬਾਨੀ ਨਿੱਤਰੋ ਵਾਰੋ ਵਾਰੀ
ਚੁਣ ਚੁਣ ਕੇ ਬੁਰਿਆਈਆਂ ਚੀਰੋ ਫੜ ਕੇ ਮਨ ਦੀ ਆਰੀ
ਚੀਰੋ ਐਸੀ ਸੁਰਤੀ ਜਿਹੜੀ ਪ੍ਰਭੂ ਨਾਲ ਨਾ ਜੋੜੇ
ਤੋੜੋ ਐਸੀ ਬਿਰਤੀ ਜਿਹੜੀ ਮਾਲਕ ਨਾਲ ਵਿਛੋੜੇ
ਜਿਹੜੇ ਇਸ਼ਟ ਨੂੰ ਮੰਨਦੇ ਹੋ ਤੁਸੀਂ ਜਮ ਜਮ ਉਸ ਨੂੰ ਮੰਨੋਂ
ਐਪਰ ਦੂਜੇ ਧਰਮਾਂ ਦੀ ਵੀ ਗੱਲ ਨਾ ਸੁੱਟੋ ਕੰਨੋਂ
ਸ਼ਿਵ ਸ਼ੰਕਰ ਦੀ ਭਗਤੀ ਨੂੰ ਤੁਸੀਂ ਏਸ ਤਰ੍ਹਾਂ ਨਾ ਰੋਲੋ
ਸੁਣੋਂ ਪ੍ਰਭੂ ਦੀ ਗੱਲ ਹਮੇਸ਼ਾ ਬੋਲ ਪ੍ਰਭੂ ਦੇ ਬੋਲੋ
ਕੰਕਰ ਕੰਕਰ ਦੇ ਵਿਚ ਸ਼ੰਕਰ ਖੁੱਲ੍ਹੀਆਂ ਮੌਜਾਂ ਲੁੱਟਦਾ
ਤੰਗ ਭੀੜੀਆਂ ਕੋਠੜੀਆਂ ਵਿਚ ਸ਼ਿਵਜੀ ਦਾ ਸਾਹ ਘੁੱਟਦਾ
ਉਹ ਤਾਂ ਸਾਰੀ ਕੁਦਰਤ ਦੇ ਵਿਚ ਵਿਚਰਣ ਦਾ ਹੈ ਆਦੀ
ਉਸ ਨੂੰ ਭਾਵਣ ਖੁੱਲ੍ਹੀਆਂ ਪਉਣਾਂ ਉਸ ਨੂੰ ਦਿਓ ਅਜ਼ਾਦੀ
ਸ਼ਿਵਜੀ ਤਾਂ ਕੈਲਾਸ਼ ਪਤੀ ਹੈ ਜਿਸ ਦਾ ਪਰਬਤ ਡੇਰਾ
ਜਿਸ ਦੇ ਮੱਥਿਓਂ ਚੰਦ ਨਿਕਲ ਨੇ ਕਰਦਾ ਦੂਰ ਹਨੇਰਾ
ਸ਼ਿਵਜੀ ਦੇ ਗੁਣ ਗ੍ਰਹਿਣ ਕਰੇ ਜੋ ਉਸ ਦਾ ਭਗਤ ਸਦਾਵੇ
ਦੁਨੀਆਂ ਨੂੰ ਸ਼ਿਵ ਮੇਵੇ ਵੰਡੇ ਆਪ ਧਤੂਰਾ ਖਾਵੇ
ਡਮ ਡਮ ਡਮ ਡਮ ਡਮਰੂ ਵੱਜੇ ਏਹੀਓ ਬੋਲ ਸੁਣਾਵੇ
ਕੱਦੀ ਨਾ ਨੱਚੋ ਡੁਗਡੁਗੀਆਂ ਤੇ ਲੱਖ ਕੋਈ ਨਾਚ ਨਚਾਵੇ ।

ਆਪਣੇ ਹੱਥੀਂ ਹਰ ਇਕ ਕੰਮ ਨੂੰ ਮਿਹਨਤ ਨਾਲ ਸਹੇੜੋ
ਜੇ ਕੋਈ ਦੁੱਖ ਮਸੀਬਤ ਆਵੇ ਹਿੰਮਤ ਨਾਲ ਨਬੇੜੋ
ਭਾਵੇਂ ਅੱਤ ਗਰੀਬੀ ਹੋਵੇ ਫਿਰ ਵੀ ਹੱਥ ਨਾ ਅੱਡੋ
ਮਰਦੇ ਮਰਦੇ ਮਰ ਜਾਓ ਪਰ ਗੈਰਤ ਕਦੇ ਨਾ ਛੱਡੋ
ਸ਼ੰਕਰ ਦੀ ਮ੍ਰਿਗਸ਼ਾਲਾ ਕਹਿੰਦੀ ਮਿੱਠੇ ਹੋਣਗੇ ਤੁੰਮੇ
ਹਰਨਾਂ ਵਾਂਗੂੰ ਭਰੋ ਚਉਂਕੜੀ ਬਣੋ ਨਾ ਕੱਛੂ ਕੁੰਮੇ
ਸ਼ਿਵਜੀ ਦਾ ਤਰਸੂਲ ਹੈ ਕਹਿੰਦਾ ਹਰ ਦੁਖੜਾ ਤਿੰਨ ਮੁਖੀਆ
ਜਿਸ ਨੇ ਤਿੰਨੇ ਕਾਲ ਹੰਢਾ ਲਏ ਓਹੀਓ ਜਗ ਵਿਚ ਸੁਖੀਆ
ਭੂਤ ਭਵਿਖਤ ਦੀ ਸਭ ਪੂੰਜੀ ਵਰਤਮਾਨ ਵਿਚ ਵਰਤੋ
ਪਰਤੋ ਪਰਤੋ ਜਿਗਰਾ ਕਰਕੇ ਨਵਾਂ ਜ਼ਮਾਨਾ ਪਰਤੋ
ਜਟਾ ਜੂਟ ਦਾ ਬੈਲ ਨਾਦੀਆ ਕਹਿੰਦਾ ਖੇਤੀ ਕਰੀਏ
ਖੇਤ ਤਾਂ ਸਾਡੇ ਅੰਨ ਦਾਤਾ ਨੇ ਆਓ ਝੋਲੀਆਂ ਭਰੀਏ
ਖੇਤਾਂ ਨੂੰ ਹਰਿਆਲੀ ਬਖਸ਼ੇ ਨਿੱਤ ਗੰਗਾ ਦਾ ਪਾਣੀ
ਖੂਨ ਪਸੀਨਾ ਇਕ ਕਰੀਏ ਤਾਂ ਟੁਰਦੀ ਅਗ੍ਹਾਂ ਕਹਾਣੀ
ਜੇਕਰ ਪੰਡਿਤ ਮਨ ਦੇ ਮੰਦਰ ਖੇਤਾਂ ਵਿਚ ਉਸਾਰਣ
ਪੱਥਰ ਦੀ ਥਾਂ ਮਿਹਨਤ ਨੂੰ ਜੋ ਆਪਣਾ ਇਸ਼ਟ ਉਚਾਰਣ
ਪੰਡਤ ਜੀ ਨੂੰ ਭੁੱਲ ਜਾਏਗਾ ਉਸ ਦਿਨ ਕੇਤੂ ਰਾਹੂ
ਜਿਸ ਦਿਨ ਧੰਨੇ ਭਗਤ ਦੀ ਪੈਲੀ ਠਾਕਰ ਆ ਕੇ ਵਾਹੂ
ਮਨ ਦੇ ਮੰਦਰ ਵਿਚ ਨਾ ਹੋਵੇ ਇਕ ਵੀ ਚਾਰ ਦੀਵਾਰੀ
ਨਾ ਕੋਈ ਵੱਲਗਣ ਨਾ ਕੋਈ ਬੰਦਸ਼ ਨਾ ਕੋਈ ਗਿਲੇ ਗੁਜ਼ਾਰੀ
ਇਸ ਮੰਦਰ ਵਿਚ ਹੋਣ ਨਾ ਵਿੱਥਾਂ ਨਾ ਬੂਹੇ ਦਰਵਾਜੇ
ਇਸ ਮੰਦਰ ਵਿਚ ਨੀਚ ਊਚ ਦੇ ਸੁਣੀਏ ਨਾ ਆਵਾਜ਼ੇ
ਇਸ ਮੰਦਰ ਵਿਚ ਚਹੁੰ ਵਰਣਾ ਦਾ ਫ਼ਰਕ ਨਾ ਹੋਵੇ ਕੋਈ
ਇਸ ਮੰਦਰ ਵਿਚ ਮਹਿਕੇ ਹਰ ਥਾਂ ਪ੍ਰੀਤਾਂ ਦੀ ਖੁਸ਼ਬੋਈ
ਇਸ ਮੰਦਰ ਵਿਚ ਪੂਜਾ ਦਾ ਇਹ ਢੰਗ ਨਿਰਾਲਾ ਹੋਵੇ
ਹੱਥਾਂ ਦੇ ਵਿਚ ਹੋਣ ਬਿਆਈਆਂ ਲਪ ਲਪ ਮੁੜ੍ਹਕਾ ਚੋਵੇ

# ਗੁਰੂ ਨਾਨਕ ਪਾਤਸ਼ਾਹ

ਸਾਰੀ ਧਰਤੀ ਚੜ੍ਹਤਾਂ ਦੇ ਵਿਚ ਜੇਕਰ ਫ਼ਸਲ ਚੜ੍ਹਾਏ
ਸਾਰੀ ਦੁਨੀਆਂ ਰੱਜ ਰੱਜ ਪਹਿਨੇ ਰੱਜ ਰੱਜ ਰੋਟੀ ਖਾਏ
ਸ਼ਿਵ ਦਾ ਹਰ ਇਕ ਰੂਪ ਪਛਾਨਣ ਜਿਹੜੇ ਭਗਤ ਨੇ ਸੱਚੇ
ਮਹਾਂ ਪ੍ਰਲੈ ਦੇ ਵਿਚ ਹੀ ਕੇਵਲ ਸ਼ੰਕਰ ਤਾਂਡਵ ਨੱਚੇ
ਸ਼ਿਵਜੀ ਦੇ ਗਲ ਨਾਗ ਪਲਮਦੇ ਦੇਂਦੇ ਇਹ ਸੰਦੇਸ਼ਾ
ਧੰਦਾ ਜ਼ਹਿਰ ਨਾ ਵੇਚੇ ਭਾਵੇਂ ਠੱਪਿਆ ਜਾਵੇ ਪੇਸ਼ਾ
ਕਾਮਾ ਕਦੇ ਨਾ ਨੀਵਾਂ ਹੁੰਦਾ ਕੰਮ ਨੇ ਹੁੰਦੇ ਨੀਵੇਂ
ਕੋਈ ਕੰਮ ਨਹੀਂ ਨੀਵਾਂ ਬੰਦਿਆ ਜੇ ਕੰਮ ਕਰਕੇ ਜੀਵੇਂ
ਸੁਣ ਸੁਣ ਨਵੀਆਂ ਗੱਲਾਂ ਲੋਕਾਂ ਮੂੰਹ ਵਿਚ ਉਂਗਲਾਂ ਪਾਈਆਂ
ਅਜ ਤਕ ਏਦਾਂ ਕਿਸੇ ਨਾ ਬਾਤਾਂ ਭਗਤਾਂ ਨੂੰ ਸਮਝਾਈਆਂ
ਚਰਨਾਂ ਦੇ ਵਿਚ ਡਿਗ ਡਿਗ ਕਹਿੰਦੇ ਸਾਰੇ ਭਗਤ ਪੁਜਾਰੀ
ਧੰਨ ਗੁਰੂ ਨਾਨਕ ਧੰਨ ਗੁਰੂ ਨਾਨਕ ਤੇਰੀ ਮਹਿਮਾ ਨਿਆਰੀ
ਸਤਿਗੁਰ ਬੋਲੇ ਸੁਣਨਾ ਭਗਤੋ ਰੱਬ ਹੈ ਕੇਵਲ ਇੱਕੋ
ਖੋਹਲ ਕੇ ਆਪਣੇ ਮਨ ਦੀ ਹਟੜੀ ਉਸ ਦੇ ਅਗੇ ਵਿੱਕੋ
ਏਨਾ ਕਹਿ ਕੇ ਸਤਿਗੁਰ ਨਾਨਕ ਟੁਰਿਆ ਹੋਰ ਅਗੇਰੇ
ਸੱਚ ਦਾ ਸੂਰਜ ਪਰਗਟ ਹੋਇਆ ਮਿਟ ਗਏ ਕੁਲ ਹਨੇਰੇ

# ਬੁੱਧ ਗਯਾ ਦੇ ਸਤਿਗੁਰੂ ਦਿਤੇ ਭਾਗ ਜਗਾ

ਗਯਾ ਸ਼ਹਿਰ ਵਿਚ ਸਤਿਗੁਰੂ ਆਏ ਭਾਗ ਜਗਾਉਣ
ਚੜ੍ਹਿਆ ਸ਼ੁਭ ਵਿਸਾਖ ਸੀ ਲੂਆਂ ਲੱਦੀ ਪਉਣ
ਫਲਗੂ ਨਦੀ 'ਚ ਵਗਦੀ ਪਾਣੀਓਂ ਬਹੁਤੀ ਰੇਤ
ਲਿੱਸੀਆਂ ਲਿੱਸੀਆਂ ਪੈਲੀਆਂ ਮਰੀਅਲ ਮਰੀਅਲ ਖੇਤ
ਬੱਝੀ ਹੋਈ ਰਬਾਬ ਦੀ ਖੁਲ੍ਹ ਗਈ ਆਪੇ ਗੰਢ
ਐਸਾ ਹੋਇਆ ਕੀਰਤਨ ਪਈ ਕਲੇਜੇ ਠੰਢ
ਸਾਰਾ ਸ਼ਹਿਰ ਸੀ ਦੌੜਿਆ ਵੱਜੀ ਜਦੋਂ ਰਬਾਬ
ਸੁੱਕੇ ਬਾਗਾਂ ਵਿਚ ਵੀ ਖਿੜ ਪਏ ਫੁੱਲ ਗੁਲਾਬ
ਸਤਿਗੁਰ ਜੀ ਨੇ ਜਿਸ ਘੜੀ ਚੁੱਕੀ ਜ਼ਰਾ ਆਵਾਜ਼
ਜ਼ੱਰਾ ਜ਼ੱਰਾ ਬੋਲਿਆ ਧੰਨ ਗਰੀਬ ਨਿਵਾਜ਼
ਵਾਤਾਵਰਨ 'ਚ ਘੁਲ ਗਿਆ ਜਦੋਂ ਇਲਾਹੀ ਰਾਗ
ਸਾਰੇ ਸ਼ਹਿਰ ਦੀ ਬੰਦਗੀ ਇਕ ਦਮ ਉਠੀ ਜਾਗ
ਏਸ ਸ਼ਹਿਰ ਵਿਚ ਬੈਠ ਕੇ ਗੌਤਮ ਬੁੱਧ ਮਹਾਨ
ਬਹਿ ਕੇ ਥੱਲੇ ਬੋਹੜ ਦੇ ਪਾਇਆ ਬੋਧ ਗਿਆਨ
ਏਸ ਸ਼ਹਿਰ ਵਿਚ ਬੁੱਧ ਦਾ ਬਣਿਆਂ ਬੁੱਧ ਵਿਹਾਰ
ਜਿਸ ਦੀ ਇਕ ਇਕ ਕੰਧ 'ਤੇ ਲਿਖੇ ਸ਼ੁਭ ਵਿਚਾਰ
ਦੇਵਗਿਰੀ ਦੇ ਨਾਮ ਦਾ ਇਕ ਸੀ ਬੋਧ ਮਹੰਤ
ਸੇਵਾ ਕਰਦਾ ਪੁੱਜ ਕੇ ਜਦ ਆਵੇ ਕੋਈ ਸੰਤ
ਸਤਿਗੁਰ ਜੀ ਦਾ ਵੇਖ ਕੇ ਵਖਰਾ ਹੀ ਕੋਈ ਨੂਰ
ਗੁਰ ਸੰਗਤ ਵਿਚ ਬੈਠ ਕੇ ਲੱਗਾ ਲੈਣ ਸਰੂਰ
ਹੋਏ ਵਿਚਾਰ ਵਟਾਂਦਰੇ ਮੁੱਖ ਵਿਸ਼ਾ ਸੀ ਬੁੱਧ
ਪਾਣੀ ਪਾਣੀ ਹੋ ਗਿਆ ਦੁਧ ਰਹਿ ਗਿਆ ਦੁੱਧ

ਦੇਵਗਿਰੀ ਨੇ ਦਸਿਆ ਬੁੱਧ ਧਰਮ ਹੈ ਕਠਨ
ਇਸ ਦੇ ਧਰਮ ਗ੍ਰੰਥ ਦਾ ਸੌਖਾ ਨਹੀਂ ਹੈ ਪਠਨ
ਘਰ ਗ੍ਰਿਹਸਤੀ ਨੂੰ ਛਡ ਕੇ ਚੁਣਿਆਂ ਮੈਂ ਵੈਰਾਗ
ਜਿਸਮ ਸੁਕਾ ਕੇ ਆਪਣਾ ਕਸ਼ਟ ਰਿਹਾ ਹਾਂ ਝਾਗ
ਸਾਡੇ ਲਈ ਇਹ ਸ਼ਹਿਰ ਹੈ ਇਕ ਇਬਾਦਤਗਾਹ
ਕਰੀਏ ਗੌਤਮ ਬੁੱਧ ਦੀ ਏਥੇ ਸਿਫ਼ਤ ਸਲਾਹ
ਏਸ ਸ਼ਹਿਰ ਵਿਚ ਬੁੱਧ ਨੇ ਵੇਖੇ ਅਗਮ ਅਗਾਧ
ਸੁਰਤੀ ਬਿਰਤੀ ਜੋੜ ਕੇ ਲਾਈ ਸੁੰਨ ਸਮਾਧ
ਏਸ ਸ਼ਹਿਰ ਵਿਚ ਓਸ ਨੇ ਕੀਤਾ ਸੀ ਐਲਾਨ
"ਜਦ ਤਕ ਸਾਸ ਸਵਾਸ ਹੈ ਟੁਟਣਾ ਨਹੀਂ ਧਿਆਨ
ਬੇਸ਼ਕ ਮਾਸ ਤੇ ਖ਼ੂਨ ਦਾ ਪਿੰਜਰ ਜਾਵੇ ਸੁੱਕ
ਬੇਸ਼ਕ ਮੇਰੇ ਸਾਸ ਦੀ ਗਤਮਿਤ ਜਾਵੇ ਰੁਕ
ਛਡਣੀ ਨਹੀਂ ਪਰ ਸਾਧਨਾ ਪਾ ਕੇ ਛਡਣਾ ਬੋਧ
ਨਾਲ ਸਮੇਂ ਦੇ ਬੈਠ ਕੇ ਕਰਨਾ ਸਮਾਂ ਸੰਖੇਪ
ਮਿਲਣਾ ਹੈ ਉਸ ਰੱਬ ਨੂੰ ਜਿਸ ਨੇ ਭੇਜੇ ਦੁੱਖ
ਜਿਸ ਨੇ ਘੜ ਕੇ ਪੇਟ ਨੂੰ ਪਿੱਛੇ ਲਾਈ ਭੁੱਖ
ਚਸਕਾ ਲਾ ਕੇ ਜੀਭ ਨੂੰ ਦਿਤੇ ਬਖਸ਼ ਸਵਾਦ
ਤਾਹੀਓਂ ਪਈ ਹੈ ਡੋਲਦੀ ਬੰਦੇ ਦੀ ਬੁਨਿਆਦ
ਪੁਛਣਾ ਹੈ ਮੈਂ ਰਬ ਤੋਂ ਇੱਕੋ ਇਕ ਸਵਾਲ
ਕਾਹਨੂੰ ਗ਼ਮੀਆਂ ਭੇਜੀਆਂ ਖੁਸ਼ੀਆਂ ਦੇ ਤੂੰ ਨਾਲ
ਕਾਹਨੂੰ ਪੁੰਨਾਂ ਨਾਲ ਤੂੰ ਭੇਜੇ ਜਗ ਤੇ ਪਾਪ
ਕਾਹਨੂੰ ਭੇਜ ਬਿਮਾਰੀਆਂ ਚਾੜ੍ਹੇ ਤੇਈਏ ਤਾਪ
ਕਿਧਰੇ ਲੂਲ੍ਹੇ ਲੰਗੜੇ ਕਿਧਰੇ ਫਿਰਨ ਫ਼ਕੀਰ
ਹਰ ਇਕ ਮੁਖੜਾ ਜਾਪਦਾ ਦਰਦਾਂ ਦੀ ਤਸਵੀਰ
ਕਾਹਨੂੰ ਸੁੱਚੀ ਸੁੱਚ ਦੇ ਵਿਚ ਮਿਲਾਈ ਜੂਠ
ਕਾਹਨੂੰ ਰੱਖਾ ਸੱਚ ਦੇ ਨਾਲ ਬਿਠਾਇਆ ਝੂਠ

ਕਹਿਣੀ ਹੈ ਮੈਂ ਰੱਬ ਨੂੰ ਆਪਣੇ ਦਿਲ ਦੀ ਬਾਤ
ਕਦ ਤਕ ਜੱਗ ਤੇ ਰਹੇਗੀ ਸਦਾ ਹਨੇਰੀ ਰਾਤ
ਕਿਧਰੇ ਕੋਈ ਗ਼ਰੀਬ ਹੈ ਕਿਧਰੇ ਕੋਈ ਅਮੀਰ
ਇਕੋ ਜਿਹੇ ਨੇ ਆਦਮੀ ਵਖਰੀ ਕਿਉਂ ਤਕਦੀਰ
ਸੁਣਨੀ ਹੈ ਮੈਂ ਰੱਬ ਨੂੰ ਇਕੋ ਇਕ ਸੁਣੌਤ
ਪੈਦਾ ਕਰਕੇ ਜ਼ਿੰਦਗੀ ਕਿਉਂ ਘੱਲੀ ਊ ਮੌਤ
ਗੌਤਮ ਦੀ ਇਸ ਤੜਪ ਨੂੰ ਸੁਣਿਆ ਸੀ ਭਗਵਾਨ
ਆਮ ਸਿਧਾਰਥ ਬਣ ਗਿਆ ਗੌਤਮ ਬੁੱਧ ਮਹਾਨ
ਦੇਵਗਿਰੀ ਬੁੱਧ ਧਰਮ ਦੀ ਹੋਰ ਵੀ ਕੀਤੀ ਬਾਤ
ਜਿਸ ਨੂੰ ਸੁਣ ਕੇ ਇਸ ਤਰ੍ਹਾਂ ਬੋਲ ਪਈ ਪਰਭਾਤ
ਸਤਿਗੁਰ ਬੋਲੇ ਹੇ ਗਿਰੀ ਕਿੱਸਾ ਹੈ ਕੁਝ ਵੱਖ
ਦਸਿਆ ਗੌਤਮ ਬੁੱਧ ਦਾ ਇੱਕੋ ਹੀ ਤੂੰ ਪੱਖ
ਇਹ ਤੁਲਣਾ ਤਾਂ ਪਿਆਰਿਆ ਰਿਹਾ ਸਿਧਾਰਥ ਤੋਲ
ਇਸ ਵਿਚ ਗੌਤਮ ਬੁੱਧ ਦਾ ਇਕ ਨਾ ਦਿਸੇ ਬੋਲ
ਜਦ ਤਕ ਗੌਤਮ ਬੁੱਧ ਦਾ ਰਿਹਾ ਸਿਧਾਰਥ ਰੂਪ
ਚਾਰੇ ਪਾਸੇ ਦਿਸਿਆ ਉਸ ਨੂੰ ਕੋਝ ਕਰੂਪ
ਜਦੋਂ ਸਿਧਾਰਥ ਬਣ ਗਿਆ ਗੌਤਮ ਬੁੱਧ ਪਰਬੀਨ
ਸਾਰੀ ਦੁਨੀਆਂ ਉਸ ਨੂੰ ਲਗੀ ਬੜੀ ਹੁਸੀਨ
ਗੌਤਮ ਬੁੱਧ ਨੇ ਜਾਣਿਆਂ ਕੁਦਰਤ ਦਾ ਇਹ ਰਾਜ਼
ਆਪਣੇ ਖੰਭਾਂ ਵਿਚ ਹੈ ਛੁਪੀ ਹੋਈ ਪਰਵਾਜ਼
ਆਪਣੇ ਸੁੱਖਾਂ ਵਿਚ ਹੀ ਲੁਕੇ ਹੋਏ ਨੇ ਦੁੱਖ
ਆਪਣੇ ਰੱਜਣ ਵਿਚ ਹੀ ਲੁਕੀ ਹੋਈ ਹੈ ਭੁੱਖ
ਗ਼ਮ ਨੇ ਮੈਲੇ ਕਪੜੇ ਚੁਣ ਚੁਣ ਕਢੇ ਵੱਖ
ਧੋਂਦੀ ਹੰਝੂਆਂ ਨਾਲ ਹੈ ਹਰ ਇਕ ਸਿਦਕੀ ਅਖ
ਖੁਸ਼ੀਆਂ ਚਿਟੀਆਂ ਚਾਦਰਾਂ ਵਿਛੀਆਂ ਲੰਮੀਆਂ ਤਾਣ
ਇਕੋ ਬੁੱਲੇ ਨਾਲ ਹੀ ਦੂਰ ਕਿਤੇ ਉਡ ਜਾਣ

ਬੰਦਾ ਕੁਲ ਬੀਮਾਰੀਆਂ ਲੈਂਦਾ ਆਪ ਸਹੇੜ
ਆਪਣੇ ਦਿਲ ਦੇ ਖ਼ੂਨ ਵਿਚ ਸਧਰਾਂ ਲਵੇ ਲਬੇੜ
ਲੋਕੀਂ ਚਸਕੇ ਵਿਚ ਹੀ ਉਮਰ ਕਰਨ ਬਰਬਾਦ
ਆਪਣੀ ਰੂਹ ਦਾ ਚੱਖਦਾ ਵਿਰਲਾ ਕੋਈ ਸੁਆਦ
ਸਾਰੇ ਜਗ ਤੇ ਹੋ ਗਈ ਰੌਸ਼ਨ ਹੈ ਇਹ ਬਾਤ
ਘੁੱਪ ਹਨੇਰੇ ਬਾਦ ਹੀ ਆਉਂਦੀ ਹੈ ਪਰਭਾਤ
ਜਿਸ ਦਮ ਸਾਰੇ ਜੱਗ ਤੇ ਪੈਂਦੀ ਹੈ ਕੋਈ ਭੀੜ
ਕੋਮਲ ਦਰਦਾਂ ਵਾਲੜੀ ਜਿੰਦ ਸਹੇ ਉਹਦੀ ਪੀੜ
ਦੌੜਾਂ ਦੌੜਨ ਲੱਗਿਆਂ ਕਦੀ ਨਾ ਕਰੀਏ ਸੰਙ
ਆਪਣੇ ਪੈਰੀ ਦੌੜੀਏ ਭਾਵੇਂ ਵੱਜੇ ਲੰਙ
ਮਿਹਰ ਕਰੇ ਜੇ ਮਿਹਰਵਾਨ ਗੂੰਗੇ ਸਕਦੇ ਬੋਲ
ਗ਼ੈਰਤਮੰਦ ਇਨਸਾਨ ਦੀ ਖ਼ਾਲੀ ਰਹੇ ਨਾ ਝੋਲ
ਪੱਥਰ ਰਹਿਣਾ ਪੱਥਰਾਂ ਕੱਚ ਰਹੇਗਾ ਕੱਚ
ਝੂਠੇ ਹੋਣਾ ਠਿੱਠ ਹੈ ਸੱਚ ਰਹੇਗਾ ਸੱਚ
ਇਸ ਦੁਨੀਆਂ ਦੇ ਵਿਚ ਹੈ ਓਹੀਓ ਖ਼ੁਸ਼ਨਸੀਬ
ਜਿਸ ਨੇ ਰੱਬ ਨੂੰ ਜਾਣਿਆਂ ਆਪਣਾ ਸਦਾ ਹਬੀਬ
ਜਿਸਦੀ ਸੋਚ ਅਮੀਰ ਹੈ ਉਹ ਕਿਉਂ ਬਣੇ ਗ਼ਰੀਬ
ਉਹ ਕਿਉਂ ਢਾਵੇ ਢੇਰੀਆਂ ਮੰਜ਼ਲ ਜਿਦੇ ਕਰੀਬ
ਜਿਸ ਗ੍ਰਹਿਸਤੀ ਨੂੰ ਛੱਡ ਕੇ ਛਡਿਆ ਹੈ ਪਰਵਾਰ
ਭਿਖਸ਼ਾ ਮੰਗੇਂ ਭਿਖਸ਼ੂਆ ਕਾਹਨੂੰ ਓਸ ਦੁਆਰ
ਸਿਰ ਮੁੜਵਾਵਣ ਦੀ ਜਗ੍ਹਾ ਸਿਰ ਚੋਂ ਕਢੀਏ ਲੀਖ
ਮੰਗੀਏ ਆਪਣੇ ਆਪ ਤੋਂ ਸ਼ੁਭ ਕਰਮਾਂ ਦੀ ਭੀਖ
ਪੁੰਨ ਮਰੇ ਤਾਂ ਉਸ ਦਾ ਕਿਉਂ ਕਰੀਏ ਵਰਲਾਪ
ਸਾਰੇ ਪਾਪ ਉਤਾਰਦਾ ਸੱਚਾ ਪਸ਼ਚਾਤਾਪ
ਮੌਤ ਪ੍ਰਭੂ ਦੀ ਗੋਦੜੀ ਜਿੰਦ ਪ੍ਰਭੂ ਦੀ ਦਾਤ
ਸਾਂਭ ਸਾਂਭ ਕੇ ਰਖੀਏ ਦਾਤੇ ਦੀ ਸੌਗ਼ਾਤ

ਜਿਸ ਨੂੰ ਮਰਿਆ ਸਮਝ ਕੇ ਦੁਨੀਆਂ ਆਖੇ ਫ਼ੌਤ
ਉਹ ਤਾਂ ਸਿਰਫ਼ ਪੁਰਾਣਿਆਂ ਅੰਗਾਂ ਦੀ ਹੈ ਮੌਤ
ਅੰਗ ਨਵੇਂ ਜਦ ਉਗਦੇ ਉਗ ਪੈਂਦੀ ਹੈ ਜਾਨ
ਮਰ ਜਾਂਦਾ ਇਹ ਜਿਸਮ ਹੈ ਮਰਦਾ ਨਹੀਂ ਇਨਸਾਨ
ਸਤਿਗੁਰ ਦਿਤਾ ਇਸ ਤਰ੍ਹਾਂ ਭਿਖਸ਼ੂ ਨੂੰ ਉਪਦੇਸ਼
ਆਪਣੀ ਰੂਹ ਦੇ ਵਿਚ ਹੀ ਕਰੋ ਸਦਾ ਪਰਵੇਸ਼
ਏਸ ਜਿਸਮ ਦੇ ਵਿਚ ਹੈ ਸੱਚੇ ਰੱਬ ਦਾ ਵਾਸ
ਜਿਸਮ ਸੁਕਾ ਕੇ ਏਸ ਦਾ ਕਰੋ ਨਾ ਸਤਿਆਨਾਸ
ਦੇਵਗਿਰੀ ਤੂੰ ਆਪਣਾ ਏਦਾਂ ਜਿਸਮ ਨਾ ਗਾਲ
ਰੱਬ ਨੂੰ ਚੰਗੀ ਲਗਦੀ ਹਰੀ ਲਚਕਦੀ ਡਾਲ
ਜੇਕਰ ਕਰਦਾ ਲਚਕ ਦੇ ਨਾਲ ਨਾ ਬੁੱਧ ਪਿਆਰ
ਫੁੱਲ ਕੰਵਲ ਤੇ ਬੈਠਦਾ ਕਦੀ ਨਾ ਚਉਂਕੜ ਮਾਰ
ਲਚਕ ਨਾਮ ਹੈ ਇਸ਼ਕ ਦਾ ਲਚਕ ਇਲਾਹੀ ਰੰਗ
ਲਚਕ ਇਲਾਹੀ ਰਾਗ ਹੈ ਲਚਕ ਬਣੇ ਸਤਿਸੰਗ
ਲਚਕ ਹੈ ਸੁਖ ਦੀ ਸੰਪਤੀ ਲਚਕ ਨਾਂ ਵਿਕਦੀ ਮੁੱਲ
ਸੁੱਕੀ ਟਾਹਣੀ ਵਿਚ ਤਾਂ ਇਕ ਨਾ ਖਿੜਦਾ ਫੁੱਲ
ਭਾਵੇਂ ਮਰਨੇ ਬਾਦ ਹੀ ਹਰਾ ਹੋਵੇ ਈਮਾਨ
ਲਚਕ ਨਾ ਛੱਡੀਂ ਪਿਆਰਿਆ ਜਦ ਤਕ ਜਾਨ 'ਚ ਜਾਨ
ਲਚਕਾਂ ਨਾਲ ਨਿਭਾਈਏ ਹਰ ਇਕ ਮੁਸ਼ਕਲ ਕਰਮ
ਲਚਕਾਂ ਨਾਲ ਹੀ ਭਿਖਸ਼ੂਆ ਪਲੇ ਅਹਿੰਸਾ ਧਰਮ
ਦੇਵਗਿਰੀ ਨੇ ਆਪਣਾ ਸੁੱਟ ਦਿਤਾ ਕਸ਼ਕੂਲ
ਕਹਿੰਦਾ ਆਪਣੇ ਬੁੱਧ ਦੇ ਸਮਝੇ ਅਜ ਅਸੂਲ
ਕਹਿੰਦਾ ਹੋਇਆ ਅੱਜ ਹੈ ਮੇਰਾ ਬੁੱਧ ਮਿਲਾਪ
ਧੰਨ ਤੇਰਾ ਮਰਦਾਨੜਾ ਧੰਨ ਤੂੰ ਬਾਬਾ ਆਪ
ਨਵੇਂ ਬੁੱਧ ਦੇ ਰੂਪ ਵਿਚ ਆਇਓਂ ਤੂੰ ਦਰਵੇਸ਼
ਧੰਨ ਧੰਨ ਨਾਨਕ ਦੇਵ ਤੂੰ ਧੰਨ ਤੇਰਾ ਉਪਦੇਸ਼

ਬੁੱਧ ਗਯਾ ਤੋਂ ਸਤਿਗੁਰੂ ਅਗਾਂਹ ਵਧੇ ਕੁਝ ਹੋਰ
ਨਦੀ ਕਿਨਾਰੇ ਵੇਖਿਆ ਅਜਬ ਜਿਆ ਇਕ ਸ਼ੋਰ
ਸਿਰ ਮੁਣਵਾ ਕੇ ਆਪਣਾ ਲੋਕ ਕਰਾਵਣ ਟਿੰਡ
ਜੌਂ ਦੇ ਪੇੜੇ ਵੱਟ ਕੇ ਪੁੱਤ ਭਰਾਵਣ ਪਿੰਡ
ਪਿਤਰਾਂ ਦੀ ਰਾਹ ਇਸ ਤਰ੍ਹਾਂ ਪੁੱਤਰ ਰਹੇ ਉਜਾਲ
ਵਿਚ ਨਦੀ ਦੇ ਤਾਰਦੇ ਹੱਥੀਂ ਦੀਵੇ ਬਾਲ
ਵੱਡਾ ਪੰਡਾ ਬੋਲਿਆ ਸਤਿਗੁਰ ਲਾਗੇ ਆ
ਹੇ ਪਰਦੇਸੀ ਬਾਬਿਆ ਤੂੰ ਵੀ ਪਿੰਡ ਭਰਾ
ਸਤਿਗੁਰੂ ਬੋਲੇ ਪੰਡਿਆ ਤੇਰੇ ਪਿੰਡ ਵਿਚ ਸਹਿਮ
ਮੇਰੇ ਪਿੰਡ ਦੇ ਵਿਚ ਹੈ ਹਰ ਦਮ ਗਹਿਮਾ ਗਹਿਮ
ਬਾਜ਼ ਆਇਆ ਮੈਂ ਸੁਰਗ ਤੋਂ ਮੈਨੂੰ ਭਲੇ ਅਰਿੰਡ
ਮੋਇਆਂ ਨੂੰ ਤੁਸੀਂ ਪੂਜਦੇ ਛੱਡ ਜੀਉਂਦੇ ਪਿੰਡ
ਲੋਕ ਨੇ ਵਿਹਲੜ ਬਣ ਗਏ ਕੁਝ ਤੇ ਰਹਿਮ ਕਰੋ
ਖ਼ਾਲੀ ਖ਼ਾਲੀ ਪਿੰਡ ਨੇ ਮਿਹਨਤ ਨਾਲ ਭਰੋ
ਅਗੋਂ ਪੰਡਾ ਬੋਲਿਆ ਏਦਾਂ ਖਾ ਕੇ ਖਾਰ
ਜੇ ਨਹੀਂ ਪਿੰਡ ਭਰਾਵਣੇ ਦੀਵੇ ਲਉ ਫਿਰ ਤਾਰ
ਸਤਿਗੁਰ ਜੀ ਮੁਸਕਾ ਪਏ ਆਏ ਵਿਚ ਸਰੂਰ
ਏਦਾਂ ਸ਼ਬਦ ਉਚਾਰਿਆ ਹੋ ਕੇ ਨੂਰੋ ਨੂਰ
"ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ
ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ ॥
ਲੋਕਾ ਮਤ ਕੋ ਫਕੜਿ ਪਾਇ
ਲੱਖ ਮੜਿਆ ਕਰਿ ਏਕਠੇ ਏਕ ਰਤੀਲੇ ਭਾਹਿ ॥ ੧ ॥ ਰਹਾਉ ॥
ਪਿੰਡੁ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ ॥
ਐਥੈ ਓਥੈ ਆਗੈ ਪਾਛੈ ਏਹੁ ਮੇਰਾ ਆਧਾਰ ॥
ਗੰਗ ਬਨਾਰਿਸ ਸਿਫਤਿ ਤੁਮਾਰੀ ਨਾਵ ਆਤਮ ਰਾਉ ॥
ਸਚਾ ਨਾਵਣ ਤਾਂ ਥੀਐ ਜਾਂ ਅਹਿਨਿਸਿ ਲਾਗੈ ਭਾਉ ॥

ਇਕ ਲੋਕੀ ਹੋਰੁ ਛਮਿਛਰੀ ਬ੍ਰਾਹਮਣ ਵਟਿ ਪਿੰਡੁ ਖਾਇ ॥
ਨਾਨਕ ਪਿੰਡੁ ਬਖਸੀਸ ਕਾ ਕਬਹੂੰ ਨਿਖੁਟਸਿ ਨਾਹਿ ॥''
ਸੁਣ ਕੇ ਬਾਣੀ ਸੱਚ ਦੀ ਪੰਡੇ ਹੋਏ ਨਿਹਾਲ
ਗੁਰ ਚਰਣਾਂ ਦੀ ਧੂੜ ਨੂੰ ਲਾਇਆ ਮਸਤਕ ਨਾਲ
ਆਦਰ ਦੇ ਵਿਚ ਜੁੜ ਪਏ ਕੁਲ ਲੋਕਾਂ ਦੇ ਹੱਥ
ਟੁਰ ਪਏ ਚਾਨਣ ਵੰਡਦੇ ਸਰਬ ਕਲਾ ਸਮਰੱਥ

# ਬੁੱਤ ਹੋ ਗਿਆ ਮੋਮ

ਪੱਥਰ ਦਾ ਇਕ ਬੁੱਤ ਹੈ ਗੌਤਮ ਬੁੱਧ ਦਾ
ਕੋਲ ਕਟੋਰਾ ਭਰਿਆ ਮਿੱਠੇ ਦੁੱਧ ਦਾ
ਆਲ ਦੁਆਲੇ ਖੇਡਣ ਬੱਚੇ ਬਾਲਕੇ
ਪਿੜੀਆਂ ਵਾਲਾ ਖਿੱਦੋ ਉਤ੍ਹਾਂ ਉਛਾਲ ਕੇ
ਨੰਗ ਧੜੰਗੇ ਖੇਡਣ ਕੋੜ ਕਬੱਡੀਆਂ
ਨਿੱਕੀਆਂ ਨਿੱਕੀਆਂ ਲੱਤਾਂ ਛਾਲਾਂ ਵੱਡੀਆਂ
ਖੇਡਣ ਬੰਨ੍ਹ ਪਰਬਾਨ੍ਹੇ ਲੁੱਕਣ ਮੀਚੀਆਂ
ਯਾਰੀ ਪੱਕੀ ਕਰਨ ਮਿਲਾ ਕੇ ਚੀਚੀਆਂ
ਭਾਂਤ ਭਾਂਤ ਦੇ ਬੋਲ ਤੇ ਬੋਲਣ ਬੋਲੀਆਂ
ਵਿਚੋਂ ਨੇ ਇਕ ਮੁੱਠ ਤੇ ਵੱਖ ਵੱਖ ਟੋਲੀਆਂ
ਖੋਹਲ ਸਮਾਧੀ ਗੌਤਮ ਖਿੜ ਖਿੜ ਹੱਸਿਆ
ਪੁੰਨਿਆਂ ਜਾਪਣ ਲਗੀ ਉਸ ਨੂੰ ਮੱਸਿਆ
ਪੱਥਰ ਦਾ ਬੁੱਤ ਹੋਇਆ ਮੋਮ ਮਹਾਤਮਾ
ਬੱਚਾ ਬਣ ਕੇ ਉੱਠੀ ਉਸ 'ਚੋਂ ਆਤਮਾ
ਕੁਦਿਆ ਵਿਚ ਮੈਦਾਨ ਛੜੱਪੇ ਮਾਰਦਾ
ਇਕ ਨੂੰ ਥੱਲੇ ਢਾਉਂਦਾ ਇਕ ਖਲ੍ਹਿਆਰਦਾ
ਅੱਡੀ ਠੀਪਾ ਖੇਡ ਮਚਾਵੇ ਖਿੱਲੀਆਂ
ਕਹੇ ਭਵਾਂਟੀ ਦੇ ਦੇ ਕੇ ਭਾਂ ਖਿੱਲੀਆਂ
ਸ਼ਰਤ ਲਗਾ ਕੇ ਸੂਟਾਂ ਲਾ ਲਾ ਨੱਠਦਾ
ਭੁੱਲ ਗਿਆ ਸੂ ਚੇਤਾ ਖਵਰੇ ਮੱਠ ਦਾ
ਹਫ ਹਫਾ ਕੇ ਦੌੜਨ ਤੋਂ ਜਦ ਰਹਿ ਗਿਆ
ਚੁੱਪ ਚਪੀਤਾ ਵਾਪਸ ਜਾ ਕੇ ਬਹਿ ਗਿਆ

## ਟੁਰ ਪਏ ਵਲ ਆਸਾਮ

ਗਯਾ ਸ਼ਹਿਰ ਤੋਂ ਸਤਿਗੁਰ ਨਾਨਕ ਪਟਣੇ ਸ਼ਹਿਰ 'ਚ ਆਏ
ਲੂੰ ਲੂੰ ਦੇ ਵਿਚ ਚਾਨਣ ਖਿੜਿਆ ਰੋਮ ਰੋਮ ਨਸ਼ਿਆਏ
ਸੁਣ ਕੇ ਨਵੀਂ ਇਲਾਹੀ ਬਾਣੀ ਝੂਮ ਗਿਆ ਮਰਦਾਨਾ
ਚਰਣ ਪਕੜ ਕੇ ਕਹਿੰਦਾ ਸਤਿਗੁਰ ਮੈਂ ਤੇਰਾ ਦੀਵਾਨਾ
ਤੇਰਾ ਪਾਰ ਕੀ ਪਾ ਸਕਦੇ ਨੇ ਮੇਰੇ ਜਿਹੇ ਨਿਮਾਣੇ
ਤੇਰੀਆਂ ਤੂਹੀਓਂ ਜਾਣੇ ਸਤਿਗੁਰ ਤੇਰੀਆਂ ਤੂਹੀਓਂ ਜਾਣੇ
ਤੂੰ ਪਵਨਾਂ ਨੂੰ ਗੰਢ ਹੈ ਮਾਰੀ ਤੂੰ ਹਨ ਪਰਬਤ ਚੀਰੇ
ਤੇਰੇ ਹੱਥਾਂ ਦੀ ਛੋਹ ਪਾ ਕੇ ਕੌਡਾਂ ਬਣੀਆਂ ਹੀਰੇ
ਤੇਰੇ ਦਰ ਦੀ ਮਿੱਟੀ ਦੀ ਵੀ ਕੀਮਤ ਪੈਂਦੀ ਚੋਹਰੀ
ਤਾਹੀਓਂ ਤਾਂ ਤੇਰੇ ਦਰ ਤੇ ਡਿੱਗਾ ਸਾਲਸ ਰਾਏ ਜੌਹਰੀ
ਸਤਿਗੁਰ ਬੋਲੇ ਸੁਣ ਮਰਦਾਨੇ ਇਹ ਬਖਸ਼ੀਸ ਹੈ ਰੱਬ ਦੀ
ਸਿਰਜਣਹਾਰੇ ਦੀ ਵਡਿਆਈ ਸਿਰਜਣਹਾਰ ਨੂੰ ਫੱਬਦੀ
ਅਸੀਂ ਤਾਂ ਕੇਵਲ ਉਸ ਦੀ ਤੱਕੜੀ ਫੜ ਕੇ ਤੋਲ ਹਾਂ ਦੇਂਦੇ
ਜੋ ਕੁਝ ਸਾਥੋਂ ਬੋਲ ਬੁਲਾਵੇ ਓਹੀਓ ਬੋਲ ਹਾਂ ਦੇਂਦੇ
ਏਨਾਂ ਕਹਿ ਕੇ ਸਤਿਗੁਰ ਨਾਨਕ ਟੁਰ ਪਏ ਹੋਰ ਅਗੇਰੇ
ਹਾਜੀ ਪੁਰ ਮੁੰਘੇਰ ਤੇ ਭਾਗਲਪੁਰ ਵਿਚ ਲਾਏ ਡੇਰੇ
ਸ਼ਹਿਰ ਪਰਬਤੀ ਪੁਰ ਤੇ ਰੰਗਪੁਰ ਨਗਰ ਧੋਬਰੀ ਤਰਿਆ
ਰਾਹ ਵਿਚ ਲਾਲ ਮੁਨੀਰ ਹੱਟ ਨੇ ਚਾਨਣ ਦਾ ਬੁੱਕ ਭਰਿਆ
ਬ੍ਰਹਮ ਪੁੱਤਰ ਦੇ ਸੱਜੇ ਕੰਢੇ ਨਗਰ ਧੋਬਰੀ ਵਸਦਾ
ਖੱਬੇ ਕੰਢੇ ਖੜਾ ਗੋਹਾਟੀ ਆਪਣੀ ਰੌਣਕ ਦਸਦਾ
ਵਾਮ ਮਾਰਗੀ ਪੰਥ ਨੇ ਇਸ ਥਾਂ ਮੰਦਰ ਇਕ ਬਣਵਾਇਆ
ਬੰਦੇ ਦੇ ਜਜ਼ਬਾਤ ਨੂੰ ਜਿਥੇ ਜਾਂਦਾ ਸੀ ਭੜਕਾਇਆ

ਕਾਮ ਰੂਪ ਦਾ ਕੁੱਲ ਇਲਾਕਾ ਬਣਿਆ ਪੰਥ ਸੀ ਵਾਮੀ
ਕਾਮ ਤ੍ਰਿਸ਼ਨਾਂ ਦੇ ਵਿਚ ਡੁੱਬਾ ਹਰ ਇਕ ਪੁਰਸ਼ ਸੀ ਕਾਮੀ
ਵਾਮ ਮਾਰਗੀ ਪੰਥ ਦੇ ਅੰਦਰ ਹੋਰ ਇਸ਼ਟ ਨਾ ਦੂਜਾ
ਔਰਤ ਦੇ ਇਕ ਗੁਪਤ ਅੰਗ ਦੀ ਮੰਦਰੀਂ ਹੁੰਦੀ ਪੂਜਾ
ਇਸ ਮੰਦਰ ਵਿਚ ਵਟਕ ਕੀ ਵਟਣੀ ਪੁੰਨਾਂ ਅਤੇ ਸੁਆਬਾਂ
ਇਸ ਮੰਦਰ ਵਿਚ ਪੀਣ ਪੁਜਾਰੀ ਬੁੱਕਾਂ ਨਾਲ ਸਰਾਬਾਂ
ਰਿੰਨ੍ਹ ਰਿੰਨ੍ਹ ਖਾਂਦੇ ਮਾਸ ਤੇ ਪੀਂਦੇ ਘੋਟ ਘੋਟ ਕੇ ਭੰਗਾਂ
ਰਾਜੇ ਬਲੀ ਚੜ੍ਹਾਉਂਦੇ ਪਰਜਾ ਘਰ ਘਰ ਟੁੱਟਣ ਵੰਗਾਂ
ਇਸ ਨਗਰੀ ਦੇ ਲੋਕਾਂ ਨੂੰ ਇੰਜ ਸਤਿਗੁਰ ਬਚਨ ਉਚਾਰੇ
ਸ਼ਰਮ ਹਯਾ ਦੀ ਲਾਹ ਕੇ ਲੋਈ ਇਹ ਕੀ ਕੀਤੇ ਕਾਰੇ
ਜਿਸਮ ਦਿਆਂ ਕੁਝ ਗੁਪਤ ਅੰਗਾਂ ਨੂੰ ਸਮਝੇ ਦੁਨੀਆਂ ਸਾਰੀ
ਪੀਂਦੇ ਪਏ ਸ਼ਰਾਬਾਂ ਨੂੰ ਤੁਸੀਂ ਛੱਡ ਕੇ ਨਾਮ ਖ਼ੁਮਾਰੀ
ਜਿਸਮ ਹਮੇਸ਼ਾ ਮਰ ਜਾਂਦਾ ਹੈ ਆਤਮ ਹੈ ਅਬਨਾਸ਼ੀ
ਮੱਸਿਆ ਵਾਲੇ ਜਾਣ ਨਾ ਸਕਦੇ ਕੀ ਹੈ ਪੂਰਨਮਾਸ਼ੀ
ਏਸ ਜਿਸਮ ਦੇ ਗੁਪਤ ਅੰਗਾਂ ਦੀ ਇਹ ਜੋ ਪੂਜਾ ਕਰਦੇ
ਇਹ ਜੋ ਮਦਰਾ ਵਿਚ ਹੀ ਡੁੱਬਦੇ ਮਦਰਾ ਵਿਚ ਹੀ ਤਰਦੇ
ਤੁਸੀਂ ਕੀ ਜਾਣੋਂ ਜਿਸਮ ਹੈ ਸਾਰੇ ਦੇਵਤਿਆਂ ਦੀ ਨਗਰੀ
ਇਸ ਨਗਰੀ ਵਿਚ ਸ਼ੁਭ ਅਮਲਾਂ ਦੀ ਮਹਿਕ ਰਹੀ ਸਾਮਗਰੀ
ਏਸ ਜਿਸਮ ਦੀ ਨਗਰੀ ਦੇ ਵਿਚ ਵਸਦਾ ਸਿਰਜਨਹਾਰਾ
ਉਚ ਆਚਰਣਾਂ ਨਾਲ ਹੀ ਇਸ ਵਿਚ ਹੁੰਦਾ ਪਾਰ ਉਤਾਰਾ
ਮ੍ਰਿਤੂ ਦੇਸ਼ ਨੂੰ ਪਾਰ ਹੈ ਕਰਦਾ ਕੇਵਲ ਆਤਮ ਦਰਸ਼ੀ
ਅਰਸ਼ਾਂ ਵਰਗੀ ਉਚ ਖ਼ਿਆਲੀ ਤੁਸੀਂ ਕੀ ਜਾਣੋਂ ਫਰਸ਼ੀ
ਉਹਨਾਂ ਚਾਨਣ ਕੀ ਕਰਨਾ ਹੈ ਜੋ ਹਨ ਘੁੱਪ ਹਨ੍ਹੇਰੇ
ਉਹ ਤਾਂ ਐਸ਼ੋ ਇਸ਼ਰਤ ਨੂੰ ਹੀ ਸਮਝੀ ਜਾਣ ਸਵੇਰੇ
ਗੁਪਤ ਅੰਗਾਂ ਦੀ ਪੂਜਾ ਕਰਦੇ ਏਸ ਲਈ ਇਹ ਸ਼ੈਦਾ
ਗੁਪਤ ਅੰਗਾਂ ਦੇ ਕਾਰਨ ਹੀ ਇਨਸਾਨ ਹੋਵੇ ਨੇ ਪੈਦਾ

## ਗੁਰੂ ਨਾਨਕ ਪਾਤਸ਼ਾਹ

ਉਹ ਕੀ ਜਾਨਣ ਕਿਦਾਂ ਪੈਦਾ ਹੁੰਦੇ ਚੰਦ ਸਿਤਾਰੇ
ਟੁਰਦਾ ਹੈ ਇਨਸਾਨੀ ਢਾਂਚਾ ਹਰ ਇਕ ਅੰਗ ਸਹਾਰੇ
ਇਸ ਜਿਸਮ ਦਾ ਹਰ ਇਕ ਅੰਗ ਹੈ ਜੀਵਨ ਲਈ ਜ਼ਰੂਰੀ
ਇਕ ਅੰਗ ਜੇ ਘਟ ਜਾਵੇ ਤਾਂ ਘਾਟ ਨਾ ਹੁੰਦੀ ਪੂਰੀ
ਹਰ ਇਕ ਅੰਗ ਹੈ ਪੈਦਾ ਕਰਦਾ ਆਪਣੀ ਆਪਣੀ ਖ਼ੂਬੀ
ਹਰ ਇਕ ਅੰਗ ਹੈ ਪੈਦਾ ਕਰਦਾ ਵਖਰੀ ਖ਼ੁਸ਼-ਅਸਲੂਬੀ
ਪੈਦਾ ਕਰੇ ਦਿਮਾਗ ਹਮੇਸ਼ਾ ਨਵੀਆਂ ਨਵੀਆਂ ਸੋਚਾਂ
ਕਹੇ ਦਿਮਾਗ਼ ਮੈਂ ਚਾਨਣ ਕਰਨਾ ਹੋਰ ਨਾ ਕੁਝ ਵੀ ਲੋਚਾਂ
ਮੱਥਾ ਪੈਦਾ ਕਰੇ ਕਿਸਮਤਾਂ ਸਾਰੇ ਕੱਜਣ ਕੱਜੀਏ
ਅੱਖਾਂ ਪੈਦਾ ਕਰਨ ਨਜ਼ਾਰੇ ਵੇਖ ਵੇਖ ਨਾ ਰੱਜੀਏ
ਨੱਕ ਹੈ ਪੈਦਾ ਕਰਦਾ ਖ਼ੁਸ਼ਬੂ ਸੁੰਘਦਾ ਨਿੱਤ ਖ਼ੁਸ਼ਬੋਆਂ
ਨੱਕ ਚੜ੍ਹਾਉਂਦਾ ਨੱਕ ਹਮੇਸ਼ਾ ਆਵਣ ਜਦ ਬਦਬੋਆਂ
ਮੂੰਹ ਹੈ ਪੈਦਾ ਕਰਦਾ ਬਾਤਾਂ ਜਿਸ ਤੋਂ ਬਣੇ ਕਹਾਣੀ
ਜੀਭ ਹੈ ਪੈਦਾ ਕਰਦੀ ਮਿੱਠਤ ਸ਼ਹਿਦੋਂ ਮਿੱਠੀ ਬਾਣੀ
ਦੰਦ ਨੇ ਪੈਦਾ ਕਰਦੇ ਨਰਮੀ ਚਿਥ ਚਿਥ ਸਖ਼ਤ ਗਰਾਹੀਆਂ
ਹੱਸ ਦੰਦਾਂ ਦੀ ਪ੍ਰੀਤ ਨਿਭਾਵਣ ਰਲ ਮਿਲ ਚਾਰੇ ਬਾਹੀਆਂ
ਕੰਠ ਹੈ ਪੈਦਾ ਕਰਦਾ ਪਲ ਪਲ ਨਵੀਆਂ ਹੀ ਆਵਾਜ਼ਾਂ
ਸਦਾ ਸੁਰੀਲੇ ਗਲੇ ਨਾਲ ਹੀ ਸੁਰਾਂ ਮਿਲਾਈਆਂ ਸਾਜ਼ਾਂ
ਮੋਢੇ ਪੈਦਾ ਕਰਨ ਹਮੇਸ਼ਾ ਭਾਰ ਚੁੱਕਣ ਦੀ ਸ਼ਕਤੀ
ਆਪਣਾ ਫ਼ਰਜ਼ ਨਿਭਾਵਣ ਜਿਸ ਦਮ ਉਠਦੇ ਜੋਸ਼ ਨੇ ਵਕਤੀ
ਬਾਹਾਂ ਪੈਦਾ ਕਰਨ ਹਮੇਸ਼ਾ ਪਿਆਰਾਂ ਦੀ ਗਲਵੱਕੜੀ
ਬਿਨਾਂ ਪਿਆਰ ਦੇ ਭਰੀਆਂ ਬਾਹਾਂ ਸੁਕ ਸੁਕ ਹੋਵਣ ਲਕੜੀ
ਮਾਂ ਦੇ ਸੋਮੇ ਪੈਦਾ ਕਰਦੇ ਸੁੱਚੇ ਦੁੱਧ ਦੀਆਂ ਧਾਰਾਂ
ਆਪਣੇ ਬਚਿਆਂ ਨਾਲ ਹੀ ਟੁਣਕਣ ਮਾਂ ਦੇ ਦਿਲ ਦੀਆਂ ਤਾਰਾਂ
ਦਿਲ ਪੈਦਾ ਦਿਲਦਾਰ ਹੈ ਕਰਦਾ ਦਿਲ ਦਿਲਬਰ ਦਾ ਘਰ ਹੈ
ਜਿਸ ਦੇ ਕੋਲ ਹੈ ਦਿਲ ਦੀ ਦੌਲਤ ਉਸ ਨੂੰ ਕਿਸ ਦਾ ਡਰ ਹੈ

# ਗੁਰੂ ਨਨਾਕ ਪਾਤਸ਼ਾਹ

ਹੱਥ ਨੇ ਪੈਦਾ ਕਰਦੇ ਰੋਟੀ ਹੱਥ ਨੇ ਕਰਮਾਂ ਵਾਲੇ
ਹੱਥ ਹੀ ਸਾਨੂੰ ਜ਼ਿੰਦਾ ਰਖਣ ਮੂੰਹ ਵਿਚ ਪਾਉਣ ਨਿਵਾਲੇ
ਮੂਰਖ ਹੱਥ ਲੜਾਈਆਂ ਕਰਦੇ ਚੁਕਦੇ ਨੇ ਤਲਵਾਰਾਂ
ਗੁਰਮੁਖ ਹੱਥ ਤਾਂ ਮਾਲਾ ਫੜ ਕੇ ਵੰਡਦੇ ਸਦਾ ਬਹਾਰਾਂ
ਉਂਗਲੀਆਂ 'ਚੋਂ ਪੈਦਾ ਹੋਵਣ ਸਭੇ ਲਲਿਤ ਕਲਾਵਾਂ
ਉਂਗਲੀਆਂ ਹੀ ਲਿਖਣ ਹਮੇਸ਼ਾ ਮਿਹਨਤ ਦਾ ਸਰਨਾਵਾਂ
ਜਨਣੀ ਦੀ ਕੁੱਖ ਪੈਦਾ ਕਰਦੀ ਯੋਧੇ ਪੀਰ ਪੈਗੰਬਰ
ਜਨਣੀ ਦੇ ਚਰਣਾਂ ਵਿਚ ਝੁਕਦੇ ਉਰੇ ਪਰਬਤ ਅੰਬਰ
ਲੱਤਾਂ ਪੈਰ ਨੇ ਕਰਦੇ ਪੈਦਾ ਜੀਵਨ ਦੇ ਵਿਚ ਹਰਕਤ
ਹਰਕਤ ਨਾਲ ਹੀ ਟੁਰਣ ਜ਼ਮਾਨੇ ਹਰਕਤ ਵਿਚ ਹੈ ਬਰਕਤ
ਦੋਵੇਂ ਪੈਰ ਨੇ ਪੈਦਾ ਕਰਦੇ ਮਿਲ ਕੇ ਨਵੀਆਂ ਰਾਹਾਂ
ਓਥੋਂ ਤੀਕਰ ਭਰਨ ਚੌਂਕੜੀ ਜਿਥੇ ਜਾਣ ਨਿਗਾਹਾਂ
ਇੱਕ ਅੰਗ ਦੀ ਅੰਗ ਦੂਸਰਾ ਜੇਕਰ ਮਦਦ ਕਰੇ ਨਾ
ਏਸ ਜਿਸਮ ਦੀ ਜੇ ਕਰ ਹਾਮੀ ਇਕ ਵੀ ਅੰਗ ਭਰੇ ਨਾ
ਚਲਦਾ ਫਿਰਦਾ ਜਿਸਮ ਹੈ ਬਣਦਾ ਮਿੱਟੀ ਦੀ ਇਕ ਢੇਰੀ
ਏਸ ਜਿਸਮ 'ਚੋਂ ਉਡ ਉਡ ਜਾਂਦੀ ਹਿੰਮਤ ਅਤੇ ਦਲੇਰੀ
ਜੇਕਰ ਏਸ ਜਿਸਮ ਨੂੰ ਲੋਕਾਂ ਉਪਰ ਨਹੀਂ ਉਠਾਣਾ
ਏਸ ਜਿਸਮ ਵਿਚ ਕਦੀ ਕਰੂ ਨਾ ਸਿਰਜਨਹਾਰ ਟਿਕਾਣਾ
ਏਸ ਜਿਸਮ ਦੀ ਕਦਰ ਕਰੋ ਇਹ ਜਿਸਮ ਹੈ ਰੱਬ ਦਾ ਮੰਦਰ
ਓਸੇ ਰੱਬ ਨੂੰ ਪੂਜੋ ਜਿਹੜਾ ਬੈਠਾ ਦਿਲ ਦੇ ਅੰਦਰ
ਆਵੋ ਇਸ 'ਚੋਂ ਪੈਦਾ ਕਰੀਏ ਜੀਵਨ ਦੀ ਖੁਸ਼ਬੋਈ
ਆਵੋ ਇਸ 'ਚੋਂ ਪੈਦਾ ਕਰੀਏ ਦੁਨੀਆਂ ਨਵੀਂ ਨਰੋਈ
ਏਸ ਜਿਸਮ 'ਚੋਂ ਪੈਦਾ ਕਰੀਏ ਐਸੀਆਂ ਸੁੰਦਰ ਰੂਹਾਂ
ਜਿਨ੍ਹਾਂ ਸਦਕਾ ਮਿੱਟ ਜਾਵਣ ਇਹ ਕੁਲ ਦਿਵਾਰਾਂ ਜੂਹਾਂ
ਨਾ ਕੋਈ ਦੱਖਣ ਨਾ ਕੋਈ ਵਾਮੀ ਨਾ ਕੋਈ ਸੱਜੇ ਖੱਬੇ
ਇਕੋ ਰੰਗ ਵਿਚ ਰੰਗੇ ਜੀਵਨ ਬਣੇ ਨਾ ਡੱਬ ਖੜੱਬੇ

## ਗੁਰੂ ਨਾਨਕ ਪਾਤਸ਼ਾਹ

ਇਕੋ ਰੰਗ ਪ੍ਰਭੂ ਦਾ ਰੰਗਲਾ ਕੋਰੀ ਕਾਇਆ ਰੰਗ ਦਾ
ਅੰਗ ਅੰਗ ਦੀ ਕਰੇ ਪਾਲਣਾ ਮਾਲਕ ਹਰ ਇਕ ਅੰਗ ਦਾ
ਸਾਰੇ ਅੰਗ ਨੇ ਦੇਣ ਉਸ ਦੀ ਇਕੋ ਅੰਗ ਨਾ ਪੂਜੋ
ਚਾਲ ਚਲਨ ਨੂੰ ਊਜ ਲਗਾ ਕੇ ਆਪਣਾ ਆਪ ਨਾ ਊਜੋ
ਨਾ ਹੀ ਮਾਸ ਸ਼ਰਾਬਾਂ ਦੇ ਵਿਚ ਆਪਣੀ ਉਮਰਾ ਗਾਲੋ
ਰੱਬ ਦੇ ਸਿਮਰਨ ਨਾਲ ਹੀ ਆਪਣੀ ਡਿਗਦੀ ਦਸ਼ਾ ਸੰਭਾਲੋ
ਨਸ਼ਾ ਨਸ਼ੱਈਆਂ ਦਾ ਹੈ ਕਾਤਲ ਲਾਵੇ ਠੀਕ ਨਿਸ਼ਾਨਾ
ਟੁਰ ਜਾਂਦੇ ਮੈ ਖ਼ਾਰ ਨੇ ਏਥੋਂ ਰਹਿ ਜਾਂਦਾ ਮੈਖ਼ਾਨਾ
ਸੁਣ ਸੁਣ ਕੇ ਉਪਦੇਸ਼ ਗੁਰਾਂ ਦਾ ਸਭ ਦੀਆਂ ਅੱਖਾਂ ਖੁਲ੍ਹੀਆਂ
ਚਰਨਾਂ ਦੇ ਵਿਚ ਡਿਗ ਪਏ ਲੋਕੀਂ ਅੱਖਾਂ ਭਰ ਭਰ ਡੁਲ੍ਹੀਆਂ
ਵਿਸ਼ੇ ਵਿਕਾਰਾਂ ਤੋਂ ਕਰ ਤੋਬਾ ਬੋਲੀ ਖ਼ਲਕਤ ਸਾਰੀ
ਲੱਖ ਵਾਰ ਅਸੀਂ ਜਾਈਏ ਸਤਿਗੁਰ ਤੇਰੇ ਤੋਂ ਬਲਿਹਾਰੀ ।
ਬਾਬਾ ਤੇਰੇ ਸ਼ਬਦ ਕੀਰਤਨ ਠੰਢਾਂ ਨੇ ਵਰਤਾਈਆਂ
ਜਨਮ ਜਨਮ ਦੀਆਂ ਭੁਲੀਆਂ ਹੋਈਆਂ ਸਾਨੂੰ ਸਮਝਾਂ ਆਈਆਂ

## ਪਹੁੰਚ ਗਏ ਆਸਾਮ ਤੋਂ ਢਾਕੇ ਤੇ ਬੰਗਾਲ

ਕਾਮ ਰੂਪ ਦਾ ਰੂਪ ਸੀ ਏਦਾਂ ਹੀ ਭਰਪੂਰ
ਜਿਦਾਂ ਕਿ ਬੰਗਾਲ ਦਾ ਜਾਦੂ ਹੈ ਮਸ਼ਹੂਰ
ਜਾਦੂਗਰਨੀ ਨੂਰ ਸ਼ਾਹ ਡਾਢੀ ਸੀ ਮੂੰਹ ਜ਼ੋਰ
ਪੁੱਠੇ ਰਾਹ ਤੇ ਜਾ ਰਹੀ ਛੱਡ ਕੇ ਸਿੱਧੀ ਟੋਰ
ਇਕ ਇਸ਼ਾਰੇ ਨਾਲ ਹੀ ਕਰ ਲੈਂਦੀ ਸੀ ਚੋਰ
ਮੋਹਿਤ ਹੋ ਕੇ ਓਸ ਤੇ ਭੇਡੂ ਬਣਦੇ ਸ਼ੇਰ
ਨਾਲ ਅਦਾ ਦੇ ਇਸ ਤਰ੍ਹਾਂ ਪਈ ਅਚਾਨਕ ਹੱਸ
ਝਟ ਮਰਦਾਨਾ ਓਸ ਦੇ ਗਿਆ ਜਾਲ ਵਿਚ ਫੱਸ
ਸਤਿਗੁਰ ਬੋਲੇ 'ਦਾਨਿਆਂ ਇਹ ਕੀ ਕੀਤੀ ਕਾਰ
ਪੱਲਾ ਫੜਿਆ ਝੂਠ ਦਾ ਛਡ ਕੇ ਸਤਿ ਕਰਤਾਰ
ਸਾਰਾ ਜਾਦੂ ਹੁਸਨ ਦਾ ਬਣੂ ਹਨੇਰਾ ਘੁੱਪ
ਜਦੋਂ ਬੁੜ੍ਹਾਪਾ ਆਏਗਾ ਢਲ ਜਾਏਗੀ ਧੁੱਪ
ਸਤਿਗੁਰ ਬੋਲੇ ਨੂਰ ਸ਼ਾਹ ਹੁਣ ਵੀ ਵਕਤ ਸੰਭਾਲ
ਜਾਦੂ ਟੂਣੇ ਵਰਤ ਕੇ ਢਿੱਡ ਰਹੀ ਕਿਉਂ ਪਾਲ
ਦਸਾਂ ਨਹੁੰਆਂ ਦੀ ਕਿਰਤ ਕਰ ਸ਼ੁਧ ਕਰਾ ਲੈ ਬੁੱਧ
ਤੜਕੇ ਉਠ ਸਵਾਣੀਆਂ ਹੱਥੀਂ ਰਿੜਕਣ ਦੁੱਧ
ਲਾਉਣ ਤਵੇ ਤੇ ਰੋਟੀਆਂ ਭੱਤੇ ਖੇਤ ਪੁਚਾਉਣ
ਤੋੜ ਗਰਾਹੀਆਂ ਆਪਣੇ ਪਤੀਆਂ ਤਾਈਂ ਖੁਆਉਣ
ਦਿਨ ਭਰ ਮਿਹਨਤ ਕਰਦੀਆਂ ਰਖਣ ਵਿਹੜੇ ਸਾਫ
ਹਥੀਂ ਮਲ ਮਲ ਧੋਂਦੀਆਂ ਮੈਲੇ ਲੇਫ ਗਲਾਫ
ਛੱਡ ਕੇ ਕੱਤਣਾ ਤੁੰਮਣਾ ਕਦੀ ਨਾ ਮਾਰਨ ਗੱਪ
ਵੇਹਲੀ ਨਾਰ ਹੈ ਨਾਗਨੀ ਵੇਹਲੜ ਬੰਦਾ ਸੱਪ

## ਗੁਰੂ ਨਾਨਕ ਪਾਤਸ਼ਾਹ

ਨਾਮ ਵਿਹੂਣੀ ਜਿੰਦੜੀ ਫਿਰਦੀ ਡਾਵਾਂ ਡੋਲ
ਉਹ ਕਿਉਂ ਭਟਕੇ ਨੂਰ ਸ਼ਾਹ ਨੂਰ ਹੈ ਜਿਸ ਦੇ ਕੋਲ
ਤੇਰਾ ਨਾਮ ਹੈ ਨੂਰ ਸ਼ਾਹ ਫਿਰ ਵੀ ਦਿਸੇਂ ਰਾਖ
ਜਿਸ ਟਾਹਣੀ ਤੇ ਬੈਠੀਓਂ ਕੱਟ ਨਾ ਉਹੀਓ ਸ਼ਾਖ
ਸੱਚੇ ਸਿਮਰਨ ਨਾਲ ਹੀ ਲੱਥ ਜਾਣਗੇ ਫੰਧ
ਉਠ ਭਾਈ ਮਰਦਾਨਿਆਂ ਟੁਰੀਏ ਅਗਲੇ ਪੰਧ
'ਦਾਨਾ ਹੋਸ਼ 'ਚ ਆ ਗਿਆ ਗਏ ਨਸ਼ੇ ਸਭ ਲੱਥ
ਮੰਗੀ ਜਾਏ ਮੁਆਫ਼ੀਆਂ ਜੋੜ ਜੋੜ ਕੇ ਹੱਥ
ਚਰਣਾਂ ਦੇ ਵਿਚ ਲੇਟਦਾ ਹਾਲੋਂ ਹੋ ਬੇਹਾਲ
ਸਤਿਗੁਰ ਜੀ ਨੇ ਲਾ ਲਿਆ ਘੁੱਟ ਕਲੇਜੇ ਨਾਲ
ਪੈਰੀਂ ਪੈ ਕੇ ਨੂਰ ਸ਼ਾਹ ਚੁੰਮ ਚੁੰਮ ਕਹਿੰਦੀ ਧੂੜ
ਟੁਟਿਆ ਸੱਚੇ ਪਾਤਸ਼ਾਹ ਮੇਰਾ ਕੱਚ ਤੇ ਕੂੜ
ਜਾਦੂਗਰਨੀ ਤਰ ਗਈ ਚੇਤੇ ਆਇਆ ਰਾਮ
ਜਾਦੂ ਟੂਣੇ ਛਡ ਕੇ ਸਿਮਰਨ ਲਗੀ ਨਾਮ
ਜਾਦੂਗਰਨੀ ਨੂਰ ਸ਼ਾਹ ਹੋ ਗਈ ਮਾਲਾ ਮਾਲ
ਸਤਿਗੁਰ ਨੇ ਉਪਦੇਸ਼ਿਆ ਇਹਨਾਂ ਸ਼ਬਦਾਂ ਨਾਲ
"ਗਲੀਂ ਅਸੀ ਚੰਗੀਆ ਆਚਾਰੀ ਬੁਰੀਆਹ ॥
ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ ॥
ਰੀਸਾ ਕਰਹ ਤਿਨਾੜੀਆ ਜੋ ਸੇਵਹਿ ਦਰ ਖੜੀਆਹ ॥
ਨਾਲਿ ਖਸਮੈ ਰਤੀਆ ਮਾਣਹਿ ਸੁਖਿ ਰਲੀਆਹ ॥
ਹੋਦੈ ਤਾਣਿ ਨਿਤਾਣੀਆ ਰਹਹਿ ਨਿਮਾਨਣੀਆਹ ॥
ਨਾਨਕ ਜਨਮੁ ਸਕਾਰਥਾ ਜੇ ਤਿਨ ਕੈ ਸੰਗਿ ਮਿਲਾਹ ॥"

# ਆਪਣਾ ਮਨ ਹੀ ਕਲਜੁਗ ਹੈ
# ਤੇ
# ਆਪਣਾ ਮਨ ਹੀ ਸਤਿਜੁਗ

ਥਾਂ ਥਾਂ ਗੱਲ ਸੁਣੀ ਮਰਦਾਨੇ ਕੈਸਾ ਕਲਜੁਗ ਆਇਆ ਹੈ
ਧਰਮ ਕਰਮ ਦੀ ਬੇੜੀ ਡੁੱਬੀ ਸ਼ਰਮਾਂ ਨੱਕ ਵਢਾਇਆ ਹੈ
ਸਤਿਗੁਰ ਤੋਂ ਮਰਦਾਨਾ ਪੁੱਛਦਾ ਬਾਬਾ ਕਲਜੁਗ ਕੈਸਾ ਹੈ
ਕੱਦ ਕਾਠ ਹੈ ਕਿੰਨਾ ਉਸ ਦਾ ਲਗਦਾ ਕਿਸ ਦੇ ਜੈਸਾ ਹੈ
ਕੀ ਉਸ ਦਾ ਕੱਦ ਧਰਤੀ ਤੋਂ ਅਸਮਾਨ ਤੀਕਰਾਂ ਲੰਮਾ ਹੈ
ਕੀ ਉਸ ਦੀ ਹਰ ਬਾਤ ਦੇ ਅੰਦਰ ਝੂਠ ਫਰੇਬ ਮੁਲੰਮਾ ਹੈ
ਸੁਣਿਐ ਉਸ ਦੇ ਪੰਜੇ ਵਿਚੋਂ ਕੋਈ ਚੀਜ਼ ਨਾ ਬਚਦੀ ਹੈ
ਮੂੰਹ ਵਿਚ ਮਾਸ ਤੇ ਹੱਥ ਵਿਚ ਅਗਨੀ ਸਾਰੀ ਦੇਹੀ ਕੱਚਦੀ ਹੈ
ਸੁਣਿਆ ਹੈ ਉਹ ਧੂੰਆਂ ਬਣ ਕੇ ਚਾਰੇ ਪਾਸਿਉਂ ਉਠਦਾ ਹੈ
ਆਪਣੇ ਫੜੇ ਸ਼ਿਕਾਰਾਂ ਨੂੰ ਉਹ ਵਾਂਙ ਕਸਾਈਆਂ ਕੁੱਠਦਾ ਹੈ
ਸੁਣਿਐ ਰਾਕਸ਼ ਦੈਂਤਾਂ ਦਾ ਉਹ ਖ਼ੂਨੀ ਰੂਪ ਵਟਾਉਂਦਾ ਹੈ
ਉਸ ਦਾ ਜਿਸਮ ਹੈ ਘਟਦਾ ਵਧਦਾ ਵਾਂਙ ਤੂਫ਼ਾਨਾ ਛਾਉਂਦਾ ਹੈ
ਸਤਿਗੁਰ ਤੋਂ ਮਰਦਾਨੇ ਹਾਲੀ ਕਰਨੀ ਪੁੱਛ ਬਥੇਰੀ ਸੀ
ਐਪਰ ਓਸੇ ਵੇਲੇ ਉੱਠੀ ਕਾਲੀ ਘੁੱਪ ਹਨੇਰੀ ਸੀ
ਥਰ ਥਰ ਥਰ ਥਰ ਕੰਬਣ ਲੱਗੇ ਜੁੱਸੇ ਠੰਢੀਆਂ ਛਾਵਾਂ ਦੇ
ਮੁਢਾਂ ਤੋਂ ਰੁੱਖ ਉਖੜ ਕੇ ਤੇ ਉੱਡੇ ਵਿਚ ਹਵਾਵਾਂ ਦੇ
ਗੜਿਆਂ ਦਾ ਮੀਂਹ ਵਸਣ ਲੱਗਾ ਪਏ ਜ਼ੋਰ ਦੇ ਢਾਂਡੇ ਸਨ
ਪੰਛੀ ਡਰ ਡਰ ਤੋੜੀ ਜਾਂਦੇ ਆਹਲਣਿਆਂ ਵਿਚ ਆਂਡੇ ਸਨ
ਐਡੀ ਤੇਜ਼ ਹਨੇਰੀ ਸੀ ਕਿ ਜੰਗਲ ਪਈ ਉਡਾਂਦੀ ਸੀ
ਡਰ ਡਰ ਕੇ ਮਰਦਾਨੇ ਦੀ ਤਾਂ ਜਾਨ ਨਿਕਲਦੀ ਜਾਂਦੀ ਸੀ

ਬਾਬੇ ਪਿਛੇ ਲੁਕ ਲੁਕ ਆਖੇ ਇਹ ਤਾਂ ਕਲਜੁਗ ਆਇਆ ਹੈ
ਨ੍ਹੇਰੀ ਦਾ ਜਿਸ ਰੂਪ ਵਟਾ ਕੇ ਸਾਨੂੰ ਘੇਰਾ ਪਾਇਆ ਹੈ
ਸਤਿਗੁਰ ਬੋਲੇ ਸੁਣ ਮਰਦਾਨੇ ਮੁਕਿਆ ਖੇਲ ਤੁਫਾਨਾਂ ਦਾ
ਕਲਜੁੱਗ ਤਾਂ ਬਸ ਨਾਮ ਹੈ ਦੂਜਾ ਕੁੱਲ ਬੁਰਿਆਂ ਇਨਸਾਨਾਂ ਦਾ
ਕਲਜੁੱਗ ਦਾ ਨਾ ਕੱਦ ਕਾਠ ਹੈ ਨਾ ਇਨਸਾਨੀ ਮੂਰਤ ਹੈ
ਨਾ ਹੀ ਕਲਜੁੱਗ ਦੈਂਤ ਹੈ ਕੋਈ ਨਾ ਸ਼ੈਤਾਨੀ ਸੂਰਤ ਹੈ
ਨਾ ਉਹ ਗਗਨਾਂ ਤੀਕ ਹੈ ਲੰਮਾ ਨਾ ਪਰਬਤ ਤੋਂ ਚੌੜਾ ਹੈ
ਕਲਜੁਗ ਤਾਂ ਬਸ ਤੰਗਦਿਲੀ ਤੰਗ ਨਜ਼ਰੀ ਵਾਂਗੂੰ ਸੌੜਾ ਹੈ
ਪਤਿਤ ਹੋਏ ਇਨਸਾਨ ਦੇ ਅੰਦਰ ਕਲਜੁਗ ਕਰਦਾ ਵਾਸਾ ਹੈ
ਇਸ ਦਾ ਦੌਰ ਜਦੋਂ ਹੈ ਚਲਦਾ ਬਚਦਾ ਕੋਈ ਨਾ ਪਾਸਾ ਹੈ
ਜੋ ਬੰਦਾ ਅਖਲਾਕ ਤੋਂ ਡਿਗਿਆ ਉਸ ਨੂੰ ਕਲਜੁਗ ਮਾਰ ਗਿਆ
ਜਿਸ ਬੰਦੇ ਨੇ ਧਰਮ ਗਵਾਇਆ ਓਹੀਓ ਜੀਵਣ ਹਾਰ ਗਿਆ
ਸਿਮਰਣ ਵਾਲੇ ਬੰਦਿਆਂ ਦੇ ਤਾਂ ਕਲਜੁਗ ਪਾਸ ਨਾ ਆਉਂਦਾ ਹੈ
ਸੰਤਾਂ ਦੀ ਸਤਿਸੰਗਤ ਦੇ ਵਿਚ ਕਦੀ ਨਾ ਫੇਰਾ ਪਾਉਂਦਾ ਹੈ
ਘਰ ਘਰ ਦੇ ਵਿਚ ਕਲਜੁਗ ਬੈਠਾ ਝਗੜੇ ਪਿਆ ਕਰਾਉਂਦਾ ਹੈ
ਸਾਰੀ ਦੁਨੀਆਂ ਉਤੇ ਆਪਣਾ ਕਬਜ਼ਾ ਪਿਆ ਜਮਾਉਂਦਾ ਹੈ
ਸੱਭ ਤੋਂ ਵੱਡਾ ਝੂਠ ਨੂੰ ਉਸ ਨੇ ਆਪਣਾ ਬੀਰ ਬਣਾਇਆ ਹੈ
ਅਪਣੇ ਲਸ਼ਕਰ ਦਾ ਉਸ ਝੰਡਾ ਉਸ ਦੇ ਹੱਥ ਫੜਾਇਆ ਹੈ
ਮੋਹ ਮੁਖੀਆ ਉਹਦੀ ਸੈਨਾ ਦਾ ਹੈ ਹਿੰਸਾ ਦੀ ਸਰਦਾਰੀ ਹੈ
ਕਾਮ ਕ੍ਰੋਧ ਮੋਹ ਲੋਭ ਤੇ ਹੈਂਕੜ ਹਰ ਇਕ ਪੰਜ ਹਜ਼ਾਰੀ ਹੈ
ਆਲਸ ਜੂਆ ਐਸ਼ ਸ਼ਰਾਬਾਂ ਘੋੜ ਸਵਾਰ ਬਣਾਏ ਸੁ
ਚੁਗਲ ਬਖੀਲੀ ਨਿੰਦਾ ਤ੍ਰਿਸ਼ਨਾ ਚਿੱਲੇ ਤੀਰ ਚੜ੍ਹਾਏ ਸੁ
ਚੋਰ ਚਕਾਰੀ ਵਿਸ਼ੇ ਵਿਕਾਰੀ ਪੈਦਲ ਫੌਜ ਬਣਾਈ ਹੈ
ਏਸੇ ਫੌਜ ਦੇ ਸਦਕਾ ਉਸ ਨੇ ਜਿੱਤੀ ਸਦਾ ਲੜਾਈ ਹੈ
ਜੀਭਾ ਇੰਦਰੀ ਦੋ ਦੋ ਚਮਕੇ ਘਰ ਘਰ ਦੇ ਵਿਚ ਛੱਡੇ ਸੁ
ਇਹਨਾਂ ਦੇ ਜਾਸੂਸਾਂ ਸਦਕਾ ਘਰ ਘਰ ਝੰਡੇ ਗੱਡੇ ਸੁ

## ਗੁਰੂ ਨਾਨਕ ਪਾਤਸ਼ਾਹ

ਦਿੱਗ ਨੂੰ ਜਿੱਤਣ ਵਾਲਾ ਉਸ ਦਾ ਦੰਭ ਬੜਾ ਬਲਕਾਰੀ ਹੈ
ਸੱਚ ਪੁੱਛੋ ਤਾਂ ਬੇਇਤਫ਼ਾਕੀ ਉਸ ਨੂੰ ਬਹੁਤ ਪਿਆਰੀ ਹੈ
ਜਿਧਰ ਹੈ ਉਹ ਹਮਲਾ ਕਰਦਾ ਓਧਰ ਅਲਖ ਮੁਕਾ ਦੇਂਦਾ
ਵਡਿਆਂ ਵਡਿਆਂ ਦੀ ਪੱਤ ਲਾਹ ਕੇ ਮਿੱਟੀ ਵਿਚ ਮਿਲਾ ਦੇਂਦਾ
ਉਸ ਦੇ ਰਾਜ ਦੀ ਰਾਜ ਨਰਤਕੀ ਨਫ਼ਰਤ ਭਰੀ ਜਵਾਲਾ ਹੈ
ਟੱਲੀਆਂ ਨਾਲ ਹੈ ਬਾਂਗ ਲੜਾਉਂਦਾ ਮਸਜਿਦ ਨਾਲ ਸ਼ਿਵਾਲਾ ਹੈ
ਉਸ ਦੇ ਰਾਜ 'ਚ ਹੋ ਜਾਂਦੇ ਨੇ ਦਾਗੀ ਅੰਗ ਜਵਾਨੀ ਦੇ
ਬਣ ਜਾਂਦੇ ਇਨਸਾਫ਼ ਦੇ ਕੱਟੜੇ ਪਟੜੇ ਨੇ ਕੁਰਬਾਨੀ ਦੇ
ਉਸ ਦੇ ਰਾਜ 'ਚ ਖੇਤਾਂ ਦੇ ਵਿਚ ਉਗਦੀ ਭੁੱਖ ਕੰਗਾਲੀ ਹੈ
ਧਨ ਵਾਲੇ ਨੂੰ ਨਿਰਧਨ ਦੀ ਰਤ ਪੀ ਕੇ ਚੜ੍ਹਦੀ ਲਾਲੀ ਹੈ
ਉਸ ਦੇ ਰਾਜ 'ਚ ਕੱਲ ਦੀ ਬੱਚੀ ਮਾਤਾ ਪਈ ਕਹਾਂਦੀ ਹੈ
ਇਕ ਅਨਾਜ ਦੀ ਮੁੱਠੀ ਮਾਂ ਦੀ ਮਮਤਾ ਪਈ ਵਿਕਾਂਦੀ ਹੈ
ਉਸ ਦੇ ਰਾਜ 'ਚ ਬਾਪੂ ਉਠ ਕੇ ਧੀਆਂ ਦਾ ਮੁੱਲ ਪਾਉਂਦੇ ਨੇ
ਧੀਆਂ ਜੇਡੀ ਲੜਕੀ ਤਾਈਂ ਬੁੱਢੜੇ ਪਏ ਵਿਆਹੁੰਦੇ ਨੇ
ਉਸ ਦੇ ਚੰਦਰੇ ਰਾਜ ਦੇ ਅੰਦਰ ਬਣਦੇ ਪੁੱਤ ਕਮੀਨੇ ਨੇ
ਪੁੱਤਰ ਅਤੇ ਪਿਓ ਦੇ ਦਿਲ ਵਿਚ ਪਲਦੇ ਲੱਖਾਂ ਕੀਨੇ ਨੇ
ਉਸ ਦੇ ਰਾਜ ਦੇ ਅੰਦਰ ਕੋਈ ਗੱਲ ਨਾ ਰਹਿੰਦੀ ਢੱਕੀ ਹੈ
ਸੱਕੇ ਭੈਣ ਭਰਾਵਾਂ ਦਾ ਵੀ ਰਿਸ਼ਤਾ ਦਿਸਦਾ ਸ਼ੱਕੀ ਹੈ
ਧਰਮ ਕਰਮ ਦੀ ਭਰੇ ਬਜ਼ਾਰੀਂ ਕਲਜੁਗ ਸੰਘੀ ਘੁੱਟਦਾ ਹੈ
ਲੋਕਾਂ ਨੂੰ ਬੇਸ਼ਰਮ ਬਣਾ ਕੇ ਸ਼ਰਮਾਂ ਦੀ ਜੜ੍ਹ ਪੁੱਟਦਾ ਹੈ
ਬੇਸ਼ਕ ਸਾਰੇ ਜਗ ਦੇ ਅੰਦਰ ਕਲਜੁਗ ਦੀ ਸਿਕਦਾਰੀ ਹੈ
ਐਪਰ ਉਸ ਨੂੰ ਸੋਧਣ ਦੀ ਇਸ ਜੁਗ ਵਿਚ ਸਾਡੀ ਵਾਰੀ ਹੈ
ਬੇਸ਼ਕ ਉਸ ਦਾ ਸਿੱਕਾ ਸਾਰੀ ਦੁਨੀਆਂ ਦੇ ਵਿਚ ਚੱਲਿਆ ਹੈ
ਐਪਰ ਉਸ ਨੂੰ ਹਰਨ ਲਈ ਮੈਨੂੰ ਆਪ ਪ੍ਰਭੂ ਨੇ ਘੱਲਿਆ ਹੈ
ਮੇਰੇ ਅਗੇ ਇਸ ਕਲਜੁਗ ਨੇ ਕੀ ਕੀ ਜਾਲ ਵਿਛਾਏ ਨਹੀਂ
ਕਿਹੜੇ ਰਤਨ ਪਦਾਰਥ ਨੇ ਜੋ ਉਸ ਨੇ ਭੇਟ ਚੜ੍ਹਾਏ ਨਹੀਂ

ਧਰਤੀ ਰਤਨਾਂ ਨਾਲ ਜੜਾ ਕੇ ਹੀਰੇ ਲਾਲ ਲੁਟਾਏ ਸੂ
ਕਿੰਨੇ ਹੀ ਉਸ ਮਣੀਆਂ ਦੇ ਮਨਮੋਹਨੇ ਜਾਲ ਵਿਛਾਏ ਸੂ
ਐਪਰ ਸਾਡੇ ਉਤੇ ਉਸ ਦਾ ਅਸਰ ਨਾ ਹੋਇਆ ਕੋਈ ਹੈ
ਸਾਡੇ ਕੋਲੋਂ ਹਾਰ ਕੇ ਕਲਜੁਗ ਮੰਗਦਾ ਫਿਰਦਾ ਢੋਈ ਹੈ
ਅਸਾਂ ਤਾਂ ਆਪਣੀ ਜਿੰਦ ਮਰਦਾਨੇ ਸਿਮਰਨ ਦੇ ਵਿਚ ਰੰਗੀ ਹੈ
ਆਪਣੇ ਸਿਰਜਨਹਾਰ ਤੋਂ ਇਕੋ ਖ਼ੈਰ ਜਗਤ ਦੀ ਮੰਗੀ ਹੈ
ਮੇਰੇ ਇਸ ਕਲੇਜੇ ਨੂੰ ਕੋਈ ਰੁਗ ਜਿਆ ਤਦ ਭਰਦਾ ਹੈ
ਰਾਮ ਰਹੀਮ ਤੇ ਵਾਹਿਗੁਰੂ ਨੂੰ ਜਦ ਕੋਈ ਵਖਰਾ ਕਰਦਾ ਹੈ
ਧਰਤੀ ਦੀ ਕੰਬ ਰਹੀ ਹਥੇਲੀ ਜ਼ਲਜ਼ਲਿਆਂ ਨੂੰ ਤੋਲ ਰਹੀ
ਅਜ ਕੁਦਰਤ ਦੀ ਹਰ ਇਕ ਵਣਗੀ ਨਵਯੁਗ ਨਵਯੁਗ ਬੋਲ ਰਹੀ
ਏਸੇ ਕਲਜੁਗ ਵਿਚ ਹੀ ਆਉਣਾ ਧਰਮਯੁਗ ਦਾ ਨਵਯੁਗ ਹੈ
ਅਪਣਾ ਮਨ ਹੀ ਕਲਜੁਗ ਹੈ ਤੇ ਅਪਣਾ ਮਨ ਹੀ ਸਤਿਜੁਗ ਹੈ

## ਸੁਣੋ ਓ ਦੇਵੀ ਭਗਤੋ

ਭਾਈ ਭੂਮੀਆ ਤਾਰ ਕੇ ਟੁਰ ਪਏ ਵਲ ਬੰਗਾਲ
ਪੈਂਡਾ ਕਟਦੇ ਜਾ ਰਹੇ ਸ਼ਬਦ ਕੀਰਤਨ ਨਾਲ
ਸ਼ਹਿਰ ਮਨੀਪੁਰ ਤਾਰ ਕੇ ਗਏ ਕੁਹੀਮਾ ਸ਼ਹਿਰ
ਅੰਮਫਲ ਸਿਲਚਰ ਕ੍ਰੀਮ ਗੰਜ ਚਾੜ੍ਹੀ ਨਵੀਂ ਦੁਪਹਿਰ
ਸਿਲਹਟ ਸ਼ਹਿਰ 'ਚ ਲਾ ਲਿਆ ਡੇਰਾ ਗੁਰੂ ਮਹਾਨ
ਜਿਸ ਜਿਸ ਰਾਹੋਂ ਲੰਘਦੇ ਲੋਕ ਹੋਣ ਕੁਰਬਾਨ
ਕੰਢਾ ਸੁਰਮਾ ਨਦੀ ਦਾ ਹੋਇਆ ਪਾਕ ਪਵਿੱਤ
ਜਿਥੇ ਸਤਿਗੁਰ ਬੈਠਿਆ ਲਾ ਕੇ ਆਪਨਾ ਚਿੱਤ
ਸਿਲਹਟ ਤੋਂ ਗੁਰ ਪਹੁੰਚਦੇ ਢਾਕੇ ਦੇ ਬਾਜ਼ਾਰ
ਘਰ ਘਰ ਵਿਚ ਸੀ ਹੋ ਰਿਹਾ ਨਫ਼ਰਤ ਦਾ ਪਰਚਾਰ
ਢਾਕੇ ਵਿਚ ਦਾਕੇਸ਼ਰੀ ਦੁਰਗਾ ਦਾ ਅਸਥਾਨ
ਜਾਨਵਰਾਂ ਦੇ ਖ਼ੂਨ ਦੀ ਬਲੀ ਕਰੇ ਪਰਵਾਨ
ਸ਼ਬਦ ਕੀਰਤਨ ਨਾਲ ਸੀ ਲੋਕੀਂ ਹੋਏ ਨਿਹਾਲ
ਚਰਨ ਪਾਦਿਕਾ ਚੁੰਮ ਕੇ ਆਖਣ ਸ਼ਰਧਾ ਨਾਲ
ਏਸ ਸ਼ਹਿਰ ਵਿਚ ਸਤਿਗੁਰੂ ਕੁਝ ਤਾਂ ਠਹਿਰੋ ਹੋਰ
ਅਰਸ਼ ਚੜ੍ਹਾ ਕੇ ਗੁਡੀਆਂ ਤੋੜੋ ਨਾ ਇੰਜ ਡੋਰ
ਸਤਿਗੁਰ ਨਾਨਕ ਦੇਵ ਪਰ ਟੁਰ ਪਏ ਦੇ ਉਪਦੇਸ਼
ਕਰਨੀ ਇਕੋ ਰੱਬ ਦੀ ਪੂਜਾ ਤੁਸੀਂ ਹਮੇਸ਼
ਨਦੀਆ ਅਤੇ, ਫਰੀਦਪੁਰ ਕਰ ਕਰ ਕੇ ਵਿਖਿਆਨ
ਹਰ ਇਕ ਮੁਰਦਾ ਰੂਹ ਵਿਚ ਨਵੀਂ ਜਗਾਈ ਜਾਨ
ਬਰਦਵਾਨ ਬਾਲੇਸ਼ਵਰ ਟੱਪ ਗਏ ਦਰਿਆ
ਸ਼ਹਿਰ ਮੇਦਨੀ ਪੁਰੇ ਨੂੰ ਦਿਤੇ ਭਾਗ ਲਗਾ

## ਗੁਰੂ ਨਾਨਕ ਪਾਤਸ਼ਾਹ

ਭੱਦਰ ਕਾਲੀ ਨਾਮ ਦਾ ਮੰਦਰ ਇਕ ਮਸ਼ਹੂਰ
ਜਿਸ ਤੇ ਬਲੀਆਂ ਚਾੜ੍ਹਦੇ ਮਾਲਕ ਤੇ ਮਜ਼ਦੂਰ
ਸੰਢੇ ਬੱਕਰੇ ਕੱਟਦੇ ਇਕੋ ਝਟਕੇ ਨਾਲ
ਜੋ ਮਾਤਾ ਦੀ ਬੋਲਦੇ ਸਿਰੀਆਂ ਉਤਾਂਹ ਉਛਾਲ
ਸਤਿਗੁਰ ਜੀ ਦੇ ਕੀਰਤਨ ਦਿਤਾ ਦਰਦ ਜਗਾ
ਭੀੜਾ ਹੋਈਆਂ ਕਠੀਆਂ ਗਲ ਵਿਚ ਪੱਲੇ ਪਾ
ਸਤਿਗੁਰ ਦੇ ਉਪਦੇਸ਼ ਨੇ ਕੀਲ ਬਿਠਾਏ ਲੋਕ
ਮੰਦਰ ਦੇ ਵਲ ਜਾਂਵਦਾ ਇੱਜੜ ਦਿਤਾ ਰੋਕ
ਸਤਿਗੁਰ ਬੋਲੇ ਪਿਆਰਿਓ ਬਖਸ਼ੋ ਜੀਵਨ ਦਾਨ
ਜਾਨਵਰਾਂ ਦੇ ਵਿਚ ਹੈ ਸਾਡੇ ਵਰਗੀ ਜਾਨ
ਦਾਤੇ ਦੀ ਮਖਲੂਕ ਦਾ ਕਰੋ ਨਾ ਸਤਿਆਨਾਸ
ਦੇਵੀ ਭਗਤੋ ਇੰਜ ਨਾ ਕਾਰਜ ਆਉਣੇ ਰਾਸ
ਇਸ ਕੁਰਬਾਨੀ ਨਾਲ ਨਾ ਹਟਣੇ ਦੁੱਖ ਸੰਤਾਪ
ਜਾਨਵਰਾਂ ਨੂੰ ਮਾਰਨਾ ਸਭ ਤੋਂ ਵੱਡਾ ਪਾਪ
ਪਸ਼ੂਆਂ ਦੀ ਇਹ ਹੱਤਿਆ ਉਸ ਨੂੰ ਨਹੀਂ ਮਨਜ਼ੂਰ
ਪਸ਼ੂਆਂ ਵਿਚ ਵੀ ਰੱਬ ਦਾ ਜ਼ਾਹਰ ਹੋਏ ਜ਼ਹੂਰ
ਜ਼ਹਿਰੀ ਸੱਪ ਦੇ ਵਾਂਙਰਾਂ ਹੱਤਿਆ ਘੋਲੇ ਵਿੱਸ
ਹੱਤਿਆ ਤਾਂ ਇਨਸਾਨ ਨੂੰ ਕਰ ਦੇਂਦੀ ਹੈ ਬੇਹਿੱਸ
ਮੰਦਰ ਵਿਚ ਪੁਜਾਰੀਆਂ ਜਿਸ ਦਮ ਸੁਣੀ ਇਹ ਗੱਲ
ਚੁੱਕ ਗੰਡਾਸੇ ਆਪਣੇ ਨੱਠੇ ਸਤਿਗੁਰ ਵੱਲ
ਚਿਹਰੇ ਹੈਬਤਨਾਕ ਸਨ ਚੀਖ਼ ਰਹੇ ਜੱਲਾਦ
ਕਹਿੰਦੇ ਕਿਸ ਨੇ ਰੋਕਿਆ ਮਾਤਾ ਦਾ ਪਰਸ਼ਾਦ
ਜ਼ਿੰਦਾ ਗਡੀਏ ਓਸ ਨੂੰ ਡਕਰੇ ਕਰੀਏ ਚਾਰ
ਜਿਸ ਨੇ ਆ ਕੇ ਮਾਰਿਆ ਸਾਡਾ ਹੈ ਰੁਜ਼ਗਾਰ
ਸਤਿਗੁਰ ਨਾਨਕ ਦੇਵ ਦੇ ਆਏ ਜਦੋਂ ਕਰੀਬ
ਸੁੱਟ ਗੰਡਾਸੇ ਆਪਣੇ ਚਰਨੀ ਢਹੇ ਗ਼ਰੀਬ

## ਗੁਰੂ ਨਾਨਕ ਪਾਤਸ਼ਾਹ

ਸਤਿਗੁਰ ਜੀ ਦੇ ਨੂਰ ਦੀ ਝੱਲ ਨਾ ਸੱਕੇ ਤਾਬ
ਜੀਭਾਂ ਹੋਈਆਂ ਗੂੰਗੀਆਂ ਸੁੱਝਣ ਨਹੀਂ ਜੁਆਬ
ਕਹਿੰਦੇ ਇਸ ਦੇ ਮੁਖ ਤੇ ਦੁਰਗਾ ਜਿਹਾ ਜਲਾਲ
ਇਹ ਅਵਤਾਰੀ ਪੁਰਸ਼ ਹੈ ਦਰਸ਼ਨ ਜਿਦੇ ਕਮਾਲ
ਸਤਿਗੁਰ ਬੋਲੇ ਪਿਆਰਿਓ ਮੰਦਰ ਕਰੋ ਪਵਿੱਤ
ਮਨ ਜੀਤੇ ਜਗਜੀਤ ਹੈ ਲਵੋ ਦਿਲਾਂ ਨੂੰ ਜਿੱਤ
ਦੁਰਗਾ ਮਾਂ ਦਾ ਰੂਪ ਹੈ ਠਾਰੇ ਨੈਣ ਪਰਾਣ
ਮਾਵਾਂ ਕਦੀ ਨਾ ਆਪਣੇ ਪੁੱਤਰ ਨੂੰ ਮਰਵਾਣ
ਮਾਤਾ ਕਦੀ ਨਾ ਚਾਹਵਦੀ ਗਿੱਧਾਂ ਕਰੰਗ ਧਰੂਨ
ਮਾਤਾ ਕਦੀ ਨਾ ਮੰਗਦੀ ਹੱਡ ਮਾਸ ਤੇ ਖ਼ੂਨ
ਜਨਣੀ ਕਦੇ ਨਾ ਥਿੜਕਦੀ ਭਾਵੇਂ ਆਵਣ ਦੁੱਖ
ਜਨਣੀ ਮਾਤਾ ਮੰਗਦੀ ਸਭ ਜੀਆਂ ਦੀ ਸੁੱਖ
ਬੇਸ਼ਕ ਪੁੱਤਰਾਂ ਨਾਲ ਹੈ ਮਾਂ ਦਾ ਸੁਖ ਸੰਸਾਰ
ਪਸ਼ੂਆਂ ਨਾਲ ਵੀ ਓਸ ਦਾ ਟੁੱਟਦਾ ਨਹੀਂ ਪਿਆਰ
ਮਾਤਾ ਵਿਚ ਪੁਜਾਰੀਓ ਬੋਲੋ ਨਹੀਂ ਵਿਅਰਥ
ਮਮਤਾ ਦੇ ਤੁਸੀਂ ਸ਼ਬਦ ਦਾ ਜਾਣੋ ਅਸਲੀ ਅਰਥ
ਚਰਨੀਂ ਢਹਿ ਕੇ ਪਾਂਡਿਆਂ ਕੀਤੀ ਇੰਜ ਪੁਕਾਰ
ਅੱਖਾਂ ਖੁੱਲ੍ਹੀਆਂ ਸਾਡੀਆਂ ਬਖਸ਼ੋ ਬਖਸ਼ਣਹਾਰ
ਸਤਿਗੁਰ ਨਾਨਕ ਦੇਵ ਨੇ ਕੀਤਾ ਰਦ ਫ਼ਰਮਾਨ
ਦਯਾ ਨਾ ਛਡਣੀ ਪਿਆਰਿਓ ਜਦ ਤਕ ਜਾਨ 'ਚ ਜਾਨ

## ਕੈਸੀ ਆਰਤੀ ਹੋਇ ਭਵਖੰਡਨਾ ਤੇਰੀ ਆਰਤੀ

ਪੁਰੀ ਦੇ ਸ਼ਹਿਰ ਦੇ ਅੰਦਰ ਪੁਰੀ ਦਾ ਵੇਖ ਕੇ ਮੰਦਰ
ਸਮੁੰਦਰ ਦੇ ਕਿਨਾਰੇ ਤੇ ਗੁਰੂ ਆਸਨ ਜਮਾਉਂਦੇ ਨੇ
ਪ੍ਰਭੂ ਦੇ ਨਾਮ ਤੇ ਤਕਿਆ ਲੁਟੀਂਦੇ ਜਦ ਮਸੂਮਾਂ ਨੂੰ
ਗੁਰੂ ਨਾਨਕ ਜੀ ਨਾਅਰਾ ਹੱਕ ਦਾ ਏਦਾਂ ਲਗਾਉਂਦੇ ਨੇ

ਹੇ ਮੰਦਰ ਜਗਨ ਨਾਥਾਂ ਦੇ ਤੇਰੇ ਦਰਵਾਜ਼ਿਆਂ ਉਤੇ
ਤੇਰੇ ਪੰਡੇ ਪੁਜਾਰੀ ਦੇ ਰਹੇ ਧੱਕੇ ਗ਼ਰੀਬਾਂ ਨੂੰ
ਤੇਰੇ ਅੰਦਰ ਤਾਂ ਰਾਜੇ ਤੇ ਅਮੀਰਾਂ ਦੀ ਹੀ ਬੈਠਕ ਹੈ
ਕੋਈ ਉਠਣ ਨਹੀਂ ਦੇਂਦਾ ਗ਼ਰੀਬਾਂ ਦੇ ਨਸੀਬਾਂ ਨੂੰ

ਅਮੀਰਾਂ ਦੀ ਤਾਂ ਥਾਲੀ ਵਿਚ ਘਿਓ ਦੀ ਜੋਤ ਜਗਦੀ ਹੈ
ਗ਼ਰੀਬਾਂ ਕੋਲ ਥਾਲੀ ਹੈ ਨਾ ਦੀਵਾ ਹੈ ਨਾ ਬੱਤੀ ਹੈ
ਅਮੀਰਾਂ ਦੇ ਚੜ੍ਹਾਵੇ ਵਿਚ ਨੇ ਸ਼ਾਮਲ ਕੀਮਤੀ ਹੀਰੇ
ਗ਼ਰੀਬਾਂ ਕੋਲ ਤਾਂ ਕੇਵਲ ਬਣਾਂ ਦੀ ਫੁੱਲ ਪੱਤੀ ਹੈ।

ਉਹਨਾਂ ਮੰਦਰਾਂ 'ਚੋਂ ਕੀ ਮਿਲਣੀ ਖ਼ਿਆਲਾਂ ਦੀ ਹੈ ਆਜ਼ਾਦੀ
ਜਿਨ੍ਹਾਂ ਦੀ ਚਾਰ ਦੀਵਾਰੀ ਦੇ ਵਿਚ ਭਗਵਾਨ ਕੈਦੀ ਹੈ
ਜਿਨ੍ਹਾਂ ਜਿਸਮਾਂ ਦੇ ਅੰਦਰ ਆਤਮਾ ਨੂੰ ਦਾਗ਼ ਲੱਗੇ ਨੇ
ਉਹਨਾਂ ਜਿਸਮਾਂ ਦੇ ਵਿਚ ਭਗਵਾਨ ਦਾ ਇਨਸਾਨ ਕੈਦੀ ਹੈ

ਉਤਾਰੀ ਜਾ ਰਹੀ ਹੈ ਆਰਤੀ ਸੋਨੇ ਤੇ ਚਾਂਦੀ ਦੀ
ਪੁਜਾਰੀ ਨੀਵਿਆਂ ਨੂੰ ਦੂਰ ਤੋਂ ਫਿਟਕਾਰ ਪਾਉਂਦੇ ਨੇ
ਜ਼ਰਾ ਛੇੜੀਂ ਰਬਾਬ ਆਪਣੀ ਮੇਰੇ ਭਾਈ ਓ ਮਰਦਾਨੇ
ਹਜ਼ਾਰਾਂ ਸ਼ਬਦ ਮੇਰੀ ਜੀਭ ਨੂੰ ਪਏ ਗੁਦਗੁਦਾਉਂਦੇ ਨੇ

ਕੁਝ ਐਸੀ ਤਾਰ ਟੁਣਕਾ ਦੇ ਕਿ ਬੋਲਾਂ ਸੱਚ ਦੀ ਬਾਣੀ
ਤੇਰਾ ਇਹ ਸਾਜ਼ ਕੁਦਰਤ ਦਾ ਇਲਾਹੀ ਸਾਜ਼ ਹੋ ਜਾਏ
ਪ੍ਰਭੂ ਦੀ ਆਰਤੀ ਗਾਈਏ ਨਵੇਂ ਅੰਦਾਜ਼ ਵਿਚ ਦੋਵੇਂ
ਮੇਰੀ ਆਵਾਜ਼ ਵਿਚ ਸ਼ਾਮਲ ਤੇਰੀ ਆਵਾਜ਼ ਹੋ ਜਾਏ

ਹਵਾ ਜਦ ਚਉਰੀਆਂ ਕਰਕੇ ਪ੍ਰਭੂ ਦਾ ਨਾਮ ਲੈਂਦੀ ਹੈ
ਸਹਸਰ ਕੰਠ ਕੁਦਰਤ ਦੇ ਪ੍ਰਭੂ ਦੇ ਗੀਤ ਗਾਉਂਦੇ ਨੇ
ਇਹ ਧਰਤੀ ਆਰਤੀ ਦੇ ਥਾਲ ਦੇ ਵਾਂਗੂ ਹੀ ਘੁੰਮਦੀ ਹੈ
ਤੇ ਸਾਰੇ ਜੀਵ ਜੰਤੂ ਆਰਤੀ ਨੂੰ ਗੁਣਗੁਣਾਉਂਦੇ ਨੇ

ਉਤਾਰਾਂ ਆਰਤੀ ਉਸ ਦੀ ਕਿ ਜਿਸ ਦੀ ਜ਼ਾਤ ਹੈ ਇਕੋ
ਕਿ ਜਿਸ ਦੇ ਰੂਪ ਨੇ ਲੱਖਾਂ ਕਿ ਜਿਸ ਦੇ ਨਾਂ ਕਰੋੜਾਂ ਨੇ
ਜਗਤ ਦਾ ਨਾਥ ਹੈ ਜਿਹੜਾ ਅਨਾਥਾਂ ਦੀ ਕਰੇ ਰਕਸ਼ਾ
ਜਿਦ੍ਹੇ ਦਰ ਤੇ ਨਾ ਬਾਕੀ ਰਹਿੰਦੀਆਂ ਕੋਈ ਵੀ ਥੋੜਾਂ ਨੇ

ਜਦੋਂ ਅੰਬਾਂ ਦਿਆਂ ਬੂਰਾਂ ਤੇ ਕੋਇਲ ਰੱਖ ਕੇ ਸੀਨਾ
ਕੁਹੂ ਕੁਹੂ ਕੁਹੂ ਕੁਹੂ ਕੁਹੂ ਕੁਹੂ ਸੁਣਾਉਂਦੀ ਹੈ
ਹਵਾਵਾਂ ਦੀ ਗੁਫਾਂ 'ਚੋਂ ਖੋਹਲ ਕੇ ਆਪਣੀ ਸਮਾਧੀ ਨੂੰ
ਹਰੀ ਖ਼ੁਸ਼ਬੂ ਬਨਸਪਤ ਦੀ ਹਰੀ ਦੇ ਭਜਨ ਗਾਉਂਦੀ ਹੈ

ਹੋਈ ਜਾਂਦੀ ਹੈ ਏਦਾਂ ਸ਼ਾਮ ਦੀ ਸ਼ਿੰਗਰਫ ਜਈ ਰੰਗਤ
ਕਿ ਜਿਦਾਂ ਦੁੱਧ ਦੇ ਅੰਦਰ ਕਿਤੇ ਸਿੰਧੂਰ ਘੁਲਿਆ ਏ
ਔਹ ਟੁਰਿਆ ਆ ਰਿਹਾ ਹੈ ਰੌਸ਼ਨੀ ਦਾ ਹੜ੍ਹ ਜਿਆ ਕੋਈ
ਹਨੇਰਾ ਰੌਸ਼ਨੀ ਦੇ ਰਸਤਿਆਂ ਦੇ ਵਿੱਚ ਰੁਲਿਆ ਏ

ਜਦੋਂ ਜੁਗਨੂੰ ਨੇ ਰਾਤੀਂ ਟਿਮਟਿਮਾਉਂਦੇ ਬਾਗ ਦੇ ਅੰਦਰ
ਉਹ ਗਾਉਂਦੇ ਨੇ ਕਿ ਸੁੱਖਾਂ ਦੀ ਘੜੀ ਇਕ ਟਿਮਟਿਮਾਹਟ ਹੈ
ਜਿਨ੍ਹਾਂ ਨੇ ਜ਼ਿੰਦਗੀ ਦੀ ਹਰ ਮੁਸੀਬਤ ਹੱਸ ਕੇ ਕੱਟੀ
ਉਨ੍ਹਾਂ ਦੇ ਵਾਸਤੇ ਤਾਂ ਮੌਤ ਵੀ ਇਕ ਮੁਸਕਰਾਹਟ ਹੈ

# ਗੁਰੂ ਨਾਨਕ ਪਾਤਸ਼ਾਹ

ਸਮੁੰਦਰ ਦੀ ਲਹਿਰ ਵਿਚੋਂ ਜੋ ਉੱਠਣ ਝੱਗ ਦੇ ਬੁਬੇ
ਉਹ ਸਾਗਰ ਦੇ ਕਿਨਾਰੇ ਤੇ ਦੀਵਾਨਾ ਵਾਰ ਪਹੁੰਚੇ ਨੇ
ਓ ਬੇੜੀ ਵਾਲਿਆ ਐਵੇਂ ਤੂੰ ਖੋਹਲੀ ਜਾ ਰਿਹੈਂ ਬੇੜੀ
ਕਿ ਪਹੁੰਚਣ ਵਾਲੜੇ ਤਾਂ ਕਦ ਤੋਂ ਪਰਲੇ ਪਾਰ ਪਹੁੰਚੇ ਨੇ

ਕਿਸੇ ਪੰਛੀ ਦੇ ਵਾਂਗੂ ਉਡਦਾ ਇਨਸਾਨ ਦਾ ਸੁਪਨਾ
ਉਮਰ ਦੀ ਸ਼ਾਖ਼ ਤੇ ਪਰ ਤੋਲ ਕੇ ਜਦ ਬੈਠ ਜਾਂਦਾ ਹੈ
ਤਦੋਂ ਝੁਕ ਝੁਕ ਕੇ ਫੁੱਲਾਂ ਦੀ ਵੀ ਡਾਲੀ ਝੂੰਮ ਉਠਦੀ ਹੈ
ਜਦੋਂ ਸੁਪਨਾ ਕੋਈ ਸਾਕਾਰ ਹੋ ਕੇ ਮੁਸਕਰਾਂਦਾ ਹੈ

ਸਦਾ ਰਖੋ ਯਕੀਨ ਆਪਣੇ ਇਰਾਦੇ ਹੌਸਲੇ ਉਤੇ
ਜੋ ਸਿਮਰੇਗਾ ਪ੍ਰਭੂ ਨੂੰ ਉਹ ਪ੍ਰਭੂ ਨੂੰ ਭਾ ਹੀ ਜਾਵੇਗਾ
ਜਿਦ੍ਹੇ ਤੇ ਨਜ਼ਰ ਲਾ ਕੇ ਬੈਠੀਆਂ ਨੇ ਬਉਣੀਆਂ ਸਦੀਆਂ
ਉਹ ਕੱਦ-ਆਵਰ ਜ਼ਮਾਨਾ ਇਕ ਨਾ ਇਕ ਦਿਨ ਆ ਹੀ ਜਾਵੇਗਾ

ਮੇਰੇ ਮਾਲਕ ਤੁਹੀਂ ਹੈਂ ਝਰਨਿਆਂ ਤੇ ਆਬਸ਼ਾਰਾਂ ਵਿਚ
ਤੇਰੇ ਚਸ਼ਮੇ ਨਾ ਇਕ ਪਲ ਵੀ ਕਦੀ ਆਰਾਮ ਲੈਂਦੇ ਨੇ
ਜਦੋਂ ਗੁਲਸ਼ਨ ਦੇ ਅੰਦਰ ਖ਼ੁਸ਼ਬੂਆਂ ਦੀ ਗੱਲ ਛਿੜਦੀ ਹੈ
ਤਾਂ ਕੁਦਰਤ ਦੇ ਨਜ਼ਾਰੇ ਇਕ ਤੇਰਾ ਹੀ ਨਾਮ ਲੈਂਦੇ ਨੇ

ਇਹ ਧਰਤੀ ਗਗਨ ਤੇ ਪਾਤਾਲ ਜਿਨ੍ਹਾਂ ਦੀ ਨਾ ਹੱਦ ਕੋਈ
ਇਹਨਾਂ ਤੋਂ ਪਾਰ ਵੀ ਤੇਰੇ ਕਰੋੜਾਂ ਰੂਪ ਵਸਦੇ ਨੇ
ਨਜ਼ਰ ਦੀ ਹੱਦ ਦੇ ਅੱਗੇ ਨਜ਼ਾਰੇ ਆਣ ਬੈਠੇ ਜੋ
ਤੇਰੇ ਦੀਦਾਰ ਦੀ ਮਹਿਮਾ ਉਹ ਬਾਰੰਬਾਰ ਦਸਦੇ ਨੇ

ਮੇਰਾ ਸਿਜਦਾ ਹੈ ਐਸੇ ਸਿਰ ਫਿਰੇ ਕਾਫ਼ਰ ਤੇ ਮੁਨਕਰ ਨੂੰ
ਖ਼ੁਦਾ ਨੂੰ ਛੱਡ ਕੇ ਜਿਹੜਾ ਖ਼ੁਦੀ ਦੀ ਗੱਲ ਕਰਦਾ ਹੈ
ਉਤਾਰਾਂ ਆਰਤੀ ਮੈਂ ਨਾਸਤਕ ਦੇ ਓਸ ਜਜ਼ਬੇ ਦੀ
ਕਿ ਜਿਹੜਾ ਰੱਬ ਦੇ ਲੋਕਾਂ ਲਈ ਜੀਂਦਾ ਤੇ ਮਰਦਾ ਹੈ

## ਗੁਰੂ ਨਾਨਕ ਪਾਤਸ਼ਾਹ

ਉਤਾਰਾਂ ਆਰਤੀ ਐਸੇ ਮੈਂ ਗੈਰਤਮੰਦ ਹੱਥਾਂ ਦੀ
ਕਿ ਜਿਹੜੇ ਮਿਹਨਤਾਂ ਦੇ ਸੀਸ ਉਤੇ ਤਾਜ ਰਖਦੇ ਨੇ
ਉਤਾਰਾਂ ਆਰਤੀ ਐਸੇ ਮੈਂ ਸ਼ਕਤੀਸ਼ਾਲ ਵੀਰਾਂ ਦੀ
ਕਿ ਅਬਲਾ ਨਾਰ ਦੀ ਮੁਟਿਆਰ ਦੀ ਜੋ ਲਾਜ ਰਖਦੇ ਨੇ

ਉਤਾਰਾਂ ਆਰਤੀ ਐਸੇ ਮੈਂ ਢੂੰਡਣ ਹਾਰ ਕਦਮਾਂ ਦੀ
ਜਿਨ੍ਹਾਂ ਨੇ ਮੰਜ਼ਲਾਂ ਦੀ ਢੂੰਡ ਦੇ ਵਿਚ ਹੱਡ ਖੋਰੇ ਨੇ
ਉਤਾਰਾਂ ਆਰਤੀ ਮੈਂ ਸਾਰਿਆਂ ਧਰਮਾਂ ਤੇ ਮਜ਼ਬਾਂ ਦੀ
ਜਿਨ੍ਹਾਂ ਨੇ ਰੱਬ ਦੀ ਰਾਹ ਤੇ ਧਰਮ ਦੇ ਪੈਰ ਟੋਰੇ ਨੇ

ਉਤਾਰਾਂ ਆਰਤੀ ਬੰਦੇ ਦੀਆਂ ਸੁਚੀਆਂ ਕਮਾਈਆਂ ਦੀ
ਕਿ ਜਿੰਨ੍ਹਾਂ ਆਦਮੀ ਦੀ ਸਾਖ ਨੂੰ ਉਪਰ ਉਠਾਉਣਾ ਹੈ
ਉਤਾਰਾਂ ਆਰਤੀ ਸੰਸਾਰ ਦੇ ਸਾਰੇ ਗਰੀਬਾਂ ਦੀ
ਕਿ ਜਿੰਨ੍ਹਾਂ ਪਲਟ ਕੇ ਪਾਸਾ ਨਵਾਂ ਇਕ ਯੁਗ ਲਿਆਉਣਾ ਹੈ

ਉਤਾਰਾਂ ਆਰਤੀ ਕਿਰਸਾਨ ਦੇ ਚੋਂਦੇ ਪਸੀਨੇ ਦੀ
ਕਿ ਜਿਸ ਨੇ ਭੁੱਖਿਆਂ ਰਹਿ ਕੇ ਵਤਨ ਦੀ ਭੁੱਖ ਮਿਟਾਉਣੀ ਹੈ
ਉਤਾਰਾਂ ਆਰਤੀ ਮੈਂ ਖੇਤ ਦੀ ਹਲ ਦੀ ਤੇ ਹਾਲੀ ਦੀ
ਕਿ ਜਿੰਨ੍ਹਾਂ ਫਸਲ ਖੁਸ਼ੀਆਂ ਦੀ ਜ਼ਮਾਨੇ ਵਿਚ ਉਗਾਉਣੀ ਹੈ

ਉਤਾਰਾਂ ਆਰਤੀ ਅਣੂਆਂ ਦੀ ਕਣ ਕਣ ਦੀ ਤੇ ਜ਼ੱਰੇ ਦੀ
ਜਿਨ੍ਹਾਂ 'ਚੋਂ ਕੁਦਰਤਾਂ ਦੇ ਹੁਸਨ ਦੀ ਲਿਸ਼ਕਾਰ ਪੈਂਦੀ ਹੈ
ਮੈਂ ਰਖਾਂਗਾ ਉਨ੍ਹਾਂ ਦੇ ਜ਼ਖ਼ਮ ਤੇ ਫਾਹੇ ਮੁਹੱਬਤ ਦੇ
ਜਿਨ੍ਹਾਂ ਨੂੰ ਜ਼ਿੰਦਗੀ ਵਿਚ ਮੁਸ਼ਕਲਾਂ ਦੀ ਮਾਰ ਪੈਂਦੀ ਹੈ

ਅਸਾਂ ਮੰਦਰ ਤੇ ਮਸਜਦ ਦੇ ਬਖੇੜੇ 'ਚੋਂ ਹੈ ਕੀ ਲੈਣਾ
ਕਿ ਜਿੱਥੇ ਜੁੜ ਗਈ ਬਿਰਤੀ ਓਹੀਓ ਮਸਜਦ ਤੇ ਮੰਦਰ ਹੈ
ਜਿਨ੍ਹੂੰ ਪਏ ਢੂੰਡਦੇ ਨੇ ਜੰਗਲਾਂ ਤੇ ਪਰਬਤਾਂ ਅੰਦਰ
ਉਹ ਲੁਕਣੇਹਾਰ ਤਾਂ ਲੁਕਿਆ ਦਿਲਾਂ ਦੇ ਪਿਆਰ ਅੰਦਰ ਹੈ

## ਗੁਰੂ ਨਾਨਕ ਪਾਤਸ਼ਾਹ

ਉਠਾ ਲਓ ਆਪਣੇ ਬਾਜ਼ੂ ਆਵਾਜ਼ਾਂ ਚੁੱਕ ਲਓ ਉਚੀਆਂ
ਪ੍ਰਭੂ ਹੁਣ ਆਰਤੀ ਸੁਣ ਕੇ ਤੇ ਫੇਰਾ ਪਾਉਣ ਵਾਲਾ ਹੈ
ਜਦੋਂ ਬੰਦੇ ਤੇ ਰੱਬ ਦੀ ਜੋਤ ਇਕੋ ਰੂਪ ਹੋ ਜਾਂਦੀ
ਉਹ ਵੇਲਾ ਆਉਣ ਵਾਲਾ ਹੈ ਉਹ ਵੇਲਾ ਆਉਣ ਵਾਲਾ ਹੈ

ਪੁਜਾਰੀ ਕਲਜੁਗੀ ਚਰਣਾਂ ਦੇ ਵਿਚ ਡਿਗ ਡਿਗ ਕੇ ਬੋਲ ਸੀ
ਤੁਹੀਂ ਪਿਆਰਾਂ ਦਾ ਗੁਲਸ਼ਨ ਹੈਂ ਤੁਹੀਂ ਪ੍ਰੀਤਾਂ ਦਾ ਉਪਵਨ ਹੈਂ
ਜੋ ਸੰਗਤ ਆਰਤੀ ਦੇ ਵਿਚ ਸੀ ਸ਼ਾਮਲ ਇਸ ਤਰ੍ਹਾਂ ਬੋਲੀ
ਗੁਰੂ ਨਾਨਕ ਤੂੰ ਧੰਨ ਧੰਨ ਹੈਂ ਗੁਰੂ ਨਾਨਕ ਤੂੰ ਧੰਨ ਧੰਨ ਹੈਂ

# ਕੌੜਾ ਬਣਿਆਂ ਕੌਡੀਓਂ ਇਕ ਅਣਮੁੱਲਾ ਲਾਲ

ਬੋਲੋ ਬੋਲੋ ਗੁਰੂ ਪਿਆਰਿਓ
ਧੰਨ ਨਿਰੰਕਾਰ

ਤਿੰਨ ਵਰ੍ਹਿਆਂ ਤਕ ਪੂਰਬ ਧਰਤੀ ਤਾਰ ਕੇ ਸਤਿਗੁਰੂ ਨਾਨਕ
ਦੂਰ ਦੁਰੇਡਾ ਦੱਖਣ ਦੇ ਵਲ ਚੁਣਿਆਂ ਸਫਰ ਭਿਆਨਕ
ਚਿਲਕਾ ਝੀਲ ਦੇ ਕੰਢੇ ਟੁਰਿਆ ਇਕ ਹੰਸਾਂ ਦਾ ਜੋੜਾ
ਨਾ ਕੋਈ ਕੋਲ ਸਵਾਰੀ ਹੈ ਤੇ ਨਾ ਕੋਈ ਹੇਠਾਂ ਘੋੜਾ
ਪਰਬਤ ਖਾਈਆਂ ਟਪਦੇ ਜਾਂਦੇ ਸਤਿਗੁਰ ਤੇ ਮਰਦਾਨਾ
ਕਰ ਕਰ ਦਰਸ਼ਨ ਭਰਦਾ ਜਾਂਦਾ ਹਰ ਖ਼ਾਲੀ ਪੈਮਾਨਾ
ਵਰ੍ਹ ਪਈ ਵਰ੍ਹ ਪਈ ਰਿਮਝਿਮ ਰਿਮਝਿਮ ਨਾਮ ਦੀ ਫੁਹਾਰ
ਬੋਲੋ ਬੋਲੋ ਗੁਰੂ ਪਿਆਰਿਓ
ਧੰਨ ਨਿਰੰਕਾਰ

ਕਦਮ ਕਦਮ ਤੇ ਲਾਇਆ ਸਤਿਗੁਰ ਜੰਗਲ ਦੇ ਵਿਚ ਮੰਗਲ
ਟੁਰਦੇ ਟੁਰਦੇ ਰਾਹ ਵਿਚ ਆਇਆ ਖ਼ੌਫਨਾਕ ਇਕ ਜੰਗਲ
ਭੁੱਲ ਗਿਆ ਮਰਦਾਨਾ ਰਸਤਾ ਪੈਰ ਨਾ ਪੁੱਟਿਆ ਜਾਏ
ਵਿੱਛੜ ਕੇ ਮਰਦਾਨਾ ਗੁਰ ਤੋਂ ਦਰ ਦਰ ਠੋਕਰ ਖਾਏ
ਕੌੜੇ ਜੰਗਲੀ ਦੇ ਪੰਜੇ ਵਿਚ ਤੜਫੇ ਪਿਆ ਰਬਾਬੀ
ਕੌੜਾ ਬੋਲੇ ਇੰਗੜੇ ਪਿੰਗੜੇ ਉਹ ਬੋਲੇ ਪੰਜਾਬੀ
ਕਰਦਾ ਜਾਵੇ ਕੂਕ ਕੂਕ ਕੇ ਗੁਰੂ ਨੂੰ ਪੁਕਾਰ
ਬੋਲੋ ਬੋਲੋ ਗੁਰੂ ਪਿਆਰਿਓ
ਧੰਨ ਨਿਰੰਕਾਰ

ਇਕ ਭੱਠੀ ਦੇ ਲਾਗੇ ਬੰਨ੍ਹਿਆਂ ਮਰਦਾਨੇ ਨੂੰ ਕੌਡੇ
ਪਾ ਕੇ ਤੇਲ ਕੜਾਹੇ ਦੇ ਵਿਚ ਬਾਲੇ ਹੇਠਾਂ ਛੋਡੇ
ਕਹਿੰਦਾ ਅੱਜ ਮੈਂ ਇਸ ਬੰਦੇ ਨੂੰ ਤਲ ਤਲ ਕੇ ਹੈ ਖਾਣਾ
ਰਹਿੰਦਾ ਖੂੰਹਦਾ ਮਾਸ ਏਸ ਦਾ ਜਾਨਵਰਾਂ ਨੂੰ ਪਾਣਾ
ਡਰ ਡਰ ਕੇ ਮਰਦਾਨਾ ਚੀਕੇ ਸਤਿਗੁਰ ਦੇਰ ਨਾ ਲਾਓ
ਜਿੰਨੀ ਛੇਤੀ ਹੋ ਸਕਦਾ ਜੇ ਮੇਰੀ ਜਾਨ ਬਚਾਓ
ਮੈਂ ਤਾਂ ਮਰਦਾ ਜਾਵਾਂ ਬਹੁੜੋ ਬਹੁੜੋ ਮੇਰੀ ਸਰਕਾਰ
ਬੋਲੋ ਬੋਲੋ ਗੁਰੂ ਪਿਆਰਿਓ
ਧੰਨ ਨਿਰੰਕਾਰ
ਇਕ ਦਮ ਪਹੁੰਚੇ ਸਤਿਗੁਰ ਨਾਨਕ ਸੁਣ ਕੇ ਹਾਲ ਦੁਹਾਈਆਂ
ਤਪਦੇ ਹੋਏ ਕੜਾਹੇ ਠਰ ਗਏ ਤਪਸ਼ਾਂ ਕੁਲ ਮਿਟਾਈਆਂ
ਮੁੱਖ ਮਸਤਕ ਤੇ ਚੰਨ ਕਰੋੜਾਂ ਮਾਰ ਰਹੇ ਲਿਸ਼ਕਾਰੇ
ਨਾਮ 'ਚ ਰੰਗੇ ਨੈਣਾਂ ਵਿਚੋਂ ਝਾਤੀਆਂ ਪਾਉਣ ਸਿਤਾਰੇ
ਆਪਣੇ ਸਨਮੁਖ ਵੇਖ ਖਲੋਤਾ ਕੁਲ ਦੁਨੀਆਂ ਦਾ ਚਾਨਣ
ਕੌਡਾ ਦਿਲ ਹੀ ਦਿਲ ਵਿਚ ਲੱਗਾ ਰੱਬ ਦਾ ਰੂਪ ਪਛਾਨਣ
ਡੁੱਲ੍ਹਾ ਡੁੱਲ੍ਹਾ ਉਹਦੀ ਅੱਖੀਆਂ 'ਚੋਂ ਪ੍ਰਭੂ ਦਾ ਪਿਆਰ
ਬੋਲੋ ਬੋਲੋ ਗੁਰੂ ਪਿਆਰਿਓ
ਧੰਨ ਨਿਰੰਕਾਰ
ਸਤਿਗੁਰ ਬੋਲੇ ਸੁਣ ਓ ਕੌਡੇ ਛਡ ਦੇ ਸੀਨਾ ਜ਼ੋਰੀ
ਲਹੂ ਪੀਣ ਦੀ ਆਦਤ ਛਡ ਦੇ ਛਡ ਦੇ ਆਦਮ ਖ਼ੋਰੀ
ਸੱਪ ਸੱਪ ਨੂੰ ਕਦੀ ਨਾ ਲੜਦਾ ਬੇਸ਼ਕ ਦੋਵੇਂ ਜ਼ਹਿਰੀ
ਬੰਦੇ ਨੂੰ ਪਰ ਮਾਰ ਕੇ ਬੰਦਾ ਕਰੇ ਹਿਮਾਕਤ ਗਹਿਰੀ
ਬੰਦੇ ਦਾ ਜੋ ਮਾਸ ਹੈ ਖਾਂਦਾ ਉਹ ਹੈ ਰਾਕਸ਼ ਅੰਧਾ
ਜੇਕਰ ਬੰਦ ਖ਼ਲਾਸੀ ਕਰਨੀ ਸੁੱਟ ਦੇ ਹਥੋਂ ਧੰਦਾ
ਖੋਹਲਾਂ ਖੋਹਲਾਂ ਮੁਕਤੀ ਵਾਲੇ ਤੇਰੇ ਕੌਡਿਆ ਦੁਆਰ
ਬੋਲੋ ਬੋਲੋ ਗੁਰੂ ਪਿਆਰਿਓ
ਧੰਨ ਨਿਰੰਕਾਰ

# ਗੁਰੂ ਨਾਨਕ ਪਾਤਸ਼ਾਹ

ਹਥ ਜੋੜ ਕੇ ਕਹਿੰਦਾ ਕੌਡਾ ਮੈਨੂੰ ਪਾਰ ਉਤਾਰੋ
ਨਾਮ ਵਿਹੂਣੀ ਜਿੰਦ ਮੇਰੀ ਨੂੰ ਨਾਮ ਦਾ ਛਿੱਟਾ ਮਾਰੋ
ਕੱਲਰ ਖਾਧੀ ਕੰਧ ਦੇ ਵਾਂਙੂ ਡਿਗ ਡਿਗ ਆਖਾਂ ਚਰਨੀਂ
ਸ਼ਰਨ ਪਏ ਦੀ ਲਾਜ ਤੂੰ ਰੱਖਦਾ ਤਾਹੀਓਂ ਆਇਆ ਸ਼ਰਨੀਂ
ਐਸੀ ਮਿਹਰ ਕਰੋ ਮੇਰੇ ਸਤਿਗੁਰ ਪ੍ਰੇਮ ਪਿਆਲਾ ਪੀਵਾਂ
ਦਰਸ਼ਨ ਬਾਝੋਂ ਮਰ ਜਾਵਾਂ ਤੇ ਦਰਸ਼ਨ ਕਰ ਕਰ ਜੀਵਾਂ
ਬਖਸ਼ੋ ਬਖਸ਼ੋ ਮੇਰੇ ਮਾਹੀ ਮੈਨੂੰ ਆਪਣਾ ਦੀਦਾਰ
ਬੋਲੋ ਬੋਲੋ ਗੁਰੂ ਪਿਆਰਿਓ
ਧੰਨ ਨਿਰੰਕਾਰ

ਸਤਿਗੁਰ ਰਹਿਮਤ ਦੇ ਵਿਚ ਆਏ ਲਗੇ ਸ਼ਬਦ ਸੁਣਾਵਣ
ਅੰਮ੍ਰਿਤ ਬਚਨ ਸੁਰੀਲੀ ਬਾਣੀ ਰੂਹ ਵਿਚ ਘੁਲ ਘੁਲ ਜਾਵਣ
ਭਾਂਡਾ ਸੋਈ ਸੁੱਚਾ ਜਿਸ ਵਿਚ ਝੂਠ ਜੂਠ ਨਾ ਖਾਈਏ
ਜੇ ਵਡ ਭਾਗ ਹੋਵੇ ਵਡਭਾਗੀ ਤਾਂ ਗੁਰ ਸੰਗਤ ਪਾਈਏ
"ਸੂਚੈ ਭਾਡੈ ਸਾਚੁ ਸਮਾਵੈ ਵਿਰਲੇ ਸੂਚਾ ਚਾਰੀ
ਤੰਤੈ ਕਉ ਪਰਮ ਤੰਤੁ ਮਿਲਾਇਆ ਨਾਨਕ ਸਰਣਿ ਤੁਮਾਰੀ ॥"
ਸਿਮਰੋ ਸਿਮਰੋ ਜੀਓ ਸਾਰੀਓ ਇਕ ਓਅੰਕਾਰ
ਬੋਲੋ ਬੋਲੋ ਗੁਰੂ ਪਿਆਰਿਓ
ਧੰਨ ਨਿਰੰਕਾਰ

ਸਭਨਾ ਦਾ ਪ੍ਰਿਤਪਾਲਣ ਕਰਦਾ ਸਰਬ ਜੀਆਂ ਦਾ ਦਾਤਾ
ਪੈਜ ਜੁਗੋ ਜੁਗ ਰਖਦਾ ਉਸ ਦੀ ਜੋ ਉਸ ਦੇ ਰੰਗ ਰਾਤਾ
ਜਿਸ ਦਮ ਇਹ ਉਪਦੇਸ ਗੁਰਾਂ ਦਾ ਕੌਡੇ ਭੀਲ ਨੇ ਸੁਣਿਆ
ਪ੍ਰੇਮ ਦੇ ਪੱਟੇ ਦੇ ਵਿਚ ਉਸ ਨੇ ਆਪਣੇ ਆਪ ਨੂੰ ਪੁਣਿਆ
ਕਹਿੰਦਾ ਮੈਨੂੰ ਲੂਹ ਸੁੱਟਿਆ ਸੀ ਦੁਖ ਭੁਖ ਦੇ ਸੰਤਾਪਾਂ
ਦੀਨ ਛੁਡਾਇਆ ਝੂਠਾਂ ਨੇ ਤੇ ਦੁਨੀ ਛੁਡਾਈ ਪਾਪਾਂ
ਕੱਢ ਦੇ ਕੱਢ ਦੇ ਮੇਰੇ ਸਾਂਈਆਂ ਮੇਰੇ ਦਿਲ ਦਾ ਗ਼ੁਬਾਰ
ਬੋਲੋ ਬੋਲੋ ਗੁਰੂ ਪਿਆਰਿਓ
ਧੰਨ ਨਿਰੰਕਾਰ

## ਗੁਰੂ ਨਾਨਕ ਪਾਤਸ਼ਾਹ

ਗੁਰ ਸੇਵਕ ਦੀ ਪਦਵੀ ਪਾ ਕੇ ਤਰਿਆ ਕੌਡਾ ਜੰਗਲੀ
ਮਹਿੰਦੀ ਵਾਂਙੂ ਚੜ੍ਹਦੀ ਜਾਵੇ ਰੂਹ-ਨੂੰ ਬਾਣੀ ਰੰਗਲੀ
ਵੇਖੋ ਗੁਰ ਦੀ ਬਾਣੀ ਦੇ ਵਿਚ ਕੈਸਾ ਅਜਬ ਕ੍ਰਿਸ਼ਮਾ
ਕੌਡਾ ਚਾਨਣ ਚਾਨਣ ਹੋਇਆ ਝੋਲੀ ਪਈਆਂ ਰਿਸ਼ਮਾਂ
ਪਰਗਟ ਹੋਈਆਂ ਸਤਿਗੁਰ ਨਾਨਕ ਦੇਵ ਦੀਆਂ ਵਡਿਆਈਆਂ
ਕੌਡੇ ਤੇ ਮਰਦਾਨੇ ਦੋਹਾਂ ਘੁਟ ਘੁਟ ਜਫੀਆਂ ਪਾਈਆਂ
ਬੋਲੀ ਜਾਂਦੇ ਦੋਵੇਂ ਵਾਰ ਵਾਰ ਸਤਿ ਕਰਤਾਰ
ਬੋਲੋ ਬੋਲੋ ਗੁਰੂ ਪਿਆਰਿਓ
ਧੰਨ ਨਿਰੰਕਾਰ

## ਫੇਰੀ ਦੱਖਣ ਦੇਸ਼ ਦੀ

ਦੱਖਣ ਦੇ ਵਿਚ ਸਤਿਗੁਰੂ ਕਰ ਕਰਕੇ ਸਤਿਸੰਗ
ਨਗਰ ਨਗਰ ਵਿਚ ਪਹੁਚ ਕੇ ਅਜਬ ਚੜ੍ਹਾਇਆ ਰੰਗ
ਖਾਣਾ ਪੀਣਾ ਵਖਰਾ ਅਜਬ ਤਰ੍ਹਾਂ ਦੇ ਲੋਕ
ਬਦੋ ਬਦੀ ਰਾਹਗੀਰ ਦਾ ਰਸਤਾ ਲੈਂਦੇ ਰੋਕ
ਬੋਲੀ ਏਦਾਂ ਬੋਲਦੇ ਜਿਸਮਾਂ ਨੂੰ ਝੰਜੋੜ
ਵਿਚ ਘੜੇ ਦੇ ਖੜਕਦੇ ਜਿਵੇਂ ਹਿਲਾਇਆਂ ਰੋੜ
ਲੱਕੀਂ ਬੰਨ੍ਹਣ ਧੋਤੀਆਂ ਦੂਹਰੀ ਮਾਰਣ ਗੰਢ
ਅੱਧਾ ਸਿਰ ਹੈ ਮੁੰਨਿਆਂ ਅਜਬ ਜਹੀ ਹੈ ਝੰਢ
ਮੱਥੇ ਉਤੇ ਲਾਂਵਦੇ ਵਿੰਗੇ ਟੇਢੇ ਤਿਲਕ
ਸੁਣ ਕੇ ਨਾਮ ਅਛੂਤ ਦਾ ਇਕ ਦਮ ਪੈਂਦੇ ਬਿਲਕ
ਪਿੰਡੋਂ ਪਿੰਡ ਅਛੂਤ ਦਾ ਜੀਣਾ ਕਰਨ ਹਰਾਮ
ਪਸ਼ੂਆਂ ਵਾਂਙੂ ਹਿੱਕਦੇ ਨਿਜੀ ਸਮਝ ਗ਼ੁਲਾਮ
ਸੁੱਚ ਭਿੱਟ ਨੂੰ ਮੰਨਦੇ ਨੰਗੇ ਰਖਣ ਪੈਰ
ਢਿੜੋਂ ਢਿੜ ਨੇ ਪਾਲਦੇ ਪੁਸ਼ਤੋਂ ਪੁਸ਼ਤੀ ਵੈਰ
ਸਤਿਗੁਰ ਟੁਰਦੇ ਜਾ ਰਹੇ ਅਗਲੀ ਮੰਜ਼ਲ ਵੱਲ
ਪੈਰ ਪੈਰ ਤੇ ਕਰ ਰਹੇ ਹਰ ਮੁਸ਼ਕਲ ਨੂੰ ਹੱਲ
ਰਸਤੇ ਦੇ ਵਿਚ ਆ ਗਿਆ ਪਾਲੀ ਪੁਰ ਦਾ ਮੱਠ
ਜਿਥੇ ਕੀਤਾ ਜੋਗੀਆਂ ਆਪਣਾ ਖ਼ੂਬ ਇਕੱਠ
ਵੱਡਾ ਜੋਗੀ ਮੱਠ ਦਾ ਆ ਕੇ ਵਿਚ ਅਭਿਮਾਨ
ਲੱਗਾ ਲੈਣ ਹਜ਼ੂਰ ਦਾ ਏਦਾਂ ਇਮਤਿਹਾਨ
ਇਕ ਤਿਲ ਅਗੇ ਰੱਖ ਕੇ ਇੰਜ ਸੁਣਾਏ ਬੋਲ
ਇਕੋ ਤਿਲ ਹੈ ਰਹਿ ਗਿਆ ਬਾਕੀ ਸਾਡੇ ਕੋਲ
ਜੋਗੀ ਬੈਠੇ ਸੈਂਕੜੇ ਤਿਲ ਹੈ ਕੇਵਲ ਇੱਕ
ਕਿੰਜ ਵੰਡੀਏ ਵਿਚ ਜੋਗੀਆਂ ਜਿਸ ਤੋਂ ਪਏ ਨਾ ਫਿੱਕ

## ਗੁਰੂ ਨਾਨਕ ਪਾਤਸ਼ਾਹ

ਸਤਿਗੁਰ ਬੋਲੇ ਜੋਗੀਓ ਨਹੀਂ ਤਿਲਾਂ ਵਿਚ ਤੇਲ
ਕਿਉਂ ਕਰਦੇ ਹੋ ਇਸ ਤਰ੍ਹਾਂ ਬੱਚਿਆਂ ਵਾਲੇ ਖੇਲ
ਪਿਛੋਂ ਲੈਣਾ ਸਾਧੂਆਂ ਸੰਤਾਂ ਤਾਈਂ ਕੁਰੇਦ
ਪਹਿਲੋਂ ਜਾਣੋਂ ਜੋਗੀਓ ਜੋਗ ਜੁਗਤ ਦਾ ਭੇਦ
ਤਿਲ ਤਿਲ ਏਹੀਓ ਆਖਦਾ ਕਦੀ ਨਾ ਛਡੀਏ ਆਸ
ਇਕ ਤਿਲ ਨਾਮ ਨਾ ਵਿਸਰੇ ਜਦ ਤਕ ਸਾਸ ਸ੍ਵਾਸ
ਤਿਲ ਦਾ ਦਾਨਾ ਪੀਸ ਕੇ ਪਾਣੀ ਦੇ ਵਿਚ ਘੋਲ
ਹਰ ਜੋਗੀ ਨੂੰ ਸਤਿਗੁਰੂ ਵੰਡਿਆ ਭਰ ਭਰ ਡੋਲ
ਜੋਗੀ ਚਰਣੀਂ ਢਹਿ ਪਏ ਕਹਿਣ ਲੱਗੇ ਹੇ ਨੂਰ
ਬਖਸ਼ੋ ਸਾਡੀ ਭੁੱਲ ਨੂੰ ਨਾਨਕ ਗੁਰੂ ਹਜ਼ੂਰ
ਸਤਿਗੁਰ ਚਾਲੇ ਪਾ ਲਏ ਦੇ ਕੇ ਇੰਜ ਗਿਆਨ
ਪਹੁੰਚੇ ਤ੍ਰਿਪਤੀ ਸ਼ਹਿਰ ਵਿਚ ਮਾਨਵਤਾ ਦੀ ਸ਼ਾਨ
ਬਾਲਾ ਜੀ ਦਾ ਇਸ ਜਗ੍ਹਾ ਸੁੰਦਰ ਹੈ ਅਸਥਾਨ
ਮੜ੍ਹਿਆ ਸੋਨੇ ਵਿਚ ਹੈ ਪੱਥਰ ਦਾ ਭਗਵਾਨ
ਕੋਈ ਚੜ੍ਹਾਵੇ ਚਾਂਦੀਆਂ ਸੋਨੇ ਦੇ ਕੋਈ ਥਾਲ
ਸਿਰ ਮੁਣਵਾ ਕੇ ਤੀਵੀਂਆਂ ਚਾੜ੍ਹਨ ਸਿਰ ਦੇ ਵਾਲ
ਸਤਿਗੁਰ ਜੀ ਦਾ ਘੁੰਮਿਆਂ ਘਰ ਘਰ ਪ੍ਰੇਮ ਸੰਦੇਸ
ਰਹੁ ਰੀਤਾਂ ਦੇ ਜਾਲ ਤੋਂ ਬਚਦੇ ਰਹੋ ਹਮੇਸ਼
ਛੱਡੋ ਖਹਿੜਾ ਜਿਸਮ ਦਾ ਰੂਹ ਦੀ ਛੇੜੋ ਗੱਲ
ਰਸਮਾਂ ਛੱਡ ਅਵੱਲੀਆਂ ਟੁਰੋ ਪ੍ਰਭੂ ਦੇ ਵੱਲ
ਕਰਜ਼ਾ ਦੇਣਾ ਰੱਬ ਦਾ ਬੰਦੇ ਦੇ ਹਰ ਵਾਲ
ਰੱਬ ਕਦੇ ਨਾ ਰੀਝਦਾ ਸੋਨੇ ਚਾਂਦੀ ਨਾਲ
ਸ਼ਹਿਰ ਕੁੜਾਪਾ ਤਾਰਿਆ ਬਿਜ਼ਵਾੜਾ ਗੁੰਟੂਰ
ਕਾਂਚੀ ਪਾਂਡੀਚਰੀ ਤੇ ਕੁੰਭ ਕੁਨਮ ਤੰਜੂਰ
ਤ੍ਰਿਚਨਾਪਲੀ ਨੂੰ ਆ ਗਿਆ ਵਖਰਾ ਕੋਈ ਸਰੂਰ
ਮੰਦਰ ਸੀ ਸ੍ਰੀਰੰਗ ਦਾ ਜਿਸ ਥਾਂ ਤੇ ਮਸ਼ਹੂਰ

# ਗੁਰੂ ਨਾਨਕ ਪਾਤਸ਼ਾਹ

ਸਭ ਮੰਦਰਾਂ ਤੋਂ ਕੀਮਤੀ ਗਹਿਣੇ ਜਿਸ ਦੇ ਕੋਲ
ਜਿਸ ਦੀ ਇਕ ਇਕ ਚੀਜ਼ ਦੀ ਕੀਮਤ ਸੀ ਅਨਮੋਲ
ਸਤਿਗੁਰ ਨਾਨਕ ਦੇਵ ਦੀ ਗੂੰਜ ਪਈ ਲਲਕਾਰ
ਹੁੰਦਾ ਹੈ ਭਗਵਾਨ ਨੂੰ ਕੁਦਰਤ ਨਾਲ ਪਿਆਰ
ਛੱਡ ਕੇ ਗਏ ਗ਼ਰੀਬ ਨੂੰ ਪੱਥਰ ਰਹੇ ਪੂਜਵਾ
ਗਹਿਣੇ ਪਾ ਕੇ ਓਸ ਨੂੰ ਗਹਿਣੇ ਦਿੱਤਾ ਪਾ
ਪਾਲਮ ਕੋਟਾ ਤਾਰਿਆ ਦੇ ਦੇ ਕੇ ਉਪਦੇਸ਼
ਏਸੇ ਸ਼ਹਿਰ ਦੇ ਵਿਚ ਸੀ ਪੈਦਾ ਹੋਏ ਗਨੇਸ਼
ਮਦੁਰੈ ਦਾ ਮੀਨਾਕਸ਼ੀ ਮੰਦਰ ਹੈ ਪਰਸਿੱਧ
ਕਹਿੰਦੇ ਦੇਵੀ ਏਸ ਥਾਂ ਕਾਰਜ ਕਰਦੀ ਸਿੱਧ
ਮੰਨੀਆਂ ਹੋਈਆਂ ਮੰਨਤਾਂ ਲੋਕੀਂ ਸਿਰੇ ਚੜ੍ਹਾਉਣ
ਭਗਤ ਪੁਜਾਰੀ ਆਪਣੀ ਦੇਵੀ ਦੇ ਗੁਣ ਗਾਉਣ
ਕਰਕੇ ਸਤਿਗੁਰ ਕੀਰਤਨ ਕੀਤੇ ਲੋਕ ਨਿਹਾਲ
ਬੁਰੀਆਂ ਰਸਮਾਂ ਵਾਲੜੇ ਤੋੜੇ ਸਭ ਜੰਜਾਲ
ਪਹੁੰਚ ਗਏ ਰਾਮੇਸ਼ਵਰਮ ਨਾਨਕ ਦੇਵ ਮਹਾਨ
ਸਾਗਰ ਦੇ ਵਿਚ ਕਰ ਲਿਆ ਗੁਰ ਸਾਗਰ ਇਸ਼ਨਾਨ
ਸਤ ਪਰਕਰਮਾਂ ਵਾਲੜਾ ਮੰਦਰ ਖੜਾ ਵਿਸਾਲ
ਜਿਸ ਦੇ ਲੰਮੇ ਥੰਮ੍ਹ ਤੇ ਦੀਵੇ ਰਖੇ ਬਾਲ
ਚਾਰ ਦੁਆਰ ਨੇ ਓਸ ਦੇ ਚਾਰ ਬਣੇ ਤਾਲਾਬ
ਕਾਰੀਗਰੀ ਕਮਾਲ ਹੈ ਜਿਸ ਦਾ ਨਹੀਂ ਜਵਾਬ
ਇਸ ਮੰਦਰ ਵਿਚ ਹਰ ਜਗ੍ਹਾ ਚਰਚਾ ਹੈ ਇਹ ਆਮ
ਏਸ ਜਗ੍ਹਾ ਖ਼ੁਦ ਰਖਿਆ ਸ਼ਿਵਲਿੰਗ ਹੈ ਸ੍ਰੀ ਰਾਮ
ਸੋਨਾ ਚਾਂਦੀ ਪੂਜਦੇ ਸ਼ਿਵ ਦੇ ਭਗਤ ਅਜੀਬ
ਦੂਰੋਂ ਹੀ ਫਿਟਕਾਰਦੇ ਜੇਕਰ ਮਿਲਣ ਗ਼ਰੀਬ
ਸਿਰ ਨੂੰ ਅਗੋਂ ਮੁੰਨ ਕੇ ਤਿਲਕ ਸ਼ਿਵਾਂ ਦੇ ਲਾਣ
ਨਿੱਕੀਆਂ ਨਿੱਕੀਆਂ ਜੂੜੀਆਂ ਗਰਦਨ ਤੇ ਲਟਕਾਣ

## ਗੁਰੂ ਨਾਨਕ ਪਾਤਸ਼ਾਹ

ਸਾਗਰ ਠਾਠਾਂ ਮਾਰਦਾ ਲਹਿਰਾਂ ਪਾਵਣ ਸ਼ੋਰ
ਬੰਨ੍ਹਿਆ ਪੁਲ ਜੋ ਰਾਮ ਨੇ ਲੈਂਦਾ ਮਸਤ ਹਿਲੋਰ
ਝੂਮ ਰਹੇ ਨੇ ਨਾਰੀਅਲ ਰੁਮਕ ਰਹੀ ਹੈ ਪਉਣ
ਜ਼ੱਰਾ ਜ਼ੱਰਾ ਪੁੱਛਦਾ ਆਇਆ ਹੈ ਅੱਜ ਕਉਣ
ਕਿਸ ਦੇ ਆਉਂਦੇ ਸਾਰ ਹੀ ਫੈਲ ਗਈ ਖੁਸ਼ਬੋ
ਸੂਰਜ ਦੀ ਅਜ ਜਾਪਦੀ ਵਖਰੀ ਹੀ ਕੋਈ ਲੋਅ
ਪੰਡਿਆਂ ਨੇ ਜੋ ਉੱਕਰੇ ਮੱਥੇ ਤੇ ਤਰਸੂਲ
ਅਜ ਕਿਉਂ ਹੁੰਦੇ ਜਾਪਦੇ ਨਿਸਫਲ ਤੇ ਨਿਰਮੂਲ
ਮੰਦਰ ਦੀ ਹਰ ਮੂਰਤੀ ਬੋਲ ਰਹੀ ਇਹ ਬੋਲ
"ਹਰ ਜ਼ੱਰੇ ਵਿਚ ਰੱਬ ਦੀ ਕੁਦਰਤ ਕਰੇ ਕਲੋਲ"
ਕੇਵਲ ਪੱਥਰਾਂ ਵਿਚ ਹੀ ਉਸ ਦਾ ਨਹੀਂ ਵਜੂਦ
ਉਹ ਤਾਂ ਹਰ ਇਕ ਰੂਪ ਵਿਚ ਹਰ ਸ਼ੈ ਵਿਚ ਮੌਜੂਦ
ਸਾਗਰ ਕੰਢੇ ਬੈਠ ਕੇ ਸਤਿਗੁਰ ਵੇਖਣ ਖੇਲ
ਹਿੰਦੁਸਤਾਨ ਤੇ ਅਰਬ ਦਾ ਕਿੰਦਾਂ ਹੁੰਦਾ ਮੇਲ
ਸਾਗਰ ਅਰਬ ਬੰਗਾਲ ਦੇ ਘੁੱਟ ਘੁੱਟ ਜੱਫੀਆਂ ਪਾਉਣ
ਸਾਵੇ ਅਤੇ ਸਫੈਦ ਜਲ ਸਾਂਝਾ ਰੰਗ ਜਮਾਉਣ
ਸਾਵਾ ਜਲ ਹੈ ਅਰਬ ਦਾ ਚਿੱਟਾ ਜਲ ਬੰਗਾਲ
ਦੋਹਾਂ ਦਾ ਰੰਗ ਵੇਖ ਕੇ ਬੋਲੇ ਦੀਨ ਦਿਆਲ
ਸਾਵਾ ਜਲ ਮਰਦਾਨਿਆਂ ਅਰਬੋਂ ਆਇਆ ਚੱਲ
ਹਰਾ ਰੰਗ ਇਸਲਾਮ ਦਾ ਕਰੇ ਪ੍ਰੇਮ ਦੀ ਗੱਲ
ਚਿੱਟੇ ਜਲ ਦਾ ਰੰਗ ਹੈ ਇਕ ਰੂਹਾਨੀ ਰੰਗ
ਇਹ ਹੈ ਹਿੰਦੂ ਧਰਮ ਦਾ ਇਕ ਪਿਆਰਾ ਅੰਗ
ਦੋ ਜਲ ਮਿਲ ਕੇ ਵੇਖ ਲੈ ਇਕੋ ਰੰਗ ਉਪਜਾਣ
ਹਿੰਦੂ ਮੁਸਲਮ ਪਿਆਰ ਦਾ ਸੰਗਮ ਬਣਦੇ ਜਾਣ
ਪਿਆਰ ਕਦੀ ਨਾ ਹੋਂਵਦਾ ਰੰਗ ਨਸਲ ਵਿਚ ਕੈਦ
ਸਭ ਰੰਗ ਮਿਲ ਮਰਦਾਨਿਆਂ ਚਾਨਣ ਬਣਨ ਸਫੈਦ

## ਗੁਰੂ ਨਾਨਕ ਪਾਤਸ਼ਾਹ

ਸੁਣਿਆਂ ਜਦ ਗੁਰਦੇਵ ਤੋਂ ਏਦਾਂ ਦਾ ਵਿਖਿਆਨ
ਇੰਜ ਮਰਦਾਨਾ ਬੋਲਿਆ ਹੋ ਹੋ ਕੇ ਹੈਰਾਨ
ਮੈਂ ਅਣਤਾਰੂ ਪਾਤਸ਼ਾਹ ਕੀ ਜਾਣਾ ਤੇਰੀ ਸਾਰ
ਹੇ ਸਾਗਰ ਗੁਣ ਗਿਆਨ ਦੇ ਲਾ ਦੇ ਬੇੜਾ ਪਾਰ
ਮੈਂ ਕੀ ਜਾਣਾਂ ਮਛਲੀ ਕਿਸ ਬਿਧ ਤਰਦੀ ਨੀਰ
ਲੂਣੇ ਪੱਥਰ ਚੱਟ ਕੇ ਮੁੜਦੀ ਕਿਵੇਂ ਅਖ਼ੀਰ
ਮੈਂ ਕੀ ਜਾਣਾਂ ਕਿਸ ਤਰ੍ਹਾਂ ਪੰਛੀ ਭਰਨ ਉਡਾਨ
ਬਿਨਾਂ ਸਹਾਰੇ ਕਿਸ ਤਰ੍ਹਾਂ ਖੜਿਆ ਹੈ ਅਸਮਾਨ
ਮੈਂ ਕੀ ਜਾਣਾਂ ਕਿਸ ਤਰ੍ਹਾਂ ਰਚਦੀ ਹੈ ਬੂ ਬਾਸ
ਕਿੱਦਾਂ ਚੰਦਨ ਹੋਂਵਦਾ ਰਹੇ ਜੋ ਚੰਦਨ ਪਾਸ
ਦੁਨੀਆਂ ਟੱਕਰਾਂ ਮਾਰਦੀ ਥਾਂ ਥਾਂ ਸੌ ਸੌ ਵਾਰ
ਮੈਂ ਤਾਂ ਜਾਣਾਂ ਸਾਹਿਬਾ ਤੇਰਾ ਇਕ ਦੁਆਰ
ਬਖ਼ਸ਼ੋ ਸ਼ਬਦ ਨਿਰਾਲੜਾ ਆਲੀ ਗੁਰੂ ਜਨਾਬ
ਗੀਤ ਪ੍ਰਭੂ ਦਾ ਗਾਉਣ ਨੂੰ ਤਰਸੇ ਪਈ ਰਬਾਬ
ਸਤਿਗੁਰ ਜੀ ਤਦ ਝੂਮ ਕੇ ਆਏ ਵਿਚ ਸਰੂਰ
ਏਦਾਂ ਸ਼ਬਦ ਸੀ ਗਾਵਿਆਂ ਜਲਵਾ ਏ ਕੋਹ ਤੂਰ
''ਮਛੀ ਤਾਰੂ ਕਿਆ ਕਰੇ ਪੰਖੀ ਕਿਆ ਆਕਾਸੁ
ਪੱਥਰ ਪਾਲਾ ਕਿਆ ਕਰੇ ਖੁਸਰੇ ਕਿਆ ਘਰ ਵਾਸੁ
ਕੁੱਤੇ ਚੰਦਨੁ ਲਾਈਐ ਭੀ ਸੋ ਕੁੱਤੀ ਧਾਤੁ
ਬੋਲਾ ਜੇ ਸਮਝਾਈਐ ਪੜੀਅਹਿ ਸਿਮ੍ਰਿਤ ਪਾਠ
ਅੰਧਾ ਚਾਨਣਿ ਰਖੀਐ ਦੀਵੇ ਬਲਹਿ ਪਚਾਸ
ਚਉਣੇ ਸੁਇਨਾ ਪਾਈਐ ਚੁਣਿ ਚੁਣਿ ਖਾਵੈ ਘਾਸੁ
ਲੋਹਾ ਮਾਰਣਿ ਪਾਈਐ ਢਹੈ ਨ ਹੋਇ ਕਪਾਸ
ਨਾਨਕ ਮੂਰਖ ਏਹਿ ਗੁਣ ਬੋਲੇ ਸਦਾ ਵਿਣਾਸੁ ॥''
ਖ਼ਲਕਤ ਕੱਠੀ ਹੋ ਗਈ ਸੁਣ ਕੇ ਨਵੀਂ ਅਵਾਜ਼
ਦਿੱਤਾ ਇੰਜ ਉਪਦੇਸ਼ ਸੀ ਗੁਰੂ ਗ਼ਰੀਬ ਨਿਵਾਜ਼

## ਗੁਰੂ ਨਾਨਕ ਪਾਤਸ਼ਾਹ

ਮੰਦਰ ਦਿਓ ਪੁਜਾਰੀਓ ਬਦਲੋ ਆਪਣੇ ਢੰਗ
ਮੰਦਰ ਖੁਲ੍ਹੇ ਰੱਖ ਕੇ ਦਿਲ ਨਾ ਰੱਖੋ ਤੰਗ
ਓ ਪੱਥਰਾਂ ਦੇ ਆਸ਼ਕੋ ਬਣੋ ਨਾ ਪੱਥਰ ਦਿਲ
ਜ਼ਿੰਦਾ ਦਿਲ ਇਨਸਾਨ ਹੀ ਰੱਬ ਨੂੰ ਸਕਦਾ ਮਿਲ
ਮੂਰਤ ਹੈ ਭਗਵਾਨ ਦੀ ਹਰ ਚੰਗਾ ਇਨਸਾਨ
ਤੁਸੀਂ ਹੋ ਫਿਰਦੇ ਲੱਭਦੇ ਪੱਥਰਾਂ 'ਚੋਂ ਭਗਵਾਨ
ਸ਼ੂਦਰ ਅਤੇ ਗ਼ਰੀਬ ਨੂੰ ਤੁਸੀਂ ਰਹੇ ਹੋ ਡੱਕ
ਮੰਦਰ ਤੇ ਹਰ ਇਕ ਦਾ ਇਕੋ ਜਿਆ ਹੈ ਹੱਕ
ਮੰਦਰ ਦੇ ਸੰਚਾਲਕੋ ਕਿਉਂ ਲਾਉਂਦੇ ਹੋ ਊਜ
ਕੰਮ ਧੰਦੇ ਨੂੰ ਛੱਡ ਕੇ ਬਣੇ ਹੋ ਗੋਗੜ ਪੂਜ
ਓ ਟੱਲੀਆਂ ਖੜਕਾਂਦਿਆ ਸੁਣ ਲੈ ਨਵਾਂ ਉਦੇਸ਼
ਬਲਦਾਂ ਦੇ ਗਲ ਬੱਝੀਆਂ ਟੱਲੀਆਂ ਦੇਣ ਸੰਦੇਸ਼
ਸੱਚੀ ਸੁੱਚੀ ਕਿਰਤ ਦੇ ਨਾਲ ਲਗਾਈਏ ਹੇਤ
ਮਿਹਨਤ ਸਾਡਾ ਇਸ਼ਟ ਹੈ ਮੰਦਰ ਸਾਡੇ ਖੇਤ
ਕਰੜੀ ਮਿਹਨਤ ਨਾਲ ਤੂੰ ਬੰਦਿਆ ਰਿਸ਼ਤਾ ਜੋੜ
ਪੂਜਾ ਕਰ ਇਨਸਾਨ ਦੀ ਦਿਲ ਨਾ ਕੋਈ ਤੋੜ
ਜਿੰਨੇ ਖਰਚੇ ਨਾਲ ਤੂੰ ਮੰਦਰ ਲਏ ਉਸਾਰ
ਉਨੇ ਖਰਚੇ ਨਾਲ ਤਾਂ ਪਲਣ ਗ਼ਰੀਬ ਹਜ਼ਾਰ
ਮੰਦਰ ਦੀ ਹਨ ਮੂਰਤੀ ਚਲਦੇ ਫਿਰਦੇ ਲੋਕ
ਹਰ ਰਸਤੇ ਵਿਚ ਰੱਬ ਹੈ ਰਸਤਾ ਨਾ ਕੋਈ ਰੋਕ
ਮੁਕਦੀ ਗੱਲ ਭਗਵਾਨ ਦਾ ਧਰਮ ਕਰੋ ਪਰਵਾਨ
ਟਕੇ ਟਕੇ ਨੂੰ ਆਪਣਾ ਵੇਚੋ ਨਾ ਈਮਾਨ
ਚਰਨਾਂ ਦੇ ਵਿਚ ਡਿੱਗ ਕੇ ਬੋਲੇ ਲੋਕੀਂ ਕੁੱਲ
ਤੂੰ ਹੈਂ ਚਾਨਣ ਰੱਬ ਦਾ ਬਖ਼ਸ਼ੀਂ ਸਾਡੀ ਭੁੱਲ
ਧੰਨ ਨਾਨਕ ਨਿਰੰਕਾਰੀਆ ਧੰਨ ਤੇਰਾ ਪੈਗ਼ਾਮ
ਜਿਸ ਜਣਨੀ ਦਾ ਲਾਲ ਤੂੰ ਉਸ ਨੂੰ ਲੱਖ ਪਰਣਾਮ

# ਰਾਜੇ ਦੇ ਸਿੰਘਾਸਨ ਤੋਂ ਹੈ ਉਚੀ ਉਸ ਦੀ ਪਰਜਾ

## (ਸੰਗਲਾ ਦੀਪ)

ਮਨਸੁੱਖ ਸੀ ਇਕ ਸਿੱਖ ਗੁਰੂ ਦਾ ਸੁੱਚਾ ਇਕ ਬਿਓਪਾਰੀ
ਧਰਮ ਕਰਮ ਦੇ ਵਿਚ ਸੀ ਪੱਕਾ ਵੱਡਾ ਪਰਉਪਕਾਰੀ
ਆਉਂਦਾ ਜਾਂਦਾ ਰਹੇ ਪੰਜਾਬੋਂ ਸੁੱਖ ਸੁਨੇਹੇ ਘਲਦਾ
ਸੰਗਲਾ ਦੀਪ ਦੇ ਅੰਦਰ ਵੀ ਉਹਦਾ ਕਾਰੋਬਾਰ ਸੀ ਚਲਦਾ
ਇਕ ਦਿਨ ਸੰਗਲਾ ਦੀਪ ਵਾਲਿਆਂ ਰੀਤ ਪੁਰਾਣੀ ਪਾਲੀ
ਸਾਰੇ ਸ਼ਹਿਰ 'ਚ ਵਰਤ ਰਖਾਇਆ ਚੁੱਲ੍ਹੇ ਅੱਗ ਨਾ ਬਾਲੀ
ਇੱਕ ਇਕੱਲੇ ਮਨਸੁੱਖ ਨੇ ਹੀ ਉਲਟੀ ਰੀਤ ਚਲਾਈ
ਖਾਣਾ ਖਾਧਾ ਪਾਣੀ ਪੀਤਾ ਚੁੱਲ੍ਹੇ ਅੱਗ ਜਲਾਈ
ਧੂੰਆਂ ਉਠਦਾ ਵੇਖ ਕੇ ਲੋਕਾਂ ਉੱਚੀ ਸ਼ੋਰ ਮਚਾਇਆ
ਜਿਸ ਨੂੰ ਸੁਣ ਕੇ ਇਸ ਟਾਪੂ ਦਾ ਰਾਜਾ ਭੱਜਾ ਆਇਆ
ਗੁੱਸੇ ਦੇ ਵਿਚ ਆਖੀ ਜਾਵੇ ਸੰਗਲਾ ਦੀਪ ਦੀ ਰਾਣੀ
ਕਿਸ ਨੇ ਸਾਡੇ ਟਾਪੂ ਦੀ ਹੈ ਤੋੜੀ ਰੀਤ ਪੁਰਾਣੀ
ਪਕੜੋ ਪਕੜੋ ਕੌਣ ਹੈ ਜਿਸ ਨੇ ਤੋੜੀ ਹੈ ਮਰਿਆਦਾ
ਕਿਸ ਮੂਰਖ ਨੇ ਮਰਣੇ ਦਾ ਅੱਜ ਕੀਤਾ ਇੰਜ ਇਰਾਦਾ
ਰਾਜੇ ਦੇ ਦਰਬਾਰ ਦੇ ਅੰਦਰ ਮਨਸੁੱਖ ਪੇਸ਼ ਜਾਂ ਹੋਇਆ
ਏਦਾਂ ਜਾਪੇ ਸੱਚ ਦਾ ਪੁਤਲਾ ਸਨਮੁੱਖ ਆਣ ਖਲੋਇਆ
ਰਾਜੇ ਪੁਛਿਆ ਦਸ ਪਰਦੇਸੀ ਕਾਹਨੂੰ ਗੱਲ ਤੂੰ ਮੋੜੀ
ਕਿਸ ਕਾਰਨ ਤੂੰ ਰਸਮ ਅਸਾਡੀ ਜਾਣ ਬੁੱਝ ਕੇ ਤੋੜੀ
ਸੰਗਲਾ ਦੀਪ ਦੇ ਅੰਦਰ ਰਹਿੰਦਾ ਤੇਰਾ ਆਣਾ ਜਾਣਾ
ਫਿਰ ਵੀ ਏਹਨਾਂ ਰੀਤਾਂ ਨੂੰ ਤੂੰ ਸਿਖਿਆ ਨਹੀਂ ਨਿਭਾਣਾ

ਵਰਤ ਨੇਮ ਦੇ ਨਾਲ ਹੀ ਹਿੰਦੂ ਭਵ ਸਾਗਰ 'ਚੋਂ ਤਰਦਾ
ਵਰਤ ਨੇਮ ਦੇ ਨਾਲ ਹੀ ਬੰਦਾ ਪ੍ਰਭ ਦੇ ਦਰਸ਼ਨ ਕਰਦਾ
ਇਸ ਟਾਪੂ ਦੀ ਰੀਤ ਤੋੜ ਕੇ ਬਣਿਆਂ ਤੂੰ ਅਪਰਾਧੀ
ਕਰ ਲੈ ਪੇਸ਼ ਸਫ਼ਾਈਆਂ ਬੇਸ਼ਕ ਗੱਲ ਕਰੀਂ ਨਾ ਵਾਧੀ
ਜੇਕਰ ਦੋਸ਼ ਨਾ ਸਾਬਤ ਹੋਇਆ ਛਡ ਦਿਊਂ ਇਸ ਵਾਰੀ
ਨਹੀਂ ਤੇ ਇਸ ਅਪਰਾਧ ਦਾ ਤੈਨੂੰ ਦੰਡ ਲਗੇਗਾ ਭਾਰੀ
ਜੇਕਰ ਮੇਰੇ ਦਿਲ ਨੂੰ ਲੱਗੀ ਤੇਰੀ ਠੀਕ ਸਫ਼ਾਈ
ਚੰਗੀ ਇੱਜ਼ਤ ਨਾਲ ਕਰਾਂਗਾ ਤੇਰੀ ਆਪ ਰਿਹਾਈ
ਜੇਕਰ ਦੋਸ਼ੀ ਸਾਬਤ ਹੋਇਊਂ ਜ਼ਿੰਦਾ ਨਾ ਤੂੰ ਰਹਿਣਾ
ਆਪਣੀ ਸੁਲ੍ਹਾ ਸਫ਼ਾਈ ਦੇ ਵਿਚ ਕਹਿ ਲੈ ਜੋ ਕੁਝ ਕਹਿਣਾ
ਬੋਲ ਪਿਆ ਇੰਜ ਮਨਸੁੱਖ ਮੈਂ ਤਾਂ ਮੌਤਾਂ ਤੋਂ ਨਾ ਡਰਦਾ
ਬੁਜ਼ਦਿਲ ਬੰਦਾ ਇਕ ਇਕ ਦਿਨ ਵਿਚ ਸੌ ਸੌ ਵਾਰੀਂ ਮਰਦਾ
ਮੈਂ ਹਾਂ ਉਸ ਰਸਤੇ ਦਾ ਰਾਹੀ ਜੋ ਹੈ ਸੱਚ ਦਾ ਰਸਤਾ
ਸੱਚ ਤਾਂ ਮਿਲਦਾ ਜਾਨ ਗਵਾ ਕੇ ਸੱਚ ਨਾ ਮਿਲਦਾ ਸਸਤਾ
ਮੈਂ ਹਾਂ ਓਸ ਗੁਰੂ ਦਾ ਚੇਲਾ ਜਿਸ ਦੀ ਕਹਿੰਦੀ ਬਾਣੀ
ਨਾ ਕੋਈ ਰਾਜਾ ਰੰਕ ਹੈ ਜਗ ਤੇ ਨਾ ਕੋਈ ਗੋਲੀ ਰਾਣੀ
ਬੇਸ਼ੱਕ ਹਰ ਇਕ ਜੀਵ ਹੈ ਆਪਣੇ ਕਰਮਾਂ ਦਾ ਫਲ ਪਾਉਂਦਾ
ਫਿਰ ਵੀ ਆਪਣੀ ਕਿਸਮਤ ਬੰਦਾ ਆਪਣੇ ਆਪ ਬਣਾਉਂਦਾ
ਵਰਤ ਨੇਮ ਤੇ ਕਰਮ ਕਾਂਡ ਦਾ ਸਫ਼ਰ ਬੜਾ ਹੈ ਢਿੱਲਾ
ਟੋਰ ਏਸ ਦੀ ਮੱਠੀ ਹੈ ਤੇ ਰਸਤਾ ਇਸ ਦਾ ਜਿੱਲ੍ਹਾ
ਕੀੜੀ ਦੀ ਰਫ਼ਤਾਰ ਦੇ ਵਾਂਙੂ ਕਰਮ ਕਾਂਡੀਏ ਟੁਰਦੇ
ਰਸਮਾਂ ਦੇ ਟੁੱਟ ਜਾਵਣ ਤੇ ਕਦੀ ਡਰਦੇ ਤੇ ਕਦੇ ਝੁਰਦੇ
ਇਸ ਰਫ਼ਤਾਰੇ ਪ੍ਰਭੂ ਮਿਲਣ ਨੂੰ ਲੱਗੇ ਦੇਰ ਵਡੇਰੀ
ਪਰਲੇ ਪਾਰ ਨਾ ਲੱਗਣ ਦੇਂਦੀ ਏਹੀਓ ਘੁੰਮਣ ਘੇਰੀ
ਮੇਰਾ ਰਸਤਾ ਹੋਰ ਹੈ ਰਾਜਾ ਮੈਂ ਕੰਡਿਆਂ ਵਿਚ ਖਿਲਣਾ
ਲੰਮੀ ਤੇਜ਼ ਉਡਾਰੀ ਲਾ ਕੇ ਸਾਂਮਿਆਂ ਨਾਲ ਹੈ ਮਿਲਣਾ

## ਗੁਰੂ ਨਾਨਕ ਪਾਤਸ਼ਾਹ

ਦੁਨੀਆਂ ਦੇ ਹਰ ਧਰਮ ਨੂੰ ਮੈਂ ਤਾਂ ਸ਼ਰਧਾ ਨਾਲ ਪਿਆਰਾਂ
ਸਿਰਜਨ ਹਾਰ ਦੇ ਬੰਦਿਆਂ ਨੂੰ ਪਰਣਾਮ ਕਰਾਂ ਸੋ ਵਾਰਾਂ
ਸੱਚੀ ਸੁੱਚੀ ਕਿਰਤ ਕਮਾਵਾਂ ਝੂਠ ਕਦੀ ਨਾ ਬੋਲਾਂ
ਆਪਣੇ ਸੱਚੇ ਸਤਿਗੁਰ ਵਾਂਙੂ ਤੇਰਾ ਤੇਰਾ ਤੋਲਾਂ
ਸਦਾ ਕਲੇਜੇ ਨਾਲ ਲਗਾਵਾਂ ਹਰ ਇਕ ਪੀੜ ਪਰਾਈ
ਕੁੱਲ ਖ਼ੁਦਾ ਦੇ ਬੰਦਿਆਂ ਉਤੋਂ ਵਾਰਾਂ ਕੁਲ ਖ਼ੁਦਾਈ
ਜੇ ਕਰ ਬੰਦੇ ਸਿਮਰਨ ਛੱਡ ਕੇ ਪੁੱਠੇ ਰਾਹ ਅਪਨਾਵਣ
ਜਪ ਤਪ ਸੰਜਮ ਵਰਤ ਵਤੀਰੇ ਕੰਮ ਕਿਸੇ ਨਾ ਆਵਣ
ਕਰਮ ਹੈ ਚੰਗਾ ਓਹੀਓ ਜਿਹੜਾ ਕੰਮ ਕਿਸੇ ਦੇ ਆਵੇ
ਵਰਤ ਹੈ ਚੰਗਾ ਓਹੀਓ ਜਿਹੜਾ ਭੁੱਖਿਆਂ ਤਾਈਂ ਰਜਾਵੇ
ਤੀਰਥ ਦਾ ਇਸ਼ਨਾਨ ਉਹ ਚੰਗਾ ਜਿਹੜਾ ਡੁਬਦੇ ਤਾਰੇ
ਪਿੰਡੇ ਦੀ ਥਾਂ ਜਿਹੜਾ ਰਾਜਾ ਮਨ ਦੀ ਮੈਲ ਉਤਾਰੇ
ਰਾਜੇ ਪੁੱਛਿਆ ਹੇ ਪਰਦੇਸੀ ਕੌਣ ਗੁਰੂ ਹੈ ਤੇਰਾ
ਤੇਰੀਆਂ ਖਰੀਆਂ ਖਰੀਆਂ ਗੱਲਾਂ ਮੋਹਿਆ ਹੈ ਮਨ ਮੇਰਾ
ਮਨਸੁੱਖ ਆਖਣ ਲੱਗਾ ਮੇਰਾ ਗੁਰੂ ਹੈ ਸਤਿਗੁਰ ਨਾਨਕ
ਹਰ ਇਕ ਦਿਲ ਦੀ ਬਾਤ ਸਮਝਦਾ ਜਾਨਣਹਾਰਾ ਜਾਂਨਕ
ਮਨਸੁੱਖ ਕਹਿੰਦਾ ਜੇ ਰਾਜਾ ਤੂੰ ਸੁਣ ਲੈਂ ਉਸ ਦੀ ਬਾਣੀ
ਤੇਰੀ ਜੀਵਨ ਧਾਰਾ ਬਦਲੂ ਟੁਰਣੀ ਨਵੀਂ ਕਹਾਣੀ
ਸੁਣ ਰਾਜਾ ਸ਼ਿਵਨਾਭ ਤੂੰ ਇਕੋ ਰੱਬ ਦੀ ਪੂਜਾ ਕਰ ਲੈ
ਸਤਿਗੁਰ ਨਾਨਕ ਦਾ ਫੜ ਪੱਲਾ ਭਵ ਸਾਗਰ 'ਚੋਂ ਤਰ ਲੈ
ਰਾਜੇ ਨੇ ਤਦ ਏਦਾਂ ਕਹਿ ਕੇ ਦਿਲ ਦੀ ਖ਼ੁਸ਼ੀ ਮਨਾਈ
ਹੇ ਮਨਸੁੱਖ ਮੈਂ ਅਜ ਤੋਂ ਬਣਿਆਂ ਤੇਰਾ ਹਾਂ ਗੁਰਭਾਈ
ਮੇਰੇ ਉਤੇ ਹੇ ਗੁਰਭਾਈ ਏਨਾ ਕਰਮ ਕਮਾ ਦੇ
ਇਕ ਵਾਰ ਗੁਰੂ ਨਾਨਕ ਜੀ ਨੂੰ ਮੈਨੂੰ ਕਿਤੇ ਮਿਲਾ ਦੇ
ਮਨਸੁੱਖ ਬੋਲੇ ਹੇ ਰਾਜਾ ਜੀ ਰਖੋ ਸੁਰਤ ਟਿਕਾ ਕੇ
ਸਤਿਗੁਰ ਨੂੰ ਮਨਜ਼ੂਰ ਹੋਇਆ ਤਾਂ ਮਿਲਣਗੇ ਇਕ ਦਿਨ ਆ ਕੇ

ਮੈਂ ਪੰਜਾਬ ਨੂੰ ਵਾਪਸ ਚਲਿਆਂ ਯਾਦ ਵਤਨ ਦੀ ਆਈ
ਗਾਉਂਦੇ ਰਹਿਣਾ ਮੇਰੇ ਪਿਛੋਂ ਸਤਿਗੁਰ ਦੀ ਵਡਿਆਈ
ਸਤਿਗੁਰ ਨਾਨਕ ਦੇਵ ਨੂੰ ਤੇਰੀ ਅਰਜ਼ ਸੁਣਾਉਣੀ ਸਾਰੀ
ਰੱਬੀ ਰਹਿਮਤ ਦਾ ਉਹ ਚਸ਼ਮਾ ਰਹਿੰਦਾ ਹਰ ਦਮ ਜਾਰੀ
ਆਖ਼ਰ ਮਨਸੁੱਖ ਟੁਰਿਆ ਉਥੋਂ ਘੁਟ ਘੁਟ ਜਫੀਆਂ ਪਾ ਕੇ
ਹਰ ਇਕ ਦਿਲ ਵਿਚ ਨਾਨਕ ਜੀ ਦੇ ਪ੍ਰੇਮ ਦੀ ਜੋਤ ਜਗਾ ਕੇ
ਅੱਡੀਆਂ ਚੁੱਕ ਚੁੱਕ ਪਿਆ ਉਡੀਕੇ ਸੰਗਲਾ ਦੀਪ ਦਾ ਟਾਪੂ
ਕਦ ਗੁਰ ਨਾਨਕ ਕੱਦ ਅਸਾਡੇ ਨਾਲ ਹਿਮਾਲੇ ਮਾਪੂ
ਸਾਲਾਂ ਉਤੇ ਸਾਲ ਜਾਂ ਬੀਤੇ ਪੁਗਿਆ ਸਮਾਂ ਲਮੇਰਾ
ਇਸ ਟਾਪੂ ਵਿਚ ਇਕ ਦਿਨ ਚੜ੍ਹਿਆ ਬਿਲਕੁਲ ਨਵਾਂ ਸਵੇਰਾ
ਸੰਗਲਾ ਦੀਪ ਦਾ ਦੀਪ ਸੀ ਬਣਿਆ ਸਭ ਦੀਪਾਂ 'ਚੋਂ ਸੁੰਦਰ
ਜਿਸ ਨੂੰ ਤਾਰਣ ਖ਼ਾਤਰ ਕੀਤਾ ਸਤਿਗੁਰ ਪਾਰ ਸਮੁੰਦਰ
ਰਾਜਾ ਜੀ ਸ਼ਿਵਨਾਭ ਸੀ ਹੁਣ ਤਾਂ ਨਾਨਕ ਨਾਮ ਦਾ ਲੇਵਾ
ਹਰ ਇਕ ਸੱਚੇ ਸੰਤ ਦੀ ਕਰਦਾ ਆਪਣੇ ਹੱਥੀਂ ਸੇਵਾ
ਸੱਚਾ ਸਾਧੂ ਲਭਣ ਖ਼ਾਤਰ ਹਰ ਇਕ ਨੂੰ ਅਜ਼ਮਾਉਂਦਾ
ਸੋਨਾ ਚਾਂਦੀ ਰੂਪ ਵਿਖਾ ਕੇ ਸਾਧਾਂ ਨੂੰ ਥਿੜਕਾਉਂਦਾ
ਅਜ ਤਕ ਜਿੰਨੇ ਸਾਧੂ ਪਹੁੰਚੇ ਥਿੜਕ ਗਏ ਸਨ ਸਾਰੇ
ਵਿਸ਼ਵਾ ਮਿਤਰ ਵਾਂਗੂੰ ਡੋਲੇ ਸਾਧੂ ਸੰਤ ਵਿਚਾਰੇ
ਸਤਿਗੁਰ ਨਾਨਕ ਦੇਵ ਜਾਂ ਪਹੁੰਚੇ ਏਸ ਦੀਪ ਦੇ ਅੰਦਰ
ਜਗ ਮਗ ਜਗ ਮਗ ਜਗ ਮਗ ਜਗਿਆ ਹਰ ਇਕ ਮਨ ਦਾ ਮੰਦਰ
ਸਾਰੇ ਸ਼ਹਿਰ 'ਚ ਧੁੰਮਾਂ ਪਈਆਂ ਆਇਆ ਸੰਤ ਨਿਰਾਲਾ
ਜਿਸ ਦਾ ਮੁਖੜਾ ਚਾਨਣ ਚਾਨਣ ਸੀਸ ਦਵਾਲੇ ਹਾਲਾ
ਝਟ ਰਾਜੇ ਸ਼ਿਵਨਾਭ ਨੇ ਘਲੀਆਂ ਸੋਨੇ ਚਾਂਦੀ ਜ਼ਰੀਆਂ
ਨੱਚਣ ਦੇ ਵਿਚ ਡਾਕ ਨੱਢਾਰਾਂ ਹੁਸਨਾਂ ਲੱਦੀਆਂ ਪਰੀਆਂ
ਨੈਣ ਨਸ਼ੀਲੇ ਨਕਸ਼ ਕਟੀਲੇ ਦੋ ਧਾਰੀ ਤਲਵਾਰਾਂ
ਸਤਿਗੁਰ ਨੂੰ ਭਰਮਾਵਣ ਖ਼ਾਤਰ ਨੱਚੀ ਜਾਣ ਨਚਾਰਾਂ

ਸਤਿਗੁਰ ਬੋਲੇ ਆਵੋ ਬੱਚੀਓ ਕਿੱਦਾਂ ਹੋ ਤੁਸੀਂ ਆਈਆਂ
ਸੋਨੇ ਚਾਂਦੀ ਜ਼ਰੀਆਂ ਜ਼ੇਵਰ ਇਹ ਕੀ ਚੁੱਕ ਲਿਆਈਆਂ
ਅਜੇ ਨਾ ਆਇਆ ਸਾਵਨ ਬੱਚੀਓ ਅਜੇ ਨਾ ਆਈਆਂ ਤੀਆਂ
ਫਿਰ ਕਿਉਂ ਏਦਾਂ ਨੱਚੀ ਜਾਵਣ ਪਿਤਾ ਸਾਹਮਣੇ ਧੀਆਂ
ਸੁਣ ਕੇ ਬੋਲ ਗੁਰਾਂ ਦੇ ਸਭੇ ਸ਼ਰਮਸਾਰ ਸੀ ਹੋਈਆਂ
ਤ੍ਰਿਪ ਤ੍ਰਿਪ ਤ੍ਰਿਪ ਤ੍ਰਿਪ ਹੰਝੂ ਡਿੱਗੇ ਛਮ ਛਮ ਛਮ ਛਮ ਰੋਈਆਂ
ਆਖਣ ਲੱਗੀਆਂ ਦੋਸ਼ ਨਾ ਸਾਡਾ ਹੇ ਬਾਪੂ ਜੀ ਕੋਈ
ਇਹ ਤਾਂ ਸਾਰੀ ਕਾਰ ਹੈ ਪਾਪੀ ਢਿੱਡ ਦੀ ਖ਼ਾਤਰ ਹੋਈ
ਰਾਜਾ ਜੀ ਸ਼ਿਵਨਾਭ ਹੈ ਦੇਂਦਾ ਸਭਨਾਂ ਨੂੰ ਤਨਖਾਹੀਆਂ
ਏਸ ਲਈ ਅਸੀਂ ਨੱਚ ਹਾਂ ਰਹੀਆਂ ਉੱਚੀਆਂ ਕਰ ਕਰ ਬਾਹੀਆਂ
ਸਤਿਗੁਰ ਬੋਲੇ ਮੇਰੀਓ ਧੀਓ ਆਪਣਾ ਆਪ ਪਛਾਣੋ
ਨਾਰੀ ਹੈ ਜਗ ਦੀ ਨਿਰਮਾਤਾ ਏਸ ਭੇਦ ਨੂੰ ਜਾਣੋ
ਨਾਰੀ ਹੈ ਉਹ ਦੇਵੀ ਜਿਹੜੀ ਖ਼ੈਰ ਜਗਤ ਦੀ ਲੋੜੇ
ਨਾਰੀ ਹੀ ਤਾਂ ਪ੍ਰੇਮ ਦੀਆਂ ਸਭ ਟੁੱਟੀਆਂ ਲੜੀਆਂ ਜੋੜੇ
ਸੀਤਾ ਬਿਨਾਂ ਨਾ ਰਾਮ ਸੋਭਦੇ ਰਾਮ ਬਿਨਾਂ ਰਾਮਾਇਣ
ਨਾਰੀ ਰੂਪ ਹੈ ਕੁਦਰਤ ਦਾ ਤੇ ਨਰ ਦਾ ਰੂਪ ਨਾਰਾਇਣ
ਆਪਣਾ ਧਰਮ ਨਿਭਾਓ ਬੱਚੀਓ ਬੁਰੀ ਨਜ਼ਰ ਤੋਂ ਬਚਣਾ
ਦਸਾਂ ਨਵ੍ਹਾਂ ਦੀ ਕਿਰਤ ਕਮਾਉਣੀ ਅਜ ਤੋਂ ਬਾਅਦ ਨਾ ਨੱਚਣਾ
ਚੁੱਕ ਲਉ ਆਪਣੇ ਜ਼ਰੀਆਂ ਜ਼ੇਵਰ ਚੁੱਕ ਲਉ ਸਾਰੀ ਮਾਇਆ
ਬੋਲੋ ਆਪਣੇ ਰਾਜੇ ਨੂੰ ਪੰਜਾਬੋਂ ਨਾਨਕ ਆਇਆ
ਨਾਨਕ ਦਾ ਨਾਂ ਸੁਣ ਕੇ ਇਕ ਦਮ ਭੱਜਾ ਆਇਆ ਰਾਜਾ
ਪਲ ਪਲ ਆਖੇ ਬਖਸ਼ੀਂ ਬਖਸ਼ੀਂ ਗੁਰੂ ਗ਼ਰੀਬ ਨਿਵਾਜਾ
ਚਰਨਾਂ ਤੇ ਆ ਢੇਰੀ ਹੋਇਆ ਅੱਖੀਆਂ ਭਰ ਭਰ ਰੋਵੇ
ਕਰ ਕਰ ਕੇ ਡੰਡੌਤ ਬੰਦਨਾਂ ਪਿਆ ਵਿਆਕੁਲ ਹੋਵੇ
ਸਤਿਗੁਰ ਬੋਲੇ ਓ ਸ਼ਿਵਨਾਭਾ ਉਠ ਬਹੁ ਭਾਗੀਂ ਭਰਿਆ
ਸਤਿਨਾਮ ਦਾ ਮਾਰ ਕੇ ਛੱਟਾ ਤੈਨੂੰ ਕਰੀਏ ਹਰਿਆ

## ਗੁਰੂ ਨਾਨਕ ਪਾਤਸ਼ਾਹ

ਰਾਜਾ ਤੇਰੇ ਰਾਜ ਦੇ ਅੰਦਰ ਕੋਈ ਰਹੇ ਨਾ ਭੁੱਖਾ
ਮਿੱਠਾ ਮਿੱਠਾ ਬੋਲਣ ਸਾਰੇ ਕੋਈ ਨਾ ਬੋਲੇ ਰੁੱਖਾ
ਰਾਜਾ ਤੇਰੇ ਰਾਜ ਦੇ ਅੰਦਰ ਜਿੰਨੇ ਵਸਦੇ ਲੋਕੀਂ
ਸਭਨਾਂ ਨੂੰ ਤੂੰ ਦਈਂ ਆਜ਼ਾਦੀ ਰਸਤਾ ਇਕ ਨਾ ਰੋਕੀਂ
ਰਾਜਾ ਤੇਰੇ ਰਾਜ ਨਾ ਹੋਵੇ ਅੰਨ ਧਨ ਦਾ ਟੋਟਾ
ਨਾ ਕੋਈ ਜ਼ਾਤ ਪਾਤ ਦਾ ਝਗੜਾ ਨਾ ਕੋਈ ਵੱਡਾ ਛੋਟਾ
ਰਾਜਾ ਤੇਰੇ ਰਾਜ ਦੇ ਅੰਦਰ ਕੋਈ ਕਰੇ ਨਾ ਧੋਖਾ
ਦੇਵੀਂ ਸਦਾ ਗਰੀਬਾਂ ਤਾਈਂ ਖਾਣ ਪੀਣ ਨੂੰ ਚੋਖਾ
ਰਾਜਾ ਤੇਰੇ ਰਾਜ ਦੇ ਅੰਦਰ ਝੂਠ ਕੋਈ ਨਾ ਬੋਲੇ
ਨਾ ਕੋਈ ਬਣੀਆਂ ਡੰਡੀ ਮਾਰੇ ਨਾ ਹੀ ਕਮਤੀ ਤੋਲੇ
ਰਾਜਾ ਤੇਰੇ ਰਾਜ ਦੇ ਅੰਦਰ ਕਿਤੇ ਨਾ ਹੋਣ ਲੜਾਈਆਂ
ਰਾਜੇ ਦਾ ਹੈ ਧਰਮ ਕਿ ਕੱਢੇ ਚੁਣ ਚੁਣ ਕੇ ਬੁਰਿਆਈਆਂ
ਰਾਜਾ ਤੇਰੇ ਰਾਜ ਦੇ ਅੰਦਰ ਗੀਤ ਗਾਏ ਖ਼ੁਸ਼ਹਾਲੀ
ਗੁਲਸ਼ਨ ਦੇ ਵਿਚ ਮੌਜਾਂ ਮਾਣੇਂ ਹਰ ਪੱਤਾ ਹਰ ਡਾਲੀ
ਰਾਜਾ ਦਾਸ ਬਣੇ ਪਰਜਾ ਦਾ ਇਸ ਵਿਚ ਕੋਈ ਨਾ ਹਰਜਾ
ਰਾਜੇ ਦੇ ਸਿੰਘਾਸਨ ਤੋਂ ਹੈ ਉੱਚੀ ਉਸ ਦੀ ਪਰਜਾ
ਹੱਥ ਜੋੜ ਕੇ ਰਾਜੇ ਨੇ ਤਦ ਏਦਾਂ ਅਰਜ਼ ਗੁਜ਼ਾਰੀ
ਨਾਮ ਦਾਨ ਦੀ ਬਖਸ਼ਿਸ਼ ਬਖਸ਼ੋ ਹੇ ਨਾਨਕ ਨਿਰੰਕਾਰੀ
ਦੂਰ ਹੋਏ ਮੇਰੇ ਕੁੱਲ ਭੁਲੇਖੇ ਇਕ ਰਹੀ ਨਾ ਸ਼ੰਕਾ
ਪ੍ਰੇਮ ਅਗਨ ਵਿਚ ਜਲ ਜਲ ਕੇ ਮੇਰੀ ਕੁੰਦਨ ਹੋਈ ਲੰਕਾ
ਆਖ਼ਰ ਸਤਿਗੁਰ ਨਾਨਕ ਲਾਏ ਮਟੀਆ ਕਲਮ 'ਚ ਡੇਰੇ
ਸ਼ਬਦਾਂ ਨਾਲ ਸੀ ਸਾਂਝਾਂ ਰੰਗੀਆਂ ਸਿਮਰਨ ਨਾਲ ਸਵੇਰੇ
ਸਤਿਗੁਰ ਜੀ ਇਕ ਲੰਮਾ ਅਰਸਾ ਸੰਗਲਾ ਦੀਪ 'ਚ ਠਹਿਰੇ
ਭਜਨ ਬੰਦਗੀ ਵਿਚ ਲਗਾਏ ਕੋਰੇ ਤੇ ਬੇਬਹਿਰੇ
ਕੈਂਡੀ ਸ਼ਹਿਰ ਦੇ ਲਾਗੇ ਵਗਦੀ ਨਿਰਮਲ ਮਾਣਕ ਗੰਗਾ
ਸਾਵਣ ਮਾਹ ਦੀ ਪਹਿਲੀ ਨੂੰ ਏਥੇ ਮੇਲਾ ਲਗਦਾ ਚੰਗਾ

ਇਸ ਮੇਲੇ ਵਿਚ ਸ਼ਾਮਲ ਹੁੰਦੇ ਦੂਰੋਂ ਚਲ ਰਜਵਾੜੇ
ਆਪਸ ਦੇ ਵਿਚ ਨਫ਼ਰਤ ਕਰਦੇ ਪਾਲਣ ਕੀਨੇ ਸਾੜੇ
ਕਾਰਤਿਕਿੱਯ ਦੀ ਪੂਜਾ ਕਰਦੇ ਚੜ੍ਹਤਾਂ ਖ਼ੂਬ ਚੜ੍ਹਾਵਣ
ਸੰਗਲਾ ਦੀਪ ਦੇ ਰਾਜੇ ਦੇ ਨਾ ਝੰਡੇ ਥੱਲੇ ਆਵਣ
ਸਤਿਗੁਰ ਜੀ ਨੇ ਇਸ ਮੇਲੇ ਵਿਚ ਗਾਈ ਐਸੀ ਬਾਣੀ
ਮਸਤੀ ਦੇ ਵਿਚ ਝੂਮਣ ਲੱਗੇ ਸਾਰੇ ਜੁੜੇ ਪ੍ਰਾਣੀ
ਐਸਾ ਗੁਰ ਉਪਦੇਸ਼ ਸੀ ਦਿੱਤਾ ਸਤਿਗੁਰ ਪ੍ਰੇਮ ਪੁਜਾਰੀ
ਹਰ ਰਾਜੇ ਦੀ ਆਪਸ ਦੇ ਵਿਚ ਰੰਜਸ਼ ਮੁੱਕੀ ਸਾਰੀ
ਸਭ ਰਾਜਾਂ ਸ਼ਿਵਨਾਭ ਨੂੰ ਮੰਨਿਆਂ ਆਪਣਾ ਪ੍ਰਮੁਖ ਮੁਖੀਆ
ਮੁੱਕ ਗਏ ਸਭ ਝਗੜੇ ਝਾਂਝੇ ਕੋਈ ਰਿਹਾ ਨਾ ਦੁਖੀਆ
ਪ੍ਰਾਣ ਸੰਗਲੀ ਰੱਚ ਕੇ ਏਥੇ ਕੀਤੀ ਗੁਰੂ ਤਿਆਰੀ
ਨੰਗੇ ਪੈਰੀਂ ਬੰਦਰਗਾਹ ਤਕ ਆਈ ਖ਼ਲਕਤ ਸਾਰੀ
ਸਾਰੇ ਸੰਗਲਾ ਦੀਪ ਦੀਆਂ ਸਨ ਸਭੇ ਇੱਛਾਂ ਪੁੰਨੀਆਂ
ਜਦੋਂ ਵਿਛੋੜਾ ਸਿਰ ਤੇ ਆਇਆ ਭਰ ਭਰ ਅੱਖਾਂ ਰੁੰਨੀਆਂ
ਐਪਰ ਰੁਕ ਨਾ ਸਕੇ ਓਥੇ ਨਾਨਕ ਤੇ ਮਰਦਾਨਾ
ਇਕ ਜਹਾਜ਼ ਦੇ ਅੰਦਰ ਬੈਠੇ ਸ਼ਮ੍ਹਾਂ ਅਤੇ ਪਰਵਾਨਾ
ਜਦੋਂ ਜਹਾਜ਼ ਨੇ ਲੰਗਰ ਚੁੱਕਿਆ ਟੁਰੀ ਜਾਂ ਨਾਮ ਖ਼ੁਮਾਰੀ
ਧੰਨ ਗੁਰੂ ਨਾਨਕ ਧੰਨ ਗੁਰੂ ਨਾਨਕ ਹਰ ਇਕ ਜੀਭ ਪੁਕਾਰੀ

## ਅੱਧਾ ਭਾਰਤ ਤਾਰ ਕੇ ਟੁਰ ਪਏ ਵਲ ਪੰਜਾਬ

ਸੰਗਲਾ ਦੀਪੋਂ ਸਤਿਗੁਰੂ ਪਹੁੰਚ ਗਏ ਕੋਚੀਨ
ਚੱਪਾ ਚੱਪਾ ਤਾਰਿਆ ਅਚਰਜ ਗੁਣ ਪਰਵੀਨ
ਭਗਤਾਂ ਦੇ ਗਲ ਵੇਖ ਕੇ ਲਟਕੇ ਸਾਲਗਰਾਮ
ਸਤਿਗੁਰ ਨਾਨਕ ਦੇਵ ਨੇ ਇੰਜ ਦ੍ਰਿੜ੍ਹਾਇਆ ਨਾਮ
ਪੱਥਰ ਪੂਜਣ ਵਾਲਿਓ ਹਰ ਥਾਂ ਹੈ ਭਗਵਾਨ
ਕਿੰਜ ਦੇਣਗੇ ਸ਼ਕਤੀਆਂ ਪੱਥਰ ਇਹ ਬੇਜਾਨ
ਪੂਜਾ ਕਰੀਏ ਇਕ ਦੀ ਜੋ ਹੈ ਸਭ ਦਾ ਨਾਥ
ਇਕ ਇਕ ਧੜਕਨ ਨਾਲ ਜੋ ਸਦਾ ਨਿਭਾਵੇ ਸਾਥ
ਪਾਲ ਘਾਟ ਦੇ ਘਾਟ ਨੂੰ ਦਿਤੀ ਗੁਰੂ ਅਸੀਸ
ਨੀਲ ਗੜ੍ਹੀ ਦੇ ਪਰਬਤਾਂ ਚਰਣੀਂ ਰਖੇ ਸੀਸ
ਸ੍ਰੀ ਰੰਗਾ ਪਟਨ ਪਹੁੰਚ ਕੇ ਕੀਤਾ ਇਹ ਐਲਾਨ
ਕੁਲ ਦੁਨੀਆਂ 'ਚੋਂ ਪਿਆਰਿਓ ਉੱਤਮ ਹੈ ਇਨਸਾਨ
ਤੋਟ ਪਈ ਇਨਸਾਨ ਦੀ ਰਹੀ ਮਨੁੱਖਤਾ ਝੂਰ
ਬੰਦਾ ਹੁੰਦਾ ਜਾ ਰਿਹਾ ਬੰਦੇ ਤੋਂ ਹੈ ਦੂਰ
ਚੌੜੀ ਨਦੀ ਸੁਹਾਵਣੀ ਤੁੰਗ ਭਦਰਾ ਕਰ ਪਾਰ
ਪਾਂਧਰ ਪੁਰ ਦੇ ਸ਼ਹਿਰ ਵਿਚ ਪਹੁੰਚ ਗਈ ਸਰਕਾਰ
ਸ਼ੋਲ੍ਹਾਪੁਰ ਦੇ ਕੋਲ ਹੈ ਪਾਂਧਰ ਪੁਰ ਦਾ ਸ਼ਹਿਰ
ਨਾਮ ਦੇਵ ਨੇ ਇਸ ਜਗ੍ਹਾ ਟੋਰੀ ਭਗਤੀ ਲਹਿਰ
ਸਾਰੀ ਉਮਰਾ ਭਗਤ ਨੇ ਕੀਤਾ ਸੀ ਪਰਚਾਰ
ਪੂਜਾ ਪੱਥਰ ਅੱਗ ਦੀ ਬਿਲਕੁਲ ਹੈ ਬੇਕਾਰ
ਪੂਜੋ ਸੱਚੇ ਰੱਬ ਨੂੰ ਜਿਸ ਦੀ ਇਕੋ ਜ਼ਾਤ
ਪੈਦਾ ਕੀਤੇ ਜਗ ਤੇ ਜਿਸ ਨੇ ਦਿਨ ਤੇ ਰਾਤ
ਉੱਚੀ ਨੀਵੀਂ ਜਾਤ ਦੇ ਭੇਦ ਕਰੋ ਸਭ ਦੂਰ
ਹਰ ਇਕ ਬੰਦੇ ਵਿਚ ਹੈ ਇਕ ਜਿਆ ਹੀ ਨੂਰ

ਪਾਧਰ ਪੁਰ ਤੋਂ ਬਾਰਸੀ ਪਹੁੰਚੇ ਗੁਰੂ ਹਜ਼ੂਰ
ਜਿਸ ਜਿਸ ਬਾਣੀ ਸੁਣ ਲਈ ਰੰਗਿਆ ਨਾਲ ਸਰੂਰ
ਕਰ ਤਰਲੋਚਨ ਭਗਤ ਦੀ ਰਚਨਾ ਦਾ ਸਤਿਕਾਰ
ਪੰਚਵਟੀ ਵਿਚ ਪਹੁੰਚ ਕੇ ਵੰਡਿਆ ਪ੍ਰੇਮ ਪਿਆਰ
ਨਾਸਿਕ ਸ਼ਹਿਰ ਦਾ ਸਤਿਗੁਰੂ ਕੀਤਾ ਤਦ ਕਲਿਆਨ
ਹਰ ਇਕ ਜੀਅ ਨੂੰ ਬਖਸ਼ਿਆ ਨਾਮ ਦਾਨ ਇਸ਼ਨਾਨ
ਡੰਡਕ ਬਨ ਵਿਚ ਸਤਿਗੁਰੂ ਕੁਦਰਤ ਦਾ ਰੰਗ ਮਾਣ
ਪਹੁੰਚੇ ਸ਼ਹਿਰ ਉਮਸ਼ਵਰ ਉਸ ਦੇ ਭਾਗ ਜਗਾਣ
ਮੰਦਰ ਹੈ ਓਅੰਕਾਰ ਦਾ ਇਸ ਥਾ ਬੜਾ ਵਿਸ਼ਾਲ
ਸ਼ਿਵਲਿੰਗ ਤਾਈਂ ਪੂਜਦਾ ਸਾਰਾ ਆਲ ਦੁਆਲ
ਸ਼ਿਵਲਿੰਗ ਨੂੰ ਹੀ ਸਮਝਦੇ ਓਅੰਕਾਰ ਦਾ ਰੂਪ
ਬੋਲੇ ਬਾਣੀ ਸੱਚ ਦੀ ਦੇਂਦਾ ਜੋਤ ਸਰੂਪ
"ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ ।
ਆਪੇ ਕਾਰਣੁ ਜਿਨਿ ਕੀਆ ਕਰਿ ਕਿਰਪਾ ਪਗੁ ਧਾਰਿ ।
ਕਰਤੇ ਹਥਿ ਵਡਿਆਈਆ ਬੂਝਹੁ ਗੁਰ ਬੀਚਾਰਿ ।
ਲਿਖਿਆ ਫੇਰਿ ਨਾ ਸਕੀਐ ਜਿਉ ਭਾਵੀ ਤਿਉ ਸਾਰਿ ।
ਨਦਰਿ ਤੇਰੀ ਸੁਖ ਪਾਇਆ ਨਾਨਕ ਸਬਦੁ ਵੀਚਾਰਿ ।
ਮਨਮੁਖ ਭੂਲੇ ਪਚਿ ਮੁਏ ਉਬਰੇ ਗੁਰ ਬੀਚਾਰਿ ।
ਜਿ ਪੁਰਖੁ ਨਦਰਿ ਨ ਆਵਈ ਤਿਸ ਕਾ ਕਿਆ ਕਰਿ ਕਹਿਆ ਜਾਇ
ਬਲਿਹਾਰੀ ਗੁਰ ਆਪਣੇ ਜਿਨਿ ਹਿਰਦੈ ਦਿਤਾ ਦਿਖਾਇ ।"
ਏਥੋਂ ਨਾਨਕ ਦੇਵ ਜੀ ਪਹੁੰਚ ਗਏ ਇੰਦੌਰ
ਡਿੱਗੇ ਚਰਨੀਂ ਆਣ ਕੇ ਗੁਰਚਰਨਾਂ ਦੇ ਭੌਰ
ਪਹੁੰਚ ਗਏ ਇੰਦੌਰ ਤੋਂ ਸਤਿਗੁਰ ਜੀ ਉਜੈਨ
ਪਹੁੰਚੇ ਫਿਰ ਉਜੈਨ ਤੋਂ ਪਾਲੀਟਾਣੇ ਜੈਨ
ਜੈਨ ਮਤ ਦਾ ਇਸ ਜਗ੍ਹਾ ਸੁੰਦਰ ਹੈ ਅਸਥਾਨ
ਮੰਦਰ ਦੀ ਹਰ ਇਕ ਸ਼ੈ ਜਾਪੇ ਆਲੀਸ਼ਾਨ

## ਗੁਰੂ ਨਾਨਕ ਪਾਤਸ਼ਾਹ

ਖੋਹਲੇ ਨਾਨਕ ਦੇਵ ਨੇ ਤੰਗ ਦਿਲਾਂ ਦੇ ਭਿੱਤ
ਸ਼ਬਦ ਕੀਰਤਨ ਨਾਲ ਸੀ ਲਿਆ ਮਨਾਂ ਨੂੰ ਜਿੱਤ
ਸੋਮਨਾਥ ਵਿਚ ਸਤਿਗੁਰੂ ਦਿਤਾ ਇਹ ਉਪਦੇਸ਼
ਦੇਸ਼ ਬਚੇ ਤਾਂ ਧਰਮ ਹੈ ਧਰਮ ਬਚੇ ਤਾਂ ਦੇਸ਼
ਹਮਲਾਆਵਰ ਸਾਹਮਣੇ ਜੋ ਝੁਕ ਜਾਵੇ ਕੌਮ
ਸਮਝੋ ਉਸ ਦਾ ਆ ਗਿਆ ਹਸ਼ਰਾਂ ਵਾਲਾ ਯੋਮ
ਸੋਮਨਾਥ ਤੋਂ ਸਤਿਗੁਰੂ ਪਹੁੰਚ ਗਏ ਗਿਰਿਨਾਰ
ਪਰਬਤ ਕੁਲ ਗਿਰਨਾਰਿ ਦੇ ਬਾਹਾਂ ਖੜੇ ਪਸਾਰ
ਜੂਨਾ ਗੜ੍ਹ ਨੂੰ ਬਖਸ਼ਿਆ ਸਤਿਗੁਰ ਨੇ ਦੀਦਾਰ
ਫੇਰ ਸੁਦਾਮਾ ਪੁਰੀ ਤੇ ਕਿਰਪਾ ਹੋਈ ਅਪਾਰ
ਪਹੁੰਚੇ ਫੇਰ ਦੁਆਰਕਾ ਜੋ ਹੈ ਤੀਰਥ ਧਾਮ
ਜਪਿਆ ਬੇਟ ਦੁਆਰਕਾ ਨਿਮਖ ਨਿਮਖ ਹਰੀ ਨਾਮ
ਸਤਿਗੁਰ ਕਾਠੀਆਵਾੜ ਤੋਂ ਪਹੁੰਚ ਗਏ ਸਨ ਕੱਛ
ਪਉਣਾਂ ਮਹਿਕਣ ਲੱਗੀਆਂ ਪਾਣੀ ਹੋਏ ਸਵੱਛ
ਸਤਿਗੁਰ ਜੀ ਨੇ ਤਾਰਿਆ ਭੁੱਜ ਅਤੇ ਅੰਜਾਰ
ਕਾਪੜੀਆਂ ਦੇ ਪੰਥ ਦਾ ਕੀਤਾ ਗੁਰੂ ਸੁਧਾਰ
ਬੀਸ ਨਗਰ ਵਿਚ ਮਾਨਸਰ ਤਰੇ ਭੀਮ ਉੜਿਆਰ
ਸ਼ਬਦ ਕੀਰਤਨ ਨਾਲ ਸੀ ਖੁਲ੍ਹੇ ਮੁਕਤ ਦੁਆਰ
ਏਥੇ ਲਾਵਣ ਵੈਸ਼ਨੋ ਛਾਤੀ ਉਤੇ ਛਾਪ
ਰਾਹਦਾਰੀ ਬੈਕੁੰਠ ਦੀ ਦੇਂਦੇ ਸੀਨਾ ਮਾਪ
ਹਰ ਥਾਂ ਦਿਤਾ ਸਤਿਗੁਰੂ ਏਹੀਓ ਹੀ ਉਪਦੇਸ
ਪੱਥਰ ਪੂਜਾ ਵਿਚ ਨਾ ਜੁੱਟੇ ਰਹੋ ਹਮੇਸ਼
ਰਸਮਾਂ ਰੀਤਾਂ ਸਾਰੀਆਂ ਭਰਮਾਂ ਦੇ ਜੰਜਾਲ
ਜਿੰਨੀ ਛੇਤੀ ਹੋ ਸਕੇ ਤੋੜ ਦਿਓ ਇਹ ਜਾਲ
ਆਬੂ ਪਰਬਤ ਪਹੁੰਚ ਕੇ ਬੋਲੇ ਸਤਿ ਕਰਤਾਰ
ਜੈਨ ਸਾਧੂਆਂ ਵਿਚ ਸੀ ਵੰਡੇ ਸ਼ੁਭ ਵਿਚਾਰ
ਏਦਾਂ ਮਹਿਕਾਂ ਵੰਡ ਕੇ ਹਰ ਥਾਂ ਫੁੱਲ ਗੁਲਾਬ
ਅੱਧਾ ਭਾਰਤ ਤਾਰ ਕੇ ਟੁਰਿਆ ਵਲ ਪੰਜਾਬ

## ਸੁਣੋ ਪਿਆਰੇ ਜੈਨੀਓਂ

ਓ ਜੈਨ ਮੱਤ ਦੇ ਪਿਆਰਿਓ ਹਾਲਤ ਸੰਭਾਲੋ ਧਰਮ ਦੀ
ਸਭ ਤੋਂ ਹੈ ਉੱਚੀ ਸਾਧਨਾ ਇਸ ਧਰਮ ਦੇ ਵਿਚ ਕਰਮ ਦੀ
ਭੁੱਲੋ ਨਾ ਆਪਣੇ ਕਰਮ ਨੂੰ ਭੁੱਲੋ ਨਾ ਆਪਣੇ ਧਰਮ ਨੂੰ
ਨੇੜੇ ਨਾ ਆਵਣ ਦੇਵਣਾ ਇਕ ਵੀ ਭੁਲੇਖੇ ਭਰਮ ਨੂੰ
ਬੇਸ਼ੱਕ ਨਿਭਾਉ ਆਪਣੇ ਹਰ ਵਰਤ ਨੂੰ ਹਰ ਨੇਮ ਨੂੰ
ਐਪਰ ਕਦੀ ਨਾ ਭੁੱਲਣਾ ਮਹਾਂਵੀਰ ਜੀ ਦੇ ਪ੍ਰੇਮ ਨੂੰ
ਛੂਤਾਂ ਅਛੂਤਾਂ ਵਾਸਤੇ ਸੰਘਰਸ਼ ਜੋ ਕਰਦਾ ਰਿਹਾ
ਦੀਨਾ ਅਨਾਥਾਂ ਵਾਸਤੇ ਹਰ ਦੁੱਖ ਨੂੰ ਜਰਦਾ ਰਿਹਾ
ਜਿਸ ਨੇ ਸੁਣੀ ਨਾ ਨਿੰਦਿਆ ਗੱਲਾਂ ਨਾ ਸੁਣੀਆਂ ਪਿੱਲੀਆਂ
ਕੰਨਾਂ ਦੇ ਵਿਚ ਠੁਕਵਾ ਲਈਆਂ ਜਿਸ ਮੁਸਕਰਾ ਕੇ ਕਿੱਲੀਆਂ
ਪੈਰਾਂ ਦੇ ਵਿਚ ਬਲਵਾ ਲਿਆ ਜਿਸ ਨੇ ਸੀ ਚੁਲ੍ਹਾ ਅੱਗ ਦਾ
ਜਿਸ ਦਾ ਕਿ ਹਰ ਇਕ ਬੋਲ ਹੈ ਦੁਨੀਆਂ ਨੂੰ ਮਿੱਠਾ ਲੱਗਦਾ
ਉਸ ਦਾ ਧਰਮ ਤਾਂ ਜੈਨੀਓਂ ਬੁੱਧ ਤੋਂ ਪੁਰਾਣਾ ਧਰਮ ਹੈ
ਉਸ ਦੀ ਅਹਿੰਸਾ ਵਿਚ ਤਾਂ ਇਕ ਵਖਰਾ ਹੀ ਮਰਮ ਹੈ
ਭਾਵੇਂ *ਸਿਤੰਬਰ ਹੈ ਕੋਈ ਭਾਵੇਂ ਦਿਗੰਬਰ ਸਾਧ ਹੈ
ਜੇ ਸਮਝਿਆ ਨਾ ਮਰਮ ਨੂੰ ਤਾਂ ਕਰ ਰਿਹਾ ਅਪਰਾਧ ਹੈ
ਕੀੜੇ ਕਿਟਾਨੂੰ ਜਾਨਵਰ ਬੇਸ਼ੱਕ ਬਚਾਉਂਦਾ ਆਪ ਹੈ
ਬੇਸ਼ੱਕ ਇਨ੍ਹਾਂ ਨੂੰ ਮਾਰਣਾ ਇਕ ਦੋਸ਼ ਹੈ ਇਕ ਪਾਪ ਹੈ
ਬੇਸ਼ੱਕ ਇਨ੍ਹਾਂ ਦੀ ਰੱਖਿਆ ਕਰਨਾ ਤੁਹਾਡਾ ਫ਼ਰਜ਼ ਹੈ
ਐਪਰ ਵਧਾਉਣਾ ਹੱਦ ਤੋਂ ਹਰ ਚੀਜ਼ ਨੂੰ ਇਕ ਮਰਜ਼ ਹੈ

---

* ਸਵੇਤਾਂਬਰ

## ਗੁਰੂ ਨਾਨਕ ਪਾਤਸ਼ਾਹ

ਹਰ ਸ਼ੈਅ 'ਚ ਉਸ ਦੀ ਜ਼ਿੰਦਗੀ ਹਰ ਸ਼ੈਅ 'ਚ ਉਸ ਦਾ ਨੂਰ ਹੈ
ਕੀੜੇ ਨੂੰ ਕੀੜਾ ਖਾਂਵਦਾ ਇਹ ਕੁਦਰਤੀ ਦਸਤੂਰ ਹੈ
ਭਾਵੇਂ ਬਨ੍ਹਾਈਏ ਆਪਣੇ ਮੂੰਹਾਂ ਦੇ ਉਤੇ ਕਪੜੇ
ਫਿਰ ਵੀ ਨੇ ਅੰਦਰ ਪਹੁੰਚਦੇ ਲੱਖਾਂ ਕਿਟਾਣੂ ਬੱਪੜੇ
ਜਦ ਤਕ ਹਵਾ ਇਨਸਾਨ ਦੇ ਸਾਹਾਂ 'ਚ ਭਰਦੀ ਜਾਨ ਹੈ
ਜਦ ਤਕ ਕਿ ਖਾਂਦੇ ਪੀਂਦਿਆਂ ਇਹ ਜੀਂਵਦਾ ਇਨਸਾਨ ਹੈ
ਤਦ ਤਕ ਕਿਟਾਣੂੰ ਕੀਟ ਇਹ ਏਦਾਂ ਹੀ ਮਰਦੇ ਰਹਿਣਗੇ
ਤਦ ਤਕ ਪਵਿੱਤਰ ਪਾਪ ਇਹ ਇਨਸਾਨ ਕਰਦੇ ਰਹਿਣਗੇ
ਕੀੜੇ ਨੇ ਪੈਂਦੇ ਜ਼ਖ਼ਮ ਨੂੰ ਕੀੜੇ ਨੇ ਲਗਦੇ ਦੰਦ ਨੂੰ
ਕਾਹਨੂੰ ਫਰੋਲੀ ਜਾ ਰਹੇ ਹੋ ਆਦਮੀ ਦੇ ਗੰਦ ਨੂੰ
ਛੱਡ ਕੇ ਨਹਾਉਣਾ ਧੋਵਣਾ ਕੈਸਾ ਹੈ ਜੀਵਨ ਜੀਂਵਦੇ
ਠੰਢੇ ਹੋ ਭੋਜਨ ਖਾਂਵਦੇ ਉਬਲੇ ਹੋ ਪਾਣੀ ਪੀਂਵਦੇ
ਸਮਝੋ ਕਦੀ ਵੀ ਗਲਤ ਨਾ ਮਹਾਂਵੀਰ ਦੇ ਉਦੇਸ਼ ਨੂੰ
ਘਰ ਘਰ ਪੁਚਾਓ ਉਸ ਦੇ ਉਪਦੇਸ਼ ਨੂੰ ਸੰਦੇਸ਼ ਨੂੰ
ਭਾਵੇਂ ਗ਼ਰੀਬੂ ਹੈ ਕੋਈ ਰਾਜਾ ਹੈ ਜਾਂ ਕਿ ਭੂਪ ਹੈ
ਬੰਦਾ ਕਰੇ ਜੇ ਬੰਦਗੀ ਤਾਂ ਰੱਬ ਦਾ ਹੀ ਰੂਪ ਹੈ
ਹਿੰਸਾ ਨਾ ਕਰਨੀ ਜੀਵ ਦੀ ਕਰਨੀ ਨਾ ਕੋਈ ਹੱਤਿਆ
ਔਪਰ ਗਵਾਉਣਾ ਨਾ ਕਦੀ ਇਨਸਾਨੀਅਤ ਦੀ ਸੱਤਿਆ
ਜੇ ਕੋਈ ਹਮਲਾ ਕਰੇ ਇਨਸਾਨੀਅਤ ਦੀ ਆਨ ਤੇ
ਕੂਕਦੀ ਹੈ ਤਦ ਅਹਿੰਸਾ ਖੇਡ ਜਾ ਤੂੰ ਜਾਨ ਤੇ
ਮਾਂ ਨਹੀਂ ਉਹ ਗਾਂ ਨਹੀਂ ਹੈ ਦੁੱਧ ਜਿਸ ਦਾ ਸੁੱਕਿਆ
ਅੱਸ ਨਹੀਂ ਉਹ ਬੱਸ ਨਹੀਂ ਜਜ਼ਬਾ ਹੈ ਜਿਸ ਦਾ ਮੁੱਕਿਆ
ਕੌਮ ਨਹੀਂ ਉਹ ਦੇਸ਼ ਨਹੀਂ ਜਿਸ ਦੀ ਹੈ ਗ਼ੈਰਤ ਮਰ ਗਈ
ਉਸ ਨੂੰ ਕਹੋ ਕਿਉਂ ਜ਼ਿੰਦਗੀ ਜੋ ਮੌਤ ਤੋਂ ਹੈ ਡਰ ਗਈ
ਸੁਣ ਲਓ ਓਦੇ ਖੰਭਾਂ ਵਾਲਿਓ ਇਹ ਵਕਤ ਦੀ ਆਵਾਜ਼ ਹੈ
ਓਸੇ ਹੀ ਪੰਛੀ ਉੱਡਣਾ ਜਿਸ ਦੀ ਨਵੀਂ ਪਰਵਾਜ਼ ਹੈ

ਮਹਾਂਵੀਰ ਦੇ ਉਪਦੇਸ਼ ਦਾ ਏਹੀਓ ਹੀ ਮਕਸਦ ਜਾਨਣਾ
ਕਿ ਆਦਮੀ ਨੂੰ ਆਦਮੀ ਦਾ ਆ ਜਾਵੇ ਪਹਿਚਾਨਣਾ
ਇਹ ਚੰਦ ਨੇੜੇ ਆ ਰਿਹਾ ਬੰਦੇ ਤੋਂ ਬੰਦਾ ਦੂਰ ਹੈ
ਇਨਸਾਨੀਅਤ ਮਜਬੂਰ ਹੈ ਮਜਬੂਰ ਹੈ ਮਜਬੂਰ ਹੈ ।
ਨਾ ਹੀ ਤੂੰ ਹਿੰਦੂ ਜੈਨ ਹੈਂ ਬੋਧੀ ਨਾ ਮੁਸਲਮਾਨ ਹੈਂ
ਇਨਸਾਨੀਅਤ ਦਾ ਬੰਦਿਆ ਤੂੰ ਧੜਕਦਾ ਈਮਾਨ ਹੈਂ
ਮੰਦਰ ਤੇ ਮਸਜਿਦ ਇਕ ਹੈ ਪ੍ਰਭ ਦਾ ਦੁਆਰਾ ਇਕ ਹੈ
ਵਖ ਵਖ ਨੇ ਭਾਂਡੇ ਭਰ ਲਏ ਜਲ ਦੀ ਤਾਂ ਧਾਰਾ ਇਕ ਹੈ
ਸਾਰੇ ਹੀ ਬੂਟੇ ਮਾਲੀਓ ਬੂਟੇ ਨੇ ਮਾਲੀ ਇਕ ਦੇ
ਸਾਰੇ ਹੀ ਪੰਛੀ ਪੰਛੀਓ ਪੰਛੀ ਨੇ ਡਾਲੀ ਇਕ ਦੇ
ਕਰਨਾ ਹਮੇਸ਼ਾ ਪਿਆਰ ਹੈ ਇਨਸਾਨ ਦੇ ਪਰਵਾਰ ਨੂੰ
ਜੀਵੋ ਤੇ ਜੀਵਨ ਦੇਣ ਦਾ ਨਾਅਰਾ ਦਿਓ ਸੰਸਾਰ ਨੂੰ

# ਨਾਥ ਦੁਆਰੇ ਸਤਿਗੁਰੂ ਵੇਖੇ ਕਈ ਅਨਾਥ

ਆਬੂ ਪਰਬਤ ਬਖਸ਼ ਦਿਦਾਰੇ
ਸਤਿਗੁਰ ਪਹੁੰਚੇ ਨਾਥ ਦੁਆਰੇ
ਜਿਥੇ ਸ੍ਰੀ ਕ੍ਰਿਸ਼ਨ ਦਾ ਮੰਦਰ
ਜਿਸ ਦੇ ਖੜੀ ਮੂਰਤੀ ਅੰਦਰ
ਪਰਬਤ ਚੀਚੀ ਨਾਲ ਉਠਾਇਆ
ਕੀਤੀ ਸਭਨਾਂ ਉਪਰ ਛਾਇਆ
ਏਥੇ ਬੈਠੇ ਕੁਝ ਤਿਆਗੀ
ਜੋ ਸੀ ਗੋਕਲ ਦੇ ਬੈਰਾਗੀ
ਖਾਂਦੇ ਨਾਥ ਦੀਆਂ ਸਨ ਕਸਮਾਂ
ਕਰਦੇ ਪੁੱਠੀਆਂ ਸਿੱਧੀਆਂ ਰਸਮਾਂ
ਕਿਧਰੇ ਲੀਲਾ ਰਾਸ ਰਚਾਉਂਦੇ
ਕਿਧਰੇ ਬੱਚਿਆਂ ਨੂੰ ਨਚਵਾਉਂਦੇ
ਕਿਧਰੇ ਸਾਂਗ ਭਰਨ ਬਹੁ ਰੂਪੀ
ਹਰਕਤ ਕਰਦੇ ਕੋਝ ਕਰੂਪੀ
ਕਿਧਰੇ ਰਾਧਾ ਕਰਦੀ ਅੜੀਆਂ
ਕਿਧਰੇ ਨਗਨ ਗੋਪੀਆਂ ਖੜੀਆਂ
ਕਪੜੇ ਲੈ ਗਏ ਸ਼ਾਮ ਮੁਰਾਰੀ
ਗੋਪੀ ਮਰਦੀ ਸ਼ਰਮਾਂ ਮਾਰੀ
ਜਿਹੜਾ ਕ੍ਰਿਸ਼ਨ ਬੜਾ ਬਲਕਾਰੀ
ਜਿਸ ਨੇ ਕੁਲ ਤਰਲੋਕੀ ਤਾਰੀ
ਜਿਸ ਨੇ ਰੱਚ ਕੇ ਸੁੰਦਰ ਗੀਤਾ
ਅਰਜਨ ਗਿਦੜੋਂ ਸ਼ੇਰ ਸੀ ਕੀਤਾ

## ਗੁਰੂ ਨਾਨਕ ਪਾਤਸ਼ਾਹ

ਜਿਹੜਾ ਇਕ ਮਹਾਨ ਹੈ ਯੋਗੀ
ਉਹਨੂੰ ਦਸੀ ਜਾਣ ਵਿਯੋਗੀ
ਜਿਹੜਾ ਧਰਮ ਕਰਮ ਦਾ ਨੇਮੀ
ਉਸ ਨੂੰ ਦੱਸਣ ਰੂਪ ਪ੍ਰੇਮੀ
ਜਿਹੜਾ ਚਕਰ ਸੁਦਰਸ਼ਨ ਧਾਰੀ
ਉਸ ਨੂੰ ਗਹਿਣੇ ਪੌਣ ਬਜ਼ਾਰੀ
ਵੇਖਣ ਵਾਲੀਆਂ ਵੇਖਣ ਅੱਖਾਂ
ਉਸ ਦੇ ਰੂਪ ਸਰੂਪ ਨੇ ਲੱਖਾਂ
ਉਸ ਦੇ ਗਾਵਣ ਗੀਤ ਬਹਾਰਾਂ
ਉਸ ਦੇ ਰਖਣ ਨਾਮ ਹਜ਼ਾਰਾਂ
ਅੱਪਰ ਨਾਥ ਦੁਆਰੇ ਵਾਲੇ
ਅੱਪਰ ਕ੍ਰਿਸ਼ਨ ਪਿਆਰੇ ਵਾਲੇ
ਉਸ ਦਾ ਇਕੋ ਰੂਪ ਹੀ ਤੱਕਦੇ
ਉਸ ਨੂੰ ਪੂਜ ਪੂਜ ਨਾ ਥੱਕਦੇ
ਉਹਨਾਂ ਲਭਿਆ ਕ੍ਰਿਸ਼ਨ ਗਵਾਲਾ
ਇਕੋ ਚੁਣਿਆ ਮੁਰਲੀ ਵਾਲਾ
ਭਰ ਕੇ ਦਿਲ ਦੇ ਵਿਚ ਕਦੂਰਤ
ਉਸ ਦੀ ਪੂਜੀ ਜਾਵਣ ਮੂਰਤ
ਉਸ ਨੂੰ ਪਲੰਘੀ ਪਏ ਲਿਟਾਂਦੇ
ਉਸ ਨੂੰ ਝੂਲੇ ਪਏ ਝੁਲਾਂਦੇ
ਉਹਨੂੰ ਵਲਗਣ ਦੇ ਵਿਚ ਵਲਦੇ
ਉਹਨੂੰ ਪਖੀਆਂ ਫਿਰਦੇ ਝਲਦੇ
ਬੰਦੇ ਬੰਦਿਆਂ ਤੋਂ ਘਬਰਾਉਂਦੇ
ਬੰਦੇ ਪੱਥਰਾਂ ਤਾਈਂ ਰਿਝਾਉਂਦੇ
ਭੁੱਲਿਆ ਅਸਲੀ ਕ੍ਰਿਸ਼ਨ ਮੁਰਾਰੀ
ਭੁੱਲਿਆ ਸੱਚਾ ਗਿਰਵਰ ਧਾਰੀ

ਤਾਹੀਓਂ ਫਿਰਨ ਗਵਾਈ ਅਕਲਾਂ
ਤਾਹੀਓਂ ਲਾਹੁੰਦੇ ਫਿਰਦੇ ਨਕਲਾਂ
ਜੋ ਹੈ ਨਾਥ ਦਵਾਰੇ ਚਾਲ
ਓਹੀਓ ਮਥਰਾ ਦੇ ਵਿਚ ਹਾਲ
ਸਤਿਗੁਰ ਨਾਨਕ ਨੇ ਫ਼ਰਮਾਇਆ
ਵੇਲਾ ਸਿਮਰਨ ਦਾ ਹੈ ਆਇਆ
ਛੱਡੋ ਛੱਡੋ ਬੁੱਤ ਪਰੱਸਤੀ
ਪੂਜੋ ਰੱਬ ਦੀ ਇਕੋ ਹਸਤੀ
ਛੱਡੋ ਛੱਡੋ ਸਾਂਗ ਰਚਾਉਣੇ
ਛੱਡੋ ਨੱਚ ਨੱਚ ਗਿੱਧੇ ਪਾਉਣੇ
ਹੁਣ ਹੈ ਨਾਮ ਜਪਣ ਦੀ ਵਾਰੀ
ਸਤਿਗੁਰ ਬਾਣੀ ਇੰਜ ਉਚਾਰੀ
"ਵਾਇਨਿ[1] ਚੇਲੇ ਨਚਨਿ ਗੁਰ
ਪੈਰ ਹਲਾਇਨ ਫੇਰਨਿ ਸਿਰ
ਉਡਿ ਉਡਿ [2]ਰਾਵਾ ਝਾਟੈ ਪਾਇ
ਵੇਖੈ ਲੋਕੁ ਹਸੈ ਘਰਿ ਜਾਇ
ਰੋਟੀਆਂ ਕਾਰਣਿ ਪੂਰਹਿ ਤਾਲ
ਆਪੁ ਪਛਾੜਹਿ ਧਰਤੀ ਨਾਲਿ
ਗਾਵਨਿ ਗੋਪੀਆਂ ਗਾਵਨਿ ਕਾਨ੍ਹ[3]
ਗਾਵਨਿ ਸੀਤਾ ਰਾਜੇ ਰਾਮ
ਨਿਰਭਉ ਨਿਰੰਕਾਰੁ ਸਚੁ ਨਾਮੁ
ਜਾ ਕਾ ਕੀਆ ਸਗਲ ਜਹਾਨੁ
ਸੇਵਕ ਸੇਵਹਿ ਕਰਮਿ[4] ਚੜਾਉ
ਭਿੰਨੀ[5] ਰੈਣਿ ਜਿਨ੍ਹਾ ਮਨਿ ਚਾਉ

੧ ਵਜਾਉਂਦੇ ਹਨ ੨ ਸਿਰ ਵਿਚ ਘਟਾ ਪੌਂਦਾ ਹੈ। ੩ ਕ੍ਰਿਸ਼ਨ।
੪ ਸ਼ੁਭ ਕਰਮਾਂ ਦਾ ਚੜ੍ਹਾਵਾ। ੫ ਭਿਜੀ ਰਾਤ।

ਸਿਖੀ ਸਿਖਿਆ ਗੁਰ ਵੀਚਾਰਿ
ਨਦਰੀ[1] ਕਰਮਿ ਲਘਾਏ ਪਾਰਿ
ਕੋਲੂ ਚਰਖਾ ਚਕੀ ਚਕੁ
ਥਲ ਵਾਰੋਲੇ[2] ਬਹੁਤ ਅਨੰਤ
ਲਾਟੂ ਮਾਧਾਣੀਆ ਅਨਗਾਹ[3]
ਪੰਖੀ ਭਉਦੀਆ ਲੈਨਿ ਨ ਸਾਹ
ਸੂਐ[4] ਚਾੜਿ ਭਵਾਈਅਹਿ ਜੰਤ
ਨਾਨਕ ਭਉਦਿਆ ਗਣਤ ਨ ਅੰਤ
ਬੰਧਨ ਬੰਧਿ ਭਵਾਏ ਸੋਇ
ਪਈਐ[5] ਕਿਰਤ ਨਚੈ ਸਭੁ ਕੋਇ
ਨਚਿ ਨਚਿ ਹਸਹਿ ਚਲਹਿ ਸੇ ਰੋਇ
ਉਡਿ ਨ ਜਾਹੀ ਸਿਧ ਨ ਹੋਹਿ
ਨਚਣੁ ਕੁਦਣੁ ਮਨ ਕਾ ਚਾਉ
ਨਾਨਕ ਜਿਨ੍ ਮਨਿ ਭਉ ਤਿਨ੍ਾ ਮਨਿ ਭਾਉ ।"
ਸੁਣ ਕੇ ਐਸਾ ਸ਼ਬਦ ਨਿਰਾਲਾ
ਚਰਣੀਂ ਝੁਕਿਆ ਆਲ ਦੁਆਲਾ
ਪੰਡੇ ਬੋਲੇ ਹੇ ਮਨ ਮਾਨਕ
ਭੁੱਲਾਂ ਬਖ਼ਸ਼ੋ ਹੇ ਗੁਰ ਨਾਨਕ
ਸਤਿਗੁਰ ਧੰਨ ਧੰਨ ਤੇਰੀਆਂ ਦਾਤਾਂ
ਸਾਨੂੰ ਦੇ ਚਲਿਐਂ ਪਰਭਾਤਾਂ
ਸਤਿਗੁਰ ਧੰਨ ਧੰਨ ਤੇਰੀ ਬਾਣੀ
ਸਾਡੀ ਟੁਰ ਪਈ ਨਵੀਂ ਕਹਾਣੀ
ਤੈਥੋਂ ਜਾਈਏ ਸਦ ਬਲਿਹਾਰੀ
ਤੈਨੂੰ ਨਮਸਕਾਰ ਲੱਖ ਵਾਰੀ

---

੧. ਬਖ਼ਸ਼ਿਸ਼ ਕਿਰਪਾ ਦ੍ਰਿਸ਼ਟੀ । ੨. ਵਾਵਰੋਲੇ । ੩. ਅੰਨ ਗਾਹੁਣ ਵਾਲੇ ਫਲ੍ਹੇ ।
੪. ਸੂਲੀ ਉਤੇ ਚੜ੍ਹਾ ਕੇ ਕਸ਼ਟ ਦੇਣਾ । ੫. ਕਿਰਤ ਕਰਮਾਂ ਵਿਚ ਪੈ ਕੇ ।

# ਮੰਗੋ ਆਪਣੇ ਹੱਥ ਤੋਂ ਹਰ ਬਰਕਤ ਹੱਥ ਦੀ

ਸਤਿਗੁਰ ਨਾਨਕ ਦੇਵ ਜੀ ਅਜਮੇਰ ਜਾਂ ਆਏ
ਖ਼ਾਜਾ ਦੀ ਦਰਗਾਹ ਤੇ ਉਹਨਾਂ ਡੇਰੇ ਲਾਏ
ਜਿਸ ਥਾਂ ਮੁਸਲਮ ਕਬਰ ਤੇ ਆ ਦੇਣ ਸਦਾਵਾਂ
ਪੱਲੇ ਅਡ ਅਡ ਮੰਗਦੇ ਸਨ ਇੰਜ ਦੁਆਵਾਂ
ਸੁਣੀਂ ਮੁਅੱਈਨਦੀਨ ਜੀ ਸਾਡੇ ਖ਼ਾਜਾ ਚਿਸ਼ਤੀ
ਵਿੱਚ ਭੰਵਰ ਦੇ ਡੋਲਦੀ ਸਾਡੇ ਸਬਰ ਦੀ ਕਿਸ਼ਤੀ
ਅਰਜ਼ਾਂ ਕਰਦੀ ਖ਼ਾਜਿਆ ਕੁਲ ਖ਼ਲਕਤ ਬਾਂਦੀ
ਦੁਖ ਭੁਖ ਪੀੜ ਫ਼ਿਰਾਕ ਦੀ ਸਾਥੋਂ ਸਹੀ ਨਾ ਜਾਂਦੀ
ਕਬਰੀਂ ਦੀਵੇ ਬਾਲ ਕੇ ਅਸਾਂ ਚਾੜ੍ਹੀ ਚਾਦਰ
ਕਰੋ ਗਰੀਬ ਨਵਾਜ਼ ਜੀ ਹੁਣ ਹੁਕਮ ਇਹ ਸਾਦਰ
ਦੁਖ ਭੁਖ ਪੀੜ ਮੁਸੀਬਤਾਂ ਸਭ ਕੱਟ ਦਿਓਗੇ
ਜੋ ਵੀ ਮੰਗੀਏ ਬਰਕਤਾਂ ਤੁਸੀਂ ਝੱਟ ਦਿਓਗੇ
ਇਹ ਸੁਣ ਨਾਨਕ ਦੇਵ ਦੀ ਇੰਜ ਬੋਲੀ ਮਸਤੀ
ਮੁਸਲਮ ਨੂੰ ਨਾ ਸੋਭਦੀ ਕਦੇ ਬੁੱਤ ਪਰੱਸਤੀ
ਇਕ ਖ਼ੁਦਾ ਨੂੰ ਪੂਜ ਲੋ ਓ ਮੁਸਲਮਾਨੋਂ
ਛੱਡੋ ਕਬਰਾਂ ਪੂਜਣਾ ਤੇ ਹੱਕ ਪਛਾਨੋਂ
ਸੱਚੇ ਮੁਸਲਮਾਨ ਦੀ ਤਾਂ ਬਾਤ ਹੈ ਇਕੋ
ਯਾਰੋ ਅੱਲਾ ਪਾਕ ਦੀ ਤਾਂ ਜ਼ਾਤ ਹੈ ਇਕੋ
ਖ਼ਾਜੇ ਅੱਲਾ ਪਾ ਲਿਆ ਖਾ ਰੁੱਖਾ ਸੁੱਖਾ
ਫਿਰ ਵੀ ਰੱਬੀ ਇਸ਼ਕ ਦਾ ਹੈ ਸੂਫ਼ੀ ਭੁੱਖਾ
ਭੁੱਖਿਆਂ ਕੋਲੋਂ ਮੰਗ ਕੇ ਕਦੇ ਭੁੱਖ ਨਾ ਲੱਥਦੀ
ਮੰਗੋ ਆਪਣੇ ਹੱਥ ਤੋਂ ਹਰ ਬਰਕਤ ਹੱਥ ਦੀ

ਬੇਸ਼ਕ ਰੋਜ਼ੇ ਰਖ ਲਵੋ ਤੇ ਪੜ੍ਹੋ ਨਿਮਾਜ਼ਾਂ
ਬੇਸ਼ਕ ਵੰਡੋ ਪਿਆਰਿਓ ਤੁਸੀਂ ਲੱਖ ਨਿਆਜ਼ਾਂ
ਜੇ ਕਰ ਕੀਤੀ ਇਸ ਤਰ੍ਹਾਂ ਦੀ ਤੁਸਾਂ ਇਬਾਦਤ
ਜੇ ਕਰ ਬਦਲੀ ਆਪਣੀ ਇਹ ਤੁਸਾਂ ਨਾ ਆਦਤ
ਬੁੱਤ ਪਰਸਤੀ ਆ ਜਾਊ ਇਸਲਾਮ ਦੇ ਅੰਦਰ
ਆਵੋ ਸਭੇ ਪਿਆਰਿਓ ਸਤਿਨਾਮ ਦੇ ਅੰਦਰ
ਮਹਿਮਾ ਸੱਚੇ ਰੱਬ ਦੀ ਤਾਂ ਗਣੀ ਨਾ ਜਾਏ
ਇਕੋ ਸੱਚਾ ਨਾਮ ਹੈ ਜੋ ਪਾਰ ਲਗਾਏ
ਫੜ ਲੈ ਕਾਮਲ ਪੀਰ ਦੇ ਤਦ ਪੈਰ ਮੁਰੀਦਾ
ਸਤਿਗੁਰ ਬੋਲੇ ਭੁੱਲਣਾ ਨਾ ਕਦੀ ਤੌਹੀਦਾਂ
ਏਥੋਂ ਚਲ ਕੇ ਪਾਤਸ਼ਾਹ ਸਨ ਪੁਸ਼ਕਰ ਆਏ
ਝੀਲ ਕਿਨਾਰੇ ਆਣ ਕੇ ਆ ਡੇਰੇ ਲਾਏ
ਪੁਸ਼ਕਰ ਦੀ ਇਹ ਝੀਲ ਸੀ ਇਕ ਤੀਰਥ ਭਾਰਾ
ਭਰਿਆ ਲੋਕਾਂ ਨਾਲ ਸੀ ਹਰ ਇਕ ਕਿਨਾਰਾ
ਦਸਣ ਪੰਡੇ ਮੰਦਰਾਂ ਦੇ ਅੰਦਰ ਏਹੀਓ
ਇਕ ਬ੍ਰਹਮਾ ਵਾਲੜਾ ਹੈ ਮੰਦਰ ਏਹੀਓ
ਕਹਿੰਦੇ ਸਨ ਕਿ ਯਾਤਰੂ ਉਹ ਮੁਕਤੀ ਪਾਊ
ਜਿਹੜਾ ਪੁਸ਼ਕਰ ਝੀਲ ਦੇ ਵਿਚ ਟੁੱਬੀ ਲਾਊ
ਐਪਰ ਪੁਸ਼ਕਰ ਝੀਲ ਦੇ ਵਿਚ ਮੱਛ ਬੜੇ ਸਨ
ਖੋਹਲ ਜਬਾੜੇ ਆਪਣੇ ਖੂੰਖਾਰ ਖੜੇ ਸਨ
ਐਸੀ ਮੁਕਤੀ ਪਾਉਣ ਤੋਂ ਸਨ ਸਭ ਘਬਰਾਂਦੇ
ਕਰ ਕਰ ਗਊਆਂ ਦਾਨ ਉਹ ਸਨ ਮੁਕਤੀ ਪਾਂਦੇ
ਸਤਿਗੁਰ ਬੋਲੇ ਪੰਡਿਓ ਕੁਝ ਹੋਸ਼ ਸੰਭਾਲੋ
ਆਪਣੇ ਢਿੱਡ ਦੇ ਵਾਸਤੇ ਨਾ ਰਸਮਾਂ ਢਾਲੋ
ਰਸਮਾਂ ਰੀਤਾਂ ਵਾਲੜੇ ਕਿਉਂ ਜਾਲ ਵਿਛਾਂਦੇ
ਰਸਮਾਂ ਰੀਤਾਂ ਵਿਚ ਹੀ ਕਿਉਂ ਧਰਮ ਗਵਾਂਦੇ

ਜੇਕਰ ਮਨ ਦੀ ਮੈਲ ਨੂੰ ਨਾ ਧੋਣ ਧੁਲਾਵਣ
ਤੀਰਥ ਦੇ ਇਸ਼ਨਾਨ ਵੀ ਕਿਸੇ ਕੰਮ ਨਾ ਆਵਣ
ਜੇਕਰ ਕਾਮ ਕ੍ਰੋਧ ਦੀ ਪਈ ਭੜਕੇ ਅਗਨੀ
ਲਥ ਲੋਭ ਹੰਕਾਰ ਦੀ ਜੇ ਠਗੇ ਠਗਨੀ
ਤੀਰਥ ਦੇ ਇਸ਼ਨਾਨ ਦਾ ਕੁੱਝ ਫਲ ਨਹੀਂ ਮਿਲਣਾ
ਮੇਲ ਮੁਹੱਬਤ ਪਿਆਰ ਦਾ ਇਕ ਫੁੱਲ ਨਾ ਖਿਲਣਾ
ਤੀਰਥ ਦੇ ਇਸ਼ਨਾਨ ਦਾ ਨਹੀਂ ਕੁੱਝ ਮਹਾਤਮ
ਜੇਕਰ ਪ੍ਰਭ ਦੇ ਰੰਗ ਵਿਚ ਨਾ ਰੰਗਿਆ ਆਤਮ
ਡਿਗ ਕੇ ਚਰਣੀਂ ਪਾਂਡਿਆਂ ਨੇ ਭੁੱਲ ਬਖਸ਼ਾਈ
ਸਤਿਗੁਰ ਨਾਨਕ ਦੇਵ ਦੀ ਜੈਕਾਰ ਬੁਲਾਈ
ਧੰਨ ਧੰਨ ਨਾਨਕ ਦੇਵ ਜੀ ਜਿਸ ਤ੍ਰਿਖਾ ਬੁਝਾਈ
ਪਰਗਟ ਹੋਈ ਜਿਸ ਦੀ ਹਰ ਥਾਂ ਵਡਿਆਈ

## ਲਾਉਣੀ ਨਕਲ ਬਜ਼ੁਰਗ ਦੀ ਸਭ ਤੋਂ ਵੱਡਾ ਪਾਪ

ਮਥਰਾ ਬਿੰਦਰਾ ਬਨ ਵਿਚ ਤੱਕੀਆਂ ਸਤਿਗੁਰ ਪੁਠੀਆਂ ਰੀਤਾਂ ਸਨ
ਥਾਂ ਥਾਂ ਸਾਂਗ ਵਿਖਾਵੇ ਦਿਸਦੇ ਰੁਲੀਆਂ ਸੱਚੀਆਂ ਪ੍ਰੀਤਾਂ ਸਨ
ਪੈਰ ਪੈਰ ਤੇ ਯਾਤਰੂਆਂ ਨੂੰ ਲੁਟਦੇ ਪਏ ਪੁਜਾਰੀ ਸਨ
ਨਕਲੀ ਕ੍ਰਿਸ਼ਨ ਬਣਾ ਕੇ ਉਸ ਤੋਂ ਜਾਂਦੇ ਪਏ ਬਲਿਹਾਰੀ ਸਨ
ਸਿਰ ਤੇ ਨਕਲੀ ਵਾਲ ਲਗਾ ਕੇ ਮੁਕਟ ਧਰੇ ਸਨ ਚਾਂਦੀ ਦੇ
ਠਗ ਲੈਂਦੇ ਸੀ ਪੰਡੇ ਗਹਿਣੇ ਮੰਦਰਾਂ ਦੇ ਵਲ ਜਾਂਦੀ ਦੇ
ਕਿਧਰੇ ਕ੍ਰਿਸ਼ਨ ਪ੍ਰੇਮ ਦੇ ਅੰਦਰ ਰਾਧਾਂ ਪਈ ਸ਼ਰਮਾਂਦੀ ਸੀ
ਕਿਧਰੇ ਗੋਪੀ ਮਟਕੀ ਚੁਕ ਕੇ ਠੁਮਕ ਠੁਮਕ ਵਲ ਖਾਂਦੀ ਸੀ
ਤਿੰਨ ਸੌ ਸੱਠ ਗੋਪੀਆਂ ਦੇ ਵਿਚ ਸੱਜੇ ਮੁਕਟ ਬਿਹਾਰੀ ਸਨ
ਹਰ ਗੋਪੀ ਦੀ ਚੋਲੀ ਉਤੇ ਮਾਰ ਰਹੇ ਪਿਚਕਾਰੀ ਸਨ
ਰੰਗ ਬਰੰਗੀ ਫਾਗੁ ਸੀ ਉਡਦੀ ਰੰਗ ਬਰੰਗੀ ਹੋਲੀ ਸੀ
ਰਾਸ ਧਾਰੀਆਂ ਨਚ ਨਚ ਕੇ ਤੇ ਧਰਤੀ ਕੀਤੀ ਪੋਲੀ ਸੀ
ਰੰਗਾਂ ਦੇ ਵਿਚ ਭਿੱਜੀ ਰਾਧਾ ਜਿਸਮ ਸਕੋੜੀ ਜਾਂਦੀ ਸੀ
ਰੰਗ ਮੰਚ ਦੇ ਉਤੇ ਐਵੇਂ ਅੰਗ ਮਰੋੜੀ ਜਾਂਦੀ ਸੀ
ਮੁਕਦੀ ਗੱਲ ਕਿ ਗਿਰਧਰ ਦਾ ਬਸ ਇਕੋ ਪੱਖ ਦਰਸਾਉਂਦੇ ਸਨ
ਮਹਾਂਬਲੀ ਸ੍ਰੀ ਕ੍ਰਿਸ਼ਨ ਚੰਦਰ ਦਾ ਹਾਸਾ ਪਏ ਉਡਵਾਉਂਦੇ ਸਨ
ਨਕਲਾਂ ਦਾ ਗੁਰ ਖੰਡਣ ਕਰਕੇ ਅਸਲੀ ਰੰਗ ਜਮਾਇਆ ਸੀ
ਜਨਮ ਅਸ਼ਟਮੀ ਦੇ ਅਵਸਰ ਤੇ ਇਹ ਉਪਦੇਸ਼ ਸੁਣਾਇਆ ਸੀ
ਰੀਤਾਂ ਅਤੇ ਕੁਰੀਤਾਂ ਦੇ ਵਿਚ ਹਿੰਦੂ ਧਰਮ ਨੂੰ ਮਾਰੋ ਨਾ
ਆਪਣਾ ਕ੍ਰਿਸ਼ਨ ਪਛਾਣੋਂ ਲੋਕੋ ਉਸ ਦੀ ਨਕਲ ਉਤਾਰੋ ਨਾ
ਹਰ ਇਕ ਦਿਲ ਹੈ ਮੰਦਰ ਰੱਬ ਦਾ ਹਰ ਮੰਦਰ ਉਹਦੀ ਮੂਰਤ ਹੈ
ਹਰ ਬੱਚੇ ਵਿਚ ਝਲਕ ਹੈ ਉਸ ਦੀ ਹਰ ਚਿਹਰਾ ਉਹਦੀ ਸੂਰਤ ਹੈ

ਗੁਰੂ ਨਾਨਕ ਪਾਤਸ਼ਾਹ

ਕਿਹੜਾ ਭਗਤ ਹੈ ਜਿਸ ਦੇ ਘਰ ਵਿਚ ਉਸ ਦਾ ਠਾਕਰ ਆਉਂਦਾ ਨਹੀਂ
ਕਿਹੜੀ ਐਸੀ ਹੈ ਕਿ ਜਿਸ ਦੇ ਹਥੋਂ ਭੋਗ ਲਵਾਉਂਦਾ ਨਹੀਂ
ਕਿਹੜਾ ਹੈ ਉਹ ਚੌਂਕਾ ਜਿਸ ਵਿਚ ਆ ਕੇ ਭੜਥੂ ਪਾਉਂਦਾ ਨਹੀਂ
ਕਿਹੜੀ ਮਟਕੀ ਹੈ ਉਹ ਜਿਸ ਦਾ ਮੱਖਣ-ਚੋਰ ਕਹਾਉਂਦਾ ਨਹੀਂ
ਕਿਹੜਾ ਬਚਪਨ ਹੈ ਉਹ ਜਿਸ ਵਿਚ ਸ਼ੋਖ ਸ਼ਰਾਰਤ ਕਰਦਾ ਨਹੀਂ
ਕਿਹੜੀ ਹੈ ਉਹ ਖੇਡ ਕਿ ਜਿਸ ਵਿਚ ਚੰਚਲ ਚੁੰਗੀਆਂ ਭਰਦਾ ਨਹੀਂ
ਕਿਹੜਾ ਹੈ ਉਹ ਦਿਲ ਕਿ ਜਿਸ ਵਿਚ ਉਸ ਦੇ ਦਿਲ ਦੀ ਹਰਕਤ ਨਹੀਂ
ਕਿਹੜੀ ਹੈ ਉਹ ਝੋਲੀ ਜਿਸ ਵਿਚ ਉਸ ਨੇ ਪਾਈ ਬਰਕਤ ਨਹੀਂ
ਕਿਹੜਾ ਹੈ ਉਹ ਮੁੱਖ ਕਿ ਜਿਸ ਵਿਚ ਉਸ ਮੁਖੀਏ ਦਾ ਜਾਪ ਨਹੀਂ
ਕਿਸ ਦਾ ਨਾਮ ਲਿਆਂ ਇਸ ਜਗ ਤੇ ਰਹਿ ਸਕਦਾ ਕੋਈ ਪਾਪ ਨਹੀਂ
ਕਿਹੜੇ ਨੇ ਉਹ ਹੱਥ ਜਿਨ੍ਹਾਂ ਨੇ ਉਸ ਅੰਮ੍ਰਿਤ ਨੂੰ ਪੁਣਿਆਂ ਨਹੀਂ
ਕਿਹੜੇ ਨੇ ਉਹ ਕੰਨ ਜਿਨ੍ਹਾਂ ਨੇ ਨਾਮ ਕ੍ਰਿਸ਼ਨ ਦਾ ਸੁਣਿਆ ਨਹੀਂ
ਕਿਹੜੇ ਪੈਰ ਨੇ ਜੋ ਕਿ ਉਸ ਦੇ ਰਸਤੇ ਉਤੇ ਚਲਦੇ ਨਹੀਂ
ਕਿਹੜੇ ਭਗਤ ਨੇ ਜਿਹੜੇ ਉਸ ਦੀ ਗੋਦੀ ਦੇ ਵਿਚ ਪਲਦੇ ਨਹੀਂ
ਕਿਹੜੀ ਮਨ ਦੀ ਗੋਪੀ ਹੈ ਉਹ ਜਿਸ ਦਾ ਕਾਹਨ ਕਨ੍ਹੱਈਆ ਨਹੀਂ
ਕਿਹੜੀ ਐਸੀ ਦੁਬਿਧਾ ਹੈ ਉਹ ਜਿਸ ਦਾ ਨਾਗ ਨਥੱਈਆ ਨਹੀਂ
ਕਿਹੜੀ ਰੁੱਤ ਵਿਚ ਉਹ ਰੰਗ ਰਸੀਆ ਆਪਣੀ ਰਾਸ ਰਚਾਉਂਦਾ ਨਹੀਂ
ਕਿਹੜਾ ਬਿੰਦਰਾਬਨ ਹੈ ਜਿਸ ਵਿਚ ਮੁਰਲੀ ਸ਼ਾਮ ਵਜਾਉਂਦਾ ਨਹੀਂ
ਉਸ ਦੀ ਗਿਣਤੀ ਕੌਣ ਕਰੇ ਉਹ ਆਪਣੇ ਆਪ ਨੂੰ ਗਿਣ ਸਕਦਾ
ਉਹ ਤਾਂ ਧੰਨੇ ਭਗਤਾਂ ਦਾ ਕੱਦ ਆਪਣੇ ਨਾਲ ਹੈ ਮਿਣ ਸਕਦਾ
ਕੰਸ ਅਤੇ ਦੁਰਯੋਧਨ ਜਿਹੀਆਂ ਜਗ ਵਿਚ ਜੋ ਬੁਰਿਆਈਆਂ ਨੇ
ਉਸ ਨੇ ਇਕ ਇਸ਼ਾਰਾ ਕਰਕੇ ਮਿੱਟੀ ਵਿਚ ਮਿਲਾਈਆਂ ਨੇ
ਗਊ ਗਰੀਬਾਂ ਦਾ ਰਖਵਾਲਾ ਹਰ ਇਕ ਜੁਗ ਵਿਚ ਆਉਂਦਾ ਹੈ
ਆਪਣੇ ਯਾਰ ਸੁਦਾਮੇ ਨੂੰ ਉਹ ਘੁਟ ਘੁਟ ਜੱਫੀਆਂ ਪਾਉਂਦਾ ਹੈ
ਸਮੇਂ ਸਮੇਂ ਉਹਦਾ ਚਕਰ ਸੁਦਰਸ਼ਨ ਐਸਾ ਚਕਰ ਚਲਾਉਂਦਾ ਹੈ
ਜਰਾਸਿੰਧ ਤੇ ਸ਼ਿਸ਼ੂਪਾਲ ਦੀ ਜੋ ਕਿ ਅਲਖ ਮੁਕਾਉਂਦਾ ਹੈ

ਉਸ ਨੇ ਸਾਰੀ ਦੁਨੀਆਂ ਨੂੰ ਸੰਦੇਸ਼ ਸੀ ਦਿਤਾ ਗੀਤਾ ਦਾ
ਏਦਾਂ ਜੋਧੇ ਅਰਜਨ ਨੂੰ ਉਪਦੇਸ਼ ਸੀ ਦਿਤਾ ਗੀਤਾ ਦਾ
"ਹੇ ਅਰਜਨ ਇਹ ਜਿਸਮ ਹੈ ਮਰਦਾ ਅਮਰ ਆਤਮਾ ਮਰਦੀ ਨਹੀਂ
ਜੀਵ ਆਤਮਾ ਅਬਨਾਸ਼ੀ ਹੈ ਸਰਵਨਾਸ਼ ਤੋਂ ਡਰਦੀ ਨਹੀਂ
ਅੱਗ ਜਲਾ ਨਹੀਂ ਸਕਦੀ ਉਸ ਨੂੰ ਪਾਣੀ ਡੋਬ ਨਾ ਸਕਦਾ ਹੈ
ਜੀਵਨ ਦਾ ਬੇਟੋਕ ਕਾਫ਼ਲਾ ਕਦੇ ਨ ਰੁਕਦਾ ਥਕਦਾ ਹੈ
ਜਦ ਜਦ ਧਰਮ ਦੀ ਹਾਨੀ ਹੁੰਦੀ ਤਦ ਤਦ ਜਗ ਵਿਚ ਆਉਂਦਾ ਹੈ
ਹਰ ਯੁਗ ਦੇ ਵਿਚ ਧਰਮ ਕਰਮ ਦੀ ਸੁੱਤੀ ਲਹਿਰ ਜਗਾਉਂਦਾ ਹੈ
ਹੇ ਅਰਜਨ ਇਸ ਦੁਨੀਆਂ ਦਾ ਮੂੰਹ ਮੱਥਾ ਬਿਲਕੁਲ ਉਲਟਾ ਹੈ
ਹਰ ਇਕ ਧੋਖਾ ਕੇਸ ਹੈ ਬਣਿਆ ਹਰ ਇਕ ਠੱਗੀ ਕੁਲਟਾ ਹੈ
ਖਤਰੀਆਂ ਨੇ ਧਰਮ ਛਡਿਆ ਪੰਡਤਾਂ ਨੇ ਪੰਡਤਾਈ ਹੈ
ਸੂਦਰ ਵੈਸ਼ ਦੇ ਝਗੜੇ ਛਿੜ ਪਏ ਗਰਮੋ ਗਰਮ ਲੜਾਈ ਹੈ
ਸਦ ਅਫ਼ਸੋਸ ਕਿ ਅਕਲਾਂ ਦੀ ਕਿਸੇ ਮਿੱਟੀ ਬੈਠ ਖਰੋਚੀ ਨਾ
ਸਦ ਅਫ਼ਸੋਸ ਕਿ ਕੋਰੇ ਭਗਤਾਂ ਸੋਚ ਕਦੇ ਇਹ ਸੋਚੀ ਨਾ
ਭਰੀ ਸਭਾ ਵਿਚ ਆਪ ਦਰੋਪਦ ਦਾ ਜੋ ਪਰਦਾ ਕਜ ਸਕਦਾ
ਨਗਨ ਗੋਪੀਆਂ ਦੇ ਉਹ ਕਪੜੇ ਕਿਦਾਂ ਲੈ ਕੇ ਭਜ ਸਕਦਾ
ਹੇ ਅਰਜਨ ਉਠ ਤੈਨੂੰ ਪਿਆਰੇ ਨੁਕਤਾ ਇਕ ਸਮਝਾਂਦਾ ਹਾਂ
ਕੁਦਰਤ ਦੇ ਵਿਚ ਰਚ ਮਿਚ ਕੇ ਮੈਂ ਖ਼ੁਦ ਕੁਦਰਤ ਹੋ ਜਾਂਦਾ ਹਾਂ
ਸੂਰਜ ਹੈ ਪੀਤਾਂਬਰ ਮੇਰਾ ਮੋਰ ਮੁਕਟ ਮੇਰਾ ਚੰਦਾ ਹੈ
ਲੁਕ ਛਿਪ ਜਾਣੇ ਚੰਦ ਸਿਤਾਰੇ ਮੇਰਾ ਗੋਰਖ ਧੰਦਾ ਹੈ
ਪਵਨ ਤਾਂ ਮੇਰੀ ਬੰਸੀ ਹੈ ਜਿਨੂੰ ਮਸਤੀ ਵਿਚ ਵਜਾਉਂਦਾ ਹਾਂ
ਦੁਨੀਆਂ ਮੇਰੀ ਰਾਧਾ ਹੈ ਜਿਨੂੰ ਰੁਸ ਰੁਸ ਆਪ ਮਨਾਉਂਦਾ ਹਾਂ
ਮੇਂ ਈਓਂ ਨੱਟਖੱਟ ਛਲੀਆ ਹਾਂ ਮੇਰੀ ਹਸਤੀ ਲੋਪ ਅਲੋਪੀ ਹੈ
ਸਾਲ ਦੇ ਤਿੰਨ ਸੌ ਪੈਂਠ ਦਿਨਾਂ ਦੀ ਹਰ ਧੜਕਨ ਮੇਰੀ ਗੋਪੀ ਹੈ
ਚਾਰ ਯੁਗ ਤੇ ਚਾਰ ਦਿਸ਼ਾਵਾਂ ਮੇਰੀਆਂ ਚਾਰ ਦਿਸ਼ਾਵਾਂ ਨੇ ਅੱਠ ਭੁਜਾਵਾਂ
ਉਗਣਾ ਝੜਨਾ ਜੀਣਾ ਮਰਨਾ ਮੇਰੀਆਂ ਖਾਸ ਅਦਾਵਾਂ ਨੇ

ਗੁਰੂ ਨਾਨਕ ਪਾਤਸ਼ਾਹ

ਕੈਸੀ ਰਿਸ਼ਤੇਦਾਰੀ ਅਰਜਨ ਕੌਣ ਕਿਸੇ ਦਾ ਬੇਲੀ ਹੈ
ਪੈਸੇ ਬਾਝ ਨਾ ਮਿੱਤਰ ਕੋਈ ਨਾ ਕੋਈ ਸਖੀ ਸਹੇਲੀ ਹੈ
ਹੇ ਅਰਜਨ ਉਠ ਧਨੁਸ਼ ਉਠਾ ਲੈ ਦੇਂਦਾ ਵਕਤ ਦੁਹਾਈ ਹੈ
ਅਪਣੀ ਹੈ ਤਾਂ ਸਿਰਫ ਜ਼ਿੰਦਗੀ ਹਰ ਸ਼ੈ ਹੋਰ ਪਰਾਈ ਹੈ
ਜਦ ਵੀ ਮੇਰੀ ਲੋੜ ਪਈ ਮੈਂ ਡੁਬਦਾ ਧਰਮ ਬਚਾਵਾਂਗਾ
ਕੰਸ ਕੰਸ ਹੈ ਕ੍ਰਿਸ਼ਨ ਕ੍ਰਿਸ਼ਨ ਹੈ ਦੁਨੀਆਂ ਨੂੰ ਸਮਝਾਵਾਂਗਾ''
ਸਤਿਗੁਰ ਨੇ ਜਦ ਗੀਤਾ ਦਾ ਇੰਜ ਮਤਲਬ ਖੋਲ੍ਹ ਸੁਣਾਇਆ ਸੀ
ਨਾਨਕ ਜੀ ਨੂੰ ਹਰ ਪੰਡੇ ਨੇ ਆਪਣਾ ਸੀਸ ਝੁਕਾਇਆ ਸੀ
ਸ਼ਬਦ ਕੀਰਤਨ ਜਦੋਂ ਸੁਣਾ ਕੇ ਰੰਗੀ ਸਤਿਗੁਰ ਹੋਲੀ ਸੀ
ਧੰਨ ਗੁਰੂ ਨਾਨਕ ਧੰਨ ਗੁਰੂ ਨਾਨਕ ਸਾਰੀ ਖ਼ਲਕਤ ਬੋਲੀ ਸੀ

# ਦਿੱਲੀ ਪਾਨੀਪਤ ਤੋਂ ਕੁਰੂਕਸ਼ੇਤਰ ਤਕ

ਦਿੱਲੀ ਸ਼ਹਿਰ 'ਚ ਰਹਿਮਤ ਦਾ ਜਾਂ ਛਲਕ ਪਿਆ ਪੈਮਾਨਾ
ਹਰ ਇਕ ਸ਼ਹਿਰੀ ਬਣਿਆ ਸੱਚੇ ਸਤਿਗੁਰ ਦਾ ਦੀਵਾਨਾ
ਐਸਾ ਹੋਇਆ ਸ਼ਬਦ ਕੀਰਤਨ ਉੱਠੀਆਂ ਨੂਰੀ ਤਾਨਾਂ
ਮੁਰਦਾ ਰੂਹਾਂ ਦੇ ਵਿਚ ਸ਼ਬਦਾਂ ਪਾਈਆਂ ਨਵੀਆਂ ਜਾਨਾਂ
ਦਿੱਲੀਓਂ ਚਲ ਕੇ ਪਾਨੀਪਤ ਵਿਚ ਨਾਨਕ ਦੇਵ ਪਧਾਰੇ
ਸ਼ੇਖ਼ ਸ਼ਰਫ਼ ਦੀ ਗੱਦੀ ਵਾਲੇ ਆਏ ਕਰਨ ਦੀਦਾਰੇ
ਬੋਲੀ ਆਣ ਸਲਾਮਾ ਲੇਕਮ ਤਾਹਰ ਸ਼ੇਖ ਟਟੀਹਰੀ
ਜਿਸ ਨੇ ਆਪਣੇ ਗਲ ਵਿਚ ਪਾਈ ਕਫ਼ਨੀ ਦੂਹਰੀ ਤੀਹਰੀ
ਸਤਿਗੁਰ ਬੋਲੇ ਸੱਚੇ ਰੱਬ ਨੂੰ ਕਰੀਏ ਸਦਾ ਸਲਾਮਾਂ
ਉਹ ਤਾਂ ਅਲਖ ਅਲੇਖ ਹੈ ਉਸ ਦਾ ਲਖਿਆ ਜਾਏ ਨਾ ਨਾਮਾ
ਤਾਹਰ ਪੁੱਛਿਆ ਹੇ ਦਰਵੇਸ਼ਾ ਕਿਹੜਾ ਮਜ਼ਬ ਹੈ ਤੇਰਾ
ਕੌਣ ਹੈ ਤੇਰਾ ਪੀਰੋ ਮੁਰਸ਼ਦ ਕਿਸ ਦਾ ਹੈਂ ਤੂੰ ਚੇਰਾ
ਸਤਿਗੁਰ ਬੋਲੇ ਸ਼ੇਖ ਟਟੀਹਰੀ ਸੁਣ ਕੁਦਰਤ ਦੀਆਂ ਬਾਤਾਂ
ਸੂਰਜ ਚੰਨ ਹਮੇਸ਼ਾ ਕਰਦੇ ਰੌਸ਼ਨ ਦਿਨ ਤੇ ਰਾਤਾਂ
ਮੇਲ ਮੁਹੱਬਤ ਮਜ਼ਬ ਹੈ ਮੇਰਾ ਮੈਂ ਹਾਂ ਪਿਆਰ ਦਾ ਮੇਲਾ
ਸਿਰਜਨਹਾਰ ਹੈ ਮੁਰਸ਼ਦ ਮੇਰਾ ਮੈਂ ਹਾਂ ਉਸ ਦਾ ਚੇਲਾ
ਸਤਿਗੁਰ ਪੁੱਛਿਆ ਦਸ ਫ਼ਕੀਰਾ ਤੂੰ ਕਿੰਜ ਕਰੇਂ ਫ਼ਕੀਰੀ
ਕਿਦਾਂ ਰੋਜ਼ ਇਬਾਦਤ ਕਰਨੈਂ ਅੱਵਲ ਅਤੇ ਅਖ਼ੀਰੀ
ਤਾਹਰ ਦਸਿਆ ਸ਼ੇਖ ਸ਼ਰਫ਼ ਦਾ ਜਲਵਾ ਮਨ ਵਿਚ ਲੱਥਾ
ਸ਼ੇਖ਼ ਸ਼ਰਫ਼ ਦੀ ਕਬਰ ਦੇ ਉਤੇ ਹਰ ਦਮ ਰਗੜਾਂ ਮੱਥਾ
ਸਤਿਗੁਰ ਬੋਲੇ ਕਬਰੀਂ ਸੁੱਤੀ ਬੇਸ਼ਕ ਉਚੀ ਹਸਤੀ
ਫਿਰ ਵੀ ਕਬਰ-ਪ੍ਰਸਤੀ ਹੁੰਦੀ ਸ਼ੇਖਾ ਬੁੱਤ ਪ੍ਰਸਤੀ

ਤਸਬੀ ਦਾ ਹਰ ਮਣਕਾ ਬੋਲੇ ਉਸ ਦੀ ਜ਼ਾਤ ਹੈ ਇੱਕੋ
ਦੂਈ ਦਵੈਤ ਦੁਰੰਗੀ ਛੱਡ ਕੇ ਹੋ ਜਾ ਇੱਕੋ ਮਿੱਕੋ
ਤਾਹਰ ਸ਼ੇਖ ਨੇ ਬਾਬਾ ਜੀ ਦੀ ਇੱਜ਼ਤ ਕੀਤੀ ਭਾਰੀ
ਸਤਿਗੁਰ ਜੀ ਦੀ ਅਜ਼ਮਤ ਅਗੇ ਝੁੱਕਿਆ ਸੌ ਸੌ ਵਾਰੀ
ਕੁਰੂਕੁਸ਼ੇਤਰ ਪਹੁੰਚੇ ਸਤਿਗੁਰ ਹੁੰਦੇ ਹੋਏ ਕਰਨਾਲੋਂ
ਜਿਸ ਥਾਂ ਲੋਕੀਂ ਕੱਠੇ ਹੋਏ ਆ ਕੇ ਆਲ ਦੁਆਲੋਂ
ਵਿਚ ਪਹੋਏ ਕਰਦੇ ਲੋਕੀਂ ਮਰਿਆਂ ਦੀ ਸਨ ਕਿਰਿਆ
ਪੰਡਿਆਂ ਵਿਚ ਮਾਸੂਮ ਯਾਤਰੀ ਰਹਿੰਦਾ ਹਰ ਦਮ ਘਿਰਿਆ
ਸਤਿਗੁਰ ਜੀ ਨੇ ਖੰਡਨ ਕੀਤੀ ਹਰ ਇਕ ਰੀਤ ਕੁਰੀਤੀ
ਹਰ ਇਕ ਭੁੱਲੇ ਭਟਕੇ ਉਤੇ ਆਪਣੀ ਬਖ਼ਸ਼ਿਸ਼ ਕੀਤੀ
ਸੂਰਜ ਗ੍ਰਹਿਣ ਦਾ ਮੇਲਾ ਲਗਿਆ ਜਿਸ ਦਿਨ ਕੁਰੂਕੁਸ਼ੇਤਰ
ਸਤਿਗੁਰ ਇਕ ਥਾਂ ਬੈਠੇ ਹੈ ਸਨ ਮੂੰਦ ਕੇ ਦੋਵੇਂ ਨੇਤਰ
ਓਨੇ ਚਿਰ ਨੂੰ ਆਏ ਓਥੇ ਇਕ ਰਾਜਾ ਤੇ ਰਾਣੀ
ਕਿਸੇ ਅਨੂਠੇ ਰੰਗ ਵਿਚ ਰੰਗੇ ਸੁਣਦੇ ਜਾਵਣ ਬਾਣੀ
ਰਾਜ ਉਹਨਾਂ ਦਾ ਖੋਹ ਲੀਤਾ ਸੀ ਇਕ ਰਾਜੇ ਜਰਵਾਣੇ
ਸਤਿਗੁਰ ਜੀ ਦੀ ਸ਼ਰਣੀ ਆਏ ਤਾਹੀਉਂ ਜੀਵ ਨਿਮਾਣੇ
ਕਰ ਕਰ ਕੇ ਅਰਦਾਸਾਂ ਕਹਿੰਦੇ ਸਤਿਗੁਰ ਚਰਨੀ ਲਾਓ
ਸਾਡਾ ਖੁਸਿਆ ਰਾਜ ਪਾਤਸ਼ਾਹ ਫਿਰ ਵਾਪਸ ਦਿਲਵਾਓ
ਸਤਿਗੁਰ ਬੋਲੇ ਜੋ ਕੁਝ ਹੋਣਾ ਤਿਸ ਤੋਂ ਮੂਲ ਨਾ ਡਰਨਾ
ਜਿਵੇਂ ਜਿਵੇਂ ਮੈਂ ਕਹਿੰਦਾ ਜਾਵਾਂ ਤਿਵੇਂ ਤਿਵੇਂ ਹੀ ਕਰਨਾ
ਏਸੇ ਵੇਲੇ ਅੱਗ ਜਲਾ ਕੇ ਇਸ ਥਾਂ ਚੁੱਲ੍ਹਾ ਬਾਲੋ
ਉਸ ਦੇ ਉਤੇ ਚਾੜ੍ਹ ਕੇ ਹਾਂਡੀ ਬਚਨ ਅਸਾਡੇ ਪਾਲੋ
ਜਿਸ ਦਮ ਧੂੰਆਂ ਉਪਰ ਉਠਿਆ ਮੱਚੀ ਹਾਲ ਦੁਹਾਈ
ਸਾਰੀ ਖ਼ਲਕਤ ਸਤਿਗੁਰ ਵੱਲੇ ਭੱਜੀ ਭੱਜੀ ਆਈ
ਨਾਨੂੰ ਪੰਡਤ ਰੋਹ ਵਿਚ ਪੁੱਛੇ ਕਿਸ ਨੇ ਅੱਗ ਹੈ ਬਾਲੀ
ਕਿਸ ਨੇ ਸਾਡੇ ਤੀਰਥ ਉਤੇ ਚੱਲੀ ਚਾਲ ਕੁਚਾਲੀ

## ਗੁਰੂ ਨਾਨਕ ਪਾਤਸ਼ਾਹ

ਜਿਸ ਦਿਨ ਸੂਰਜ ਗ੍ਰਹਿਣ ਹੈ ਲਗਦਾ ਜਾਨਣ ਕੁਲ ਸੰਸਾਰੀ
ਸਾਡੇ ਦੇਵਤਿਆਂ ਦੇ ਉਤੇ ਬਿਪਤਾ ਪੈਂਦੀ ਭਾਰੀ
ਅੱਜ ਰਾਹੂ ਦੇ ਮੂੰਹ ਵਿਚ ਸਾਡਾ ਸੂਰਜ ਦੇਵ ਹੈ ਆਇਆ
ਤਾਹੀਓਂ ਤਾਂ ਅੱਜ ਸੂਰਜ ਉਤੇ ਘੁਪ ਹਨੇਰਾ ਛਾਇਆ
ਹਰ ਹਿੰਦੂ ਲਈ ਬੜਾ ਜ਼ਰੂਰੀ ਆਪਣਾ ਧਰਮ ਨਿਭਾਵੇ
ਜਦ ਤਕ ਸੂਰਜ ਗ੍ਰਹਿਣ ਹੈ ਲਗਾ ਨਾ ਕੁਝ ਪੀਵੇ ਖਾਵੇ
ਨਾ ਚੁਲ੍ਹੇ ਵਿਚ ਅੱਗ ਉਹ ਬਾਲੇ ਨਾ ਹੀ ਅੰਨ ਪਕਾਏ
ਦੇ ਕੇ ਦਾਨ ਬ੍ਰਾਹਮਣ ਨੂੰ ਉਹ ਤੀਰਥ ਆਣ ਨਹਾਏ
ਇਹ ਹੈ ਕੌਣ ਕਿ ਜਿਸ ਨੇ ਆ ਕੇ ਉਲਟੀ ਰੀਤ ਚਲਾਈ
ਕੌਣ ਹੈ ਜਿਸ ਨੇ ਭੰਗ ਹੈ ਕੀਤੀ ਤੀਰਥ ਦੀ ਵਡਿਆਈ
ਨਾਨੂੰ ਪੰਡਤ ਨਾਲ ਸੀ ਆਏ ਖ਼ੌਫ਼ਨਾਕ ਕੁਝ ਪੰਡੇ
ਅੱਖਾਂ ਵਿਚੋਂ ਖ਼ੂਨ ਸੀ ਚੋਂਦਾ ਹੱਥ ਵਿਚ ਬੁੜਕਣ ਡੰਡੇ
ਸਤਿਗੁਰ ਜੀ ਦਾ ਵੇਖ ਕੇ ਜਲਵਾ ਨਾਨੂੰ ਪੰਡਤ ਠਰਿਆ
ਦਰਸ਼ਨ ਕਰਕੇ ਦਿਬ ਜੋਤੀ ਦਾ ਤਨ ਮਨ ਹੋਇਆ ਹਰਿਆ
ਪੁੱਛਣ ਲਗਾ ਨਾਨਕ ਜੀ ਤੋਂ ਪੰਡਤ ਨਾਨੂੰ ਚੰਦਰ
ਕਿਸ ਕਾਰਨ ਤੁਸਾਂ ਹਾਂਡੀ ਚਾੜ੍ਹੀ ਕੀ ਹੈ ਇਸ ਦੇ ਅੰਦਰ
ਸਤਿਗੁਰ ਬੋਲੇ ਰਾਜੇ ਹੱਥੋਂ ਇਕ ਹਰਨ ਹੈ ਮਰਿਆ
ਉਸੇ ਦਾ ਹੀ ਮਾਸ ਅਸਾਂ ਨੇ ਇਸ ਵਿਚ ਰਿੰਨ੍ਹਣ ਧਰਿਆ
ਸੁਣਦੇ ਸਾਰ ਹੀ ਭੜਕੀ ਖ਼ਲਕਤ ਗੁੱਸੇ ਦੇ ਵਿਚ ਬੋਲੀ
ਸਾਡੀ ਪਰਮ ਪਵਿੱਤਰ ਥਾਂ ਦੀ ਇਸ ਨੇ ਪੱਤ ਹੈ ਰੋਲੀ
ਇਸ ਸਾਧੂ ਨੇ ਹਰ ਇਕ ਹਿੰਦੂ ਰੀਤੀ ਨੂੰ ਉਲਟਾਇਆ
ਇਕ ਤਾਂ ਚੁਲ੍ਹੇ ਅੱਗ ਸੂ ਬਾਲੀ ਦੂਜਾ ਮਾਸ ਚੜ੍ਹਾਇਆ
ਏਧਰ ਖ਼ਲਕਤ ਗੁੱਸੇ ਦੇ ਵਿਚ ਆਪਣੇ ਹੱਥ ਉਠਾਏ
ਓਧਰ ਸਤਿਗੁਰ ਮਸਤੀ ਦੇ ਵਿਚ ਏਦਾਂ ਬਚਨ ਸੁਣਾਏ
ਮਾਸ ਮਾਸ ਕਿਉਂ ਚੀਕ ਰਹੇ ਹੋ ਬੰਦਾ ਮਾਸ ਦਾ ਬਣਿਆ
ਹਰ ਇਕ ਜੀਵ ਦੁਆਲੇ ਏਸੇ ਮਾਸ ਨੇ ਤਾਣਾ ਤਣਿਆ

# ਗੁਰੂ ਨਾਨਕ ਪਾਤਸ਼ਾਹ

ਸਬਜ਼ੀ ਭਾਜੀ ਦੁੱਧ ਦਹੀਂ ਵਿਚ ਵਸਦੇ ਜੀਵ ਹਜ਼ਾਰਾਂ
ਪਾਣੀ ਅਤੇ ਹਵਾ ਦੇ ਵਿਚ ਨੇ ਮਾਸ ਦੀਆਂ ਮਹਿਕਾਰਾਂ
ਹਰ ਪੱਤੇ ਦੇ ਵਿਚ ਜ਼ਿੰਦਗੀ ਹਰ ਫਲ ਦੇ ਵਿਚ ਜਾਨਾਂ
ਹਰ ਇਕ ਸਾਹ ਵਿਚ ਜੀਵ ਹੱਤਿਆ ਕੀਤੀ ਹੈ ਇਨਸਾਨਾਂ
ਸਿਰਜਨਹਾਰ ਨੇ ਆਪਣੀ ਰਚਨਾ ਕੈਸੀ ਅਜਬ ਰਚਾਈ
ਇਕ ਦੂਜੇ ਨੂੰ ਖਾ ਖਾ ਜੀਵਾਂ ਆਪਣੀ ਜਾਨ ਬਚਾਈ
ਬੰਦਾ ਹੈ ਇਕ ਮਾਸ ਦਾ ਭਾਂਡਾ ਢੱਕਣ ਜਿਸ ਤੇ ਚੰਮ ਦਾ
ਬੰਦਾ ਮਾਸ ਦੇ ਅੰਦਰ ਪਲਦਾ ਮਾਸ ਦੇ ਅੰਦਰ ਜੰਮਦਾ
ਮਾਸ ਮਾਸ ਨੂੰ ਚੁੰਮਦਾ ਹੈ ਤੇ ਮਾਸ ਮਾਸ ਨੂੰ ਸੁੰਘਦਾ
ਦੁੱਧ ਪੀਣ ਦੀ ਖ਼ਾਤਰ ਬੱਚਾ ਏਸੇ ਮਾਸ ਨੂੰ ਚੁੰਘਦਾ
ਮਾਸ ਮਾਸ ਥੀਂ ਸ਼ਾਦੀ ਕਰ ਕੇ ਪਿਤਰੀ ਗੰਢ ਪਵਾਉਂਦਾ
ਮਾਸ ਮਾਸ ਦੀ ਕੁੱਖ ਦੇ ਵਿਚੋਂ ਮਾਸ ਨਵਾਂ ਉਪਜਾਉਂਦਾ
ਏਸ ਮਾਸ ਨੂੰ ਸਦਾ ਹੈ ਖਾਧਾ ਬਲੀਆਂ ਤੇ ਬਲਕਾਰਾਂ
ਏਸ ਮਾਸ ਦਾ ਪਾਨ ਹੈ ਕੀਤਾ ਰਿਸ਼ੀਆਂ ਤੇ ਅਵਤਾਰਾਂ
ਪਿਛਲੇ ਵਕਤਾਂ ਵਿਚ ਵੀ ਲੋਕਾਂ ਹੱਥੀਂ ਮਾਸ ਪਕਾਇਆ
ਦੇਵੀ ਦੇਵਤਿਆਂ ਦੇ ਅਗੇ ਕੱਚਾ ਮਾਸ ਚੜ੍ਹਾਇਆ
ਮੁਕਦੀ ਗੱਲ ਕਿ ਮਾਸ ਮਾਸ ਦਾ ਇੰਜ ਨਾ ਰੌਲਾ ਪਾਓ
ਪਹਿਲੋਂ ਮਾਸ ਦਾ ਮਤਲਬ ਸਮਝੋ ਫਿਰ ਕੋਈ ਗੱਲ ਚਲਾਓ
ਐਵੇਂ 'ਭਰਮਾਂ ਵਹਿਮਾਂ' ਦੇ ਨਾ ਥਾਂ ਥਾਂ ਜਾਲ ਵਿਛਾਵੋ
ਖਾਣ ਪੀਣ ਦੇ ਲਈ ਨਾ ਜੀਵੋ ਜੀਵਨ ਦੇ ਲਈ ਖਾਵੋ
ਪਸ਼ੂ ਬਿਰਤੀਆਂ ਪਸ਼ੂ ਖ਼ਾਹਿਸ਼ਾਂ ਪਸ਼ੂ ਸੁਭਾ ਨੂੰ ਮੋੜੋ
ਸਿਮਰਨ ਕਰ ਕੇ ਆਪਣਾ ਰਿਸ਼ਤਾ ਨਾਲ ਪ੍ਰਭੂ ਦੇ ਜੋੜੋ
ਏਨਾ ਕਹਿ ਕੇ ਸਤਿਗੁਰ ਸੱਚੇ ਅਨਹਦ ਸ਼ਬਦ ਅਲਾਇਆ
ਸਤਿਗੁਰ ਦੇ ਫਿਰ ਪਿਛੇ ਪਿਛੇ ਇੰਜ ਮਰਦਾਨੇ ਗਾਇਆ :
''ਮਾਸੁ ਮਾਸੁ ਕਰਿ ਮੂਰਖ ਝਗੜੇ ਗਿਆਨੁ ਧਿਆਨੁ ਨਹੀਂ ਜਾਣੈ
ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ

ਗੁਰੂ ਨਾਨਕ ਪਾਤਸ਼ਾਹ

ਗੋਂਡਾ ਮਾਰ ਹੋਮ ਜਗ ਕੀਏ ਦੇਵਤਿਆ ਕੀ ਬਾਣੇ
ਮਾਸੁ ਛੋਡਿ ਬੈਸਿ ਨਕੁ ਪਕੜਹਿ ਰਾਤੀ ਮਾਣਸ ਖਾਣੇ
ਫੜੁ ਕਰਿ ਲੋਕਾਂ ਨੋ ਦਿਖਲਾਵਹਿ ਗਿਆਨੁ ਧਿਆਨੁ ਨਹੀਂ ਸੂਝੈ
ਨਾਨਕ ਅੰਧੇ ਸਿਉ ਕਿਆ ਕਹੀਐ ਕਹੈ ਨਾ ਕਹਿਆ ਬੂਝੈ।''
ਸਾਰੀ ਖ਼ਲਕਤ ਚਰਨੀ ਡਿਗੀ ਐਸਾ ਹੋਇਆ ਕ੍ਰਿਸ਼ਮਾ
ਨਾਨੂੰ ਪੰਡਤ ਨੇ ਵੀ ਭਰੀਆਂ ਝੋਲੀ ਦੇ ਵਿਚ ਰਿਸ਼ਮਾ
ਸਤਿਗੁਰ ਬੋਲੇ ਨਾਨੂੰ ਪੰਡਤ ਗੱਲ ਕਰਾਂ ਮੈਂ ਹੱਕ ਦੀ
ਮਾਸ ਨਹੀਂ ਹੈ ਇਸ ਤੌੜੀ ਵਿਚ ਖੀਰ ਪਈ ਹੈ ਪਕਦੀ
ਅਹਿ ਜੋ ਮੇਰੀ ਸੰਗਤ ਦੇ ਵਿਚ ਬੈਠੇ ਰਾਜਾ ਰਾਣੀ
ਇਹਨਾਂ ਤੋਂ ਨਾ ਪੁੱਛੀ ਹਰਗਿਜ਼ ਲੋਕੋ ਤੁਸਾਂ ਕਹਾਣੀ
ਇਸ ਰਾਜੇ ਤੋਂ ਡਰ ਕੇ ਹੀ ਨਾ ਪੁੱਛਿਆ ਨਾਨੂੰ ਪੰਡਿਤ
ਕਿਸ ਕਾਰਨ ਤੂੰ ਹਰਨ ਮਾਰ ਕੇ ਕੀਤਾ ਉਪਵਨ ਖੰਡਿਤ
ਸਾਧੂ ਅਤੇ ਫ਼ਕੀਰਾਂ ਦੇ ਹੀ ਆਣ ਦੁਆਲੇ ਹੋਇਆ
ਨਿੱਕੀ ਜਿਹੀ ਇਕ ਗਲ ਦੇ ਪਿਛੇ ਬਲਵਾ ਉਠ ਖਲੋਇਆ
ਅਹਿ ਜੋ ਸੂਰਜ ਗ੍ਰਹਿਣ ਹੈ ਲਗਿਆ ਇਸ ਦਾ ਭੇਦ ਸੁਣਾਵਾਂ
ਮਾਰ ਚੌਂਕੜਾ ਬੈਠੋ ਸਾਰੇ ਇਕ ਇਕ ਨੂੰ ਸਮਝਾਵਾਂ
ਨਾ ਹੀ ਸੂਰਜ ਦੇਵ ਕਿਸੇ ਨੇ ਆਪਣੇ ਮੂੰਹ ਵਿਚ ਪਾਇਆ
ਨਾ ਹੀ ਕੋਈ ਰਾਖਸ਼ ਹੈ ਜੋ ਇਸ ਨੂੰ ਖਾਵਣ ਆਇਆ
ਇਹ ਤਾਂ ਸੂਰਜ ਤੇ ਚੰਦ ਧਰਤੀ ਖੇਲ ਰਹੇ ਨੇ ਖੇਲਾਂ
ਧਰਤੀ ਅਤੇ ਅਕਾਸ਼ ਤੇ ਇਹ ਤਾਂ ਪੀਂਘਾਂ ਪਾਉਣ ਦੁਮੇਲਾਂ
ਸੂਰਜ ਅਤੇ ਜ਼ਮੀਨ ਵਿਚਾਲੇ ਜਿਸ ਦਮ ਚੰਨ ਹੈ ਆਉਂਦਾ
ਸੂਰਜ ਵੱਲੇ ਆਪਣਾ ਹੈ ਚਮਕੀਲਾ ਮੁਖ ਭਵਾਉਂਦਾ
ਧਰਤੀ ਵੱਲੇ ਉਸ ਦਮ ਹੁੰਦਾ ਉਸ ਦਾ ਪਿਛਲਾ ਹਿੱਸਾ
ਜਿਸ ਹਿੱਸੇ ਵਿਚ ਹੋਵੇ ਹਨੇਰਾ ਦਿਸਦਾ ਲਿੱਸਾ ਲਿੱਸਾ
ਉਹੀਓ ਨ੍ਹੇਰਾ ਸਾਨੂੰ ਲਗਦਾ ਸੂਰਜ ਉੱਤੇ ਛਾਇਆ
ਜਿਸ ਨੂੰ ਅਸੀਂ ਗ੍ਰਹਿਣ ਹਾਂ ਕਹਿੰਦੇ ਉਹ ਹੈ ਕੇਵਲ ਸਾਇਆ

ਪੁੰਨ ਦਾਨ ਇਸ਼ਨਾਨ ਨਾ ਸੂਰਜ, ਦੈਂਤਾਂ ਤੋਂ ਛੁਡਵਾਏ
ਇਹ ਤਾਂ ਪੰਡਤਾਂ ਖਾਣ ਪੀਣ ਦੇ ਸਾਰੇ ਢੌਂਗ ਰਚਾਏ
ਨਾਨੂੰ ਪੰਡਤ ਬੋਲ ਪਿਆ ਤਦ ਆਪਣਾ ਸੀਸ ਝੁਕਾਈ
ਹੇ ਗੁਰ ਨਾਨਕ ਤੇਰੀ ਸੋਭਾ ਤੈਨੂੰ ਹੀ ਬਣ ਆਈ

## ਰਖੋ ਰੋਜ਼ਾ ਹੱਕ ਦਾ ਸੱਚੀ ਪੜ੍ਹੋ ਨਮਾਜ਼

ਸਰਸੇ ਦੇ ਵਿਚ ਜਿਸ ਘੜੀ ਪਹੁੰਚੀ ਰੱਬੀ ਜੋਤ
ਹਰ ਜ਼ੱਰੇ ਦੀ ਕੁੱਖ 'ਚੋਂ ਫੁੱਟੇ ਨੂਰ-ਸਰੋਤ
ਕੁਲ ਭੁੱਲੇਖੇ ਮਿਟ ਗਏ ਦੁਰਮਤ ਹੋਈ ਦੂਰ
ਮਾਨ ਤਕੱਬਰ ਹੈਂਕੜੀ ਹੋ ਗਏ ਚਕਨਾ ਚੂਰ
ਸਰਸੇ ਵਿਚ ਸੀ ਵਸਦੇ ਮੁਸਲਮ ਗੁਣੀ ਗਹੀਰ
ਜਿਨ੍ਹਾਂ ਰੋਜ਼ੇ ਰੱਖ ਕੇ ਕੀਤੇ ਕਾਠ ਸਰੀਰ
ਤਨ ਦੀ ਚੱਕੀ ਪੀਂਹਦਿਆਂ ਉਮਰਾ ਚੱਲੀ ਬੀਤ
ਜਾਦੂ ਟੂਣੇ ਵਰਤਦੇ ਲਿਖ ਲਿਖ ਦੇਣ ਤਵੀਤ
ਫਿਰਨ ਚਲੀਹੇ ਕੱਟਦੇ ਕੋਈ ਨਾ ਸਕੇ ਰੋਕ
ਫੱਕਰ ਦੀ ਨਾਰਾਜ਼ਗੀ ਝੱਲ ਨਾ ਸਕਦੇ ਲੋਕ
ਡਰ ਡਰ ਚਾੜ੍ਹਨ ਮੰਨਤਾਂ ਭੋਲੇ ਅਤੇ ਗਰੀਬ
ਫਿਰ ਵੀ ਲੇਖ ਨਾ ਜਾਗਦੇ ਸੁੱਤੇ ਰਹਿਣ ਨਸੀਬ
ਪੀਰ ਫ਼ਕੀਰਾਂ ਇਸ ਤਰ੍ਹਾਂ ਕੀਤੇ ਸਨ ਐਲਾਨ
ਰੋਜ਼ੇ ਫਾਕੇ ਰੱਖ ਕੇ ਕਰੋ ਸਦਾ ਗੁਜ਼ਰਾਨ
ਪੂਰੇ ਰੋਜ਼ੇ ਰੱਖਦਾ ਜਿਹੜਾ ਵਿਚ ਰਮਜ਼ਾਨ
ਪੱਕਾ ਰਹੇ ਇਮਾਨ ਵਿਚ ਉਹੀਓ ਮੁਸਲਮਾਨ
ਜੇ ਕਰ ਰੋਜ਼ਾ ਰੱਖੀਏ ਦੇਂਦਾ ਰੱਬ ਪਨਾਹ
ਰੋਜ਼ੇ ਰਖ ਕੇ ਹੋਂਵਦੇ ਸਾਰੇ ਖ਼ਤਮ ਗੁਨਾਹ
ਰੋਜ਼ਾ ਰਖ ਕੇ ਮੋਮਨੋਂ ਜੇ ਕਰ ਕਰੋ ਦੁਆ
ਬੂਹੇ ਖੋਲ੍ਹ ਬਹਿਸ਼ਤ ਦੇ ਮਿਲਦਾ ਆਪ ਖ਼ੁਦਾ
ਰੋਜ਼ੇ ਦੇ ਦਿਨ ਹੋਂਵਦੇ ਦੋਜ਼ਖ ਦੇ ਦਰ ਬੰਦ
ਰੋਜ਼ਾ ਆਪਣਾ ਖੋਹਲੀਏ ਵੇਖ ਹਲਾਲੀ ਚੰਦ

## ਗੁਰੂ ਨਾਨਕ ਪਾਤਸ਼ਾਹ

ਮੁਸਲਮਾਨੋਂ ਮੋਮਨੋ ਲਿਖਿਆ ਵਿਚ ਮਿਸਕਾਤ
ਰੋਜ਼ੇ ਫਾਕੇ ਰਖ ਕੇ ਪਾਵੋ ਸਦਾ ਨਜਾਤ
ਸਤਿਗੁਰ ਨੇ ਜਦ ਵੇਖਿਆ ਸਰਸੇ ਦਾ ਇਹ ਹਾਲ
ਤੁੱਠਿਆ ਸੱਚਾ ਪਾਤਸ਼ਾਹ ਇਹਨਾਂ ਸ਼ਬਦਾਂ ਨਾਲ
ਪੀਰ ਫ਼ਕੀਰੋ ਸੂਫ਼ੀਓ ਸੁਣੋ ਹੱਕ ਦੀ ਬਾਤ
ਇੰਜ ਨਾ ਰੋਲੋ ਪਿਆਰਿਓ ਅੱਲਾ ਦੀ ਸੌਗਾਤ
ਤਨ ਦੀ ਭੱਠੀ ਬਾਲ ਕੇ ਫੂਕ ਰਹੇ ਹੋ ਫੂਸ
ਕਾਹਨੂੰ ਆਪਣੀ ਰੱਤ ਨੂੰ ਆਪ ਰਹੇ ਹੋ ਚੂਸ
ਜੇਕਰ ਫਾਕੇ ਰਖਿਆਂ ਮਿਲੇ ਪ੍ਰਭੂ ਦੀ ਜ਼ਾਤ
ਤਾਂ ਫਿਰ ਭੁੱਖੇ ਰੱਬ ਨੂੰ ਮਿਲਦੇ ਨੇ ਦਿਨ ਰਾਤ
ਦੇ ਕੇ ਕਸ਼ਟ ਸਰੀਰ ਨੂੰ ਦੁਖ ਰਹੇ ਨੇ ਅੰਗ
ਰੂਹਾਂ ਨੂੰ ਹਨ ਚੰਬੜੇ ਤਰ੍ਹਾਂ ਤਰ੍ਹਾਂ ਦੇ ਰੋਗ
ਪਹਿਲੋਂ ਰੋਗੀ ਰੂਹ ਦਾ ਕਰ ਲੋ ਕਿਤੋਂ ਇਲਾਜ
ਸੁਣੋ ਰੂਹਾਨੀ ਗੱਲ ਨੂੰ ਦੁਨੀਆਂ ਦਾ ਸਿਰਤਾਜ
ਛੱਡ ਤਅੱਸਬ ਤੰਗ ਦਿਲੀ ਹਿਰਦੇ ਕਰੋ ਵਿਸ਼ਾਲ
ਰਿਸ਼ਤਾ ਗੰਢੋ ਪਿਆਰ ਦਾ ਦੂਜੇ ਧਰਮਾਂ ਨਾਲ
ਧਰਤੀ ਤੇ ਅਸਮਾਨ ਤੇ ਜੋ ਕੁਝ ਹੈ ਮੌਜੂਦ
ਹਰ ਇਕ ਸ਼ੈ ਵਿਚ ਆਪਣਾ ਪਾਇਆ ਰੱਬ ਵਜੂਦ
ਇਕ ਅੱਲਾ ਦੀ ਰਾਹ ਤੇ ਸਾਬਤ ਟੁਰਨਾ ਟੋਰ
ਮੇਲ ਮੁਹੱਬਤ ਪਿਆਰ ਦੀ ਟੁਟਣ ਦਿਓ ਨਾ ਡੋਰ
ਕਾਦਰ ਨੇ ਹਰ ਚੀਜ਼ ਦੀ ਰੱਖੀ ਹੈ ਮਿਕਦਾਰ
ਹਰ ਮਿਕਦਾਰ 'ਚ ਓਸ ਦਾ ਅੰਤ ਨਾ ਪਾਰਾਵਾਰ
ਅੱਲਾ ਦੀ ਹੀ ਸੂਫ਼ੀਓ ਫ਼ਿਤਰਤ ਕਰੋ ਕਬੂਲ
ਅੱਲਾ ਤੇ ਈਮਾਨ ਹੈ ਰਖਿਆ ਖ਼ੁਦ ਰਸੂਲ
ਕਾਹਨੂੰ ਫ਼ਾਕੇ ਰਖ ਕੇ ਹੱਡ ਰਹੇ ਹੋ ਗਾਲ
ਅੱਲਾ ਕਦੀ ਨਾ ਰੀਝਦਾ ਇਹਨਾਂ ਬਾਤਾਂ ਨਾਲ

## ਗੁਰੂ ਨਾਨਕ ਪਾਤਸ਼ਾਹ

ਕਣ ਕਣ ਵਿਚੋਂ ਆ ਰਹੀ ਅੱਲਾ ਦੀ ਆਵਾਜ਼
ਰੱਖੋ ਰੋਜ਼ਾ ਹੱਕ ਦਾ ਸਚੀ ਪੜ੍ਹੋ ਨਮਾਜ਼
ਝੋਲੀ ਭਰ ਕੇ ਸਿਦਕ ਦੀ ਵੰਡੋ ਸਦਾ ਜ਼ਕਾਤ
ਕਾਇਮ ਕਰੀਏ ਜਗ ਤੇ ਸਬਰਾਂ ਦੀ ਸਲਵਾਤ
ਜਿਸ ਦਮ ਗਿਆਨੀ ਪੁਰਸ਼ ਨੂੰ ਝੁਕਦਾ ਹੈ ਕੋਈ ਸੀਸ
ਉਹੀਓ ਨਾਜ਼ ਨਮਾਜ਼ ਹੈ ਉਹੀਓ ਪਾਕ ਹਦੀਸ
ਜਿਸ ਦਮ ਧਰਤੀ ਬੀਜਦਾ ਝੁਕ ਕੇ ਹੈ ਕਿਰਸਾਨ
ਉਹੀਓ ਸਿਜਦਾ ਇਸ਼ਕ ਦਾ ਮਾਲਕ ਨੂੰ ਪਰਵਾਨ
ਜਿਸ ਰੋਜ਼ੇ ਦੇ ਰਖਿਆਂ ਦੁਨੀਆਂ ਜਾਵੇ ਰੱਜ
ਉਸ ਰੋਜ਼ੇ 'ਚੋਂ ਹੋਂਵਦਾ ਕਾਅਬੇ ਵਰਗਾ ਹੱਜ
ਰੋਜ਼ੇ ਦੇ ਦਿਨ ਰਖੀਏ ਸਦਾ ਆਤਮਾ ਸ਼ੁੱਧ
ਮੰਦਾ ਕਦੀ ਨਾ ਬੋਲੀਏ ਵਿੱਟੋ ਕਦੀ ਨਾ ਬੁੱਧ
ਕਸ਼ਟ ਤਸੀਹੇ ਕਟਣਾ ਬਣਿਆਂ ਹੈ ਇਕ ਖੇਲ
ਇਹਨਾਂ ਢੰਗਾਂ ਨਾਲ ਤਾਂ ਅੱਲਾ ਕਰੂ ਨਾ ਮੇਲ
ਛੱਡੋ ਰਸਤੇ ਓਪਰੇ ਆਵੋ ਆਪਣੇ ਵੱਲ
ਮੈਨੂੰ ਦੱਸੋ ਫੱਕਰੋ ਅੰਦਰ ਦੀ ਕੋਈ ਗੱਲ
ਭੋਰੇ ਦੇ ਵਿਚ ਬੈਠ ਕੇ ਖਾਵੋ ਨਾ ਇਕ ਜੌਂ
ਲੋਕਾਂ 'ਚੋਂ ਰੱਬ ਢੂੰਡ ਲਓ ਅੱਲਾ ਦੀ ਜੇ ਗੌਂ
ਪੀਰ ਬਹਾਵਲ ਹੱਕ ਜੀ ਅਬਦੁਲ ਪੀਰ ਸ਼ਕੂਰ
ਆਪਣੇ ਵਿਚੋਂ ਰੱਬ ਦਾ ਲਈਏ ਸਦਾ ਸਰੂਰ
ਕੇਵਲ ਰੋਜ਼ੇ ਰੱਖ ਕੇ ਮੁਕਣੀ ਨਹੀਉਂ ਬਾਤ
ਉੱਚਾ ਕਰ ਇਸਲਾਮ ਨੂੰ ਕਰ ਕਰ ਕੇ ਖਿਦਮਾਤ
ਖਿਦਮਤ ਕਰੀਏ ਖ਼ਲਕ ਦੀ ਸੱਚੀ ਤੇ ਬੇਗਰਜ਼
ਖਿਦਮਤ ਵਿਚ ਹੀ ਪਿਆਰਿਓ ਸੁਣੀ ਜਾਏਗੀ ਅਰਜ਼
ਚਰਨਾਂ ਦੇ ਵਿਚ ਡੁਲ੍ਹ ਕੇ ਬੋਲੇ ਕੁਲ ਫ਼ਕੀਰ
ਹੇ ਗੁਰੂ ਨਾਨਕ ਪਾਤਸ਼ਾਹ ਤੂੰ ਪੀਰਾਂ ਦਾ ਪੀਰ

## ਗੁਰੂ ਨਾਨਕ ਪਾਤਸ਼ਾਹ

ਸਾਡੀਆਂ ਅੱਖਾਂ ਖੁਲ੍ਹੀਆਂ ਧੁੰਦ ਹੋਈ ਸਭ ਦੂਰ
ਤੂੰ ਹੈਂ ਜਲਵਾ ਤੂਰ ਦਾ ਕੋਈ ਇਲਾਹੀ ਨੂਰ
ਅੱਲਾ ਦਾ ਫ਼ਰਮਾਨ ਹੈ ਤੇਰਾ ਇਕ ਇਕ ਬੋਲ
ਤੂੰ ਤਾਂ ਵਾਂਗ ਰਸੂਲ ਦੇ ਮਹਿਕ ਰਿਹਾ ਹੈਂ ਘੋਲ
ਤੇਰੇ ਵਰਗਾ ਜਗ ਤੇ ਤੂੰਹੀਓਂ ਹੈਂ ਇਨਸਾਨ
ਤੇਰੇ ਨਾਲ ਹੀ ਜੱਗ ਤੇ ਕਾਇਮ ਹੈ ਈਮਾਨ

## ਖੰਭਾਂ ਦੀ ਪਰਵਾਜ਼ ਤੋਂ ਛੋਟਾ ਹੈ ਅਸਮਾਨ

### (ਸੁਲਤਾਨਪੁਰ ਵਾਪਸੀ)

ਪੂਰਬ ਦੱਖਣ ਤਾਰ ਕੇ ਗੁਰੂ ਗ਼ਰੀਬ ਨਿਵਾਜ਼
ਪਹੁੰਚ ਗਏ ਸੁਲਤਾਨਪੁਰ ਲਾਈ ਇੰਜ ਆਵਾਜ਼
ਨਾਨਕ ਬੰਦਾ ਰੱਬ ਦਾ ਆਇਆ ਹੈ ਅਲਮਸਤ
ਫੇਰ ਉਦਾਸੀ ਆ ਗਿਆ ਮਾਨਣ ਲਈ ਗਰੱਸਤ
ਘੁੱਗ ਵਸੇ ਸੁਲਤਾਨਪੁਰ ਫੱਕਰ ਦੀ ਆਸੀਸ
ਇਸ ਨਗਰੀ ਦਾ ਹੋ ਗਿਆ ਜੱਗ ਵਿਚ ਉੱਚਾ ਸੀਸ
ਲੰਕਾ ਤੀਕਰ ਪਹੁੰਚਿਆ ਇਸ ਨਗਰੀ ਦਾ ਨਾਮ
ਵੇਂਈ ਨਦੀ ਨੂੰ ਘੱਲਿਆ ਸਾਗਰ ਨੇ ਪ੍ਰਣਾਮ
ਇਸ ਨਗਰੀ ਨੂੰ ਮਿਲ ਗਈ ਸਿਰਜਨਹਾਰ ਦੀ ਓਟ
ਤਾਹੀਓਂ ਸਾਂ ਮੈਂ ਉੱਡਿਆ ਪਿਛੇ ਛੱਡ ਕੇ ਬੋਟ
ਲੰਮੀਆਂ ਮਾਰ ਉਡਾਰੀਆਂ ਭੇਦ ਲਿਆ ਪਹਿਚਾਨ
ਖੰਭਾਂ ਦੀ ਪ੍ਰਵਾਜ਼ ਤੋਂ ਛੋਟਾ ਹੈ ਅਸਮਾਨ
ਸਤਿਗੁਰ ਦੀ ਅਵਾਜ਼ ਨੇ ਜਾਦੂ ਦਿਤਾ ਘੋਲ
ਗੂੰਜੇ ਸਾਰੇ ਸ਼ਹਿਰ ਵਿਚ ਸ਼ਹਿਦੋਂ ਮਿਠੇ ਬੋਲ
ਵੇਖ ਕੇ ਨਾਨਕ ਦੇਵ ਦੀ ਨੂਰੋ ਨੂਰ ਨੁਹਾਰ
ਸਾਰਾ ਹੀ ਸੁਲਤਾਨਪੁਰ ਝੁਕਿਆ ਵਿਚ ਸਤਿਕਾਰ
ਸਿਜਦੇ ਵਿਚ ਸੀ ਡਿਗਿਆ ਲੋਧੀ ਦੌਲਤ ਖਾਨ
ਕਹਿੰਦਾ ਨੂਰੀ ਦੀਦ ਤੋਂ ਵਾਰਾਂ ਕੁਲ ਜਹਾਨ
ਫੂਲੇ ਨਹੀਂ ਸਮਾਂਵਦੇ ਜੀਜਾ ਜੀ ਜੈਰਾਮ
ਘੁਟਘੁਟ ਪਾਉਂਦੇ ਜਫੀਆਂ ਲੈਣ ਪ੍ਰਭੂ ਦਾ ਨਾਮ

## ਗੁਰੂ ਨਾਨਕ ਪਾਤਸ਼ਾਹ

ਭੱਜੀ ਆਈ ਨਾਨਕੀ ਸੱਭੇ ਭੀੜਾਂ ਚੀਰ
ਘੁਟ ਕਲੇਜੇ ਲਾ ਲਿਆ ਆਪਣਾ ਨਾਨਕ ਵੀਰ
ਫਾਵੀ ਹੋ ਹੋ ਚੁੰਮਦੀ ਮਾਲਾ ਵਾਲਾ ਹੱਥ
ਛੇੜੀ ਪ੍ਰੇਮ ਪਿਆਰ ਦੀ ਉਸ ਨੇ ਕਥਾ ਅਕੱਥ
ਕਹਿੰਦੀ ਵੀਰਾ ਅੱਜ ਸੀ ਤੈਨੂੰ ਕੀਤਾ ਯਾਦ
ਰੱਬ ਵਾਂਗ ਤੂੰ ਬਹੁੜਿਉਂ ਸੁਣ ਲਈ ਊ ਫ਼ਰਿਆਦ
ਨਾ ਕੁਝ ਖ਼ਬਰਾਂ ਭੇਜੀਆਂ ਨਾ ਭੇਜੇ ਸੰਦੇਸ਼
ਸੂਰਜ ਖ਼ਬਰਾਂ ਤੇਰੀਆਂ ਦੇਂਦਾ ਰਿਹਾ ਹਮੇਸ਼
ਜਦ ਵੀ ਮੇਰਾ ਚਿੱਤ ਸੀ ਹੋਇਆ ਕਦੀ ਉਦਾਸ
ਕਿਰਨਾਂ ਲੈ ਖ਼ੁਸ਼ਖ਼ਬਰੀਆਂ ਦਿਤੀ ਆ ਧਰਵਾਸ
ਜਦ ਵੀ ਫੁੱਲਾਂ ਮਹਿਕੀਆਂ ਪੌਣਾ ਨਾਲ ਸੁਗੰਧ
ਯਾਦ ਆਏ ਤੇਰੇ ਪਾਂਧੀਆ ਕੁਲ ਕੰਡਿਆਲੇ ਪੰਧ
ਲੋਕਾਂ ਕੀਤੀ ਬੇਨਤੀ ਸਤਿਗੁਰ ਨਾਨਕ ਪਾਸ
ਹਾਲ ਸਣਾਉ ਸਫ਼ਰ ਦਾ ਮੰਨ ਲਵੋ ਅਰਦਾਸ
ਸਤਿਗੁਰ ਜੀ ਨੇ ਦਸਿਆ ਕਰ ਕਰ ਕੇ ਸਤਿਸੰਗ
ਹਰ ਇਕ ਰੂਹ ਨੂੰ ਚਾੜ੍ਹਿਆ ਇਕ ਪ੍ਰਭੂ ਦਾ ਰੰਗ
ਪੂਰਬ ਦੱਖਣ ਧਰਤੀਆਂ ਵੱਖ ਵੱਖ ਪਰਜਾ ਰਾਜ
ਵੱਖ ਵੱਖ ਬੋਲਣ ਬੋਲੀਆਂ ਵੱਖ ਵੱਖ ਰਸਮ ਰਿਵਾਜ
ਖਾਣਾ ਪੀਣਾ ਵੱਖ ਹੈ ਬੇਸ਼ਕ ਵੱਖ ਲਿਬਾਸ
ਇਕੋ ਜਿਹੀ ਪਰ ਭੁੱਖ ਹੈ ਇਕੋ ਜਿਹੀ ਪਿਆਸ
ਉਚੀਆਂ ਜ਼ਾਤਾਂ ਵਾਲੜੇ ਵੱਖ ਵੱਖ ਪੂਜਣ ਇਸ਼ਟ
ਕਹਿੰਦੇ ਨਾਲ ਅਛੂਤ ਦੇ ਮੰਦਰ ਜਾਣ ਭਰਿਸ਼ਟ
ਪੱਥਰਾਂ ਤਾਈਂ ਪੂਜਦੇ ਦਿਨ ਵਿਚ ਸੌ ਸੌ ਵਾਰ
ਨੀਵੇਂ ਤੇ ਮਸਕੀਨ ਨੂੰ ਪਾਉਂਦੇ ਨੇ ਫਿਟਕਾਰ
ਭੇਦ ਭਾਉ ਤੇ ਨਫ਼ਰਤਾਂ ਰਹੇ ਪੁਜਾਰੀ ਪਾਲ
ਕਦਮ ਕਦਮ ਤੇ ਖਿੱਲਰੇ ਜ਼ਾਤ ਪਾਤ ਦੇ ਜਾਲ

## ਗੁਰੂ ਨਾਨਕ ਪਾਤਸ਼ਾਹ

ਮੈਂ ਹਾਂ ਬਦਲ ਕੇ ਆ ਰਿਹਾ ਹਰ ਇਕ ਉਲਟੀ ਰੀਤ
ਮੈਂ ਹਰ ਥਾਂ ਤੇ ਗਾਂਵਿਆਂ ਪ੍ਰਭੂ ਮਿਲਣ ਦਾ ਗੀਤ
ਭਰ ਭਰ ਕੇ ਮੈਂ ਝੋਲੀਆਂ ਉਲਫਤ ਦਿੱਤੀ ਵੰਡ
ਭਰਮਾਂ ਵਹਿਮਾਂ ਵਾਲੜੇ ਦਿੱਤੇ ਤੋੜ ਪਖੰਡ
ਲਿਆ ਹਮੇਸ਼ਾ ਸੱਚ ਦਾ ਚਾਨਣ ਭਰਿਆ ਪੱਖ
ਦੁੱਧ ਲਹੂ ਦੀ ਧਾਰ ਨੂੰ ਕੀਤਾ ਵੱਖੋ ਵੱਖ
ਜਿਥੇ ਵੇਖੀ ਮਸਿਆ ਘੁੱਪ ਹਨੇਰੀ ਰਾਤ
ਟੋਰੀ ਉਸ ਅਸਥਾਨ ਤੇ ਚਾਨਣ-ਦੀ ਮੈਂ ਬਾਤ
ਕਿਹਾ ਜ਼ਮਾਨੇ ਨੂੰ ਅਸਾਂ ਬਲਦੇ ਰਹਿਣ ਚਿਰਾਗ
ਦਿਲ ਵਿਚ ਰੱਖੋ ਚਾਨਣਾ ਰੋਸ਼ਨ ਰਹਿਣ ਦਿਮਾਗ਼
ਹਰ ਤੀਰਥ ਤੇ ਵੇਖਿਆ ਰਸਮਾਂ ਦਾ ਜੰਜਾਲ
ਪੁੱਠੀਆਂ ਚਾਲਾਂ ਘੇਰਿਆ ਸਾਰਾ ਆਲ ਦੁਆਲ
ਹਰ ਇਕ ਪੁਰਬ ਤੇ ਵੇਖਿਆ ਉਲਟਾ ਜਦੋਂ ਵਿਹਾਰ
ਇੱਕ ਰੱਬ ਦੀ ਹੋਂਦ ਦਾ ਕੀਤਾ ਸੀ ਪਰਚਾਰ
ਵੇਖੀ ਹਿੰਦੂ ਧਰਮ ਦੀ ਢਲਦੀ ਹੋਈ ਦੁਪਹਿਰ
ਨਾੜ ਨਾੜ ਵਿਚ ਦੌੜਦਾ ਊਚ ਨੀਚ ਦਾ ਜ਼ਹਿਰ
ਪੈਰ ਪੈਰ ਤੇ ਠੱਗੀਆਂ ਕਦਮ ਕਦਮ ਤੇ ਲੁੱਟ
ਚੜ੍ਹ ਕੇ ਉਚੀਆਂ ਗੁੱਡੀਆਂ ਡੋਰ ਗਈ ਨੇ ਟੁੱਟ
ਛਿੱਤਾਂ ਦਾ ਹੀ ਕਰ ਰਹੇ ਲੋਕੀਂ ਬੰਦੋਬਸਤ
ਧਰਮ ਕਰਮ ਤੇ ਸ਼ਰਮ ਦਾ ਸੂਰਜ ਹੋਇਆ ਅਸਤ
ਸੁੱਚ ਭਿੱਟ ਨੂੰ ਮੰਨ ਕੇ ਲੋਕੀਂ ਗਏ ਭਰਿਸ਼ਟ
ਪੱਥਰ,ਪੌਦੇ,ਗਊ ਨੂੰ ਮੰਨਣ ਆਪਣਾ ਇਸ਼ਟ
ਵੱਖ ਵੱਖ ਦੇਵੀ ਦੇਵਤੇ ਵੱਖ ਵੱਖ ਸੋਚ ਵਿਚਾਰ
ਨੱਚਣ ਕੰਜ ਕੁਆਰੀਆਂ ਮੰਦਰਾਂ ਦੇ ਵਿਚਕਾਰ
ਤਰ੍ਹਾਂ ਤਰ੍ਹਾਂ ਦੇ ਰੂਪ ਨੇ ਤਰ੍ਹਾਂ ਤਰ੍ਹਾਂ ਦੇ ਭੇਖ
ਕਬਰਾਂ ਪੂਜੀ ਜਾਂਵਦੇ ਪੀਰ ਮਜਾਵਰ ਸ਼ੇਖ

ਸੁਲਫ਼ੇ, ਗਾਂਜੇ ਛਿੱਕਦੇ ਤੱਕੀਏ ਵਿਚ ਮਲੰਗ
ਮੌਲਾ ਦੇ ਹਰ ਮੌਲਵੀ ਦਿਲ ਨੇ ਰੱਖੇ ਤੰਗ
ਨਾਂ ਲੈ ਕੇ ਇਸਲਾਮ ਦਾ ਖ਼ੂਬ ਰਚਾਉਂਦੇ ਸਾਂਗ
ਬੋਲੀ ਦਿੰਦੇ ਰੱਬ ਦੀ ਉਚੀ ਦੇ ਕੇ ਬਾਂਗ
ਅੱਲਾ ਨੂੰ ਹਨ ਵੇਚਦੇ ਲਿਖ ਲਿਖ ਦੇਣ ਤਵੀਤ
ਧੇ ਪੈਂਦੇ ਦੇ ਲੋਟਿਆਂ ਰੱਖੀ ਸਾਂਭ ਮਸੀਤ
ਪੂਰਬ ਦੱਖਣ ਵਿਚ ਨੇ ਤਰ੍ਹਾਂ ਤਰ੍ਹਾਂ ਦੇ ਲੋਕ
ਤਰ੍ਹਾਂ ਤਰ੍ਹਾਂ ਦੀਆਂ ਬੰਦਸ਼ਾਂ ਤਰ੍ਹਾਂ ਤਰ੍ਹਾਂ ਦੀ ਟੋਕ
ਬੜੀਆਂ ਅਜਬ ਰਵਾਇਤਾਂ ਫਿਰਕੇ ਬੜੇ ਅਜੀਬ
ਥਾਂ ਥਾਂ ਧੱਕੇ ਖਾਂਵਦੇ ਮਾੜੇ ਅਤੇ ਗ਼ਰੀਬ
ਏਸ ਸਫ਼ਰ ਵਿਚ ਹਰ ਜਗ੍ਹਾ ਵੇਖੀ ਵੱਖਰੀ ਚਾਲ
ਦੂਖਾਂ ਭੁੱਖਾਂ ਨਾਲ ਨੇ ਲੋਕੀਂ ਕੁਲ ਨਿਢਾਲ
ਹਰ ਇਕ ਪੈਂਡਾ ਦਿਸਿਆ ਬੀਆਬਾਨ ਉਜਾੜ
ਜੰਗਲ ਰਸਤਾ ਰੋਕਦੇ ਰਾਹ ਵਿਚ ਖੜੇ ਪਹਾੜ
ਚੀਤੇ ਸ਼ੇਰ ਤੇ ਭੇੜੀਏ ਲੱਖਾਂ ਹੀ ਖ਼ੂੰਖ਼ਾਰ
ਲੇਟੇ ਕਦਮਾਂ ਵਿਚ ਸੀ ਕੀਤਾ ਜਦੋਂ ਪਿਆਰ
ਦੂਰ ਦੂਰ ਤੱਕ ਫੈਲਿਆ ਕਿਧਰੇ ਰੇਗਿਸਤਾਨ
ਪਾਣੀ ਦੇ ਇਕ ਘੁੱਟ ਨੂੰ ਤੜਫੇ ਕਿਧਰੇ ਜਾਨ
ਕਿਤੇ ਸਮੁੰਦਰ ਵੇਖਿਆ ਗਹਿਰਾ ਅਤੇ ਵਿਸ਼ਾਲ
ਕਿਧਰੇ ਝੀਲਾਂ ਵੇਖੀਆਂ ਨਾਲ ਸਰੋਵਰ ਤਾਲ
ਕਿਧਰੇ ਚਲੀਆਂ ਬੇੜੀਆਂ ਕਿਧਰੇ ਚੜ੍ਹੇ ਜਹਾਜ਼
ਕੁਦਰਤ ਦਿਆਂ ਨਜ਼ਾਰਿਆਂ ਖੋਲ੍ਹੇ ਆਪਣੇ ਰਾਜ਼
ਕਿਧਰੇ ਨਦੀਆਂ ਨਾਲਿਆਂ ਪਾਈ ਸੀ ਘੁਮਘਾਰ
ਕਿਧਰੇ ਪੰਖ ਪੰਖੇਰੂਆਂ ਲਾਈ ਮੌਜ ਬਹਾਰ
ਕਿਧਰੇ ਰੁੱਤਾਂ ਗਰਮ ਸੀ ਕਿਧਰੇ ਰੁੱਤਾਂ ਸਰਦ
ਬੌਨੇ ਬੌਨੇ ਕੱਦ ਸੀ ਗਿੱਠ ਮੁਠੀਏ ਜਿਹੇ ਮਰਦ

ਗੁਰੂ ਨਾਨਕ ਪਾਤਸ਼ਾਹ

ਨਿੱਕੀ ਨਿੱਕੀ ਕੌਮ ਦੀ ਨਿੱਕੀ ਸੋਚ ਵਿਚਾਰ
ਗੱਲ ਗੱਲ ਤੇ ਖੜਕਦੀ ਆਪੋ ਵਿਚ ਤਲਵਾਰ
ਨੇਜ਼ੇ ਉਤੇ ਟੰਗਦੇ ਦੁਸ਼ਮਨ ਦਾ ਸਿਰ ਵੱਢ
ਇੰਜ ਪੁਰਾਣੇ ਵੈਰ ਸੀ ਮੂਰਖ ਲੈਂਦੇ ਕੱਢ
ਜਦੋਂ ਵਿਖਾਈ ਪਿਆਰ ਦੀ ਅਸਾਂ ਨਵੀਂ ਤਸਵੀਰ
ਮੀਜ਼ੋ ਨਾਗਾ ਕੌਮ ਦੇ ਹੱਥੋਂ ਡਿੱਗ ਪਏ ਤੀਰ
ਚਲੇ ਗਏ ਆਸਾਮ ਤੋਂ ਢਾਕੇ ਤੇ ਬੰਗਾਲ
ਹਰ ਮੰਦਰ ਵਿਚ ਧਰਮ ਦਾ ਡਿੱਠਾ ਮੰਦਾ ਹਾਲ
ਸੁੱਚਮ ਸੰਜਮ ਛੱਡ ਕੇ ਲੋਕੀਂ ਬਣੇ ਕੁਚੀਲ
ਪਿੱਟ ਪਿੱਟ ਕੇ ਸਭਿਅਤਾ ਗੱਲ੍ਹੀਂ ਪਾ ਲਏ ਨੀਲ
ਭਦਰ ਕਾਲੀ ਕਾਲਕਾ ਮੰਗੇ ਸੱਜਰਾ ਖ਼ੂਨ
ਝਟੇ ਬਲੀਆਂ ਚਾੜ੍ਹ ਕੇ ਲੋਕ ਕਟਾਉਂਦੇ ਜੂੰਨ
ਦੇਵੀ ਦੇ ਅਸਥਾਨ ਤੇ ਕੀਤਾ ਇਹ ਐਲਾਨ
ਲੱਖ ਕਰੋ ਤੁਸੀਂ ਜਾਨਵਰ ਦੇਵੀ ਤੋਂ ਕੁਰਬਾਨ
ਐਪਰ ਸੱਚੇ ਰੱਬ ਦੀ ਇੰਜ ਨਾ ਹੋਣੀ ਦੀਦ
ਦਾਤੇ ਦੀ ਨਾਰਾਜ਼ਗੀ ਕਾਹਨੂੰ ਲਵੋ ਖ਼ਰੀਦ
ਬਲੀ ਚੜ੍ਹਾਵਣ ਵਾਲਿਉ ਇਹ ਰਸਤਾ ਹੈ ਗ਼ਲਤ
ਇੰਜ ਨਹੀਂ ਜੇ ਸੌਰਨਾ ਕਦੀ ਹਲਤ ਤੇ ਪਲਤ
ਏਸ ਸਫ਼ਰ ਵਿਚ ਹੋਰ ਵੀ ਵੇਖੀ ਗੱਲ ਵਿਸ਼ੇਸ਼
ਵੰਡੀ ਬੈਠੇ ਰੱਬ ਨੂੰ ਸਾਧੂ ਤੇ ਦਰਵੇਸ਼
ਕਿਧਰੇ ਜੋਗੀ ਜੰਗਮਾਂ ਵੱਖ ਚਲਾਏ ਪੰਥ
ਇਕ ਦੂਜੇ ਦੀ ਨਿੰਦਿਆ ਕਰਦੇ ਫਿਰਨ ਗਰੰਥ
ਘਰ ਗ੍ਰਹਿਸਤੀ ਨੂੰ ਛੱਡ ਕੇ ਜੰਗਲ ਬੈਠੇ ਮੱਲ
ਇਸ ਦੁਖਿਆਰੇ ਜੱਗ ਦੀ ਭਾਲ ਨਾ ਸਕੇ ਝੱਲ
ਕਿਧਰੇ ਬੋਧੀ ਧਰਮੀਆਂ ਦਿੱਤਾ ਧਰਮ ਤਿਆਗ
ਸੌਂ ਗਏ ਭਿਕਸ਼ੂ ਭਗਤ ਨੇ ਬੁੱਧ ਰਿਹਾ ਹੈ ਜਾਗ

## ਗੁਰੂ ਨਾਨਕ ਪਾਤਸ਼ਾਹ

ਕਿਧਰੇ ਸਾਧੂ ਜੈਨੀਆਂ ਸਿਰ ਦੇ ਵਾਲ ਤੁੜਾ
ਮਹਾਂਵੀਰ ਦੇ ਪੰਥ ਨੂੰ ਦਿਤਾ ਹੈ ਉਲਝਾ
ਅਮਰ ਅਹਿੰਸਾ ਓਸ ਦੀ ਟੁਰੇ ਅਣਖ ਦੀ ਟੋਰ
ਐਪਰ ਉਹਨਾਂ ਕਢਿਆ ਉਸ ਦਾ ਮਤਲਬ ਹੋਰ
ਜੀਵ ਹੱਤਿਆ ਨਾਲ ਹੀ ਦਿੱਤਾ ਜੋੜ ਸਬੰਧ
ਗੈਰਤ ਤੇ ਮਰ ਜਾਣ ਦਾ ਤੱਜਿਆ ਉਹਨਾਂ ਪੰਧ
ਧਰਮ ਦੀ ਰਕਸ਼ਾ ਵਾਸਤੇ ਉਠੇ ਜੇ ਤਲਵਾਰ
ਉਸ ਤਲਵਾਰ ਦੀ ਧਾਰ ਨੂੰ ਚੁੰਮੀਏ ਸੌ ਸੌ ਵਾਰ
ਇਕ ਹੋਰ ਹੈ ਵੇਖਿਆ ਅਕਲੋਂ ਖਾਲੀ ਮੱਤ
ਨੀਵੀਆਂ ਕਰਦੇ ਹਰਕਤਾਂ ਕਰ ਕਰ ਐਬ ਕੁਲੱਤ
ਵਾਮ ਮਾਰਗੀ ਪੰਥ ਹੈ ਅਸਲੋਂ ਨਿੰਦਨ ਯੋਗ
ਗੁਪਤ ਅੰਗ ਦੀ ਮੰਦਰੀਂ ਪੂਜਾ ਕਰਦੇ ਲੋਗ
ਜੂਏ ਅਤੇ ਸ਼ਰਾਬ ਦੇ ਖ਼ੂਬ ਨੇ ਚਲਦੇ ਦੌਰ
ਕਲੀ ਕਲੀ ਨੂੰ ਨਰਮ ਦੇ ਚੁਮ ਰਹੇ ਨੇ ਭੌਰ
ਦੱਖਣ ਧਰਤੀ ਵਿਚ ਨੇ ਵਸਦੇ ਜੋ ਵਸਨੀਕ
ਕਾਲੇ ਕਾਲੇ ਰੰਗ ਨੇ ਆਉਂਦੇ ਨਹੀਂ ਨਜ਼ਦੀਕ
ਬੋਲੀ ਏਦਾਂ ਬੋਲਦੇ ਬੂੰਨ ਬਬੂੰਨੇ ਬੰਮ
ਜਿਦਾਂ ਡੋਲ ਨੇ ਡਿਗਦੇ ਖੂਹਾਂ ਵਿਚ ਘੜੰਮ
ਲੱਪਾਂ ਨਾਲ ਨੇ ਖਾਂਵਦੇ ਚੌਲ ਦਹੀਂ ਤੇ ਦਾਲ
ਪੱਤਲ ਕੇਲੇ ਵਰਤਦੇ ਕਿਤੇ ਨਾ ਡਿੱਠੇ ਥਾਲ
ਕਾਹਲੀ ਕਾਹਲੀ ਆਪਣਾ ਖਾਣਾ ਲੈਣ ਨਬੇੜ
ਖਾਵਣ ਲੱਗਿਆਂ ਭਾਤ ਨੂੰ ਅਰਕਾਂ ਲੈਣ ਲਬੇੜ
ਮਸਤਕ ਉਤੇ ਲਾਂਵਦੇ ਅਜਬ ਤਰ੍ਹਾਂ ਦੇ ਤਿਲਕ
ਗੱਲ ਸੁਣਨ ਜੇ ਨੁਕ ਦੀ ਡੌਰਨ ਜਾਂਦੇ ਢਿਲਕ
ਖਿੱਚੀ ਬੈਠੇ ਵਲਗਣਾਂ ਮੰਨਣ ਜਾਤ ਕੁਜ਼ਾਤ
ਹੱਥਾਂ ਦਿਆਂ ਇਸ਼ਾਰਿਆਂ ਨਾਲ ਸਮਝਦੇ ਬਾਤ ।

ਐਪਰ ਜਿਸ ਦਮ ਗਾਵੀਐ ਬਾਣੀ ਵਿਚ ਸਰੂਰ
ਸਮਝਣ ਬੋਲੀ ਰਾਗ ਦੀ ਹੋ ਜਾਂਦੇ ਭਰਪੂਰ
ਆ ਕੇ ਵਿਚ ਵਿਸਮਾਦ ਦੇ ਬਣਦੇ ਬੁਧ ਬਿਬੇਕ
ਸਿਰਜਨਹਾਰ ਦੇ ਨਾਮ ਨੂੰ ਮੱਥਾ ਦੇਂਦੇ ਟੇਕ
ਉਸ ਧਰਤੀ ਤੇ ਸਭ ਤੋਂ ਵਡੀ ਏਹੀਓ ਘਾਟ
ਨਾ ਹੀ ਕਿਤੇ ਖਰਾਸ ਹੈ ਨਾ ਹੀ ਕਿਤੇ ਘਰਾਟ
ਰੋਟੀ ਮਿਲੇ ਨਾ ਕਣਕ ਦੀ ਨਾ ਸੇਵਾ ਬੇਲਾਗ
ਨਾ ਹੀ ਰੋਟ ਮਕੱਈ ਦੇ ਨਾ ਸਰ੍ਹਿਉਂ ਦਾ ਸਾਗ
ਤਰਸ ਗਿਆ ਮਰਦਾਨੜਾ ਖਾ ਖਾ ਚਉਲ ਅਮੁੱਕ
ਐਪਰ ਕਿਤੋਂ ਨਾ ਲੱਭਿਆ ਰੋਟੀ ਦਾ ਇਕ ਟੁੱਕ
ਐਪਰ ਸੱਭੇ ਮੁਸ਼ਕਲਾਂ ਕਰ ਲਈਆਂ ਸਨ ਹੱਲ
ਸਭੇ ਗਾਹੀਆਂ ਮੰਜਲਾਂ ਆਪਣੇ ਪੈਰੀਂ ਚੱਲ
ਜਾਦੂਗਰੀਆਂ ਨਿੰਦ ਕੇ ਜਾਦੂ ਦਿਤੇ ਤੋੜ
ਸਿਰਜਨਹਾਰ ਦੇ ਪਿਆਰ ਵਿਚ ਖ਼ਲਕਤ ਦਿਤੀ ਜੋੜ
ਚੋਰ ਲੁਟੇਰੇ ਠੱਗ ਸੀ ਰਸਤੇ ਦਿੱਤੇ ਪਾ
ਦੇ ਕੇ ਸਿੱਖਿਆ ਪ੍ਰੇਮ ਦੀ ਦਿੱਤੇ ਸਿੱਖ ਬਣਾ
ਬੰਦੇ ਖਾਣੇ ਆਦਮੀ ਕਾਮੀ ਕੁਚਲ ਕਠੋਰ
ਸੁਣ ਕੇ ਮਹਿਮਾਂ ਨਾਮ ਦੀ ਟੁਰੇ ਧਰਮ ਦੀ ਟੋਰ
ਹੁੰਦਾ ਵਿਚ ਰੁਹੇਲ ਖੰਡ ਬੰਦਿਆਂ ਦਾ ਬਿਉਪਾਰ
ਸੱਚਾ ਬੰਦਾ ਵਿਕਦਾ ਸਾਈਂ ਦੇ ਦਰਬਾਰ
ਇਹ ਤਨ ਪ੍ਰੇਮ ਦੀ ਹੱਟੜੀ ਮਨ ਵਣਜਾਰਾ ਰਾਮ
ਸੱਚਾ ਸੌਦਾ ਇਸ਼ਕ ਦਾ ਖਟ ਲਵੋ ਹਰੀ ਨਾਮ
ਭਵ ਸਾਗਰ 'ਚੋਂ ਤਰ ਗਿਆ ਸੀਹੋ 'ਸੈਦੋ' ਜੱਟ
ਜਿਨ੍ਹਾਂ ਸਾਡੇ ਨਾਲ ਹੈ ਸਫਰ ਲਿਆ ਕੁਝ ਕੱਟ
ਬਾਲੇ ਤੇ ਮਰਦਾਨੜੇ ਰੁਤਬਾ ਪਾਇਆ ਉੱਚ
ਦੋਹਾਂ ਮਾਣੀ ਰੱਜ ਕੇ ਸੱਚੋ ਸੱਚੀ ਸੁੱਚ

ਗੁਰੂ ਨਾਨਕ ਪਾਤਸ਼ਾਹ

ਸੁਣਿਆ ਜਦ ਸੁਲਤਾਨਪੁਰ ਏਸ ਸਫ਼ਰ ਦਾ ਹਾਲ
ਮੂੰਹ ਵਿਚ ਪਾਈਆਂ ਉਂਗਲਾਂ ਸਭ ਨੇ ਹੈਰਤ ਨਾਲ
ਸਾਰਾ ਸ਼ਹਿਰ ਸੀ ਬੋਲਿਆ ਹੋ ਕੇ ਇਕ ਜ਼ਬਾਨ
ਤੂੰ ਇਨਸਾਨੀ ਰੱਬ ਹੈਂ ਤੂੰ ਰੱਬੀ ਇਨਸਾਨ
ਜਿੱਤ ਹੋਈ ਹੈ ਸੱਚ ਦੀ ਹਾਰ ਗਿਆ ਹੈ ਕੂੜ
ਹੇ ਗੁਰੂ ਨਾਨਕ ਪਾਤਸ਼ਾਹ ਬਖ਼ਸ਼ੋ ਅਪਣੀ ਧੂੜ
ਸਤਿਗੁਰ ਬੋਲੇ ਪਿਆਰਿਓ ਸੰਗਤ ਦੇ ਅਸੀਂ ਦਾਸ
ਸਭ ਕੁਝ ਸਾਥੋਂ ਲੈ ਲਵੋ ਜੋ ਕੁਝ ਸਾਡੇ ਪਾਸ
ਸਾਡੀ ਇਕੋ ਰੀਝ ਹੈ ਭਰ ਭਰ ਵੰਡੀਏ ਝੋਲ
ਇਕ ਖ਼ੁਦਾ ਦੀ ਬੰਦਗੀ ਰਹਿ ਜਾਏ ਸਾਡੇ ਕੋਲ

## ਯਾਦ ਆਇਆ ਫੇਰ
## ਯਾਦਾਂ ਤੇ ਮੁਰਾਦਾਂ ਦਾ ਵਤਨ

ਭੁੱਲੀਆਂ ਯਾਦਾਂ ਨੇ ਕੀਤੀ ਫੇਰ ਦਿਲ ਨੂੰ ਗੁਦਗੁਦੀ
ਯਾਦ ਆਇਆ ਫੇਰ ਯਾਦਾਂ ਤੇ ਮੁਰਾਦਾਂ ਦਾ ਵਤਨ
ਤੇਜ਼ ਸਮਿਆਂ ਨੇ ਅਚਾਨਕ ਆਪਣਾ ਰੱਥ ਰੋਕਿਆ
ਜਗਮਗਾਏ ਬੀਤੀਆਂ ਘੜੀਆਂ ਦੇ ਉੱਜਲੇ ਤਨ ਬਦਨ

ਹਾਂ ਇਹੋ ਹੈ ਪਿੰਡ ਜਿਸ ਦੀ ਨਰਮ ਨਿੱਘੀ ਗੋਦ ਨੇ
ਬਾਲ ਨਾਨਕ ਨੂੰ ਸੁਣਾਈਆਂ ਗਗਨ ਟੁੰਬੀ ਲੋਰੀਆਂ
ਇਸ ਜਗ੍ਹਾ ਖੇਡੀ ਸੀ ਉਸ ਦੇ ਬਚਪਨੇ ਦੀ ਜ਼ਿੰਦਗੀ
ਇਸ ਜਗ੍ਹਾ ਹੀ ਰੰਗੀਆਂ ਰੀਝਾਂ ਸੀ ਉਸ ਨੇ ਕੋਰੀਆਂ

ਅਜ ਆਇਆ ਹੈ ਤਾਂ ਉਸੇ ਗਰਮ ਜੋਸ਼ੀ ਨਾਲ ਹੀ
ਏਸ ਦਾ ਇੱਕ ਇੱਕ ਚਿਹਰਾ ਮੁਸਕਰਾਉਂਦਾ ਹੈ ਪਿਆ
ਰਸਤਿਆਂ ਵਿਚ ਦੂਰ ਤਕ ਦਿਸਦਾ ਹੈ ਕਿਰਨਾਂ ਦਾ ਹਜੂਮ
ਜੀ ਆਇਆਂ ਕਹਿ ਕੇ ਸਵਾਗਤ ਗੀਤ ਗਾਉਂਦਾ ਹੈ ਪਿਆ

ਹਰ ਗਲੀ ਦਾ ਮੋੜ ਇਕ ਦੂਜੇ ਦੇ ਮੋਢੇ ਉਪਰੋਂ
ਹੱਥਾ ਵਧਾ ਕੇ ਹੱਥ ਮਿਲਾ ਕੇ ਪਾ ਰਿਹਾ ਹੈ ਜਫੀਆਂ
ਹਰ ਖੜੀ ਦੀਵਾਰ ਦੇਂਦੀ ਪਿਆਰ ਏਦਾਂ ਕੰਡ ਤੇ
ਜਿਸ ਤਰ੍ਹਾਂ ਅੰਮੀ ਲਗਾਉਂਦੀ ਪਿੱਠ ਉਤੇ ਥੱਫੀਆਂ

ਪੈਰ ਹੇਠਾਂ ਆ ਰਹੇ ਜੋ ਰੂੜੀਆਂ ਦੇ ਕੱਖ ਨੇ
ਚੁੰਮਦੇ ਪੈਰਾਂ ਦੀਆਂ ਪੈੜਾਂ ਤੇ ਨਾਲੇ ਤੁਰਨੀਆਂ
ਭਰ ਗਈਆਂ ਦਿਨ ਦੇ ਉਜਾਲੇ ਨਾਲ ਗੁੱਠਾਂ ਨ੍ਹੇਰੀਆਂ
ਚੌੜੀਆਂ ਹੋ ਹੋ ਕੇ ਬੈਠਣ ਤੰਗ ਦਾਮਨ ਘੁਰਨੀਆਂ

## ਗੁਰੂ ਨਾਨਕ ਪਾਤਸ਼ਾਹ

ਭੀੜੀਆਂ ਗਲੀਆਂ 'ਚ ਫਸਿਆ ਇਕ ਬੁੱਲ੍ਹਾ ਪੌਣ ਦਾ
ਇੰਜ ਸੂਕਾਂ ਮਾਰ ਡੱਕੋ ਡੋਲੜੇ ਹੈ ਖਾ ਰਿਹੈ
ਜਿਸ ਤਰ੍ਹਾਂ ਆਪਣੇ ਗੁਨਾਹਾਂ ਵਿਚ ਘਿਰਿਆ ਆਦਮੀ
ਗਿੜਗਿੜਾ ਕੇ ਅਜ ਗੁਨਾਹ ਬਖਸ਼ਾਉਣ ਦੇ ਲਈ ਆ ਰਿਹੈ

ਡੰਗਰਾਂ ਦੇ ਢਾਰਿਆਂ 'ਚੋਂ ਅੱਥਰੀ ਜਈ ਇਕ ਹੁਮਸ
ਨੱਕ ਦੇ ਅਗੇ ਖੜੇ ਕੇ ਇੱਕ ਮਰੋੜਾ ਚਾੜ੍ਹਦੀ
ਉਸ ਤਰ੍ਹਾਂ ਮੁੜ੍ਹਕੋ ਹੀ ਮੁੜ੍ਹਕੀ ਸ਼ਕਲ ਹੈ ਪਈ ਜਾਪਦੀ
ਛੱਪੜਾਂ ਦੇ ਵਿਚ ਨਹਾਉਂਦੇ ਜੇਠ ਨਾਲੇ ਹਾੜ੍ਹ ਦੀ

ਆ ਗਿਆ ਹੈ ਫੇਰ ਮਹਿਕਾਂ ਦਾ ਸਮੁੰਦਰ ਆ ਗਿਆ
ਖਿੜ ਪਈ ਸੁੱਕੀ ਹੋਈ ਫਿਰ ਪਿਆਰ ਦੀ ਗੁਲਜ਼ਾਰ ਹੈ
ਮਿਲ ਗਈ ਹੈ ਜ਼ਿੰਦਗੀ ਨੂੰ ਕੁਲ ਜ਼ਮਾਨੇ ਦੀ ਖ਼ੁਸ਼ੀ
ਅੱਖੀਆਂ ਵਿਚ ਘੁਲ ਗਿਆ ਉਸ ਨੂਰ ਦਾ ਦੀਦਾਰ ਹੈ

ਟੱਪ ਕੇ ਸਾਰੇ ਬਨੇਰੇ ਅਜ ਸੂਰਜ ਦੇਵਤਾ
ਪਿੰਡ ਦੇ ਲਹਿੰਦੇ ਕਿਲ੍ਹੇ ਵਿਚ ਇੰਜ ਕਹਿ ਕੇ ਲੱਥਿਆ
ਤੂੰ ਹੈਂ ਸੂਰਜ ਤੂੰ ਹੈਂ ਚਾਨਣ ਕੁੱਲ ਕਾਇਨਾਤ ਦਾ
ਮੈਂ ਤੈਨੂੰ ਮਸਤਕ ਝੁਕਾਉਂਦਾ ਹਾਂ ਨੂਰਾਨੀ ਮੱਥਿਆ

ਆ ਮੇਰੇ ਗਲ ਨਾਲ ਲਗ ਕੇ ਸੂਰਜਾਂ ਦੇ ਸੂਰਜਾ
ਪ੍ਰੀਤ ਦਾ ਚੰਦਾ ਚੜ੍ਹਾ ਕੇ ਤਪਸ਼ ਮੇਰੀ ਠਾਰ ਦੇ
ਮੇਰੀਆਂ ਅੱਲ੍ਹੜ ਜਹੀਆਂ ਧੁੱਪਾਂ ਦੀ ਅਜ ਹੈ ਰੁਖ਼ਸਤੀ
ਆ ਕੇ ਇਹਨਾਂ ਦੇ ਸਿਰਾਂ ਤੇ ਹੱਥ ਧਰ ਕੇ ਪਿਆਰ ਦੇ

ਜਾ ਰਿਹਾ ਹਾਂ ਤੇਰੀਆਂ ਮੈਂ ਆਪ ਕਰ ਪਰਦੱਖਣਾਂ
ਕਲ੍ਹ ਏਸੇ ਪਿੰਡ ਵਿਚ ਮੈਂ ਫੇਰ ਆਵਾਂਗਾ ਜ਼ਰੂਰ
ਉਸ ਜਗ੍ਹਾ ਮੈਂ ਫੇਰ ਕਿਰਨਾਂ ਦੀ ਹੈ ਬਹੁਕਰ ਫੇਰਨੀ
ਜਿਸ ਜਗ੍ਹਾ ਪਰਗਟ ਸੀ ਹੋਇਆ ਕੁਲ ਦੁਨੀਆਂ ਦਾ ਸਰੂਰ

ਗੁਰੂ ਨਾਨਕ ਪਾਤਸ਼ਾਹ

ਸਾਂਭ ਕੇ ਕੁਦਰਤ ਦੀਆਂ ਰਖਾਂਗਾ ਸੱਭੇ ਬਰਕਤਾਂ
ਤੇਰੇ ਨਕਸ਼ਾਂ ਤੇਰੇ ਨੈਣਾਂ ਦੀ ਓਹੀ ਪਹਿਚਾਨ ਹੈ
ਪਾ ਦਿਆਂਗਾ ਉਸ ਦੇ ਮੈਂ ਸੀਸ ਤੇ ਨੂਰੀ ਪਵਾਰ
ਜੋ ਵੀ ਤੇਰੇ ਰਸਤਿਆਂ ਤੇ ਟੁਰ ਰਿਹਾ ਇਨਸਾਨ ਹੈ

# ਉੱਠ ਸੁੱਤੀਏ ਤਲਵੰਡੀਏ

ਜਾਗੋ ਜਾਗੋ ਦੁਨੀਆ ਵਾਲਿਓ ਕੋਈ ਹੋ ਗਈ ਨਵੀਂ ਸਵੇਰ
ਉਠ ਕੁੱਕੜ ਬਾਂਗੇ ਹਾਲੀਆ ਮਤਾਂ ਹੋ ਜਾਏ ਕਿਤੇ ਅਵੇਰ
ਉੱਠ ਉੱਠ ਸੁੱਤੀਏ ਤਲਵੰਡੀਏ ਉਠ ਰਾਹਾਂ ਵਿਚ ਖਲੋ
ਨੀ ਤੂੰ ਤਰ ਗਈ ਅਜ ਅਹਿੱਲਿਆ ਰੱਬ ਆਪ ਢੁਕਾਇਆ ਢੋਅ
ਨੀ ਜਿਸ ਬਿਰਹਨ ਨੂੰ ਮਿਲ ਜਾਏ ਉਹਦੇ ਮਾਹੀਏ ਦੀ ਕਨਸੋਅ
ਉਹਨੂੰ ਨਹੀਉਂ ਕਸੀਦੇ ਸੁਝਦੇ ਨਹੀਂ ਬਹਿੰਦੀ ਚਰਖੀਆਂ ਛੋਅ
ਨੀ ਖੂਹਾਂ ਦੀਉ ਭਉਣੀਉਂ ਅਜ ਭਰ ਭਰ ਖਿੱਚੋ ਡੋਲ
ਜੋ ਮਿੱਠੀਆਂ ਕਰਦੇ ਬੋਲੀਆਂ ਉਹ ਆਇਆ ਆਪਣੇ ਕੋਲ
ਨੀ ਮੱਝੀਉ ਚੁੱਕੋ ਥੂਥੀਆਂ ਕੋਈ ਆਇਆ ਅਰਸ਼ੀ ਚਾਕ
ਨੀ ਸਾਂਭ ਲਵੀਂ ਤੂੰ ਧਰਤੀਏ ਇਹਦੇ ਕਦਮਾਂ ਦੀ ਅਜ ਖ਼ਾਕ
ਨੀ ਆਖੋ ਅਜ ਮਧਾਣੀਉਂ ਤੂੰ ਜੀ ਵੇ ਮੱਖਣਾ ਜੀ
ਤੂੰ ਭਰਿਆ ਛੰਨਾ ਦੁੱਧ ਦਾ ਅਜ ਡੀਕਾਂ ਲਾ ਕੇ ਪੀ
ਖ਼ੁਸ਼ਖ਼ਬਰੀ ਸੁਣ ਲਓ ਖੇਤੀਓ ਅਜ ਆ ਗਈ ਨਵੀਂ ਬਹਾਰ
ਅਜ ਅੱਡੀਆਂ ਚੁਕ ਚੁਕ ਤੱਕਦੇ ਕੁਲ ਆਡਾਂ ਖਾਲ ਨਸਾਰ
ਤੇਰੇ ਭਾਗ ਨੇ ਜਾਗੇ ਧਰਤੀਏ ਤੇਰੇ ਘਰ ਆਇਆ ਅਸਮਾਨ
ਨੀ ਗਜ਼ ਗਜ਼ ਫੁੱਲੀ ਛਾਤੀਓ ਉਹਨੂੰ ਪੇਸ਼ ਕਰੋ ਅਰਮਾਨ
ਓਏ ਢਿੰਢਿਉ ਢਿੰਢਿਉ ਮੱਘਿਉ ਜਾਓ ਮੱਖਣੀ ਨਾਲ ਭਰੀਚ
ਅਜ ਸ਼ਾਮ ਗਵਾਚਾ ਲੱਭਿਆ ਨਾ ਮੁੜ ਕੇ ਜਾਏ ਗਵੀਚ
ਅਜ ਸੋਂਧੀ ਸੋਂਧੀ ਆ ਰਹੀ ਹਰ ਰਸਤੇ 'ਚੋਂ ਖ਼ੁਸ਼ਬੋ
ਉਹਨੂੰ ਨੈਣਾਂ ਵਿਚ ਬਿਠਾਲ ਕੇ ਪਲ ਪਲਕ ਲਵੋ ਫਿਰ ਢੋ
ਕੱਢ ਜੱਟਾ ਕੂਤਕੂਤਾਰੀਆਂ ਵਿਚ ਪੈਲੀ ਰੰਬਿਆਂ ਨਾਲ
ਹੱਸ ਹੱਸ ਨੀ ਹੁਸੜੀ ਖੇਤੀਏ ਅਜ ਹੱਸ ਕੇ ਜ਼ਰਾ ਵਿਖਾਲ

ਤਲਵੰਡੀ ਦਿਉ ਬਨੇਰਿਉ ਤੁਸੀਂ ਚੁਕੋ ਅਪਣੀ ਧੌਣ
ਅਜ ਵੇਖੋ ਓਦੇ ਕਰਮਾਂ ਵਾਲਿਉ ਇਸ ਪਿੰਡ ਵਿਚ ਆਇਆ ਕੌਣ
ਨੀ ਤੇਲ ਚੋਵੇ ਵਡ-ਭਾਗਣੇ ਅਜ ਗਿੱਲੀ ਕਰੇ ਦਲ੍ਹੀਜ
ਫਿਰ ਭਾਗ ਜਗਾਵਣ ਆ ਗਏ ਗੁਰੂ ਨਾਨਕ ਗੁਣੀ ਗਹੀਜ
ਓਦੇ ਆਉ ਓਦੇ ਮੁੰਡਿਉ ਛੋਕ੍ਰਉ ਅਜ ਆਉ ਓਦੇ ਰੋਹੀਆਂ ਟਪ
ਮਦਰੱਸੇ ਦਿਉ ਪੜ੍ਹਾਕੂਉ ਅਜ ਆਉ ਓਦੇ ਬਸਤੇ ਠੱਪ
ਅਜ ਟੁਰ ਓਦੇ ਸਬਜ਼ ਕਬੂਤਰਾ ਜ਼ਰਾ ਲੋਟਨ ਵਾਲੀ ਟੋਰ
ਅਜ ਉੱਚਾ ਟਿੱਬਾ ਬੋਲੀਏ ਅਜ ਬੋਲਣ ਤਿੱਤਰ ਮੋਰ
ਬੁੱਕ ਬੁੱਕ ਬੁਲਾਵੇ ਬੱਕਰੇ ਅਜ ਨੱਚੋ ਲੁਡੀਆਂ ਪਾ
ਅਜ ਪਾਉ ਓਦੇ ਮੁੰਡਿਉ ਭੰਗੜੇ ਜ਼ਰਾ ਗਾਹਲੜ ਨੂੰ ਖੜਕਾ
ਅਜ ਸਤਿਗੁਰ ਨਾਨਕ ਦੇਵ ਦੇ ਫਿਰ ਹੋਏ ਹਨ ਦੀਦਾਰ
ਅਜ ਫੁਲਿਆ ਨਹੀਂ ਸਮਾਂਵਦਾ ਵਿਚ ਜਾਮੇ ਰਾਏ ਬੁਲਾਰ

## ਸਾਗ ਸਰਹੋਂ ਦਾ ਰਿੰਨ੍ਹ ਕੇ
## ਅੰਮੀਏ ਪਾ ਮੱਖਣੀ ਦੀ ਲੱਪ

ਜਦ ਖ਼ਬਰਾਂ ਸੁਣੀਆਂ ਮਾਪਿਆਂ ਸਾਡਾ ਆਇਆ ਨਾਨਕ ਪੁੱਤ
ਉਹ ਆਖਣ ਵਾਪਸ ਆ ਗਈ ਸਾਡੇ ਜੀਵਨ ਦੀ ਫਿਰ ਰੁੱਤ
ਉਹਨਾਂ ਦਾ ਗਲਵਕੜੀ ਪਾ ਲਈ ਫਿਰ ਚੁੰਮਿਆਂ ਨੂਰੀ ਮੁੱਖ
ਜਦ ਸਤਿਗੁਰ ਨਾਨਕ ਬੋਲਿਆ ਉਹ ਭੁੱਲ ਗਏ ਸਾਰੇ ਦੁੱਖ
ਗੁਰ ਬੋਲੇ ਮੇਰੇ ਮਾਪਿਉ ਮੇਰੀ ਬੰਦਨਾਂ ਕਰੋ ਕਬੂਲ
ਤੁਸਾਂ ਮੈਨੂੰ ਸਭ ਕੁਝ ਬਖ਼ਸ਼ਿਆ, ਨਹੀਂ ਕੀਤਾ ਕੁਝ ਵਸੂਲ
ਤੁਸੀਂ ਮੇਰੇ ਪ੍ਰਾਣ ਸਰੋਤ ਹੋ ਤੁਸੀਂ ਮੇਰੇ ਪਾਲਨਹਾਰ
ਮੈਂ ਦਿੱਤਾ ਦੇ ਨਹੀਂ ਸਕਦਾ ਭਾਵੇਂ ਲੈ ਲਾਂ ਜਨਮ ਹਜ਼ਾਰ
ਤੇਰੀ ਨਿੱਘੀ ਗੋਦ ਨੂੰ ਅੰਮੀਏ ਮੇਰਾ ਲੱਖ ਵਾਰ ਪਰਣਾਮ
ਜਿਥੇ ਵੱਸੇ ਮੇਰੀ ਅੰਮੜੀ ਮੇਰਾ ਓਹੀਉ ਤੀਰਥ ਧਾਮ
ਅਜ ਫੇਰ ਹੈ ਤਾਜ਼ਾ ਹੋ ਗਈ ਮੇਰੇ ਬਚਪਨ ਦੀ ਹਰ ਯਾਦ
ਮੇਰੀ ਰੂਹ ਵਿਚ ਉਤਰਦੀ ਜਾ ਰਿਹਾ ਕੋਈ ਵਖਰਾ ਜਿਹਾ ਸਵਾਦ
ਇਕ ਵਾਰ ਸੁਣਾ ਫਿਰ ਲੋਰੀਆਂ ਮੈਨੂੰ ਆਵੇ ਓਹੀਉ ਲੋਰ
ਮੈਨੂੰ ਗੋਡੇ ਮੁੱਢ ਬਿਠਾਲ ਕੇ ਫਿਰ ਲੰਮੀਆਂ ਬਾਤਾਂ ਟੋਰ
ਉੱਠ ਸਾਗ ਸਰਹੋਂ ਦਾ ਰਿੰਨ੍ਹ ਕੇ ਵਿਚ ਪਾ ਮਖਣੀ ਦੀ ਲੱਪ
ਮੈਂ ਝੂਮ ਸੁਣਾਵਾਂ ਅੰਮੀਏ ਤੈਨੂੰ ਜਪੁਜੀ ਵਿਚੋਂ ਜੱਪ
"ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ ॥
ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ ॥
ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ ॥
ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ ॥
ਆਦੇਸੁ ਤਿਸੈ ਆਦੇਸੁ ॥
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥"

ਮਾਂ ਬਲੀ ਮੇਰਿਆ ਲਾਲਨਾ ਮੈਂ ਤੈਥੋਂ ਸਦ ਕੁਰਬਾਨ
ਤੇਰੇ ਇਕ ਇਕ ਬੋਲ ਤੋਂ ਚੰਨ ਜੀ ਮੈਂ ਵਾਰਾਂ ਕੁਲ ਜਹਾਨ
ਤੈਨੂੰ ਛਾਤੀ ਲਾ ਕੇ ਮੱਖਣਾ ਮੇਰੇ ਪਈ ਕਲੇਜੇ ਠੰਢ
ਅਜ ਮਾਰ ਦੇ ਗੰਢਾਂ ਪੀਚੀਆਂ ਫਿਰ ਖੁਲ੍ਹ ਨਾ ਜਾਵੇ ਗੰਢ
ਤੇਰੇ ਘਰ ਹੰਸਾਂ ਦੀਆਂ ਜੋੜੀਆਂ ਨਾਲੇ ਸਤ ਸਤਵੰਤੀ ਨਾਰ
ਅਜ ਅੱਡੀਆਂ ਚੁਕ ਚੁਕ ਵੇਖਦਾ ਤੇਰਾ ਸਾਰਾ ਹੀ ਪਰਵਾਰ
ਹੁਣ ਛੱਡ ਫਕੀਰੀ ਵੇਸ ਨੂੰ ਕਰ ਗ੍ਰਹਿਸਤੀ ਵਿਚ ਪਰਵੇਸ਼
ਮੁੱਕ ਜਾਵਣ ਜਦੋਂ ਚਿਆਰਤਾਂ ਮੁੜ ਆਉਂਦੇ ਨੇ ਦਰਵੇਸ਼
ਸ੍ਰੀ ਮਹਿਤਾ ਜੀ ਕਲਿਆਨ ਚੰਦ ਫਿਰ ਟੋਰੀ ਏਦਾਂ ਗੱਲ
ਅਸੀਂ ਨਦੀ ਕਿਨਾਰੇ ਰੁੱਖੜੇ ਪੁੱਤ ਅਜ ਢਹੇ ਕੇ ਕਲ੍ਹ
ਸਾਡੀ ਉਮਰਾ ਪੁਗਦੀ ਜਾ ਰਹੀ ਸਾਡੇ ਹੋਏ ਬਿਰਧ ਸਰੀਰ
ਸਾਡੀ ਬਣੋ ਡੰਗੋਰੀ ਲਾਲ ਜੀ ਸਾਨੂੰ ਕਰਨਾ ਨਾ ਦਿਲਗੀਰ
ਅਸੀਂ ਮਾਪੇ ਦੁਨੀਆਦਾਰ ਹਾਂ ਸਾਡਾ ਕੁਝ ਤੇ ਕਰੋ ਖ਼ਿਆਲ
ਸਾਡੀ ਮਮਤਾ ਨੂੰ ਐ ਲਾਲ ਜੀ ਤੁਸੀਂ ਦੇਣਾ ਨਾ ਹੁਣ ਟਾਲ
ਤਦ ਸਤਿਗੁਰ ਨਾਨਕ ਦੇਵ ਜੀ ਸਨ ਆਏ ਵਿਚ ਵਜਦਾਨ
ਮਾਂ ਬਾਪ ਨੂੰ ਮੱਥਾ ਟੇਕ ਕੇ ਇੰਜ ਕੀਤਾ ਸੀ ਫੁਰਮਾਨ
"ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ।
ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥
ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ ॥
ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥
ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥"
ਗੁਰ ਨਾਨਕ ਜੀ ਦੇ ਸ਼ਬਦ ਦਾ ਤਦ ਹੋਇਆ ਅਸਰ ਕਮਾਲ
ਮਾਂ ਬਾਪ ਦੇ ਸੰਸੇ ਮਿਟ ਗਏ ਉਹ ਹੋ ਗਏ ਅਤੀ ਨਿਹਾਲ
ਮਰਦਾਨੇ ਦਾ ਪਰਵਾਰ ਵੀ ਨਾ ਸਕਿਆ ਉਸ ਨੂੰ ਰੋਕ
ਫਿਰ ਕਰਨ ਸੁਹੇਲੇ ਟੁਰ ਪਿਆ ਉਹ ਲੋਕ ਅਤੇ ਪਰਲੋਕ
ਤਦ ਸਿਜਦੇ ਵਿਚ ਸੀ ਡਿੱਗ ਕੇ ਇੰਜ ਬੋਲੇ ਰਾਏ ਬੁਲਾਰ
ਗੁਰੂ ਨਾਨਕ ਐਸਾ ਨੂਰ ਹੈ ਜਿਦ੍ਹਾ ਅੰਤ ਨਾ ਪਾਰਾਵਾਰ।

## ਪਖੋਕੇ ਵਿਚ ਸਾਗਰ ਆਇਆ
## ਨਦੀਆਂ ਮਿਲੀਆਂ ਧਾ ਕੇ

ਦਿਲ ਤਾਂ ਕਹੇ ਉੱਠ ਚੱਲ ਨੀ ਸੁਲੱਖਣੀ ਸਤਿਗੁਰ ਨਾਨਕ ਆਏ ਨੀ
ਨਦੀਏ ਨੀ ਸਾਗਰ ਵਿਚ ਮਿਲ ਜਾ ਸਾਚੇ ਮੇਲ ਮਿਲਾਏ ਨੀ
ਕਹੇ ਸੁਲੱਖਣੀ ਸੁਣ ਮਨ ਮੇਰੇ ਤੈਨੂੰ ਕਿੰਜ ਸਮਝਾਵਾਂ ਵੇ
ਜਿਸ ਨੇ ਇਕ ਦਿਨ ਰੋਂਦੀ ਛਡਿਆ ਉਸ ਦੇ ਕੋਲ ਨਾ ਜਾਵਾਂ ਵੇ
ਨਾ ਉਸ ਘਲਿਆ ਕਦੀ ਸੁਨੇਹੁੜਾ ਨਾ ਉਸ ਪੁੱਛੀਆਂ ਵਾਤਾਂ ਵੇ
ਮੇਰੇ ਵਾਂਗ ਵਿਛੋੜਾ ਝੱਲਿਆ ਕਦੀ ਨਾ ਔਰਤ ਜਾਤਾਂ ਵੇ
ਆਪ ਤੇ ਟੁਰਿਆ ਸੋਧਣ ਦੁਨੀਆ ਸਾਡੀ ਸੁਧ ਬਿਸਰਾਈ ਵੇ
ਲੋਕਾਂ ਨੂੰ ਉਸ ਦਰਸ਼ਨ ਦਿਤੇ ਸਾਨੂੰ ਫ਼ਕਤ ਜੁਦਾਈ ਵੇ
ਮੇਰੇ ਲਖਮੀ ਸ੍ਰੀ ਚੰਦ ਨੇ ਦੋ ਮਿਸਰੀ ਦੀਆਂ ਡਲੀਆਂ ਵੇ
ਮੇਰੇ ਹੰਝੂਆਂ ਨਾਲ ਹੀ ਭਿਜੀਆਂ ਰਹਿਣ ਇਹ ਦੋਵੇਂ ਕਲੀਆਂ ਵੇ
ਕਦੀ ਨਾ ਆਪਣੇ ਪੌਤਿਆਂ ਤਾਈਂ ਸੁਕਣੇ ਪਾਵਣ ਛਾਵਾਂ ਵੇ
ਕਦੀ ਨਾ ਆਪਣੇ ਪੁੱਤਾਂ ਤਾਈਂ ਰੋਂਦੇ ਵੇਖਣ ਮਾਵਾਂ ਵੇ
ਬਾਪੂ ਬਾਪੂ ਕਰਦੇ ਰਹਿੰਦੇ ਰੋਜ਼ ਹੀ ਤੱਕਦੇ ਰਾਹਾਂ ਵੇ
ਵੇਖ ਵੇਖ ਕੇ ਰਸਤੇ ਉਸ ਦੇ ਥਕੀਆਂ ਹੈਣ ਨਿਗਾਹਾਂ ਵੇ
ਏਦਾਂ ਵੀ ਕਦੀ ਛੱਡ ਕੇ ਜਾਂਦੇ ਫੁੱਲ ਭਲਾ ਗੁਲਜ਼ਾਰਾਂ ਨੂੰ
ਜਿੱਦਾਂ ਛੱਡ ਕੇ ਟੁਰਿਆ ਸੀ ਉਹ ਤੜਫ ਰਹੇ ਪਰਵਾਰਾਂ ਨੂੰ
ਆਪ ਤੇ ਬਣਿਆਂ ਫਿਰੇ ਜੋਗੜਾ ਕੈਸਾ ਜੋਗ ਕਮਾਇਆ ਸੂ
ਮੈਂ ਹਾਂ ਉਸ ਦੇ ਪਿਆਰ ਦੀ ਜੋਗਨ ਮੈਨੂੰ ਕਿਉਂ ਤੜਫਾਇਆ ਸੂ
ਹਾਣ ਦੀਆਂ ਮੈਨੂੰ ਤਾਅਨੇ ਮਾਰਨ ਖੱਟਣ ਗਿਆ ਕੀ ਖੱਟੀਆਂ ਨੀ
ਕਿਸ ਨਗਰੀ ਵਿਚ ਤੇਰਾ ਸੁਦਾਗਰ ਖੋਹਲ ਕੇ ਬੈਠਾ ਹੱਟੀਆਂ ਨੀ

ਮੇਰੀ ਰਾਹ ਵਿਚ ਸੂਲਾਂ ਵਿਛੀਆਂ ਥਾਂ ਥਾਂ ਖਿਲਰੇ ਛਾਪੇ ਵੇ
ਜਾਈਆਂ ਦਾ ਦੁੱਖ ਵੇਖ ਨਾ ਸਕਦੇ ਧੀਆਂ ਵਾਲੇ ਮਾਪੇ ਵੇ
ਦਿਲ ਨੇ ਕਿਹਾ ਛਡ ਛਡ ਨੀ ਸੁਲੱਖਣੀ ਛਡ ਦੇ ਇਹ ਖ਼ੁਦਗਰਜ਼ੀ ਨੀ
ਸਦਾ ਰਜ਼ਾ ਵਿਚ ਰਾਜ਼ੀ ਰਹੀਏ ਮੰਨ ਕੇ ਉਸ ਦੀ ਮਰਜ਼ੀ ਨੀ
ਤੂੰ ਵੀ ਉਸ ਦਾ ਰੂਪ ਧਾਰ ਲੈ ਗ੍ਰਿਹਸਤੀ ਵਿਚ ਬੈਰਾਗਣ ਦਾ
ਤੂੰ ਵੀ-ਚਸਕਾ ਲਾ ਲੈ ਅੜੀਏ ਅੰਮ੍ਰਿਤ ਵੇਲੇ ਜਾਗਣ ਦਾ
ਸਾਰੇ ਜਗ ਦੀ ਖਿਦਮਤ ਕਰ ਕੇ ਆਪਣੇ ਭਾਗ ਜਗਾ ਲੈ ਨੀ
ਆਪਣੇ ਪੀਆ ਦੀ ਜੋਗਨ ਬਣ ਜਾ ਗਲ ਵਿਚ ਮਾਲਾ ਪਾ ਲੈ ਨੀ
ਤੇਰੇ ਕੰਤ ਜਗਾਇਆ ਅੜੀਏ ਚਹੁੰ ਕੂਟਾਂ ਦੀਆਂ ਪ੍ਰੀਤਾਂ ਨੂੰ
ਤੇਰੇ ਕੰਤ ਪਵਾਈਆਂ ਜੱਫੀਆਂ ਮੰਦਰ ਨਾਲ ਮਸੀਤਾਂ ਨੂੰ
ਸੁਣਿਐ ਉਸ ਹਜ਼ਾਰਾਂ ਕੋਹ ਦਾ ਪੈਦਲ ਸਫ਼ਰ ਮੁਕਾਇਆ ਨੀ
ਸੁਣਿਐ ਵੱਡੇ ਵੱਡੇ ਰਾਕਸ਼ ਰਸਤੇ ਪਾ ਕੇ ਆਇਆ ਨੀ
ਦੁਨੀਆਂ ਦੀ ਭਲਿਆਈ ਖ਼ਾਤਰ ਛਡਿਆ ਉਸ ਘਰ ਬਾਰਾਂ ਨੂੰ
ਇਕ ਪਲ ਵੀ ਉਹ ਕਦੀ ਨਾ ਭੁੱਲਿਆ ਤੇਰੇ ਅਮਰ ਪਿਆਰਾਂ ਨੂੰ
ਤੇਰੇ ਪਿਆਰ ਨੂੰ ਕੀਤਾ ਉਸ ਨੇ ਅੰਬਰਾਂ ਤੋਂ ਵੀ ਉੱਚਾ ਨੀ
ਤੇਰਾ ਉਸ ਦਾ ਪਿਆਰ ਸੁਲੱਖਣੀ ਕੁਲ ਦੁਨੀਆਂ 'ਚੋਂ ਸੁੱਚਾ ਨੀ
ਉਸ ਦੇ ਦਿਲ ਵਿਚ ਘਰ ਕਰ ਬੈਠੀ ਤੇਰੀ ਸਬਰ ਸਬੂਰੀ ਨੀ
ਕੁਲ ਰੂਹਾਨੀ ਦੁਨੀਆਂ ਮੇਲੀ ਦੋ ਜਿਸਮਾਂ ਦੀ ਦੂਰੀ ਨੀ
ਤੇਰਾ ਕੰਤ ਤਾਂ ਬਣਿਆਂ ਰਾਖਾ ਜੱਗ ਦੇ ਕੁਲ ਸੁਹਾਗਾਂ ਦਾ
ਤੈਥੋਂ ਦੂਰ ਰਿਹਾ ਮਜਬੂਰਨ ਇਹ ਤਾਂ ਖੇਲ ਹੈ ਭਾਗਾਂ ਦਾ
ਨਦੀ ਨਾਵ ਸੰਜੋਗੀ ਮੇਲੇ ਪੂਰ ਨੇ ਕਹਿੰਦੇ ਪੱਤਨਾਂ ਦੇ
ਏਸੇ ਲਈ ਉਹ ਤਾਰ ਕੇ ਆਇਆ ਸਾਰੇ ਤੀਰਥ ਵਤਨਾਂ ਦੇ
ਲਾ ਕੇ ਚੱਪੂ ਨਾਮ ਦਾ ਉਸ ਨੇ ਡੁਬਦੀ ਦੁਨੀਆਂ ਤਾਰੀ ਨੀ
ਵਡਿਆਂ ਨਾਲ ਨਾ ਰੀਸ ਓਸ ਦੀ ਨਾਲ ਗਰੀਬਾਂ ਯਾਰੀ ਨੀ
ਆਖ਼ਰ ਦਿਲ ਦੀ ਜਿੱਤ ਹੋਈ ਤੇ ਬੋਲੀ ਇੰਜ ਸੁਲੱਖਣੀ ਸੀ
ਮੇਰੇ ਦਿਲ ਦੀ ਬਾਤ ਦਿਲਾ ਵੇ ਸਦਾ ਦਬਾਈ ਰਖਣੀ ਸੀ

ਕਾਹਨੂੰ ਮੇਰੇ ਹੋਂਠਾਂ ਉਤੇ ਆਈ ਗਿਲੇ ਗੁਜ਼ਾਰੀ ਵੇ
ਜਿਸ ਰਸਤੇ ਉਹ ਚਲ ਕੇ ਆਇਆ ਮੈਂ ਉਸ ਤੋਂ ਬਲਿਹਾਰੀ ਵੇ
ਗੁਰਚਰਨਾਂ ਤੇ ਢਹਿ ਕੇ ਸੁਲੱਖਣੀ ਚਰਣ ਧੂੜ ਮੁੱਖ ਲਾਈ ਸੀ
ਆਪਣੇ ਕੰਤ ਸਵਾਮੀ ਦੀ ਫਿਰ ਬਾਣੀ ਰੋਂਦਾਂ ਗਾਈ ਸੀ :
"ਹਰਣੀ ਹੋਵਾ ਬਨਿ ਬਸਾ ਕੰਦ ਮੂਲ ਚੁਣਿ ਖਾਉ" (ਜੀਉ)
"ਗੁਰਪਰਸਾਦੀ ਮੇਰਾ ਸਹੁ ਮਿਲੈ ਵਾਰਿ ਵਾਰਿ ਹਉ ਜਾਉ ਜੀਉ" ੧
"ਮੈਂ ਬਨਜਾਰਨਿ ਰਾਮ ਕੀ । ਤੇਰਾ ਨਾਮੁ ਵਖਰੁ ਵਾਪਾਰੁ ਜੀ" (ਰਹਾਉ)
"ਕੋਕਿਲ ਹੋਵਾ ਅੰਬਿ ਬਸਾ ਸਹਿਜ ਸਬਦ ਬੀਚਾਰੁ" (ਜੀ)
"ਸਹਿਜ ਸੁਭਾਇ ਮੇਰਾ ਸਹੁ ਮਿਲੈ ਦਰਸਨਿ ਰੂਪਿ ਅਪਾਰੁ (ਜੀਉ")
"ਮਛੁਲੀ ਹੋਵਾ ਜਲਿ ਬਸਾ ਜੀਆ ਜੰਤ ਸਭਿ ਸਾਰਿ" (ਜੀਉ)
"ਉਰਵਾਰਿ ਪਾਰਿ ਮੇਰਾ ਸਹੁ ਵਸੈ ਹਉ ਮਿਲਉਗੀ ਬਾਹ ਪਸਾਰਿ (ਜੀਉ")
"ਨਾਗਨਿ ਹੋਵਾ ਧਰ ਵਸਾ ਸਬਦੁ ਵਸੈ ਭਉ ਜਾਇ" (ਜੀਉ)
"ਨਾਨਕ ਸਦਾ ਸੋਹਾਗਣੀ ਜਿਨ ਜੋਤੀ ਜੋਤਿ ਸਮਾਇ" (ਜੀਉ)
ਸਤਿਗੁਰ ਜੀ ਨੇ ਸ਼ਬਦ ਇਹ ਸੁਣ ਕੇ ਹਿਰਦੇ ਵਿਚ ਵਸਾਇਆ ਸੀ
ਬਾਹੋਂ ਫੜ ਕੇ ਪਤਨੀ ਨੂੰ ਤਦ ਆਦਰ ਨਾਲ ਉਠਾਇਆ ਸੀ
ਕਹਿੰਦੇ ਉੱਠ ਬਹਾਦਰ ਦੇਵੀ ਤੇਰੀ ਧੰਨ ਤੱਪਸਿਆ ਹੈ
ਦੁਨੀਆਂ ਦੀ ਹਰ ਇਕ ਨਾਰੀ ਨੂੰ ਤੂੰਹੀਓਂ ਰਸਤਾ ਦਸਿਆ ਹੈ
ਤੂੰਹੀਓਂ ਦਸਿਆ ਸਾਰੇ ਜੱਗ ਨੂੰ ਕਰਤਵ ਜੋਬਨ ਮੱਤੀਆਂ ਦਾ
ਦੇਸ਼ ਧਰਮ ਦੀ ਖ਼ਾਤਰ ਸਹੀਏ ਸਦਾ ਵਿਛੋੜਾ ਪੱਤੀਆਂ ਦਾ
ਤੇਰੇ ਵਰਗਾ ਕੋਈ ਨਾ ਲਭਣਾ ਦੁਨੀਆਂ ਨੂੰ ਕੋਈ ਸਾਨੀ ਨੀ
ਆਵਣ ਵਾਲੇ ਯੁੱਗ ਨਹੀਂ ਭੁਲਣੀ ਤੇਰੀ ਇਹ ਕੁਰਬਾਨੀ ਨੀ
ਜਿਸਦਮ ਖ਼ਬਰਾਂ ਸੁਣੀਆਂ ਸਾਰੇ ਪੱਖੋ ਕੇ ਰੰਧਾਵੇ ਨੇ
ਰੱਤਾ ਪਲੰਘ ਡਹਾਇਆ ਦਿਲ ਦਾ ਧਰਮ ਦੇ ਚੌਥੇ ਪਾਵੇ ਨੇ
ਮੂਲ ਚੰਦ ਤੇ ਮਾਤਾ ਚੰਦੋ ਕੀਤੇ ਲੱਖ ਸ਼ੁਕਰਾਨੇ ਸਨ
ਫੇਰ ਦੁਬਾਰਾ ਮਿਲੇ ਗਵਾਚੇ ਖ਼ੁਸ਼ੀਆਂ ਭਰੇ ਜ਼ਮਾਨੇ ਸਨ

ਖ਼ੁਬ ਅਜਿੱਤੇ ਜੱਟ ਦੇ ਖੂਹ ਤੇ ਭੀੜਾਂ ਹੋਈਆਂ ਕੱਠੀਆਂ ਸਨ
ਸਾਰੇ ਪਿੰਡ ਦੀਆਂ ਬਿਹਬਲ ਜਿੰਦਾਂ ਆਈਆਂ ਨੱਠੀਆਂ ਨੱਠੀਆਂ ਸਨ
ਨਾਨਕ ਜੀ ਦੀਆਂ ਨਾਲ ਅਜਿੱਤੇ ਖ਼ੁਬ ਗੋਸ਼ਟਾਂ ਹੋਈਆਂ ਸਨ
ਚਾਰੇ ਪਾਸੇ ਮਹਿਕਾਂ ਉਡੀਆਂ ਫੈਲ ਗਈਆਂ ਖ਼ੁਸ਼ਬੋਈਆਂ ਸਨ
ਸਾਧ ਸੰਗਤ ਮਿਲ ਕਰੇ ਕੀਰਤਨ ਨਾਮ ਦਾਨ ਇਸ਼ਨਾਨਾਂ ਦਾ
ਮਸਤੀ ਦੇ ਵਿਚ ਝੂਮੀ ਜਾਵੇ ਮਾਲਕ ਦੋਹਾਂ ਜਹਾਨਾਂ ਦਾ
ਦੋਹਾਂ ਪੁੱਤਰਾਂ ਨਿੱਘ ਮਾਣਿਆਂ ਬਾਪੂ ਜੀ ਦੀ ਗੋਦੀ ਦਾ
ਤੇਰਾ ਤੇਰਾ ਬੋਲੀ ਜਾਵੇ ਮੁੱਖ ਇਲਾਹੀ ਮੋਦੀ ਦਾ
ਆਖ਼ਰ ਪਤਨੀ ਤੇ ਪੁੱਤਰਾਂ ਦੀਆਂ ਸੱਭੇ ਇੱਛਾਂ ਪੁੰਨੀਆਂ ਸਨ
ਸਾਗਰ ਦੇ ਵਿਚ ਘੁਲ ਮਿਲ ਗਈਆਂ ਨਦੀਆਂ ਨੀਰ ਵਿਛੁੰਨੀਆਂ ਸਨ

## ਵਸ ਗਿਆ ਕਰਤਾਰਪੁਰ

ਜਦ ਕਲ ਕਲ ਵਹਿੰਦਾ ਵੇਖਿਆ ਗੁਰ ਰਾਵੀ ਦਾ ਦਰਿਆ
ਉਹਨਾਂ ਇਕ ਇਕ ਲਹਿਰ 'ਚ ਵਖਰੀ ਕੋਈ ਦਿਤੀ ਲਹਿਰ ਜਗਾ
ਉਹਨਾ ਰਾਵੀ ਕੰਢੇ ਬੈਠ ਕੇ ਇਹ ਕੀਤਾ ਸੀ ਫ਼ਰਮਾਨ
ਇਹ ਜਗ੍ਹਾ ਬੜੀ ਰਮਣੀਕ ਹੈ ਇਹ ਸੁੰਦਰ ਹੈ ਅਸਥਾਨ
ਅਸੀਂ ਰਮਤੇ ਜੋਗੀ ਜੰਗੜੇ ਨਾ ਲਾਈਏ ਕਿਧਰੇ ਚਿੱਤ
ਪਰ ਏਸ ਜਗ੍ਹਾ ਤੇ ਜਾਗਿਆ ਸਾਡਾ ਵਖਰਾ ਹੀ ਕੋਈ ਹਿੱਤ
ਇਸ ਥਾਂ ਤੇ ਅਸਾਂ ਵਸਾਵਣਾ ਇਕ ਪਿੰਡ ਹੈ ਆਲੀਸ਼ਾਨ
ਜਿਦ੍ਹੇ ਜ਼ੱਰੇ ਚੁੰਮਣ ਵਾਸਤੇ ਖ਼ੁਦ ਆਵੇਗਾ ਅਸਮਾਨ
ਜਿਦਾ ਨਾਂ ਧਰਨਾ ਕਰਤਾਰਪੁਰ ਅਸਾਂ ਜੱਪ ਕੇ ਸਤਿਕਰਤਾਰ
ਇਹ ਪਿੰਡ ਬਣੇਗਾ ਇਕ ਦਿਨ ਕੁਲ ਕੁਦਰਤ ਦਾ ਸ਼ਿੰਗਾਰ
ਜਦ ਹੁਕਮ ਗੁਰਾਂ ਦਾ ਸੁਣ ਲਿਆ ਸਭ ਸੰਗਤ ਉੱਠੀ ਬੋਲ
ਅਸਾਂ ਸਭ ਕੁਝ ਅਪਣਾ ਸੌਂਪਿਆ ਹੈ ਜੋ ਕੁਝ ਸਾਡੇ ਕੋਲ
ਸਭ ਪੱਖੋਕੇ ਦੇ ਵਾਸੀਆਂ ਤਦ ਦਿਤੀ ਅਰਜ਼ ਗੁਜ਼ਾਰ
ਸਾਨੂੰ ਸੇਵਾ ਬਖ਼ਸ਼ੋ ਸ਼ਹਿਨਸ਼ਾਹ ਕਦ ਆਈਏ ਗੁਰ ਦਰਬਾਰ
ਹੈ ਬੇਸ਼ਕ ਰਾਵੀ ਸੂਕਦੀ ਅਸੀਂ ਨਦੀਆਂ ਆਈਏ ਚੀਰ
ਅਸੀਂ ਰਾਤੋ ਰਾਤ ਵਸਾਵੀਏ ਇਹ ਚਾਨਣ ਦੀ ਜਾਗੀਰ
ਸਾਨੂੰ ਬਲ ਬਖ਼ਸ਼ੋ ਬਖ਼ਸ਼ਿੰਦ ਜੀ ਗੁਰੂ ਨਾਨਕ ਦੇਵ ਹਜ਼ੂਰ
ਗੁਰ ਚਰਣਾਂ ਦੇ ਵਿਚ ਲੇਟ ਕੇ ਅਸੀਂ ਹੋਈਏ ਨੂਰੋ ਨੂਰ
ਤਦ ਕਿਹਾ ਅਜਿੱਤੇ ਚੌਧਰੀ ਸਾਡੀ ਅਰਜ਼ ਕਰੋ ਪਰਵਾਨ
ਸਾਡੇ ਖੇਤਾਂ ਵਿਚ ਹੀ ਲਾਵਣਾ ਤੁਸੀਂ ਆਪਣਾ ਰੋਜ਼ ਦੀਵਾਨ
ਗੁਰਨਾਨਕ ਸੱਚੇ ਪਾਤਸ਼ਾਹ ਜਦ ਮੰਨ ਲਈ ਅਰਦਾਸ
ਤਦ ਰਾਵੀ ਦੀ ਸੀ ਮਿਟ ਗਈ ਸਭ ਜਨਮ ਜਨਮ ਦੀ ਪਿਆਸ
ਇਕ ਖਤਰੀ ਸੀ ਲਾਹੌਰ ਦਾ ਜਿਦਾ ਨਾਮ ਕਰੋੜੀ ਮੱਲ
ਜਿਦਾ ਕਲਾਨੌਰ ਦੇ ਪਰਗਣੇ ਵਿਚ ਹੁਕਮ ਰਿਹਾ ਸੀ ਚੱਲ

## ਗੁਰੂ ਨਾਨਕ ਪਾਤਸ਼ਾਹ

ਉਹ ਜ਼ਾਤ ਪਾਤ ਰਹੁ ਰੀਤ ਵਿਚ ਸੀ ਰਖਦਾ ਬੜਾ ਯਕੀਨ
ਉਹ ਹਰ ਕਾਮੇ ਨੂੰ ਸਮਝਦਾ ਸੀ ਆਜਜ਼ ਤੇ ਮਸਕੀਨ
ਉਹ ਹੱਕ ਪਰਾਇਆ ਮਾਰ ਕੇ ਖ਼ੁਦ ਬਣਿਆ ਫਿਰੇ ਅਮੀਰ
ਉਹ ਪੈਸੇ ਦਾ ਹੀ ਪੁੱਤ ਸੀ ਤੇ ਪੈਸਾ ਉਸ ਦਾ ਪੀਰ
ਜਦ ਸੁਣਿਆ ਉਸ ਨੇ ਸਤਿਗੁਰੂ ਹਨ ਲੱਗੇ ਪਿੰਡ ਵਸਾਣ
ਉਹਨੇ ਰੋਕਾਂ ਪਾਵਣ ਵਾਸਤੇ ਸਭ ਲਾਇਆ ਜ਼ੋਰ ਤਰਾਣ
ਉਸ ਕਿਹਾ ਅਜਿੱਤੇ ਜੱਟ ਨੂੰ ਕੁਝ ਕਰ ਓਏ ਜੱਟਾ ਹੋਸ਼
ਗੁਰੂ ਨਾਨਕ ਦੇ ਵਿਚ ਦਿਸਦੇ ਹਨ ਲੱਖ ਤਰ੍ਹਾਂ ਦੇ ਦੋਸ਼
ਨਾ ਦਿਉ ਜ਼ਮੀਨਾਂ ਓਸ ਦੇ ਤੁਸੀਂ ਕਦਮਾਂ ਦੇ ਵਿਚ ਸੁੱਟ
ਉਸ ਸਾਡੇ ਹਿੰਦੂ ਧਰਮ ਦੀ ਹੈ ਮਿੱਟੀ ਛੱਡੀ ਪੁੱਟ
ਉਹਨੇ ਸਾਡੀ ਹਰ ਇਕ ਰੀਤ ਨੂੰ ਹੈ ਦਸਿਆ ਸਦਾ ਕੁਰੀਤ
ਉਹ ਚਾਹੁੰਦਾ ਹਰ ਥਾਂ ਮੇਲਣਾ ਹੈ ਮੰਦਰ ਨਾਲ ਮਸੀਤ
ਮੈਂ ਸੁਣਿਐ ਉਸ ਦੇ ਨਾਲ ਹੈ ਇੱਕ ਰਹਿੰਦਾ ਮੁਸਲਮਾਨ
ਜੋ ਭੰਡ ਮਿਰਾਸੀ ਜ਼ਾਤ ਦਾ ਨਾ ਜਿਸ ਦਾ ਦੀਨ ਇਮਾਨ
ਉਸ ਨਾਲ ਗਰਾਹੀਆਂ ਸਾਂਝੀਆਂ ਹਨ ਰਖੀਆਂ ਨਾਨਕ ਦੇਵ
ਉਹਦਾ ਚੌਂਕਾ ਰੋਜ਼ ਹੈ ਭਿਟਦਾ ਮਰਦਾਨਾ ਕਰ ਕਰ ਸੇਵ
ਉਹ ਕਰਦਾ ਫਿਰਦਾ ਕੀਰਤਨ ਬਣ ਬਣ ਕੇ ਦੇਵ ਸਰੂਪ
ਉਹ ਸ਼ੂਦਰ ਨੂੰ ਵੀ ਆਖਦਾ ਹੈ ਸਾਧ ਸੰਗਤ ਦਾ ਰੂਪ
ਉਹ ਕਹਿੰਦਾ ਇੱਕੋ ਚੀਜ਼ ਨੇ ਸਭ ਵੇਦ ਕਤੇਬ ਕੁਰਾਨ
ਉਹ ਇਕ ਬਰਾਬਰ ਦਸਦਾ ਕੁਲ ਦੁਨੀਆਂ ਦੇ ਇਨਸਾਨ
ਇਹ ਸੁਣ ਕੇ ਗੱਲਾਂ ਸਾਰੀਆਂ ਇੰਜ ਕਿਹਾ ਅਜਿੱਤੇ ਜੱਟ
ਸ੍ਰੀਮਾਨ ਕਰੋੜੀ ਮੱਲ ਜੀ ਇਹ ਛੱਡੋ ਆਪਣੀ ਹੱਟ
ਇੰਜ ਸਤਿਗੁਰ ਬਾਰੇ ਬੋਲਣਾ ਤੇਰੀ ਸਭ ਤੋਂ ਵਡੀ ਭੁੱਲ
ਤੂੰ ਐਵੇਂ ਮਾਰੀ ਜਾ ਰਿਹੈਂ ਬਸ ਵਿਚ ਹਵਾ ਦੇ ਟੁੱਲ
ਗੁਰੂ ਨਾਨਕ ਸੱਚਾ ਪਾਤਸ਼ਾਹ ਹੈ ਸਭ ਧਰਮਾਂ ਦੀ ਸ਼ਾਨ
ਸਾਡੇ ਮੁਰਦਾ ਹਿੰਦੂ ਧਰਮ ਵਿਚ ਫਿਰ ਉਸੇ ਪਾਈ ਜਾਨ

# ਗੁਰੂ ਨਾਨਕ ਪਾਤਸ਼ਾਹ

ਉਹਨੇ ਦਸਿਆ ਸਾਨੂੰ ਜੀਵਣਾ ਇਸ ਜਗ ਤੇ ਗ਼ੈਰਤ ਨਾਲ
ਕਰ ਦਿਤੇ ਓਸੇ ਹੱਲ ਨੇ ਸਾਡੇ ਮੁਸ਼ਕਲ ਕੁਲ ਸਵਾਲ
ਉਹਨੇ ਪੰਡਤਾਂ ਅਤੇ ਮੌਲਾਣਿਆਂ ਦੇ ਦਿੱਤੇ ਤੋੜ ਪਖੰਡ
ਉਹਨੇ ਕੀਤੀ ਜੋਤੀ ਸੱਚ ਦੀ ਹੈ ਦੁਨੀਆਂ ਵਿਚ ਪ੍ਰਚੰਡ
ਉਹ ਬਦਲਣ ਉਤੇ ਤੁੱਲਿਆ ਸਭ ਉਲਟੇ ਰਸਮ ਰਵਾਜ
ਉਹ ਚਾਹੁੰਦਾ ਆਪਣੇ ਦੇਸ਼ ਵਿਚ ਨਾ ਹੋਏ ਬਿਦੇਸ਼ੀ ਰਾਜ
ਉਹਦਾ ਸੁਣ ਕੇ ਮਿੱਠਾ ਕੀਰਤਨ ਸਭ ਹਿਰਦੇ ਹੋਣ ਸੁਚੇਤ
ਉਹਦਾ ਦਰਸਨ ਕਰਦੇ ਸਾਰ ਹੀ ਤਰ ਜਾਂਦੇ ਪਸ਼ੂ ਪਰੇਤ
ਬਿਨ ਦਰਸਨ ਕੀਤੇ ਓਸ ਦੇ ਤੂੰ ਬੋਲੇਂ ਪਿਆ ਕਬੋਲ
ਆ ਦਰਸ਼ਨ ਕਰ ਕੇ ਓਸ ਦੇ ਤੂੰ ਭਰ ਲੈ ਸਖਣੀ ਝੋਲ
ਜਦ ਸੁਣੀ ਕਰੋੜੀ ਮੱਲ ਨੇ ਇੰਜ ਸੱਚੀ ਸਿਫ਼ਤ ਸਲਾਹ
ਉਹ ਗੁਰ ਦੇ ਦਰਸ਼ਨ ਵਾਸਤੇ ਨੱਠ ਉਠਿਆ ਵਾਹੋਦਾਹ
ਜਦ ਅੱਖਾਂ ਸਾਹਵੇਂ ਵੇਖਿਆ ਉਸ ਜਲਵਾ-ਏ-ਕੋਹਤੂਰ
ਉਹ ਚਾਨਣ ਵਿਚ ਨਹਾ ਗਿਆ ਉਹਦੀ ਕਾਲਖ ਹੋਈ ਦੂਰ
ਉਹ ਚਰਣੀਂ ਡਿੱਗ ਕੇ ਬੋਲਿਆ ਮੇਰੀ ਬਖ਼ਸ਼ੋ ਕੁਲ ਖ਼ਤਾ
ਮੈਂ ਪੂੰਜੀ ਖ਼ਰਚ ਕੇ ਆਪਣੀ ਇਹ ਦੇਣਾ ਪਿੰਡ ਵਸਾ
ਮੈਨੂੰ ਬਖ਼ਸ਼ੋ ਸਤਿਗੁਰ ਆਗਿਆ ਮੈਂ ਸਿਰੇ ਚੜ੍ਹਾਵਾਂ ਕਾਜ
ਜੇ ਹੁਕਮ ਦਿਉ ਤਾਂ ਸ਼ਹਿਨਸ਼ਾਹ ਮੈਂ ਹੁਣੇ ਬੁਲਾਵਾਂ ਰਾਜ
ਤੁਸੀਂ ਇਕ ਇਸ਼ਾਰਾ ਕਰ ਦਿਉ ਤੁਸੀਂ ਖੋਲ੍ਹੋ ਰਤਾ ਜ਼ਬਾਨ
ਮੈਂ ਪਲਕ ਝਪਕਦੇ ਕਰ ਦਿਆਂ ਏਥੇ ਹਾਜ਼ਰ ਕੁਲ ਸਾਮਾਨ
ਤਦ ਤੁੱਠਿਆ ਸੱਚਾ ਪਾਤਸ਼ਾਹ ਉਸ ਦਿੱਤਾ ਇਹ ਵਰਦਾਨ
ਇਸ ਪਿੰਡ ਦੀ ਸੇਵਾ ਜੋ ਕਰੂ ਉਹ ਪਾਊ ਪਦ ਨਿਰਵਾਨ
ਇਸ ਪਿੰਡ ਦੇ ਲੰਗਰ ਵਾਸਤੇ ਜੋ ਕੱਠਾ ਕਰੂ ਅਨਾਜ
ਉਹਦੇ ਪਰਦੇ ਢੱਕੇ ਜਾਣਗੇ ਉਹਦੀ ਦਾਤਾ ਰਖੂ ਲਾਜ
ਇਸ ਪਿੰਡ ਦੇ ਹਰ ਕਿਰਸਾਨ ਨੂੰ ਅਸਾਂ ਕਰਨਾ ਇੰਜ ਸੁਕੀਨ
ਉਹ ਬਲਦਾਂ ਦਾ ਮੂੰਹ ਚੁੰਮ ਕੇ ਇਹ ਵਾਹ ਦੇ ਕੁਲ ਜ਼ਮੀਨ

## ਗੁਰੂ ਨਾਨਕ ਪਾਤਸ਼ਾਹ

ਇਸ ਪਿੰਡ ਵਿਚ ਨੀਵੀਂ ਜ਼ਾਤ ਨੂੰ ਨਾ ਆਖੂ ਕੋਈ ਕਮੀਨ
ਇਸ ਪਿੰਡ ਵਿਚ ਪਲ ਹੈ ਸਕਦਾ ਹਰ ਮਜ਼ਹੱਬ ਨਾਲੇ ਦੀਨ
ਇਸ ਪਿੰਡ ਦੇ ਸੁਥਰੇ ਹੋਣਗੇ ਕੁਲ ਗਲੀਆਂ ਅਤੇ ਬਾਜ਼ਾਰ
ਇਸ ਪਿੰਡ ਸਫ਼ਾਈਆਂ ਹੋਣੀਆਂ ਇਹਦੀ ਚਮਕੂ ਹਰ ਦੀਵਾਰ
ਇਸ ਪਿੰਡ ਨੂੰ ਸੁਰਗ ਬਣਾਵਣਾ ਇਹਦੀ ਦੇਣੀ ਪੈਜ ਸੁਆਰ
ਇਹਨੂੰ ਬਾਗਾਂ ਨਾਲ ਹੈ ਘੇਰਨਾ ਲਾ ਲਾ ਕੇ ਅੰਬ ਅਨਾਰ
ਇਸ ਪਿੰਡ ਦੇ ਆਲ੍ਹਾ ਹੋਣਗੇ ਕੁਲ ਪਿੰਡਾਂ 'ਚੋਂ ਕਿਰਦਾਰ
ਕੋਈ ਤੱਕੂ ਮੈਲੀ ਅੱਖ ਨਾ ਇਸ ਪਿੰਡ ਦੀ ਧੀ ਮੁਟਿਆਰ
ਇਸ ਪਿੰਡ ਵਿਚ ਪ੍ਰੀਤਾਂ ਵਸਣਾ ਤੇ ਪਲਣਾ ਪ੍ਰੇਮ ਪਿਆਰ
ਹਰ ਨਫ਼ਰਤ ਦੀ ਅੱਗ ਭੜਕਦੀ ਇਸ ਕਰਨੀ ਠੰਢੀ ਠਾਰ
ਇਸ ਪਿੰਡ ਦੇ ਠੰਢੇ ਪਾਣੀਆਂ ਕੋਈ ਨਵਾਂ ਲਿਆਉਣਾ ਲੋਰ
ਇਹਦੀ ਮਿੱਠੀ ਮਿੱਠੀ ਪੌਣ ਨੇ ਹੈ ਮਿਸ਼ਰੀ ਦੇਣੀ ਖੋਰ
ਇਸ ਪਿੰਡ ਨੇ ਛਾਤੀ ਲਾਵਣੇ ਹਨ ਮਾੜੇ ਤੇ ਕਮਜ਼ੋਰ
ਮੂੰਹ ਪਰਨੇ ਇਸ ਨੇ ਡੇਗਣੇ ਜੋ ਫਿਰਦੇ ਨੇ ਮੂੰਹ ਜ਼ੋਰ
ਗੱਲ ਮੁਕਦੀ ਕਿ ਇਸ ਪਿੰਡ ਦੀ ਹੈ ਮਾਲਕ ਦੇ ਹੱਥ ਡੋਰ
ਏਥੇ ਹੰਸਾਂ ਮੋਤੀ ਚੁਗਣੇ ਏਥੇ ਪੈਲਾਂ ਪਾਉਣਗੇ ਮੋਰ
ਜਦ ਹੁਕਮ ਹੋਇਆ ਗੁਰਦੇਵ ਦਾ ਤਦ ਲੋਕ ਗਏ ਹਰਸ਼ਾ
ਤਦ ਦਿਨਾਂ ਦਿਨਾਂ ਵਿਚ ਸੰਗਤਾਂ ਕੁਝ ਕੋਠੇ ਲਏ ਬਣਾ
ਕਿਤੋਂ ਆਈਆਂ ਬੂਹੇ ਬਾਰੀਆਂ ਕਿਤੋਂ ਬਾਲੇ ਅਤੇ ਸ਼ਤੀਰ
ਕਿਤੋਂ ਇੱਟਾਂ ਚੂਨੇ ਆ ਗਏ ਕਿਤੋਂ ਕੋਕੇ ਕਿਲ ਜ਼ੰਜੀਰ
ਜਦ ਵੱਸ ਗਿਆ ਕਰਤਾਰਪੁਰ ਸਤਿਗੁਰ ਦੀ ਕਿਰਪਾ ਨਾਲ
ਹਰ ਕਾਰਜ ਚੜ੍ਹਿਆ ਨੇਪਰੇ ਸਭ ਪੂਰਨ ਹੋਈ ਘਾਲ
ਫਿਰ ਏਸੇ ਪਿੰਡ ਵਿਚ ਆ ਗਿਆ ਮਰਦਾਨੇ ਦਾ ਪਰਵਾਰ
ਫਿਰ ਬੋਲੀ ਤਾਰ ਰਬਾਬ ਦੀ ਧੰਨ ਧੰਨ ਧੰਨ ਹੈ ਕਰਤਾਰ
ਗੁਰੂ ਨਾਨਕ ਦੇਵ ਹਜ਼ੂਰ ਨੇ ਇੰਜ ਬੋਲੇ ਸੀ ਮੁਖ ਵਾਕ
''ਹੈ ਧਰਮਸਾਲ ਕਰਤਾਰਪੁਰ ਇਹਦੀ ਚੁੰਮ ਚੁੰਮ ਰਖਣੀ ਖ਼ਾਕ''

## ਬੱਗੀਆਂ ਬਰਫ਼ਾਂ ਵਾਲੜਾ ਸੱਦਾ ਦਏ ਸੁਮੇਰ

ਇਕ ਦਿਨ ਪਿੰਡ ਕਰਤਾਰਪੁਰ ਗੁਰੂ ਗ਼ਰੀਬ ਨਿਵਾਜ਼
ਕਰਦੇ ਪਏ ਸਨ ਕੀਰਤਨ ਹੋ ਕੇ ਇਕ ਆਵਾਜ਼
ਭੋਗ ਪਿਆ ਤਾਂ ਸਾਹਿਬਾਂ ਕੀਤਾ ਇਹ ਫ਼ਰਮਾਨ
ਹੁਨ ਪਰਬਤ ਕੈਲਾਸ਼ ਤੇ ਲਾਉਣਾ ਹੈ ਦੀਵਾਨ
ਸਾਨੂੰ ਦਏ ਨਿਮੰਤ੍ਰਨ ਊਸ਼ਾ ਅਤੇ ਉਸੇਰ
ਬੱਗੀਆਂ ਬਰਫ਼ਾਂ ਵਾਲੜਾ ਸੱਦਾ ਦਏ ਸੁਮੇਰ
ਕੁਦਰਤ ਦਿਆਂ ਨਜ਼ਾਰਿਆਂ ਕੀਤੀ ਹੈ ਅਰਦਾਸ
ਜਿੰਨੀ ਛੇਤੀ ਹੋ ਸਕੇ ਆਵੋ ਸਾਡੇ ਪਾਸ
ਉੱਠ ਭਾਈ ਮਰਦਾਨਿਆਂ ਮੋਢੇ ਰੱਖ ਰਬਾਬ
ਵੰਡਣ ਚਲੀਏ ਬਰਕਤਾਂ ਉਡੀਏ ਵਾਂਗ ਉਕਾਬ
ਪੈਦਲ ਚੱਲ ਕੇ ਕੱਛੀਏ ਜੰਗਲ ਅਤੇ ਪਹਾੜ
ਮਾਨਸਰੋਵਰ ਝੀਲ ਤੇ ਕਟੀਏ ਅਗਲਾ ਹਾੜ
ਸਤਿਬਚਨ ਕਹਿ ਤੁਰ ਪਏ ਗੁਰਚਰਨਾਂ ਦੇ ਭੌਰ
ਦੱਨੇ ਨੇ ਚੁਕਿਆ ਸਾਜ਼ ਸੀ ਬੱਲੇ ਚੁਕਿਆ ਚੌਰ
ਹੱਸੂ ਸੀਹਾਂ ਦੋ ਜਣੇ ਛੀਂਬਾਂ ਅਤੇ ਲੁਹਾਰ
ਸੇਵਾ ਕਰਨੇ ਵਾਸਤੇ ਹੋਏ ਨਾਲ ਤਿਆਰ
ਸਤਿਗੁਰ ਜੀ ਨੇ ਪਹਿਨਿਆ ਅਜਬ ਤਰ੍ਹਾਂ ਦਾ ਵੇਸ
ਤਨ ਤੇ ਚਮੜਾ ਪਹਿਨ ਕੇ ਮੋਢੇ ਸੁਟਿਆ ਖੇਸ
ਪੈਰੀਂ ਜੁੱਤੀ ਚੰਮ ਦੀ ਹੱਥ ਵਿਚ ਮੋਟਾ ਖੂੰਡ
ਜਿੱਤਣ ਚੱਲੇ ਪਾਤਸ਼ਾਹ ਪਰਬਤ ਦੀ ਹਰ ਢੂੰਡ*

---

* ਪਹਾੜੀ ਚੋਟੀ, ਪਹਾੜੀ ਟਿੱਲਾ।

ਸਤਿਗੁਰ ਪਹਿਨ ਕੇ ਲਾਹ ਲਿਆ ਸਾਰਾ ਅਜਬ ਲਿਬਾਸ
ਗਠੜੀ ਵਿਚ ਬੰਨ੍ਹਵਾ ਲਿਆ ਰੱਖਿਆ ਸੇਵਕ ਪਾਸ
ਵਿਛੜਨ ਵੇਲੇ ਹੋ ਗਿਆ ਕੱਠਾ ਕੁਲ ਪਰਵਾਰ
ਝੁਕ ਝੁਕ ਕਰਦੇ ਬੰਦਨਾ ਪੁੱਤ ਸਤਵੰਤੀ ਨਾਰ
ਸਤਿਗੁਰ ਸਾਰੇ ਪਿੰਡ ਨੂੰ ਏਦਾਂ ਲਗੇ ਕਹਿਣ
ਸਾਡੇ ਪਿਛੋਂ ਪਿਆਰਿਓ ਲੰਗਰ ਚਲਦੇ ਰਹਿਣ
ਰਲ ਮਿਲ ਕਰਨਾ ਕੀਰਤਨ ਬਰਸੇ ਨਾਮ ਫੁਹਾਰ
ਨਕ ਨਕ ਕੋਠੇ ਭਰਣਗੇ ਮਿਹਰ ਕਰੂ ਕਰਤਾਰ
ਏਨਾ ਕਹਿ ਕੇ ਸਤਿਗੁਰੂ ਪਏ ਅਚਾਨਕ ਚੱਲ
ਮਚਕੇ ਮਚਕੇ ਟੁਰ ਪਏ ਆਪਣੀ ਮੰਜ਼ਲ ਵੱਲ
ਹਰੀਆਂ ਭਰੀਆਂ ਖੇਤੀਆਂ ਮਹਿਕਾਂ ਲੱਦੀ ਜੂਹ
ਰੀਂ ਰੀਂ ਰੀਂ ਰੀਂ ਬੋਲਦੇ ਰਾਹ ਵਿਚ ਗਿੜਦੇ ਖੂਹ
ਮੋਢੇ ਰੱਖ ਪੰਜਾਲੀਆਂ ਜੱਟਾਂ ਜੋੜੀ ਜੋਗ
ਪੈਚਦਾਰ ਨੇ ਡੰਡੀਆਂ ਸਿਧੇ ਸਾਦੇ ਲੋਗ
ਕਿਧਰੇ ਹੱਲ ਪਏ ਵਾਂਹਵਦੇ ਖੇਤਾਂ ਵਿਚ ਕਿਰਸਾਨ
ਗਜ਼ ਗਜ਼ ਚੌੜੀਆਂ ਛਾਤੀਆਂ ਸਰੂਆਂ ਜਹੇ ਜੁਆਨ
ਕਿਕਲੀ ਪਾਵਣ ਪੈਲੀਆਂ ਫ਼ਸਲਾਂ ਗਾਵਣ ਗੀਤ
ਪਿੰਡਾਂ ਵਿਚ ਹੈ ਵਸਦੀ ਸੱਚੀ ਸੁੱਚੀ ਪ੍ਰੀਤ
ਇਕ ਖੂਹ ਗਿੜਦਾ ਵੇਖ ਕੇ ਸਤਿਗੁਰ ਦੀਨ ਦਿਆਲ
ਟੁਰਦੇ ਟੁਰਦੇ ਰੁਕ ਗਏ ਕੀਤਾ ਜੱਟ ਨਿਹਾਲ
ਬੋਲੇ ਰੂਪੇ ਜੱਟ ਨੂੰ ਰੰਗ ਪ੍ਰਭੂ ਦਾ ਮਾਣ
ਗਾਧੀ ਬੈਠੇ ਰੂਪਿਆ ਆਪਣਾ ਰੂਪ ਪਛਾਣ
ਮੁੜ੍ਹਕੇ ਦਾ ਤੂੰ ਰੰਗ ਹੈਂ ਮਿਹਨਤ ਦਾ ਹੈਂ ਰੂਪ
ਗੰਨੇ ਛੱਡ ਕੇ ਚੂਪਣੇ ਨਾਮ ਮਹਾ ਰਸ ਚੂਪ
ਛੱਡ ਦੇ ਢੱਗੇ ਕੁੱਟਣੇ ਇੰਜ ਨਾ ਛਮਕਾਂ ਮਾਰ
ਕਰੀਏ ਬੰਦੇ ਵਾਂਙਰਾਂ ਜਾਨਵਰਾਂ ਨੂੰ ਪਿਆਰ

ਗੁਰੂ ਨਾਨਕ ਪਾਤਸ਼ਾਹ

ਸੁਣ ਓ ਭਾਈ ਰੂਪਿਆ ਸੰਤਾਂ ਦਾ ਵਿਖਿਆਨ
ਢੱਗੇ ਕੂਟ ਕੂਟ ਨਾ ਬਣਨ ਢੱਗੇ ਇਹ ਇਨਸਾਨ
ਭਰ ਭਰ ਵੰਡਣ ਝੋਲੀਆਂ ਬਰਕਤ ਇੰਜ ਫ਼ਕੀਰ
ਜਿਹਾਂ ਟਿੰਡਾਂ ਤੇਰੀਆਂ ਭਰ ਭਰ ਵੰਡਣ ਨੀਰ
ਵੰਡ ਦੇ ਵੰਡ ਦੇ ਰੂਪਿਆ ਆਪਣਾ ਰੂਪ ਤੇ ਰੰਗ
ਤੇਰੇ ਰੂਪ ਤੇ ਰੰਗ ਨੂੰ ਤਰਸ ਰਿਹਾ ਸਤਿ ਸੰਗ
ਕੀਤਾ ਕਰ ਤੂੰ ਬੰਦਗੀ ਭਜਿਆ ਕਰ ਹਰੀ ਨਾਮ
ਬੇਸ਼ਕ ਅਖੜ ਜੱਟ ਹੈਂ ਮਿੱਠੀ ਰਖ ਕਲਾਮ
ਪਹਿਲੀ ਪਉੜੀ ਜੱਪ ਦੀ ਜਪਿਆ ਕਰ ਹੇ ਰਾਠ
ਕਰਿਆ ਕਰ ਤੂੰ ਰੂਪਿਆ ਏਕੰਕਾਰ ਦਾ ਪਾਠ
ਚਰਨ ਗੁਰਾਂ ਦੇ ਚੁੰਮ ਕੇ ਰੂਪਾ ਉਠਿਆ ਬੋਲ
ਨੱਕ ਨੱਕ ਤੀਕਰ ਭਰ ਗਈ ਮੇਰੀ ਸਖਣੀ ਝੋਲ
ਬਖਸ਼ੋ ਹੇ ਬਖਸ਼ਿੰਦ ਜੀ ਹਰੀ ਨਾਮ ਦੀ ਦਾਤ
ਘਰ ਘਰ ਵੰਡੂੰ ਪਾਤਸ਼ਾਹ ਤੇਰੀ ਇਹ ਸੌਗਾਤ
ਰੂਪੇ ਭਾਈਂ ਤਾਰ ਕੇ ਨਾਨਕ ਦੇਵ ਮਹਾਨ
ਪਹੁੰਚੇ ਸ਼ਹਿਰ ਸਿਆਲਕੋਟ ਪੂਰਨ ਪੁਰਖ ਸੁਜਾਨ
ਸ਼ਹਿਰੋਂ ਦੂਰ ਸੀ ਇਕ ਜਗ੍ਹਾ ਢੱਠਾ ਕਬਰਸਤਾਨ
ਉਸ ਥਾਂ ਡੇਰਾ ਲਾ ਲਿਆ ਸਤਿਗੁਰ ਗੁਣੀ ਨਿਧਾਨ
ਬਾਬਾ ਜੀ ਨੇ ਤਾਰਿਆ ਇਕ ਬੇਰੀ ਦਾ ਰੁੱਖ
ਉਸ ਦੇ ਥੱਲੇ ਬੈਠਿਆ ਰੱਬੀ ਰੂਪ ਮਨੁੱਖ
ਸ਼ਹਿਦੋਂ ਮਿੱਠੇ ਹੋ ਗਏ ਉਸ ਦੇ ਕਾਠੇ ਬੇਰ
ਕਿਸੇ ਇਲਾਹੀ ਨੂਰ ਨੇ ਰੰਗਿਆ ਚਾਰ ਚੁਫੇਰ
ਜਿਸ ਦਮ ਸੁਣਿਆ ਸ਼ਹਿਰੀਆਂ ਆਏ ਸ੍ਰੀ ਹਜ਼ੂਰ
ਲੋਕੀਂ ਆਏ ਦੌੜਦੇ ਵੇਖਣ ਜਲਵਾ ਨੂਰ
ਚਰਣੀਂ ਡਿਗ ਡਿਗ ਕੂਕਦੇ ਦੂਰ ਕਰੋ ਸੰਤਾਪ
ਦਿੱਤਾ ਸਾਰੇ ਸ਼ਹਿਰ ਨੂੰ ਹਮਜ਼ਾ ਗੌਂਸ ਸਰਾਪ

## ਗੁਰੂ ਨਾਨਕ ਪਾਤਸ਼ਾਹ

ਗੁਸੇ ਦੇ ਵਿਚ ਆਣ ਕੇ ਰਿਹਾ ਚਲੀਹਾ ਕੱਟ
ਡਾਹਢਾ ਜ਼ਿੱਦੀ ਪੀਰ ਹੈ ਕਰ ਕੇ ਬੈਠਾ ਹੱਟ
ਕਹਿੰਦਾ ਹੈ ਇਸ ਸ਼ਹਿਰ ਦੀ ਨੀਅਤ ਵਿਚ ਹੈ ਫਰਕ
ਤਾਹੀਓਂ ਤਾਂ ਇਸ ਸ਼ਹਿਰ ਦਾ ਬੇੜਾ ਕਰਨਾ ਗਰਕ
ਗੁੰਬਦ ਵਿਚ ਹੈ ਬੈਠਿਆ ਬੂਹੇ ਕਰ ਕੇ ਬੰਦ
ਆਪਣੇ ਆਪ ਨੂੰ ਆਖਦਾ ਫੱਕਰ ਪੀਰ ਬੁਲੰਦ
ਇੱਕ ਸ਼ਹਿਰੀ ਤੋਂ ਹੋ ਗਈ ਕਿਧਰੇ ਇਕ ਖ਼ਤਾ
ਔਪਰ ਸਾਰੇ ਸ਼ਹਿਰ ਨੂੰ ਕਾਹਨੂੰ ਮਿਲੇ ਸਜ਼ਾ
ਸਤਿਗੁਰ ਨੇ ਸੁਣ ਬੇਨਤੀ ਦਿਤੀ ਇੰਜ ਧਰਵਾਸ
ਮਾਲਕ ਸੁਣਦਾ ਪਿਆਰਿਓ ਹਰ ਇਕ ਦੀ ਅਰਦਾਸ
ਸਿਰਜਨਹਾਰ ਹੈ ਟੋਰਦਾ ਜਗ ਨੂੰ ਆਪਣੀ ਟੋਰ
ਗਿਰਝਾਂ ਦੀ ਕਿਲਕਾਰ ਤੇ ਕਦੀ ਨਾ ਮਰਦੇ ਢੋਰ
ਆਓ ਕਰੀਏ ਕੀਰਤਨ ਜਪੀਏ ਸਤਿਕਰਤਾਰ
ਗੁੰਬਦ ਤਿੜਕੂ ਕਿਬਰ ਦਾ ਟੁੱਟ ਜਾਊ ਹੰਕਾਰ
ਹੁਕਮ ਗੁਰੂ ਦਾ ਸੁਣਦਿਆਂ ਭਰ ਗਏ ਅੰਧਲੇ ਕੂਪ
ਸਾਰੇ ਸ਼ਹਿਰੀ ਬਣ ਗਏ ਗੁਰ ਸੰਗਤ ਦਾ ਰੂਪ
ਜਿਉਂ ਜਿਉਂ ਭਖਿਆ ਕੀਰਤਨ ਲਗੀ ਝੜੀ ਅਖੰਡ
ਤਿਉਂ ਤਿਉਂ ਖੁਲ੍ਹਦੇ ਜਾ ਰਹੇ ਹਮਜ਼ੇ ਦੇ ਪਾਖੰਡ
ਇਕ ਦਮ ਗੁੰਬਦ ਤਿੜਕਿਆ ਥਿੜਕੀ ਹੇਠੋਂ ਰੌਂਸ
ਸਿਰ ਤੋਂ ਪੈਰਾਂ ਤੀਕਰਾਂ ਕੰਬਿਆ ਹਮਜ਼ਾ ਗੌਂਸ
ਅਣਜਾਣੇ ਜਹੇ ਖੌਫ ਨੇ ਲਿਆ ਕਲੇਜਾ ਘੁੱਟ
ਹੱਥੋਂ ਤਸਬੀ ਢਹਿ ਪਈ ਗਿਆ ਚਲੀਹਾ ਟੁੱਟ
ਤੌਬਾ ਤੌਬਾ ਕੂਕਦਾ ਨੱਠਿਆ ਸਤਿਗੁਰ ਵੱਲ
ਜੀਭ ਤਾਂ ਚਾਹੇ ਬੋਲਣਾ ਸੁਝੇ ਨਾ ਪਰ ਗੱਲ
ਵੇਖ ਕੇ ਜਲਵਾ ਨੂਰ ਦਾ ਪੀਰ ਗਿਆ ਚੁੰਧਿਆ
ਇਕ ਦਮ ਚਰਣੀਂ ਡਿੱਗਿਆ ਬੈਠਾ ਹੋਸ਼ ਭੁਲਾ

## ਗੁਰੂ ਨਾਨਕ ਪਾਤਸ਼ਾਹ

ਹੋਸ਼ ਫਿਰੀ ਤਾਂ ਬੋਲਿਆ ਸੁਣ ਐ ਰੱਬੀ ਮਰਦ
ਮੇਰੇ ਮਨ ਵਿਚ ਭੜਕਦੀ ਅਗਨੀ ਕਰ ਦੇ ਸਰਦ
ਸਤਿਗੁਰ ਬੋਲੇ ਪਿਆਰਿਆ ਨਾਮ ਪ੍ਰਭੂ ਦਾ ਵੰਡ
ਫ਼ੱਕਰ ਗੁੱਸਾ ਅਪਣਾ ਦੇਣ ਹਮੇਸ਼ਾ ਛੰਡੱ
ਅਗੋਂ ਹਮਜ਼ਾ ਬੋਲਿਆ ਹੇ ਪੀਰਾਂ ਦੇ ਪੀਰ
ਏਸ ਸ਼ਹਿਰ ਨੇ ਵੇਚਿਆ ਆਪਣਾ ਆਪ ਜ਼ਮੀਰ
ਏਸ ਸ਼ਹਿਰ ਵਿਚ ਕੁਫ਼ਰ ਦੀ ਛਿੜਦੀ ਕੱਥਾ ਅਕੱਥ
ਕੱਟੇ ਏਸੇ ਸ਼ਹਿਰ ਨੇ ਪੂਰਨ ਦੇ ਸਨ ਹੱਥ
ਸੁਣ ਕੇ ਸ਼ਿਕਵਾ ਪੀਰ ਦਾ ਬੋਲੇ ਇੰਜ ਸਰਕਾਰ
ਉਠ ਭਾਈ ਮਰਦਾਨਿਆਂ ਜਾਈਂ ਜ਼ਰਾ ਬਜ਼ਾਰ
ਹੱਟੀ ਹੱਟੀ ਘੁੰਮ ਜਾ ਮੇਰੇ ਵੀਰ ਅਜ਼ੀਜ਼
ਆਖੀਂ ਹੇ ਹਟਵਾਨੀਆ ਦੇ ਦੇ ਵਖਰੀ ਚੀਜ਼
ਇਕ ਪੈਸੇ ਦਾ ਸੱਚ ਦੇ ਇਕ ਪੈਸੇ ਦਾ ਝੂਠ
ਦੋਵੀਂ ਚੀਜ਼ਾਂ ਸੁੱਚੀਆਂ ਰਤਾ ਨਾ ਹੋਵੇ ਜੂਠ
ਜਦ ਮਰਦਾਨੇ ਬੋਲਿਆ ਹਰ ਥਾਂ ਏਹੀਓ ਵਾਕ
ਹਰ ਹੱਟੀ ਤੇ ਓਸ ਦਾ ਉੱਡਿਆ ਖ਼ੂਬ ਮਜ਼ਾਕ
ਆਖ਼ਰ ਇਕ ਹਟਵਾਣੀਏ ਮੂਲਾ ਜਿਸ ਦਾ ਨਾਮ
ਲਿਖਿਆ ਪੁਰਜ਼ੇ ਇਕ ਤੇ ਹੋਇਆ ਜੋ ਇਲਹਾਮ
ਲਿਖਿਆ ਉਸ ਨੇ ਹੇ ਗੁਰੂ ਜੀਵਨ ਹੈ ਇਹ ਕੱਚ
ਜ਼ਿੰਦਾ ਰਹਿਣਾ ਝੂਠ ਹੈ ਮਰ ਜਾਣਾ ਹੈ ਸੱਚ
ਪੜ੍ਹ ਕੇ ਕਾਗ਼ਜ਼ ਬੋਲਿਆ ਨਾਨਕ ਗੁਰੂ ਮਹਾਨ
ਏਸ ਸ਼ਹਿਰ ਵਿਚ ਵਸਦੇ ਸੂਝਵਾਨ ਇਨਸਾਨ
ਮੂਲੇ ਖੱਤਰੀ ਬਾਣੀਏ ਰਮਜ਼ ਲਈ ਪਹਿਚਾਨ
ਚੇਤੇ ਰਖ ਕੇ ਮੌਤ ਨੂੰ ਬਚ ਸਕਦੀ ਹੈ ਜਾਨ
ਕਦੀ ਨਾ ਕਰੀਏ ਗੌਂਸ ਜੀ ਗੁਸਾ ਅਤੇ ਗ਼ਰੂਰ
ਸੇਵਾ ਕਰ ਕੇ ਖ਼ਲਕ ਦੀ ਹੋਈਏ ਨੂਰੋ ਨੂਰ

ਬਦ ਦੁਆਵਾਂ ਦੇਣੀਆਂ ਥੋੜ੍ਹ-ਦਿਲੇ ਦਾ ਕੰਮ
ਹਰ ਭਲਿਆਈ ਸਾਹਮਣੇ ਸਿਰ ਨੂੰ ਕ਼ਰੀਏ ਖ਼ਮ
ਫੱਕਰ ਦੇ ਮੂੰਹ ਸੋਭਦੀ ਮਿੱਠਤ ਅਤੇ ਅਸੀਸ
ਫੱਕਰ ਕਦੀ ਨਾ ਭੁੱਲਦਾ ਤੱਕਵਾ ਤੇ ਤਕਦੀਸ
ਫੱਕਰ ਬੰਦਾ ਰੱਬ ਦਾ ਕੁਦਰਤ ਦਾ ਹਮਰਾਜ਼
ਫੱਕਰ ਦੀ ਹਰ ਬਾਤ ਹੈ ਅੱਲਾ ਦੀ ਆਵਾਜ਼
ਚਰਨੀਂ ਡਿਗ ਕੇ ਗੌਂਸ ਨੇ ਮੰਗੀ ਇਹੋ ਦੁਆ
ਹੇ ਗੁਰ ਨਾਨਕ ਪਾਤਸ਼ਾਹ ਮੇਰੀ ਬਖ਼ਸ਼ ਖ਼ਤਾ
ਹੇ ਮੁਨਸਫ਼ ਪੈਗੰਬਰਾ ਮੇਰਾ ਕਰ ਇਨਸਾਫ਼
ਮੈਂ ਹੈ ਜੁਰਮ ਕਬੂਲਿਆ ਮੈਨੂੰ ਕਰੀਂ ਮੁਆਫ਼
ਅੱਜ ਤੋਂ ਪਿਛੋਂ ਖ਼ਲਕ ਦੀ ਸੇਵ ਕਰੂੰ ਦਿਨ ਰਾਤ
ਏਸ ਸ਼ਹਿਰ ਵਿਚ ਪਿਆਰ ਦੀ ਨਵੀਂ ਚੜ੍ਹੂ ਪ੍ਰਭਾਤ
ਸਾਰਾ ਕੋਟ ਸਿਆਲ ਦਾ ਕੂਇਆ ਇਕ ਜ਼ਬਾਨ
ਬਾਬੇ ਨਾਨਕ ਦੇਵ ਤੋਂ ਜਾਈਏ ਸਦ ਕੁਰਬਾਨ
ਮੂਲਾ ਖ਼ਤਰੀ ਹੋ ਗਿਆ ਸਤਿਗੁਰ ਨੂੰ ਮਨਜ਼ੂਰ
ਸਖਣਾ ਹਮਜ਼ਾ ਗੌਂਸ ਵੀ ਹੋ ਉਠਿਆ ਭਰਪੂਰ
ਹਮਜ਼ਾ ਗੌਂਸ ਨੂੰ ਤਾਰ ਕੇ ਸਤਿਗੁਰ ਦੀਨ ਦਿਆਲ
ਹੋਰ ਅਗੇਰੇ ਟੁਰ ਪਏ ਵੰਡਣ ਨਵੇਂ ਖ਼ਿਆਲ
ਮੀਆਂ ਮਿੱਠੇ ਨਾਮ ਦਾ ਇੱਕ ਪੀਰ ਮਗਰੂਰ
ਵੱਡਾ ਫ਼ਿਤਨੇ ਸਾਜ਼ ਸੀ ਫ਼ਿਤਰਤ ਵਿਚ ਫ਼ਤੂਰ
ਕਟੜ ਫ਼ਿਰਕੇਦਾਰ ਸੀ ਡਾਹਢਾ ਸੀ ਚਾਲਾਕ
ਹਿੰਦੂ ਮੁਸਲਿਮ ਕੌਮ ਵਿਚ ਪਾਏ ਓਸ ਨਫ਼ਾਕ
ਅਲੇ ਅਲਾਨ ਸੀ ਆਖਦਾ ਕਰ ਕਰ ਤਰਕ ਵਿਤਰਕ
ਮੋਮਨ ਜਾਣ ਬਹਿਸ਼ਤ ਨੂੰ ਹਿੰਦੂ ਜਾਂਦੇ ਨਰਕ
ਸੁਣਿਆ ਉਸ ਜਾਂ ਆਂਵਦਾ ਗੁਰ ਨਾਨਕ ਨਨਕੇਸ਼
ਸਿਰ ਤੋਂ ਪੈਰਾਂ ਤੀਕਰਾਂ ਭੜਕ ਪਿਆ ਦਰਵੇਸ਼

## ਗੁਰੂ ਨਾਨਕ ਪਾਤਸ਼ਾਹ

ਕਹਿੰਦਾ ਵੱਡੇ ਕੁਫਰ ਦਾ ਕਿਲ੍ਹਾ ਦਿਆਂਗਾ ਤੋੜ
ਦੇਣਾ ਨਾਨਕ ਦੇਵ ਨੂੰ ਨਿੰਬੂਆਂ ਵਾਂਗ ਨਚੋੜ
ਮੇਰੇ ਅਗੇ ਓਸ ਦੀ ਇਕ ਨਾ ਚੱਲੂ ਪੇਸ਼
ਉਸ ਦੇ ਨਾਲ ਮੁਕਾਬਲਾ ਕਰਨਾ ਅਜ ਵਿਸ਼ੇਸ਼
ਹਰ ਥਾਂ ਕਰਦਾ ਫਿਰ ਰਿਹਾ ਇਕੋ ਇਕ ਐਲਾਨ
ਹਿੰਦੂ ਮੁਸਲਿਮ ਇਕ ਨੇ ਇਕ ਮੁੱਠੀ ਇਕ ਜਾਨ
ਇੱਕ ਬਰਾਬਰ ਤੋਲਦਾ ਸਭ ਧਰਮਾਂ ਦੀ ਬਾਤ
ਕਹਿੰਦਾ ਹੈ ਇਨਸਾਨੀਅਤ ਆਦਮ ਦੀ ਹੈ ਜ਼ਾਤ
ਮੀਆਂ ਮਿੱਠਾ ਇਸ ਤਰ੍ਹਾਂ ਕੱਢੀ ਗਿਆ ਭੜਾਸ
ਏਨੇ ਚਿਰ ਨੂੰ ਆ ਗਏ ਸਤਿਗੁਰ ਉਸ ਦੇ ਪਾਸ
ਰਬ ਰਬ ਕਰਦੇ ਪਾਤਸ਼ਾਹ ਆਏ ਵਿਚ ਸਰੂਰ
ਝਮ ਝਮ ਕਰ ਕੇ ਵਸਿਆ ਗੁਰ ਮੁਖੜੇ ਤੋਂ ਨੂਰ
ਬੁੱਲ੍ਹਾਂ ਉਤੋਂ ਮਹਿਕਦੇ ਇੰਜ ਝੜੇ ਸਨ ਫੁੱਲ
ਦੋ ਕੌਮਾਂ ਦੇ ਪਿਆਰ ਦਾ ਦੀਵਾ ਕਰੋ ਨਾ ਗੁੱਲ
ਕਾਹਨੂੰ ਠੂੰਗੇ ਮਾਰਨੈਂ ਇੱਕ ਬਰਾਬਰ ਤੋਲ
ਸ਼ਹਿਦੋਂ ਮਿਠੇ ਮਿਠਿਆ ਕੌੜੇ ਬੋਲ ਨਾ ਬੋਲ
ਸਾੜਣ ਅਤੇ ਦਬਾਉਣ ਵਿਚ ਫ਼ਰਕ ਨਾ ਪੈਂਦਾ ਕੋ
ਮਿੱਟੀ ਮਿਲਦੀ ਮਿੱਟੀਏ ਲੋਆਂ ਦੇ ਵਿਚ ਲੋ
ਮਿੱਠਾ ਚਰਨੀਂ ਢਹਿ ਪਿਆ ਕਰ ਕੇ ਅਦਬ ਅਦਾਬ
ਤਪਦੇ ਰੇਗਿਸਤਾਨ ਵਿਚ ਖਿੜ ਪੈ ਫੁੱਲ ਗੁਲਾਬ
ਮਿੱਠੇ ਨੂੰ ਰਾਹ ਦੱਸ ਕੇ ਮਿੱਠਤ ਦੇ ਸਿਰਤਾਜ
ਟੁਰ ਪਏ ਵਲ ਸੁਮੇਰ ਦੇ ਗੁਰੂ ਗਰੀਬ ਨਿਵਾਜ
ਰਾਹ ਵਿਚ ਤੱਕੀਆਂ ਟੋਲੀਆਂ ਛਣਕਣ ਛੈਣੇ ਟੱਲ
ਭੇਟਾਂ ਗਾਉਂਦੇ ਭਗਤ ਸੀ ਜਾਂਦੇ ਦੇਵੀ ਵੱਲ
ਭਗਤਾਂ ਨੂੰ ਗੁਰ ਦਸਿਆ ਕਿਦਾਂ ਮਚਦੀ ਲੁੱਟ
ਕਿੰਜ ਪੁਜਾਰੀ ਧਰਮ ਦਾ ਗਲਾ ਰਹੇ ਨੇ ਘੁੱਟ

# ਗੁਰੂ ਨਾਨਕ ਪਾਤਸ਼ਾਹ

''ਭੱਦਰ ਕਾਲੀ'' ''ਵੈਸ਼ਨੋਂ'' ਇੱਕ ਦੇਵੀ ਦੋ ਰੂਪ
ਥਾਂ ਥਾਂ ਬਦਲੀ ਜਾ ਰਹੇ ਉਸ ਦਾ ਰੂਪ ਸਰੂਪ
ਕਿਧਰੇ ਦੇਵੀ ਵੈਸ਼ਨੋਂ ਕਿਧਰੇ ਭਦਰ ਕਾਲ
ਇਕ ਦੂਜੇ ਤੋਂ ਹਟ ਕੇ ਉਲਟੀ ਚਲਣ ਚਾਲ
ਭੱਦਰ ਕਾਲੀ ਆਖਦੀ ਬਲੀ ਚੜ੍ਹਾਓ ਖ਼ੂਨ
ਕਹਿੰਦੀ ਦੇਵੀ ਵੈਸ਼ਨੋਂ ਇਹ ਹੈ ਇਕ ਜਨੂਨ
ਕਰਨੀ ਹੱਤਿਆ ਜੀਵ ਦੀ ਸੱਭ ਤੋਂ ਵੱਡਾ ਪਾਪ
ਪਾਪ ਲਗਾਉਂਦਾ ਆਪਣੀ ਹਰ ਪਾਪੀ ਤੇ ਛਾਪ
ਲੜ ਰਹੀਆਂ ਨੇ ਦੇਵੀਆਂ ਆਪਸ ਦੇ ਵਿਚ ਜੰਗ
ਦੋਵੇਂ ਉਲਟ ਖਿਆਲ ਨੇ ਦੋਵੇਂ ਰੰਗ ਬਰੰਗ
ਲੜਨ ਜੇ ਦੋਵੇਂ ਦੇਵੀਆਂ ਲੋਕ ਕਰਨਗੇ ਕੀ
ਪੱਥਰ ਦਿਲ ਹੋ ਜਾਏਗਾ ਦੁਨੀਆਂ ਦਾ ਹਰ ਜੀ
ਮੰਦਰ ਦਿਓ ਪੁਜਾਰੀਓ ਇੱਕ ਥਾਂ ਜਾਵੇ ਟਿੱਕ
ਇੱਕ ਦੀ ਕਰੋ ਉਪਾਸ਼ਨਾ ਸਿਰਜਨਹਾਰ ਹੈ ਇੱਕ
ਉਸ ਦਾ ਕੋਈ ਨਾ ਰੂਪ ਹੈ ਉਸ ਦੀ ਕੋਈ ਨਾ ਰੇਖ
ਦਿਲ ਵਿਚ ਝਾਤੀ ਮਾਰ ਕੇ ਉਸ ਨੂੰ ਲਈਏ ਵੇਖ
ਧਰਤੀ ਦੇਵੀ ਮਾਤ ਹੈ ਮਮਤਾ ਦਾ ਜੋ ਬੁੱਤ
ਮਾਂ ਮੰਗੇ ਕੁਰਬਾਨੀਆਂ ਹਸ ਹਸ ਦੇਵਣ ਪੁੱਤ
ਆਵੋ ਧਰਤੀ ਮਾਤ ਦੀ ਗਾਈਏ ਭਗਤੇ ਭੇਟ
ਪਿੰਡੇ ਉੱਤੇ ਆਪਣੇ ਮੁੜ੍ਹਕਾ ਲਵੇ ਲਪੇਟ
ਰੱਜ ਰੱਜ ਕਰੀਏ ਮਿਹਨਤਾਂ ਹਥੀਂ ਕਰੀਏ ਕੰਮ
ਜਨ ਜਨਣੀ ਦੀ ਗੋਦ ਵਿਚ ਹਸ ਹਸ ਨਿਕਲੇ ਦੰਮ
ਹਰ ਇਕ ਦੇਵੀ ਭਗਤ ਨੂੰ ਦੇਦਾਂ ਦੇ ਉਪਦੇਸ਼
ਕੀਤਾ ਉਚੇ ਪਰਬਤੀਂ ਸਤਿਗੁਰ ਨੇ ਪਰਵੇਸ਼
ਸਿਖਰਾਂ ਜਾਵਣ ਟੱਪਦੇ ਜਪਦੇ ਧਨ ਨਿਰੰਕਾਰ
ਅਮਰ ਨਾਥ ਦੇ ਮੰਦਰੀਂ ਗੂੰਜੀ ਸਤਿ ਕਰਤਾਰ

## ਗੁਰੂ ਨਾਨਕ ਪਾਤਸਾਹ

ਰਾਹ ਵਿਚ ਦੁਰਗਮ ਘਾਟੀਆਂ ਖਤਰਨਾਕ ਸਨ ਮੋੜ
ਐਪਰ ਟੁਰਦੇ ਜਾ ਰਹੇ ਸਤਿਗੁਰ ਬਿਰਤੀ ਜੋੜ
ਕਹਿੰਦੇ ਜੰਗਲੀ ਜਾਨਵਰ ਪੰਛੀ ਅਤੇ ਪਰਿੰਦ
ਜੀਵਨ ਬਖਸ਼ਣ ਆ ਗਿਆ ਅੱਜ ਕੋਈ ਬਖਸ਼ਿੰਦ
ਕਰ ਕੇ ਦਰਸ ਨਜ਼ਾਰਿਆਂ ਰਜ ਰਜ ਲਾਹੀ ਭੁੱਖ
ਸਤਿਗੁਰ ਬੋਲੇ ਵੇਖ ਕੇ ਸਿੰਬਲ ਦਾ ਇਕ ਰੁੱਖ
ਸਿਮਲ ਰੁਖੁ ਸਰਾਇਰਾ ਅਤਿ ਦੀਰਘ ਅਤਿ ਮੁਚੁ
ਓਇ ਜਿ ਅਵਹਿ ਆਸ ਕਰਿ ਜਾਹਿ ਨਿਰਾਸੇ ਕਿਤੁ
ਫਲ ਫਿੱਕੇ ਫੁੱਲ ਬਕਬਕੇ ਕੰਮਿ ਨ ਆਵਹਿ ਪਤੁ
ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ
ਦਰਸ਼ਨ ਦੇ ਕੇ ਮਟਨ ਨੂੰ ਪਹੁੰਚ ਗਏ ਕੈਲਾਸ਼
ਝੁਕ ਝੁਕ ਮੱਥਾ ਟੇਕਿਆ ਚਰਨਾਂ ਵਿਚ ਆਕਾਸ਼
ਕੁੱਲ ਪ੍ਰਕਿਰਤੀ ਵਿਚ ਸੀ ਗੂੰਜੀ ਏਹੋ ਆਵਾਜ਼
ਧੰਨ ਧੰਨ ਨਾਨਕ ਪਾਤਸ਼ਾਹ ਕੁਦਰਤ ਦਾ ਹਮਰਾਜ਼

# ਇਕ ਹਾਦਸਾ—ਇਕ ਚਮਤਕਾਰ

ਸਤਿਗੁਰ ਨਾਨਕ ਦੇਵ ਜੀ ਦੇ ਪੰਜ ਸੌ ਸਾਲਾ ਗੁਰਪੁਰਬ ਨੂੰ ਮਨਾਉਣ ਲਈ ਹਿੰਦੁਸਤਾਨ ਦੇ ਕੋਨੇ ਕੋਨੇ ਵਿਚ ਕਵੀ ਦਰਬਾਰ ਸਜਾਏ ਗਏ, ਮੈਂ ਹਵਾਈ ਜਹਾਜ਼ਾਂ, ਰੇਲਾਂ, ਸਟੀਮਰਾਂ ਮੋਟਰਾਂ ਅਤੇ ਕਾਰਾਂ ਰਾਹੀਂ ਜਿਥੋਂ ਜਿਥੋਂ ਵੀ ਸੱਦਾ ਆਇਆ ਪੁਜਦਾ ਰਿਹਾ ਤੇ ਪੰਜਾਬ ਯੂਨੀਵਰਸਿਟੀ ਵਲੋਂ ਛਾਪੇ ਜਾ ਰਹੇ ਕਾਵਿ "ਗੁਰੂ ਨਾਨਕ ਪਾਤਸ਼ਾਹ" ਵਿਚੋਂ ਆਪਣੀਆਂ ਮਨ-ਪਸੰਦ ਕਵਿਤਾਵਾਂ ਸੁਣਾਉਂਦਾ ਰਿਹਾ।

ਅਚਾਨਕ ਹੀ ਯੂ. ਪੀ. ਦੇ ਇਕ ਕਵੀ ਦਰਬਾਰ ਵਿਚ ਜਾਂਦਿਆਂ ੧-੧੨-੧੯੬੯ ਨੂੰ ਸ਼ਾਮ ਦੇ ਤਕਰੀਬਨ ੭ ਵਜੇ ਮੈਨੂੰ ਇਕ ਬੜਾ ਭਿਆਨਕ ਕਾਰ ਹਾਦਸਾ ਪੇਸ਼ ਆਇਆ। ਕਾਰ ਆਪਣੀ ਪੂਰੀ ਰਫ਼ਤਾਰ ਨਾਲ ਇਕ ਟਰੱਕ ਦੇ ਹੇਠਾਂ ਜਾ ਵੜੀ। ਐਕਸੀਡੈਂਟ ਹੋਣ ਤੋਂ ਕੁਝ ਸੈਕਿੰਡ ਪਹਿਲੋਂ ਮੇਰੇ ਮੂੰਹੋਂ, ਮੂਲ ਮੰਤਰ ਦਾ ਪਾਠ ਆਪਣੇ ਆਪ ਸ਼ੁਰੂ ਹੋ ਗਿਆ ਤੇ ਪੰਜ ਘੰਟਿਆਂ ਦੀ ਬੇਹੋਸ਼ੀ ਵਿਚ ਵੀ ਜਾਰੀ ਰਿਹਾ। ਮੁਜ਼ੱਫਰ ਨਗਰ ਦੇ ਹਸਪਤਾਲ ਵਿਚ ਬੜੀ ਖਾਸ ਦੇਖ ਭਾਲ ਕੀਤੀ ਗਈ। ਇੰਜ ਪਰਤੀਤ ਹੋਇਆ ਜਿਵੇਂ ਮੁਜ਼ਫਰ ਨਗਰ ਦੇ ਸਾਰੇ ਪੰਜਾਬੀਆਂ ਨੇ ਮੇਰੀਆਂ ਸੱਟਾਂ ਨੂੰ ਆਪਣੀਆਂ ਸੱਟਾਂ ਮਹਿਸੂਸ ਕੀਤਾ ਹੈ। ਗੈਰ ਪੰਜਾਬੀਆਂ ਵੀ ਰੱਜ ਕੇ ਪਿਆਰ ਦਿਤਾ। ਇਸ ਹਾਦਸੇ ਵਿਚ ਮੇਰੀਆਂ ਦੋਹਾਂ ਲੱਤਾਂ ਦੀਆਂ ਪੰਜ ਹੱਡੀਆਂ ਬਹੁਤ ਬੁਰੀ ਤਰ੍ਹਾਂ ਟੁੱਟ ਗਈਆਂ ਅਤੇ ਸੱਜੀ ਬਾਂਹ ਦੀ ਹੱਡੀ ਵੀ ਤਿੜਕ ਗਈ। ਰੇਡੀਓ ਦੀਆਂ ਹਿੰਦੀ, ਪੰਜਾਬੀ ਤੇ ਅੰਗਰੇਜ਼ੀ ਦੀਆਂ ਖ਼ਬਰਾਂ ਨੇ ਹਾਲਤ "ਖ਼ਤਰਨਾਕ" ਹੋਣ ਦਾ ਐਲਾਨ ਕਰ ਦਿਤਾ। ਜ਼ਿੰਦਗੀ ਤੇ ਮੌਤ ਦਾ ਘੋਲ ਹੁੰਦਾ ਰਿਹਾ। ਦਿਲੀ ਪੰਜਾਬ ਤੇ ਬਾਕੀ ਸਾਰੇ ਹਿੰਦੁਸਤਾਨ ਵਿਚ ਜਿਸ ਜਿਸ ਨੇ ਖ਼ਬਰ ਪੜ੍ਹੀ ਜਾਂ ਸੁਣੀ ਉਸ ਦੇ ਮੂੰਹੋਂ ਇਸ ਨਾਚੀਜ਼ ਲਈ ਇਹੋ ਦੁਆ ਨਿਕਲੀ "ਰੱਬਾ ਉਸ ਨੂੰ ਕੁਝ ਨਾ ਹੋਵੇ।" ਇਹਨਾਂ ਦੁਆਵਾਂ, ਅਰਦਾਸਾਂ ਤੇ ਅਸ਼ੀਰਵਾਦਾਂ ਸਦਕਾ ਰੇਡੀਓ ਦੀ ਖ਼ਬਰ ਫਿਰ ਬੋਲੀ "ਹਾਲਤ ਖ਼ਤਰੇ ਤੋਂ ਬਾਹਰ ਹੈ" ਅੰਤ ਮੌਤ ਹਾਰ ਗਈ ਅਤੇ ਜ਼ਿੰਦਗੀ ਲੜਖੜਾ ਕੇ ਜ਼ਖਮੀ ਹੋ ਕੇ ਫਿਰ ਸੰਭਲ ਗਈ।

ਰੇਲਵੇ ਹਸਪਤਾਲ ਦਿੱਲੀ ਵਿਚ ਲਗੀਆਂ ਭੀੜਾਂ ਅਤੇ ਅਣਗਿਣਤ ਚਿੱਠੀਆਂ ਇਸ ਗੱਲ ਦੀਆਂ ਗਵਾਹ ਸਨ ਕਿ ਦੇਸ਼ ਕੌਮ ਦੀ ਨਿਸ਼ਕਾਮ ਸੇਵਾ ਕਰੋ, ਸਾਹਿਤ ਨੂੰ ਅਮੀਰ ਬਣਾਉਣ ਲਈ ਆਪਣਾ ਤਿਲ ਫੁੱਲ ਭੇਟ ਕਰੋ ਤਾਂ ਸੱਤ ਬਿਗਾਨੇ ਵੀ ਬਲਿਹਾਰੀ ਹੋ ਹੋ ਜਾਂਦੇ ਹਨ। ਇਕ ਮਹੀਨਾ ਹਸਪਤਾਨ ਵਿਚ ਰਹਿਣ ਪਿਛੋਂ ਘਰ ਪਰਤਿਆ ਤਾਂ

ਹਸਪਤਾਲ

ਇਕ ਅਜੀਬ ਹੀ ਚਮਤਕਾਰ ਹੋਇਆ। ਇਕ ਪਾਸੇ ਪੀੜ ਦੇ ਹੱਡ ਕੜਕਾਊ ਹਮਲੇ ਕਹਿਰ ਦੀ ਸਰਦੀ, ਚਾਰ ਚਾਰ ਆਦਮੀ ਪਾਸਾ ਪਰਤਣ ਵਿਚ ਮਦਦ ਦੇਂਦੇ, ਨਾ ਉਠ ਸਕਣ ਦੀ ਤਾਕਤ, ਨਾ ਬੈਠ ਸਕਣ ਦੀ ਹਿੰਮਤ। ਦੂਜੇ ਪਾਸੇ ਉਸ ਮਾਲਕ ਦੀ ਅਪਾਰ ਬਖ਼ਸ਼ਿਸ਼ ਕਿਸੇ ਅਗੰਮੀ ਸ਼ਕਤੀ ਨੇ ਮੈਨੂੰ ਮੋਏ ਮੋਏ ਨੂੰ ਸੁਰਜੀਤ ਕਰ ਦਿਤਾ। ਕਿਸੇ ਗ਼ੈਬੀ ਆਵਾਜ਼ ਨੇ ਹਲਾ ਸ਼ੇਰੀ ਦਿਤੀ, ਮੈਂ ਵਾਹਿਗੁਰੂ ਦਾ ਨਾਂ ਲੈ ਕੇ ਕਲਮ ਚੁੱਕੀ ਤੇ ਕਾਗਜ਼ ਦੇ ਉਤੇ ਭਿੱਜੀਆਂ ਅੱਖਾਂ ਨਾਲ ਰੱਖੀ ਤੇ ਲਿਖਣਾ ਸ਼ੁਰੂ ਕਰ ਦਿਤਾ। ਛਪ ਰਿਹਾ ਮਹਾ ਕਾਵਿ ਲਿਖਾਈ ਤੇ ਛਪਾਈ ਦੇ ਪੱਖ ਅਜੇ ਵੀ ਅਧੂਰਾ ਸੀ ਨਾ ਮੈਂ ਅਗੋ ਲਿਖ ਸਕਿਆ ਸਾਂ ਤੇ ਨਾ ਹੀ ਨਵਯੁਗ ਪ੍ਰੈਸ ਅਗੇ ਛਾਪ ਸਕੀ ਸੀ। ਪਾਠਕ ਇਹ ਜਾਣ ਕੇ ਹੈਰਾਨ ਹੋਣਗੇ ਕਿ ਮੈਨੂੰ ਸਭ ਪੀੜਾਂ ਭੁੱਲ ਗਈਆਂ ਤੇ ਮੈਂ ਬਾਰਾਂ ਬਾਰਾਂ ਘੰਟੇ ਲਗਾਤਾਰ ਇਕ ਕੁਰਸੀ ਤੇ ਬੈਠ ਕੇ ਲਿਖਦਾ ਰਿਹਾ। ਜੋ ਇਕ ਵਾਰ ਲਿਖ ਦਿਤਾ ਸੋ ਲਿਖ ਦਿਤਾ ਦੁਬਾਰਾ ਉਸ ਨੂੰ ਨਾ ਤੇ ਸਾਫ਼ ਕਾਗਜ਼ ਤੇ ਉਤਾਰਨ ਦਾ ਮੌਕਾ ਮਿਲਿਆ ਤੇ ਨਾ ਹੀ ਉਸ ਦੀ ਲੋੜ ਪਈ। ਖ਼ਿਆਲ ਸੀ ਕਿ ਮਹਾ ਕਾਵਿ ੩੦੦ ਸਫ਼ੇ ਦਾ ਬਣੇਗਾ, ਪਰ ਹੁਣ ਇਹ ੬੦੦ ਪੰਨੇ ਦੇ ਨੇੜੇ ਤੇੜੇ ਹੈ।

ਇਸ ਹਾਦਸੇ ਪਿਛੋਂ ਐਸੀਆਂ ਗੱਲਾਂ ਫੁਰੀਆਂ ਹਨ, ਐਸੀ ਸੋਝੀ ਪਈ ਹੈ ਕਿ ਮੈਨੂੰ ਆਪ ਵਿਸ਼ਵਾਸ਼ ਨਹੀਂ ਆਉਂਦਾ ਕਿ ਇਹ ਸਭ ਮੈਂ ਹੀ ਲਿਖਿਆ ਹੈ। ਸ਼ਬਦਾਵਲੀ ਤੇ ਸ਼ੈਲੀ ਵਿਚ ਇਕ ਨਵਾਂ ਹੀ ਨਿਖਾਰ ਆ ਗਿਆ ਮਹਿਸੂਸ ਹੁੰਦਾ ਹੈ। ਖ਼ਿਆਲਾਂ ਤੇ ਉਡਾਰੀ ਵਿਚ ਇਕ ਬੜਾ ਹੀ ਅਜੀਬ ਅੰਦਾਜ਼ ਆਪਣੇ ਆਪ ਨੂੰ ਨਜ਼ਰ ਆਇਆ ਹੈ। ਮੈਂ ਸੌ ਵਾਰ ਦੀਵਾਨਗੀ ਵਿਚ ਆਪਣੀ ਕਲਮ ਨੂੰ ਚੁੰਮਿਆ ਹੈ।

ਸੁਣਿਆ ਸੀ ਕਿ ਕਵੀ ਨੂੰ ਜਦ ਤਕ ਕੋਈ ਚੋਟ ਨਾ ਲਗੇ ਉਹ ਚੰਗਾ ਸਾਹਿਤ ਨਹੀਂ ਰਚ ਸਕਦਾ, ਪਰ ਸਰੀਰਕ ਚੋਟ ਨੂੰ ਇਸ ਵਿਚ ਕੋਈ ਦਖ਼ਲ ਹਾਸਲ ਹੈ ਇਸ ਦਾ ਮੈਨੂੰ ਪਤਾ ਨਹੀਂ ਸੀ। ਬਹੁਤ ਸਾਰੇ ਸੱਜਣਾਂ ਦੇ ਕਹੇ ਅਨੁਸਾਰ ਮੇਰਾ ਵੀ ਹੁਣ ਇਹੋ ਵਿਚਾਰ ਬਣ ਗਿਆ ਹੈ ਕਿ ਇਹ ਸੱਟ ਮੈਨੂੰ ਸਿਰਫ਼ ਲੱਗੀ ਹੀ ਇਸੇ ਕਾਰਨ ਹੈ ਕਿ ਮੈਂ ਗੁਰੂ ਨਾਨਕ ਪਾਤਿਸ਼ਾਹ ਦੇ ਇਸ ਮਹਾ ਕਾਵਿ ਨੂੰ ਨਵੀਂ ਸੂਝ ਤੇ ਸ਼ਰਧਾ ਨਾਲ ਸੰਪੂਰਨ ਕਰ ਸਕਾਂ। ਮੁਕਦੀ ਗੱਲ ਹੁਣ ਤੇ ਇਹ ਹਾਲ ਹੈ :

"ਜਿਹੜੇ ਹਾਲ 'ਚ ਰਖੇ ਮਾਲਕ ਉਸੇ ਹਾਲ 'ਚ ਰਹਿਣਾ।"

ਪਾਠਕਾਂ ਨੂੰ ਜੇ ਇਹ ਮਹਾਕਾਵਿ ਮਸਤੀ ਦਾ ਇਕ ਨਿਮਾਣਾ ਜਿਹਾ ਲੋਰ ਵੀ ਦੇ ਗਿਆ ਤਾਂ ਮੈਂ ਸਮਝਾਂਗਾ ਕਿ ਮੈਂ ਨੌਂ ਬਰ ਨੌਂ ਹੋ ਗਿਆ ਹਾਂ।

— **ਇੰਦਰਜੀਤ ਸਿੰਘ "ਤੁਲਸੀ"**

# ਬਿਨ ਕੁੰਜੀ ਕਿਉਂ ਖੁਲੇ ਤਾਲੇ ?

(ਸਿਧ ਗੋਸ਼ਟ)

ਪਹੁੰਚੇ ਜਦ ਕੈਲਾਸ਼ ਤੇ ਸਤਿਗੁਰ ਝੁਕਿਆ ਕੁੱਲ ਸਮੇਰੂ
ਗੋਰਖ ਟੋਲਾ ਸੁਣ ਸੁਣ ਖਰੀਆਂ ਹੋਇਆ ਖੇਰੂ ਖੇਰੂ
ਪਰਬਤ ਤੋਂ ਵੀ ਉੱਚਾ ਸਤਿਗੁਰ ਬੈਠਾ ਗਹਿਰ ਗੰਭੀਰਾ
ਸਿੱਧ ਮੰਡਲੀ ਪਰਖਣ ਆਈ ਨਾਮ ਅਮੋਲਕ ਹੀਰਾ
ਅਜਬ ਜਹੇ ਸੀ ਰੂਪ ਉਹਨਾਂ ਦੇ ਅਜਬ ਜਹੀ ਸੀ ਬੋਲੀ
ਕਿਧਰੇ ਸਾਧੂ ਕੱਲਮਕੱਲੇ ਕਿਧਰੇ ਫਿਰਦੀ ਟੋਲੀ
ਬਿਰਧ ਅਵਸਥਾ ਲੰਮੀਆਂ ਉਮਰਾਂ ਹੱਡੀਆਂ ਦੀ ਮੁਠ ਜੁੱਸੇ
ਜੀਵਨ ਪੱਥੋਂ ਹਾਰ ਹੁੱਟ ਕੇ ਫਿਰਦੇ ਰੁੱਸੇ ਰੁੱਸੇ
ਸਤਿਗੁਰ ਜੀ ਨੂੰ ਵੇਖ ਕੇ ਸਾਰੇ ਵਿਚ ਅਚੰਭੇ ਬੋਲੇ
ਇਸ ਰਿਸ਼ੀਆਂ ਦੀ ਧਰਤੀ ਦੇ ਤੂੰ ਮਾਰਗ ਕਿੱਦਾਂ ਟੋਲੇ
ਏਥੇ ਪਹੁੰਚ ਨਾ ਸਕੇ ਕੋਈ ਤੂੰ ਕੀ ਬਣਤ ਬਣਾਈ
ਕਿਹੜੀ ਸ਼ਕਤੀ ਤੈਨੂੰ ਬੀਬਾ ਏਥੇ ਖਿੱਚ ਲਿਆਈ
ਕੀ ਹੈ ਤੇਰਾ ਨਾਮ ਓ ਪੁਰਖਾ ਕੌਣ ਹੈ ਤੇਰਾ ਰਸਤਾ
ਕੌਣ ਗੁਰੂ ਤੂੰ ਜਿਸ ਦਾ ਚੇਲਾ ਓ ਪਾਂਧੀ ਅਲਮਸਤਾ
ਸਤਿਗੁਰ ਬੋਲੇ ਸੁਣੋ ਨਾਥ ਜੀ ਮੈਂ ਨਾਨਕ ਨਿਰੰਕਾਰੀ
ਗ੍ਰਹਿਸਤੀ ਵਿਚ ਉਦਾਸੀ ਪਾ ਕੇ ਮੈਂ ਬਣਿਆ ਸੰਸਾਰੀ
ਘਰ ਗ੍ਰਹਿਸਤੀ ਵਿਚ ਰਹਿ ਕੇ ਹੀ ਮੈਂ ਸੱਚਾ ਜੋਗ ਕਮਾਇਆ
ਗ੍ਰਹਿਸਤ ਧਰਮ ਹੈ ਸਭ ਤੋਂ ਉੱਚਾ ਦੁਨੀਆਂ ਨੂੰ ਸਮਝਾਇਆ
ਇਸ ਪਰਬਤ ਤੇ ਪਹੁੰਚੇ ਹਾਂ ਅਸੀਂ ਮੰਨ ਕੇ ਹੁਕਮ ਰਜ਼ਾਈ
ਸਿਮਰਨ ਦੇ ਬਲ ਸਦਕਾ ਜਿੱਤੀ ਇਹ ਉੱਚੀ ਉਚਿਆਈ

ਗੁਰੂ ਨਾਨਕ ਪਾਤਸ਼ਾਹ

ਚਰਪਟ ਬੋਲੇ ਗ੍ਰਹਿਸਤ ਧਰਮ ਇਕ ਚਿੱਕੜ ਹੈ ਇਕ ਖੋਭਾ
ਗ੍ਰਹਿਸਤ ਧਰਮ ਤਾਂ ਕਦੀ ਨਾ ਦੇਂਦਾ ਸਾਧ ਸੰਤ ਨੂੰ ਸ਼ੋਭਾ
ਨਾਨਕ ਬੋਲੇ ਨਾਥ ਪਿਆਰੇ ਇਹ ਸਭ ਵਹਿਮ ਨੇ ਦਿਲ ਦੇ
ਸਭ ਤੋਂ ਸੋਹਣੇ ਫੁੱਲ ਹਮੇਸ਼ਾ ਕੰਡਿਆਂ ਵਿਚ ਹੀ ਖਿਲਦੇ
ਅੱਗੇ ਵਧਿਆ ਨਾਥ ਮਛੰਦਰ ਗੁੱਸਾ ਖਾ ਕੇ ਕਹਿੰਦਾ
ਸੱਚਾ ਜੋਗੀ ਗ੍ਰਹਿਸਤ ਗਾਰ ਤੋਂ ਦੂਰ ਹਮੇਸ਼ਾ ਰਹਿੰਦਾ
ਔਰਤ ਹੈ ਇਕ ਨਾਗਨ ਜਿਸ ਦਾ ਡੰਗ ਬੜਾ ਜ਼ਹਿਰੀਲਾ
ਔਰਤ ਹੈ ਉਹ ਅਗਨੀ ਜਿਹੜੀ ਸਾੜੇ ਤੀਲਾ ਤੀਲਾ
ਬੱਚੇ ਬਾਲੇ ਕੰਬ ਕੁਟੰਬੀ ਭਗਤੀ ਦੇ ਹਨ ਵੈਰੀ
ਭਗਤੀ ਵਿਚ ਨਾ ਸ਼ਾਮਲ ਕਰੀਏ ਬਿਪਤਾ ਐਰੀ ਗੈਰੀ
ਜੰਗਲ ਦੇ ਵਿਚ ਬੈਠ ਇਕੱਲੇ ਸੁੰਨ ਸਮਾਧੀ ਲਾਈਏ
ਆਪਣੀ ਹਸਤੀ ਉੱਚੀ ਕਰ ਕੇ ਆਪਣਾ ਆਪ ਉਠਾਈਏ
ਨਾਨਕ ਬੋਲੇ ਸੁਣ ਐ ਜੋਗੀ ਇਹ ਹਨ ਸਭ ਛਲਾਵੇ
ਉਹ ਭਗਤੀ ਕਿਸ ਕੰਮ ਕਿ ਜਿਹੜੀ ਕੰਮ ਨਾ ਕਿਧਰੇ ਆਵੇ
ਆਪਣਾ ਆਪ ਉਠਾਓ ਬੇਸ਼ਕ ਇਸ ਵਿਚ ਕੋਈ ਨਾ ਹਰਜਾ
ਐਪਰ ਹਰ ਬੰਦੇ ਨੂੰ ਦੇਵੋ ਆਪਣੇ ਵਰਗਾ ਦਰਜਾ
ਜੇਕਰ ਗ੍ਰਹਿਸਤ ਧਰਮ ਨੂੰ ਖੋਟਾ ਕਹੇ ਤੁਹਾਡੀ ਸਿਖਸ਼ਾ
ਫਿਰ ਕਿਉਂ ਗ੍ਰਹਿਸਤ ਦੁਆਰੇ ਉਤੇ ਮੰਗਣ ਜਾਵੋਂ ਭਿਕਸ਼ਾ
ਜਿਸ ਨਾਰੀ ਨੂੰ ਨਾਥ ਮਛੰਦਰ ਦਸ ਰਿਹੈਂ ਤੂੰ ਨਾਗਨ
ਉਹ ਹੈ ਜਣਨੀ ਏਸ ਜਗਤ ਦੀ ਉਹ ਹੈ ਅਮਰ ਸੁਹਾਗਨ
ਨਾਰੀ ਨੇ ਹਨ ਪੈਦਾ ਕੀਤੇ ਪੀਰ ਗੁਰੂ ਪੈਗੰਬਰ
ਤੈਨੂੰ ਵੀ ਤਾਂ ਨਾਰੀ ਨੇ ਹੀ ਜਣਿਐ ਨਾਥ ਮਛੰਦਰ
ਅੰਡਜ ਜੇਰਜ ਸੇਤਜ ਉਤਭਜ ਪਤਾ ਦੇਣ ਉਹਦੇ ਘਰ ਦਾ
ਇਕੋ ਰੱਬ ਹੈ ਨਾਥਾ ਜਿਹੜਾ ਨਾ ਜੰਮਦਾ ਨਾ ਮਰਦਾ
ਆਇਆ ਵਿਚ ਹੰਕਾਰ ਦੇ ਜੋਗੀ ਬੋਲ ਪਿਆ ਅਵਧੂਤਾ
ਇਸ ਦੇਹੀ ਦਾ ਦਸ ਵੇਰਵਾ ਹੇ ਧਰਤੀ ਦੇ ਪੂਤਾ

## ਗੁਰੂ ਨਾਨਕ ਪਾਤਸ਼ਾਹ

ਕਿੰਨੇ ਹੱਥ ਕਪਾਟ ਹੈ ਸਿਰ ਦਾ ਕਿੰਨੀਆਂ ਉਂਗਲਾਂ ਹੀਅਰਾ
ਕਿਸ ਕਾਰਨ ਇਹ ਵਿਸ਼ੇ ਵਿਕਾਰਾਂ ਦੇ ਵਲ ਉਡੇ ਜੀਅਰਾ
ਕਿੰਨੀਆਂ ਉਂਗਲਾਂ ਤਾਕ ਹੈ ਮੁੱਖ ਦਾ ਕੈ ਹੱਥ ਪਾਟ ਲਿਲਾਟਾ
ਕਿੰਨੀਆਂ ਉਂਗਲਾਂ ਤਿਲੀ ਕਲੇਜਾ ਫਿਫਰਾ ਤੇ ਗਲ ਗਾਟਾ
ਕਿੰਨੀਆਂ ਉਂਗਲਾਂ ਖੱਜਰ ਕੋਠੀ ਕਿੰਨੇ ਹੱਡ ਤੇ ਹੱਡੀਆਂ
ਕਿਸ ਨੂੰ ਦੇਹੀ ਵੇਖ ਰਹੀ ਹੈ ਚੁਕ ਚੁਕ ਦੋਵੇਂ ਅੱਡੀਆਂ
ਰਾਤ ਦਿਨੇ ਇਹ ਬੰਦਾ ਕਿੰਨੇ ਸਾਸ ਸਵਾਸ ਹੈ ਲੈਂਦਾ
ਕਿਸ ਕਾਰਨ ਇਹਨਾਂ ਅੱਖੀਆਂ ਅੱਗੇ ਹਰ ਦਮ ਝੌਲਾ ਪੈਂਦਾ
ਨਾਨਕ ਬੋਲੇ ਸੁਣ ਅਵਧੂਤਾ ਕਰਾਂ ਗੁਫਾ ਵਿਚ ਚਾਨਣ
ਇਹੋ ਜਏ ਹਿਸਾਬ ਤਾਂ ਸਾਡੇ ਆਮ ਦਿਹਾਤੀ ਜਾਨਣ
ਸਿਰ ਦਾ ਸਮਝ ਕਪਾਟ ਸਵਾ ਹੱਥ ਚਾਰ ਉਂਗਲ ਮੁੱਖ ਤਾਕ
ਐਪਰ ਜੋ ਮੁੱਖ ਨਾਮ ਨਾ ਜਪਦਾ ਉਹ ਮੁੱਖ ਖਾਵੇ ਖ਼ਾਕ
ਇਕੋ ਹੱਥ ਲੀਲਾਟ ਪਾਟ ਹੈ ਸੱਤ ਉਂਗਲ ਹੈ ਫਿਫਰਾ
ਜਿਸ ਮਸਤਕ ਤੇ ਕਾਲਖ ਲਗੀ ਉਸ ਦਾ ਜੀਵਨ ਸਿਫਰਾ
ਛੱਬੀ ਉਂਗਲ ਦਿਲ ਹੈ ਜੋਗੀ ਤੇਰਾਂ ਉਂਗਲ ਕਲੇਜਾ
ਨੀਲ ਕਰੋੜੀ ਦੇਹ ਵਿਚ ਮਾਨਣ ਅਠਸਠ ਹੱਡੀਆਂ ਸੇਜਾ
ਜਿਸ ਬੰਦੇ ਦਾ ਦਿਲ ਹੈ ਛੋਟਾ ਚਿੜੀ ਜਿਆ ਹੈ ਗੁਰਦਾ
ਉਸ ਬੰਦੇ ਨੂੰ ਮੁਰਦੇ ਤੋਂ ਵੀ ਬਦਤਰ ਸਮਝੋ ਮੁਰਦਾ
ਨੌਂ ਉਂਗਲ ਇਜੱਥਰੀ ਕੋਠੜੀ ਬਾਰਾਂ ਉਂਗਲ ਖੱਜਰ
ਇਕੋ ਠੋਕਰ ਨਾਲ ਹੀ ਟੁੱਟਣਾ ਮਿੱਟੀ ਦੀ ਇਸ ਝੱਜਰ
ਪੰਜ ਉਂਗਲਾਂ ਹੀਆ ਹਿਆਲਾ ਨੌਂ ਸੈ ਨਾੜ ਤੇ ਨਾੜੀ
ਜਿਸ ਨਾੜੀ ਵਿਚ ਖ਼ੂਨ ਹੈ ਗੰਦਾ ਗੱਲ ਕਰੇਗੀ ਮਾੜੀ
ਚਾਰ ਉਂਗਲਾਂ ਤਿਲੀ ਮਛੰਦਰ ਤੇਈਆ ਤਾਪ ਚੜ੍ਹਾਏ
ਸੋਲਾ ਸੈ ਨੇ ਸੰਧ ਜਿਨ੍ਹਾਂ ਤੋਂ ਹੱਡੀਆਂ ਜੋੜ ਜੁੜਾਏ
ਚਵ੍ਹੀ ਹਜ਼ਾਰ ਸਵਾਸ ਨੇ ਚਲਦੇ ਨਾਥਾ ਰਾਤ ਦਿਨੰਤਰ
ਇਸ ਦੇਹੀ ਦੀ ਇਹੋ ਰੁਮਾਵਲ ਏਹੋ ਮਤ ਮਤੰਤਰ

ਸਾਸ ਸਾਸ ਜੋ ਨਾਮ ਨਾ ਸਿਮਰੇ ਉਹ ਜੀਵਨ ਹੈ ਥੋਥਾ
ਨਾਮ ਵਿਹੂਣੀ ਜਿੰਦੜੀ ਰੁਲਦੀ ਜਿਉਂ ਮਿਰਤਕ ਦੀ ਲੋਥਾ
ਸਿਰਜਨਹਾਰ ਨੇ ਦੇਹੀ ਦੇ ਕੇ ਬੰਦੇ ਨੂੰ ਫ਼ਰਮਾਇਆ
ਇਸ ਦੇਹੀ ਤੋਂ ਉਪਰ ਉਠ ਕੇ ਬਣ ਜਾ ਚਾਨਣ ਜਾਇਆ
ਦਸਿਆ ਆਪਣੇ ਗੁਰੂ ਨੂੰ ਜਾ ਕੇ ਚਰਪਟਨਾਥ ਮਛੰਦਰ*
ਹੇ ਗੁਰਦੇਵਾ ਰੱਬ ਬੋਲਦਾ ਉਸ ਬੰਦੇ ਦੇ ਅੰਦਰ
ਸਿੱਧਾਂ ਦਾ ਤਦ ਗੁਰੂ ਬੋਲਿਆ ਭਰਥਰ ਜੋਗੀ ਜਾਓ
ਉਸ ਪ੍ਰਾਣੀ ਨੂੰ ਸਿੱਧ ਮੱਤ ਦਾ ਚੇਲਾ ਤੁਸੀਂ ਬਣਾਓ
ਨਾਨਕ ਜੀ ਨੂੰ ਕਿਹਾ ਭਰਥਰੀ ਸੁਣ ਧਰਤੀ ਦੇ ਵਾਸੀ
ਸਾਡੇ ਉਚੇ ਸੁੱਚੇ ਮੱਤ ਨੂੰ ਝੁਕਦਾ ਹਰ ਸਨਿਆਸੀ
ਜਾਂ ਤੇ ਸਾਡੇ ਸਿੱਧਾਂ ਅੱਗੇ ਆਪਣਾ ਸੀਸ ਝੁਕਾ ਦੇ
ਜਾਂ ਫਿਰ ਉੱਤਰ ਦੇ ਕੇ ਮੈਨੂੰ ਮੇਰੀ ਨਿਸ਼ਾ ਕਰਾ ਦੇ
ਕਿਹੜਾ ਹੈ ਉਹ ਤੱਤ ਕਿ ਜਿਸ ਵਿਚ ਸਾਰੇ ਤੱਤ ਬਲੋਈਏ
ਕਿਹੜਾ ਤਾਲ ਸਰੋਵਰ ਜਿਸ ਵਿਚ ਮੈਲ ਦਿਲਾਂ ਦੀ ਧੋਈਏ
ਦੇਹੀ ਦੇ ਕਿਸ ਘਰ ਵਿਚ ਬੈਠਾ ਰਚਨਹਾਰ ਇਸ ਜੱਗ ਦਾ
ਇਸ ਜਨਮ ਵਿਚ ਕਿੰਨੀ ਵਾਰੀਂ ਉਸ ਦਾ ਮੇਲਾ ਲਗਦਾ
ਕਿਸ ਕਾਰਨ ਇਹ ਪ੍ਰਾਣੀ ਜਗ ਤੇ ਆਵਣ ਲਗਿਆਂ ਰੋਵੇ
ਬ੍ਰਹਮਚਰੀਜ ਸੰਨਿਆਸ ਬਿਨਾਂ ਕਿੰਜ ਅਗਨੀ ਠੰਢੀ ਹੋਵੇ
ਸਤਿਗੁਰ ਬੋਲੇ ਭਰਥਰ ਜੋਗੀ ਤੰਦ ਨਾ ਕੱਤੋ ਕੱਚੀ
"ਸਚਿ ਮਨਿ ਕਾਰਨ ਤੱਤ ਬਿਲੋਵੈ" ਗੱਲ ਕਹਾਂ ਮੈਂ ਸੱਚੀ
ਤੂੰ ਹੈ ਦੁੱਧ ਬਲੋਇਆ ਜੋਗੀ ਬਿਲਕੁਲ ਉਤਲਾ ਉਤਲਾ
ਪੰਜਾਂ ਤੱਤਾਂ ਵਿਚ ਸਮਾਉਂਦਾ ਪੰਜ ਤਤ ਦਾ ਇਹ ਪੁਤਲਾ
ਸਦਾ ਲਈ ਘਰ ਛਡਣ ਲਗਿਆਂ ਪ੍ਰਾਣੀ ਨੂੰ ਦੁੱਖ ਹੋਂਦਾ
ਬੱਚਾ ਤਾਹੀਓਂ ਜੰਮਣ ਪਿਛੋਂ ਚੀਕਾਂ ਮਾਰ ਕੇ ਰੋਂਦਾ

* ਇਕ ਮਛੰਦਰ ਗੁਰੂ ਗੋਰਖ ਨਾਥ ਦਾ ਗੁਰੂ ਹੋਇਆ ਹੈ ਇਹ ਮਛੰਦਰ ਗੋਰਖ ਨਾਥ ਦੇ ਮੱਤ ਦਾ ਚੇਲਾ ਸੀ ।

ਮਾਂ ਦੀ ਅੰਦਰ ਨਾਲੋਂ ਟੁੱਟ ਕੇ ਤਾਹੀਓਂ ਹੈ ਕੁਰਲਾਂਦਾ
ਟੁਟਿਆ ਹੋਇਆ ਪੱਤਾ ਮਾਲਕ ਮੁੜ ਨਾ ਡਾਲ ਲਗਾਂਦਾ
ਜੰਮਦੇ ਸਾਰ ਹੀ ਬੰਦੇ ਨੂੰ ਇਹ ਸ਼ੌਂਕ ਹੈ ਪਾਉਂਦਾ ਲੰਮਿਆਂ
ਮੈਂ ਤਾਂ ਕੇਵਲ ਮਰਨ ਦੀ ਖ਼ਾਤਰ ਦੁਨੀਆਂ ਦੇ ਵਿਚ ਜੰਮਿਆਂ
ਸਾਰੀ ਉਮਰਾ ਬੰਦਾ ਆਪਣੇ ਮਨ ਦੀ ਮੈਲ ਹੈ ਢੋਂਦਾ
ਇਕੋ ਨਾਮ ਸਰੋਵਰ ਹੈ ਜੋ ਮੈਲ ਦਿਲਾਂ ਦੀ ਧੋਂਦਾ
ਕਿਸ ਘਰ ਨੂੰ ਰੱਬ ਚੰਗਾ ਜਾਣੇ ਘਰ ਘਰ ਤੇ ਨਿਰਭਰ ਹੈ
ਜਿਸ ਹਿਰਦੇ ਵਿਚ ਸੱਚ ਹੈ ਵਸਦਾ ਉਹੀਓ ਉਸ ਦਾ ਘਰ ਹੈ
ਆਵਾ ਗਵਨ ਮਿਟਾ ਕੇ ਦੇਹੀ ਜਦੋਂ ਹੈ ਬਣਦੀ ਆਤਮ
ਆਪੇ ਅਪਣਾ ਮੇਲਾ ਉਸ ਵਿਚ ਲਾਉਂਦਾ ਹੈ ਪਰਮਾਤਮ
ਇਕੋ ਗ੍ਰਹਿਸਤ ਧਰਮ ਹੈ ਜਿਹੜਾ ਦੁੱਖਾਂ ਵਿਚ ਖਲੋਵੇ
ਗ੍ਰਹਿਸਤੀ ਵਿਚ ਹੀ ਸਿਮਰਨ ਕਰ ਕੇ ਅਗਨੀ ਠੰਢੀ ਹੋਵੇ
ਜੰਗਲ ਵਿਚ ਬ੍ਰਹਮਚਾਰੀ ਰਹਿਣਾ ਗੱਲ ਨਹੀਂ ਕੋਈ ਵੱਡੀ
ਉਸ ਨੇ ਜਿੱਤੀ ਕਿਵੇਂ ਵਾਸ਼ਨਾ ਜਿਸ ਨੇ ਦੁਨੀਆਂ ਛੱਡੀ
ਜਿਸ ਨੇ ਦੁਨੀਆਂ ਦੇ ਵਿਚ ਰਹਿ ਕੇ ਕੀਤੀ ਸ਼ਾਂਤ ਜਵਾਲਾ
ਓਸੇ ਦੇ ਸਿਰ ਬੰਨ੍ਹਦਾ ਮਾਲਕ ਆਪਣਾ ਉੱਚ ਦੁਮਾਲਾ
ਬੋਲ ਪਿਆ ਤਦ ਭਰਥਰ ਜੋਗੀ ਤੂੰ ਕਿੰਜ ਜੋਗ ਕਮਾਇਆ
ਨਾਂ ਤੂੰ ਕੰਨ ਵਿਚ ਮੁੰਦਰਾਂ ਪਾਈਆਂ ਨਾ ਹੀ ਮੂੰਡ ਮੁੰਡਾਇਆ
ਸਤਿਗੁਰ ਬੋਲੇ ਭਰਥਰ ਜੋਗੀ ਆ ਸੁਲਝਾਵਾਂ ਤਾਣੀ
ਧੁਰ ਦਰਗਾਹੋਂ ਉਤਰੀ ਹੋਈ ਇੰਜ ਕਹੇ ਗੁਰਬਾਣੀ
''ਗੁਰ ਕਾ ਸਬਦੁ ਮਨੈ ਮਹਿ ਮੁੰਦ੍ਰਾ ਖਿੰਥਾ ਖਿਮਾ ਹਢਾਵਉ
ਜੋ ਕਿਛੁ ਕਰੈ ਭਲਾ ਕਰਿ ਮਾਨਉ ਸਹਜ ਜੋਗ ਨਿਧਿ[1] ਪਾਵਉ
ਬਾਬਾ ਜੁਗਤਾ[2] ਜੀਉ ਜੁਗਹ ਜੁਗ ਜੋਗੀ ਪਰਮਤੰਤ[3] ਮਹਿ ਜੋਗੰ
ਅੰਮ੍ਰਿਤ ਨਾਮੁ ਨਿਰੰਜਨ ਪਾਇਆ ਗਿਆਨ ਕਾਇਆ ਰਸ ਭੋਗੰ ॥ ਰਹਾਉ ॥

---

੧. ਖ਼ਜ਼ਾਨਾ। ੨. ਜੁੜਿਆ ਹੋਇਆ। ੩. ਪਰਮਤਤ ਪਰਮਾਤਮਾ।

ਸਿਵ ਨਗਰੀ[1] ਮਹਿ ਆਸਣਿ ਬੈਸਉ[2] ਕਲਪ ਤਿਆਗੀ ਬਾਦੰ
ਸਿੰਙੀ ਸਬਦੁ ਸਦਾ ਧੁਨਿ ਸੋਹੈ ਅਹਿ ਨਿਸਿ[3] ਪੂਰੈ ਨਾਦੰ
ਪਤੁ[4] ਵੀਚਾਰੁ ਗਿਆਨ ਮਤਿ ਡੰਡਾ ਵਰਤਮਾਨ[5] ਬਿਭੂਤੰ
ਹਰਿ ਕੀਰਤਿ ਰਹਰਾਸਿ ਹਮਾਰੀ ਗੁਰਮੁਖਿ ਪੰਥੁ ਅਤੀਤੰ
ਸਗਲੀ ਜੋਤਿ ਹਮਾਰੀ ਸੰਮਿਆ[6] ਨਾਨਾ ਵਰਨ ਅਨੇਕੰ
ਕਹੁ ਨਾਨਕ ਸੁਣਿ ਭਰਥਰਿ ਜੋਗੀ ਪਾਰਬ੍ਰਹਮ ਲਿਵ ਏਕੰ
ਸੁਣ ਕੇ ਸੱਚੀ ਬਾਣੀ ਭਰਥਰ ਆਪਣਾ ਸੀਸ ਝੁਕਾਇਆ
ਕਹਿੰਦਾ ਸਤਿਗੁਰ ਨਾਨਕ ਮੇਰਾ ਤੂੰਹੀਓਂ ਭਰਮ ਮਿਟਾਇਆ
ਭੰਗਰ ਨਾਥ ਕਨੀਫੇ ਆ ਕੇ ਬੋਲੇ ਬੋਲ ਕੁਵੱਲੇ
ਬਾਲੇ ਤੇ ਮਰਦਾਨੇ ਤੋਂ ਉਹ ਬੋਲ ਗਏ ਨਾ ਝੱਲੇ
ਗੁੱਸਾ ਖਾ ਕੇ ਆਖਣ ਲਗੇ ਇਹਨਾਂ ਦੇ ਮੂੰਹ ਪਾਟੇ
ਹੁਕਮ ਕਰੋ ਤਾਂ ਇਹਨਾਂ ਨੂੰ ਅਸੀਂ ਕਰੀਏ ਚਿੜਿਓਂ ਗਾਟੇ
ਸਤਿਗੁਰ ਬੋਲੇ ਛੱਡੋ ਗਾਟੇ ਕੀ ਕਰਨੇ ਨੇ ਭਾਈ
ਇਹਨਾ ਨਾਲ ਅਸਾਂ ਹੈ ਕਰਨੀ ਸਬਦਾਂ ਨਾਲ ਲੜਾਈ
ਖਾ ਕੇ ਤਮਕ ਹਨੀਫਾ ਆਇਆ ਗੁੱਸੇ ਦੇ ਵਿਚ ਭਰਿਆ
ਐਪਰ ਸਬਦ ਗੁਰਾਂ ਦੇ ਸੁਣ ਕੇ ਲੂੰ ਲੂੰ ਤੀਕਰ ਠਰਿਆ
ਭੰਗਰ ਨਾਥ ਕਨੀਫੇ ਨੇ ਵੀ ਆਪਣੀ ਭੁੱਲ ਬਖਸਾਈ
ਵਾਪਸ ਮੁੜ ਗਏ ਸਾਰੇ ਜੋਗੀ ਕਰਦੇ ਹੋਏ ਵਡਿਆਈ
ਗੁਰ ਗੋਰਖ ਦੇ ਕੁਪ ਨੂੰ ਜਾ ਕੇ ਸਭਨਾ ਖਬਰ ਸੁਣਾਈ
ਉਸ ਬੰਦੇ ਵਿਚ ਸਿਮਟੀ ਦਿਸੇ ਸਾਨੂੰ ਕੁਲ ਖੁਦਾਈ
ਗੁਰ ਗੋਰਖ ਦੀ ਗੱਦੀ ਬੈਠੇ ਗੁਰੂ ਤਦੋਂ ਫ਼ਰਮਾਇਆ
ਜਾਵੋ ਆਖੋ ਉਸ ਨੂੰ ਤੈਨੂੰ ਗੋਰਖ ਨਾਥ ਬੁਲਾਇਆ
ਆਖੋ ਉਸ ਨੂੰ ਸਾਡੇ ਹੱਥੋਂ ਕੰਨ ਵਿਚ ਮੁੰਦਰਾਂ ਪਾਵੇ
ਮਾਨਸਰੋਵਰ ਝੀਲ ਦੇ ਕੰਢੇ ਬਹਿ ਕੇ ਮੂੰਡ ਮੁਡਾਵੇ

---

੧. ਆਤਮ ਮੰਡਲ। ੨. ਕਲਪਨਾਵਾਂ ਅਤੇ ਵਾਦਾਂ ਨੂੰ ਛਡ ਦਿਤਾ। ੩. ਰਾਤ ਦਿਨ।
੪. ਪਾਤਰ, ਖੱਪਰ, ਚਿਪੀ। ੫. ਹਰ ਥਾਂ ਪਰਮਾਤਮਾ ਨੂੰ ਮੌਜੂਦ ਮੰਨਣਾ। ੬. ਵੈਰਾਗਣ।

ਸੁਣ ਕੇ ਹੁਕਮ ਗੁਰੂ ਦਾ ਟੁਰਿਆ ਇਕ ਦਮ ਗੋਪੀ ਚੰਦਰ
ਕਹਿੰਦਾ ਮੇਰ ਅੱਗੇ ਝੁਕਦੇ ਵੱਡੇ ਵਲੀ ਕਲੰਦਰ
ਮੇਰੀ ਜੀਭਾ ਉੱਤੇ ਬੈਠੀ ਸਰਸਵਤੀ ਖੁਦ ਬੋਲੇ
ਮੇਰੇ ਗੂੜ੍ਹ ਗਿਆਨ ਦੇ ਅੱਗੇ ਬੜੇ ਗਿਆਨੀ ਡੋਲੇ
ਨਾਨਕ ਜੀ ਦੇ ਸਨਮੁਖ ਬਹਿ ਕੇ ਲਗਾ ਏਦਾਂ ਬੋਲਣ
ਕਿਥੇ ਵਸਦੀ ਬ੍ਰਹਮ ਪੁਰੀ ਹੈ ਕਿਦਾਂ ਜਾਈਏ ਟੋਲਣ
ਕੌਣ ਗਿਆਨੀ ਕੌਣ ਧਿਆਨੀ ਕਿਸ ਦਾ ਤੇਜ ਨਾ ਢਲਦਾ
ਕੌਣ ਹੈ ਉਪਰ ਕੌਣ ਹੈ ਥੱਲੇ ਕਿਸ ਬਿਧ ਦੀਪਕ ਬਲਦਾ
ਸਤਿਗੁਰ ਬੋਲੇ ਉਹੋ ਗਿਆਨੀ ਜਿਹੜਾ ਗੁਰਮੁਖ ਹੋਵੇ
ਸੱਚਾ ਗਿਆਨ ਧਿਆਨ ਹੈ ਓਹੋ ਜਿਹੜਾ ਸੁਰਤ ਨਾ ਖੋਵੇ
ਉਪਰ ਥੱਲੇ ਹੁਕਮ ਓਸ ਦਾ ਹਰ ਵੇਲੇ ਹੈ ਚਲਦਾ
ਸੂਰਜ ਬੇਸ਼ਕ ਢਲ ਜਾਵੇ, ਪਰ ਸੱਚ ਕਦੀ ਨਾ ਢਲਦਾ
ਹੁਕਮ ਪਛਾਨਣ ਨਾਲ ਹੀ ਜਗਦੇ ਸੁੰਨ ਗੁਫਾ ਵਿਚ ਦੀਵੇ
ਜਿੰਨਾਂ ਚਿਰ ਵੀ ਜੀਵੇ ਬੰਦਾ ਨਾਲ ਮਟਕ ਦੇ ਜੀਵੇ
ਮਾਲਕ ਦੀ ਉਸ ਬ੍ਰਹਮਪੁਰੀ ਨੂੰ ਅਪਣੇ ਮਨ 'ਚੋਂ ਟੋਲੋ
ਗੁਰਮਤ ਮਾਰਗ ਉਤੇ ਚੱਲੋ ਨਾ ਥਿੜਕੋ ਨਾ ਡੋਲੋ
"ਸੁਣ ਸੁਣ ਖਰੀਆਂ ਗੋਪੀ ਚੰਦ ਦਾ ਟੁਟਿਆ ਮਾਨ ਤਕੱਬਰ
ਫੁੱਟ ਗਿਆ ਹੰਕਾਰ ਦਾ ਭਾਂਡਾ ਹੋਇਆ ਬੱਬਰ ਬੱਬਰ
ਫੇਰ ਦੁਬਾਰਾ ਚਰਪਟ ਆਇਆ ਕਹਿੰਦਾ ਕਰ ਆਦੇਸ
ਸਾਡੇ ਜੋਗੀ ਭਰਮਨ ਕਰਦੇ ਜਾ, ਜਾ ਦੇਸ ਬਦੇਸ
"ਕਹਾਂ ਤੁਮਾਰਾ ਆਸਣ ਬਾਲੇ ਕਹਾਂ ਤੁਮਾਰਾ ਭੋਜਨ
ਕਵਨ ਸੂਤ ਕੇ ਕਪੜੇ ਪਹਿਰੇ ਚਲਤੇ ਕਿਤਨੇ ਜੋਜਨ
ਖਾਟ ਤਲਾਈ ਕਹਾਂ ਬਿਛਾਈ ਕਹਾਂ ਕਰੋ ਬਿਸਰਾਮਾ
ਚਰਪਟ ਬੋਲੇ ਸੁਣ ਤੂੰ ਨਾਨਕ ਐਸਾ ਕਥਹੁ ਗਿਆਨਾ
ਨਾਨਕ ਜੀ ਦੇ ਮੁਖੜੇ ਉਤੇ ਖਿੜ ਪਏ ਫੁੱਲ ਗੁਲਾਬ
ਚਰਪਟ ਦੇ ਇਸ ਪ੍ਰਸ਼ਨ ਦਾ ਸਤਿਗੁਰ ਦਿਤਾ ਇੰਜ ਜਵਾਬ

ਗੁਰੂ ਨਾਨਕ ਪਾਤਸ਼ਾਹ

''ਆਸਣ ਬੈਸਣ ਕਾਯਾਂ ਭੀਤਰ ਨਾਮ ਹਮਾਰਾ ਭੋਜਨ
ਖਿਮਾਂ ਸੂਤ ਕੇ ਕਪੜੇ ਪਹਿਰੇ ਚਲਹੁ ਅਢਾਈ ਜੋਜਨ
ਖਾਟ ਤਲਾਈ ਦਸਵੇਂ ਦੁਆਰੇ ਤਹਾਂ ਕਰਹਿ ਬਿਸਰਾਮਾ
ਨਾਨਕ ਕਹੇ ਸੁਣ ਚਰਪਟ ਨਾਥਾ ਐਸਾ ਕਥੇ ਗਿਆਨਾ
ਸੰਘਰ ਝੰਘਰ ਚੜ੍ਹ ਚੜ੍ਹ ਆਏ ਲੱਥ ਲੱਥ ਹੋਏ ਹੌਲੇ
ਸੱਤ ਚਿੱਤ ਆਨੰਦ ਦੇ ਸਨਮੁਖ ਕੰਮ ਨਾ ਆਏ ਰੌਲੇ
ਮੰਗਲ ਨਾਥ ਜੋਗੀਸ਼ਰ ਆ ਕੇ ਨਾਲ ਨਿਮਰਤਾ ਬੋਲੇ
ਪੂਰਨ ਪੁਰਖ ਮਹਾਨ ਤਪੀਸ਼ਰ ਨਾਨਕ ਦੇਵ ਅਡੋਲੇ
ਅੱਜ ਤੁਸਾਂ ਨੇ ਦਰਸ਼ਨ ਦੇ ਕੇ ਸਾਡੇ ਭਾਗ ਜਗਾਏ
ਕਿਸ ਕਾਰਨ ਹੇ ਪਰਮ ਹੰਸ ਜੀ ਮਾਨਸਰੋਵਰ ਆਏ
ਸਤਿਗੁਰ ਬੋਲੇ ਹੇ ਮਿੱਠ ਬੋਲੇ ਮੰਗਲ ਨਾਥ ਜੁਗੀਸ਼ਰ
ਯੁਗ ਯੁਗ ਕਰਦੇ ਆਏ ਗੋਸ਼ਟੀ ਤਪੀਆਂ ਨਾਲ ਤਪੀਸ਼ਰ
ਇਹ ਤਾਂ ਸਾਡਾ ਸੰਤ-ਮਿਲਨ ਹੈ ਸੁਣ ਪਿਆਰਾਂ ਦੀ ਜੋਤੀ
ਮਾਨਸਰੋਵਰ ਵਿਚੋਂ ਚੁਗਦੇ ਹੰਸ ਹਮੇਸ਼ਾ ਮੋਤੀ
''ਸਰਵਰ ਹੰਸ ਧੁਰੇ ਹੀ ਮੇਲਾ ਖਸਮੈ ਏਵੈ ਭਾਣਾ
ਸਰਵਰ ਅੰਦਰਿ ਹੀਰਾ ਮੋਤੀ ਸੋ ਹੰਸਾ ਕਾ ਖਾਣਾ
ਬਗੁਲਾ ਕਾਗੁ ਨਾ ਰਹਈ ਸਰਵਰਿ ਜੇ ਹੋਵੈ ਅਤਿ ਸਿਆਣਾ
ਓਨਾ ਰਿਜਕੁ ਨ ਪਇਓ ਓਥੈ ਓਨਾ ਹੋਰੋ ਖਾਣਾ
ਸਚਿ ਕਮਾਣੈ ਸਚੋ ਪਾਈਐ ਕੂੜੈ ਕੂੜਾ ਮਾਣਾ
ਨਾਨਕ ਤਿਨ ਕੌ ਸਤਿਗੁਰ ਮਿਲਿਆ ਜਿਨ੍ਹਾ ਧੁਰੇ ਪੈਯਾ ਪਰਵਾਣਾ''
ਮੰਗਲ ਨਾਥ ਨੇ ਸਤਿਗੁਰ ਜੀ ਦੇ ਚਰਨੀਂ ਧਰਿਆ ਮੱਥਾ
ਉਸ ਦੇ ਮਨ 'ਚੋਂ ਸ਼ਕ ਸੁਬੇ ਦਾ ਸਾਰਾ ਸੰਸਾ ਲੱਥਾ
ਜਾ ਕੇ ਕਹਿੰਦਾ ਹੇ ਗੁਰਦੇਵਾ ਉਹ ਤਾਂ ਨੂਰ ਹੈ ਰੱਬੀ
ਛੱਡ ਹੁਣ ਅਜ਼ਮਾਉਣਾ ਉਸ ਨੂੰ ਗੱਲ ਕਰੋ ਨਾ ਕੱਬੀ
ਇਹ ਗੱਲ ਸੁਣ ਕੇ ਸ਼ੰਭੂ ਜੋਗੀ ਬੋਲ ਪਿਆ ਹੰਕਾਰੀ
ਮੇਰੇ ਅੱਗੇ ਉਸ ਬੇਟ ਦੀ ਉਡਣੀ ਨਹੀਂ ਉਡਾਰੀ

## ਗੁਰੂ ਨਾਨਕ ਪਾਤਸ਼ਾਹ

ਸਤਿਗੁਰ ਜੀ ਨੂੰ ਆ ਕੇ ਕਹਿੰਦਾ ਸੁਣ ਧਰਤੀ ਦੇ ਵਾਸੀ
ਲਾਹ ਦੇ ਵੇਸ ਗ੍ਰਹਿਤੀ ਵਾਲਾ ਲੈ ਲੈ ਜੋਗ ਉਦਾਸੀ
ਮੁੰਦਰਾ ਪਹਿਰੋ ਫਰੂਆ ਲੇਵਹੁ ਹਾਥ ਮਾਹਿ ਬੈਰਾਗੀ
ਗੋਰਖ ਨਾਥ ਕੇ ਚੇਲੇ ਹੋਵੋ ਬਿਘਨ ਨਾ ਕੋਊ ਲਾਗੀ
ਸਤਿਗੁਰ ਜੀ ਨੇ ਸ਼ੰਭੂ ਨੂੰ ਤਦ ਏਦਾਂ ਸੀ ਫ਼ਰਮਾਇਆ
ਮੇਰਾ ਸਤਿ ਕਰਤਾਰ ਗੁਰੂ ਹੈ ਨਾ ਕਦੇ ਮਰੇ ਨਾ ਜਾਇਆ
''ਕਹੈ ਨਾਨਕ ਸੁਣ ਸ਼ੰਭੂ ਨਾਥਾ ਪੂਰਨ ਗੁਰੂ ਹਮਾਰਾ
ਗੋਰਖ ਜੈਸੇ ਚੇਲੇ ਕੇਤੇ ਮਾਂਗੇ ਖੜੇ ਦੁਆਰਾ''
ਮੁੰਦਰਾਂ ਫਰੂਆ ਅਤੇ ਬੈਰਾਗਣ ਸਾਨੂੰ ਮੂਲ ਨਾ ਭਾਵਣ
ਇਹਨਾਂ ਚਿੰਨ੍ਹਾਂ ਵਿਚੋਂ ਸਾਨੂੰ ਵਿਹਲੜ ਨਜ਼ਰੀਂ ਆਵਣ
ਮੇਰੇ ਹੱਥ ਫੜਾਓ ਕੱਹੀਆਂ ਹਲ ਪੰਜਾਲੀ ਦਾਤੀ
ਮਿਹਨਤ ਦੀ ਹੀ ਮਾਲਾ ਫੇਰਾਂ ਮੁੜ ਮੁੜ ਕੇ ਦਿਨ ਰਾਤੀ
ਝਈਆਂ ਲੈਂਦਾ ਮੁੜਿਆ ਸ਼ੰਭੂ ਗਰਦਨ ਨੂੰ ਲਟਕਾ ਕੇ
ਗੋਰਖ ਨਾਥ ਗੁਰੂ ਨੂੰ ਕਹਿੰਦਾ ਇੰਜ ਨੀਵੀਆਂ ਪਾ ਕੇ
ਉਹ ਬੰਦਾ ਤਾਂ ਕਰੇ ਗੁਰੂ ਜੀ ਔਰੀਆਂ ਬੌਰੀਆਂ ਬਾਤਾਂ
ਉਸ ਬੰਦੇ ਦੇ ਮੱਥੇ ਉੱਤੇ ਲਿਸ਼ਕ ਰਹੀਆਂ ਪਰਭਾਤਾਂ
ਉਸ ਦੇ ਮੁਖੜੇ ਦਾ ਤਾਂ ਸਾਥੋਂ ਤੇਜ ਨਾ ਜਾਵੇ ਝੱਲਿਆ
ਮੇਰੇ ਤਰਕਸ਼ ਵਿਚੋਂ ਉਸ ਤੇ ਇੱਕ ਤੀਰ ਨਾ ਚੱਲਿਆ
ਇਹ ਸਭ ਸੁਣ ਕੇ ਮੰਗਲ ਜੋਗੀ ਏਦਾਂ ਅਰਜ਼ ਗੁਜ਼ਾਰੀ
ਹੇ ਗੁਰ ਗੋਰਖ ਨਾਨਕ ਹੈ ਇਕ ਬੰਦਾ ਪਰਉਪਕਾਰੀ
ਉਹ ਹੈ ਜੋਤ ਨੂਰਾਨੀ ਜਿਹੜੀ ਆਪ ਪ੍ਰਭੂ ਨੇ ਘੱਲੀ
ਓਸ ਪੁਰਜ਼ ਤੋਂ ਡਰੋ ਨਾ ਬਿਲਕੁਲ ਉਸ ਦੀ ਨਜ਼ਰ ਸਵੱਲੀ
ਉਹ ਤਾਂ ਸਾਡੇ ਨਾਲ ਹੈ ਆਇਆ ਪਾਵਣ ਪਿਆਰ ਦਾ ਰਿਸਤਾ
ਉਹ ਤਾਂ ਕੋਈ ਪੈਗੰਬਰ ਹੈ ਤੇ ਜਾਂ ਹੈ ਕੋਈ ਫਰਿਸਤਾ
ਗੋਰਖ ਨਾਥ ਗੁਰੂ ਦੀ ਗੱਦੀ ਬੈਠੇ ਹੋ ਗੁਰਦੇਵਾ
ਸਾਨੂੰ ਕਰਨੀ ਚਾਹੀਏ ਉਸ ਦੀ ਵਾਂਗ ਪ੍ਰਾਹੁਣੇ ਸੇਵਾ

ਸਿੱਧਾਂ ਦਾ ਤਦ ਗੁਰੂ ਬੋਲਿਆ ਮੰਗਲ ਨਾਥ ਜੀ ਜਾਵੋ
ਨਾਨਕ ਤੱਪੇ ਤਪੀਸ਼ਰ ਨੂੰ ਤੁਸੀਂ ਆਦਰ ਨਾਲ ਲਿਆਵੋ
ਮੰਗਲ ਨਾਥ ਜੀ ਨਾਨਕ ਜੀ ਨੂੰ ਆਦਰ ਨਾਲ ਲਿਆਏ
ਸੰਤਾਂ ਦੀ ਇਸ ਮਿਲਣੀ ਤੇ ਨਰਸਿੰਘੇ ਗਏ ਵਜਾਏ
ਸਤਿਗੁਰ ਨੇ ਆਦੇਸ ਬੁਲਾ ਕੇ ਮੋਹੀ ਮੰਡਲੀ ਸਾਰੀ
ਰਾਮ ਕਲੀ ਦੇ ਰਾਗ ਦੇ ਅੰਦਰ ਬਾਣੀ ਇੰਜ ਉਚਾਰੀ
"ਸਿਧ ਸਭਾ ਕਰਿ ਆਸਣਿ ਬੈਠੇ ਸੰਤ ਸਭਾ ਜੈਕਾਰੋ
ਤਿਸੁ ਆਗੈ ਰਹਰਾਸਿ ਹਮਾਰੀ ਸਾਚਾ ਅਪਰ ਅਪਾਰੋ
ਮਸਤਕੁ ਕਾਟਿ ਧਰੀ ਤਿਸੁ ਆਗੈ ਤਨੁ ਮਨੁ ਆਗੈ ਦੇਉ
ਨਾਨਕ ਸੰਤੁ ਮਿਲੈ ਸਚੁ ਪਾਈਐ ਸਹਜ ਭਾਇ ਜਸੁ ਲੇਉ"
ਗੋਰਖ ਤੇ ਗੁਰੂ ਨਾਨਕ ਲੱਗੇ ਦੋਵੇਂ ਰਮਜ਼ ਪਛਾਨਣ
ਸੂਰਜ ਮੱਥੇ ਸੂਰਜ ਲੱਗਾ ਚਾਨਣ ਦੇ ਮੁੱਖ ਚਾਨਣ
ਬੋਲ ਪਿਆ ਲੁਹਰੀਪਾ ਜੋਗੀ ਆਪਣਾ ਸੀਸ ਝੁਕਾ ਕੇ
ਕਰਦਾ ਹਾਂ ਆਰੰਭ ਗੋਸ਼ਟੀ ਹੁਕਮ ਗੁਰੂ ਦਾ ਪਾ ਕੇ
"ਹਾਟੀ ਬਾਟੀ ਰਹਹਿ ਨਿਰਾਲੇ ਰੂਖਿ ਬਿਰਖਿ ਉਦਿਆਨੇ
ਕੰਦ ਮੂਲ ਅਹਾਰੋ ਖਾਈਐ ਅਉਧੂ ਬੋਲੈ ਗਿਆਨੇ
ਤੀਰਥਿ ਨਾਈਐ ਸੁਖੁ ਫਲੁ ਪਾਈਐ ਮੈਲੁ ਨ ਲਾਗੈ ਕਾਈ
ਗੋਰਖ ਪੂਤੁ ਲੋਹਾਰੀਪਾ ਬੋਲੈ ਜੋਗ ਜੁਗਤਿ ਬਿਧਿ ਸਾਈ
ਸੁਣ ਕੇ ਸਿਧਾ ਪ੍ਰਸ਼ਨ ਸਿੱਧ ਦਾ ਸਤਿਗੁਰ ਜੀ ਮੁਸਕਾਏ
ਕਿਸੇ ਅਨੂਠੇ ਰਸ ਵਿਚ ਭਿੱਜ ਕੇ ਏਦਾਂ ਬਚਨ ਸੁਣਾਏ
"ਹਾਟੀ ਬਾਟੀ ਨੀਦ ਨ ਆਵੈ ਪਰ ਘਰਿ ਚਿਤੁ ਨ ਡੁਲਾਈ
ਬਿਨ ਨਾਵੈ ਮਨ ਟੇਕ ਨ ਟਿਕਈ ਨਾਨਕ ਭੂਖ ਨਾ ਜਾਈ
ਹਾਟੁ ਪਟਣੁ ਘਰੁ ਗੁਰੂ ਦਿਖਾਇਆ ਸਹਜੇ ਸਚੁ ਵਾਪਾਰੋ
ਖੰਡਿਤ ਨਿਦ੍ਰਾ ਅਲਪ ਅਹਾਰੰ ਨਾਨਕ ਤਤੁ ਬੀਚਾਰੋ
ਦਰਸਨ ਭੇਖ ਕਰਹੁ ਜੋਗਿੰਦ੍ਰਾ ਮੁੰਦ੍ਰਾ ਝੋਲੀ ਖਿੰਥਾ
ਬਾਹਰ ਅੰਤਰਿ ਏਕੁ ਸਰੇਵਹੁ ਖਟ ਦਰਸਨ ਇਕ ਪੰਥਾ

ਇਨ ਬਿਧਿ ਮਨੁ ਸਮਝਾਈਐ ਪੁਰਖਾ ਬਾਹੁੜਿ ਚੋਟ ਨ ਖਾਈਐ
ਨਾਨਕ ਬੋਲੈ ਗੁਰਮੁਖਿ ਬੂਝੈ ਜੋਗ ਜੁਗਤਿ ਇਵ ਪਾਈਐ"
ਸੁਣ ਸੁਣ ਬਾਣੀ ਨਾਨਕ ਜੀ ਦੀ ਸਿਧ ਸਾਧ ਹਰਸਾਏ
ਘੁਘੂ ਨਾਥ ਤੇ ਰੰਬਾ ਨਾਥ ਜੀ ਸਤਿਗੁਰ ਦੇ ਗੁਣ ਗਾਏ
ਸੁਰਤ ਨਿਰਤ ਸਿੱਧ ਉਰਮ ਧੁਰਮ ਲੱਗੇ ਬਣਤ ਬਨਾਵਣ
ਕਨਕਾ ਸਿੱਧ ਤੇ ਖਿਪੜ ਮਿਲ ਕੇ ਲਗੇ ਜਾਲ ਵਿਛਾਵਣ
ਆਖਣ ਲਗੇ ਹੇ ਨਾਨਕ ਜੀ ਐਹ ਲੈ ਫੜੋ ਪਿਆਲਾ
ਏਥੋਂ ਦਾ ਦਸਤੂਰ ਨਿਭਾਵੋ ਜੋ ਹੈ ਬੜਾ ਨਿਰਾਲਾ
ਗੋਰਖ ਨਾਥ ਗੁਰੂ ਹੈ ਤੁੱਠਿਆ ਜੁਗਾਂ ਜੁਗਾਂ ਤਕ ਜੀਵੋ
ਗਹਿਰੀ ਖੱਡ ਵਿਚ ਅੰਮ੍ਰਿਤ ਜਲ ਹੈ ਆਪਣੇ ਹਥੀਂ ਪੀਵੋ
ਸਿੱਧਾਂ ਦੀ ਇਹ ਅਰਜ਼ ਤਪਾ ਜੀ ਹਰਗਿਜ਼ ਨਾ ਠੁਕਰਾਣਾ
ਸਾਡੀ ਭੇਟ ਕਬੂਲੋ ਨਾਨਕ ਅੰਮ੍ਰਿਤ ਪੀ ਕੇ ਜਾਣਾ
ਸਤਿਗੁਰ ਨਾਨਕ ਪਕੜ ਪਿਆਲਾ ਟੁਰ ਪੈ ਅੰਮ੍ਰਿਤ ਵੱਲੇ
ਹੀਰੇ ਲਾਲ ਜਵਾਹਰ ਡਿਠੇ ਨਾਨਕ ਜੀ ਨੇ ਥੱਲੇ
ਵਾਪਸ ਆ ਕੇ ਬੋਲੇ ਸਤਿਗੁਰ ਇਹ ਕੀ ਘੜੀ ਕਹਾਣੀ
ਓਸ ਖੱਡ ਵਿਚ ਅਸਾਂ ਨਾਂ ਡਿੱਠਾ ਇੱਕ ਬੂੰਦ ਵੀ ਪਾਣੀ
ਸਿੱਧਾਂ ਨੇ ਹੈਰਾਨੀ ਦੇ ਵਿਚ ਫਿਰ ਇਹ ਪ੍ਰਸ਼ਨ ਉਠਾਇਆ
ਓਸ ਖੱਡ ਵਿਚ ਤੈਨੂੰ ਨਾਨਕ ਕੁਝ ਵੀ ਨਜ਼ਰ ਨਾ ਆਇਆ
ਸਤਿਗੁਰ ਨੇ ਜਦ ਦਸਿਆ ਮੈਨੂੰ ਨਜ਼ਰੀਂ ਆਏ ਪੱਥਰ
ਬੜੇ ਬੜੇ ਹੰਕਾਰੀ ਜੋਗੀ ਲੱਥ ਗਏ ਤਦ ਸੱਥਰ
ਆਖਣ ਲਗੇ ਧੰਨ ਧੰਨ ਜਨਣੀ ਜਿਸ ਨੇ ਤੈਨੂੰ ਜਾਇਆ
ਤੇਰੇ ਉਤੇ ਅਸਰ ਦਾ ਕਰਦੀ ਦੁਨੀਆਂ ਦੀ ਕੋਈ ਮਾਇਆ
ਗੋਰਖ ਮਤ ਦਾ ਗੁਰੂ ਬੋਲਿਆ ਕਰ ਕੇ ਇਜ਼ਤ ਆਦਰ
ਸਾਧੂ ਸੰਤ ਫਕੀਰ ਨੇ ਹੁੰਦੇ ਆਪੋ ਵਿਚ ਬਿਰਾਦਰ
ਗੋਰਖ ਬੋਲੇ ਆਵੋ ਨਾਨਕ ਇਕ ਦੂਜੇ ਵਿਚ ਮਿਲੀਏ
ਸੰਤ ਬਗੀਚੀ ਦੇ ਵਿਚ ਦੋਵੇਂ ਰਿਸਮਾਂ ਬਣ ਕੇ ਖਿਲੀਏ

ਆ ਮੈਂ ਦਿਆਂ ਪਰੀਚੇ ਆਪਣਾ ਸਾਰੇ ਸਿੱਧ ਮਿਲਾਵਾਂ
ਸਿੱਧਾਂ ਦੀ ਇਸ ਮੰਡਲੀ ਬਾਰੇ ਤੈਨੂੰ ਕੁਝ ਸਮਝਾਵਾਂ
ਯੁਗਾਂ ਯੁਗਾਂ ਦੀ ਸੋਝੀ ਪਾ ਕੇ ਸਿੱਧ ਸਾਧਨਾ ਸਾਧੀ
ਕਰਦੇ ਹਾਂ ਅਸੀਂ ਕਠਨ ਤਪੱਸਿਆ ਲਾ ਕੇ ਸੁਨ ਸਮਾਧੀ
ਜੰਗਲ ਜੰਗਲ ਵਾਸ ਹਾਂ ਕਰਦੇ ਪਰਬਤ ਪਰਬਤ ਭਰਮਨ
ਰਿੱਧੀਆਂ ਸਿੱਧੀਆਂ ਹਾਸਲ ਹੋਈਆਂ ਕਰ ਕਰ ਕੇ ਸੁਭ ਕਰਮਨ
ਤੁਸੀਂ ਸੁਣਾਓ ਹੇ ਨਾਨਕ ਜੀ ਕਿਹੜਾ ਰਾਹ ਅਪਣਾਇਆ
ਕਿਹੜੀ ਕਠਨ ਤਪੱਸਿਆ ਕਰ ਕੇ ਕਿਹੜਾ ਗੁਰੂ ਰਿਝਾਇਆ
ਸਤਿਗੁਰ ਬੋਲੇ ਮਹਾਂ ਪੁਰਖ ਜੀ ਮੇਰਾ ਰਾਹ ਹੈ ਸਿੱਧਾ
ਆਦਿ ਜੁਗਾਦੀ ਸੱਚ ਦੇ ਅੰਦਰ ਆਪਣ ਮਨ ਹੈ ਵਿੱਧਾ
ਨਾ ਮੈਂ ਇਕੋ ਟੰਗ ਖਲੋ ਕੇ ਕੀਤੀ ਕਠਨ ਤਪਸਿਆ
ਨਾ ਮੈਂ ਰੱਬ ਨੂੰ ਢੂੰਡਣ ਖ਼ਾਤਰ ਜੰਗਲਾਂ ਦੇ ਵਲ ਨਸਿਆ
ਮੈਂ ਤਾਂ ਆਪਣੇ ਦਿਲ ਵਿਚੋਂ ਹੀ ਲਭਿਆ ਪ੍ਰੀਤਮ ਪਿਆਰਾ
ਅਗਮੁ ਅਗਾਧ ਅਗੋਚਰ ਸਵਾਮੀ ਕਰਣ ਕਰਾਵਣ ਹਾਰਾ
ਸਤਿ ਨਾਮ ਦੇ ਮਾਰਗ ਟੁਰ ਕੇ ਕੀਤਾ ਜਨਮ ਸੁਹੇਲਾ
ਧੁਰ ਤੋਂ ਲਭਿਆ ਸ਼ਬਦ ਗੁਰੂ ਹੈ ਸੁਰਤ ਬਿਰਤ ਧੁਨ ਚੇਲਾ
ਸ਼ਬਦ ਗੁਰੂ ਦੀ ਕਿਰਪਾ ਹੈ ਜੋ ਪਲ ਪਲ ਸੁਝਦੀ ਬਾਣੀ
ਸਬਰ ਸਬੂਰੀ ਦੇ ਰੰਗ ਰੰਗੀ ਜਿੰਦੜੀ ਦਰਦ ਰੰਞਾਣੀ
ਉਹ ਜੀਵਨ ਕਿਸ ਕੰਮ ਜੋਗੀਓ ਜਿਸ ਵਿਚ ਦਰਦ ਨਾ ਕੋਈ
ਜਿਸ ਦੀ ਦੁੱਖਾਂ ਨਾਲ ਨਾ ਇਕ ਵੀ ਮੁਲਾਕਾਤ ਹੈ ਹੋਈ
ਲੱਖ ਮਣਾਂ ਦੀ ਪਵੇ ਮੁਸੀਬਤ ਗੱਲ ਨਾ ਕਰੀਏ ਹਲਕੀ
ਉਸ ਅੱਖੀ ਨੂੰ ਅੱਖ ਨਾ ਕਹੀਏ ਜਿਹੜੀ ਕਦੇ ਨਾ ਛਲਕੀ
ਦੁਖ ਸੁਖ ਦਾ ਜੇ ਚਿੱਕੜ ਧੋਈਏ ਰੰਗ ਨਿਕਲਦਾ ਚਿੱਟਾ
ਵੇਖੋ ਸਾਡੀ ਚਾਦਰ ਉੱਤੇ ਇੱਕ ਪਿਆ ਨਾ ਛਿੱਟਾ
''ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੇ
ਸੁਰਤਿ ਸਬਦਿ ਭਾਵ ਸਾਗਰ ਤਰੀਐ ਨਾਨਕ ਨਾਮ ਵਖਾਣੇ

ਰਹਹਿ ਇਕਾਂਤਿ ਏਕੋ ਮਨਿ ਵਸਿਆ ਆਸਾ ਮਾਹਿ ਨਿਰਾਸੋ
ਅਗਮੁ ਅਗੋਚਰੁ ਦੇਖਿ ਦਿਖਾਏ ਨਾਨਕੁ ਤਾ ਕਾ ਦਾਸੋ
ਮੁਕਦੀ ਗੱਲ ਕਿ ਉਸ ਦੇ ਰਸਤੇ ਟੁਰੀ ਹਾਂ ਜਾਂਦੇ ਸਿੱਧੇ
ਰੰਗ ਪ੍ਰਭੂ ਦੇ ਰਾਤੇ ਹਾਂ ਤੇ ਲੂੰ ਲੂੰ ਤੀਕਰ ਵਿੱਧੇ
ਇਕੋ ਪ੍ਰਭੂ ਦੁਆਰਾ ਮੱਲਿਆ ਛੱਡ ਕੇ ਕੁੱਲ ਦੁਆਰੇ
ਏਦਾਂ ਗਾਉਂਦੇ ਰਹੀਏ ਹਰਦਮ ਉਸ ਦੇ ਸ਼ਬਦ ਪਿਆਰੇ
"ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ
ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣ ਹਾਰੇ
ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ
ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ
ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ
ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ
ਗਾਵਹਿ ਇੰਦ ਇਦਾਸਣਿ ਬੈਠੇ ਦੇਵਤਿਆ ਦਰਿ ਨਾਲੇ
ਗਾਵਹਿ ਸਿਧ ਸਮਾਧੀ ਅੰਦਰ ਗਾਵਨਿ ਸਾਧ ਵਿਚਾਰੇ
ਗਾਵਨਿ ਜਤੀ ਸਤੀ ਸੰਤੋਖੀ ਗਾਵਹਿ ਵੀਰ ਕਰਾਰੇ
ਗਾਵਨਿ ਪੰਡਿਤ ਪੜਨਿ ਰਖੀਸਰ ਜੁਗੁ ਜੁਗੁ ਵੇਦਾ ਨਾਲੇ
ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ
ਗਾਵਨਿ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ
ਗਾਵਹਿ ਜੋਧ ਮਹਾਬਲ ਸੂਰਾ ਗਾਵਹਿ ਖਾਣੀ ਚਾਰੇ
ਗਾਵਹਿ ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ
ਸੇਈ ਤੁਧੁਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ
ਹੋਰਿ ਕੇਤੇ ਗਾਵਨਿ ਸੇ ਮੈਂ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ"
ਅਸਾਂ ਤੁਹਾਨੂੰ ਸਭ ਕੁਝ ਦਸੇ ਜੋ ਸਨ ਹਾਲ ਅਸਾਡੇ
ਆਪਣੇ ਬਾਰੇ ਦੱਸੋ ਪੁਰਖੋ ਕੀ ਹਨ ਨਾਮ ਤੁਹਾਡੇ
ਸਿੱਧ ਬੋਲਿਆ ਗੋਰਖ ਦਾ ਮੈਂ ਕਰਦਾ ਬੰਦ ਖਲਾਸੀ
ਦੁਨੀਆਂ ਵਿਚ ਮਸ਼ਹੂਰ ਨੇ ਸਾਡੇ ਏਦਾਂ ਸਿੱਧ ਚੁਰਾਸੀ

੧ ੨ ੩ ੪ ੫
''ਊਰਮ, ਧੂਰਮ, ਅਨਹਦਸ਼ਬਦੀ, ਪੂਰਨ, ਅਮ੍ਰਿਤਭੋਗੀ

੬ ੭ ੮ ੯ ੧੦
ਬਿੰਬਸਾਰ, ਬ੍ਰਹਮ, ਬਿਮਲਜੋਤੀਆ, ਬ੍ਰਹਮਭੋਗੀ, ਬ੍ਰਹਮਯੋਗੀ

੧੧ ੧੨ ੧੩ ੧੪ ੧੫ ੧੬ ੧੭
ਝੰਗਰ, ਭੰਗਰ, ਲੰਗਰ, ਖਿੰਥੜ, ਔਘੜ, ਤਪਨ, ਤਰੰਗੀ

੧੮ ੧੯ ੨੦ ੨੧ ੨੨ ੨੩
ਸ਼ੀਤਲ, ਸਾਗਰ, ਸ਼ੰਕਰ, ਸ਼ੰਭੂ, ਚਤਰਬੈਨ, ਇਕਰੰਗੀ

੨੪ ੨੫ ੨੬ ੭੭ ੨੮ ੨੯
ਗਿਰਧਰ, ਰਾਮ, ਗੁਪਾਲ, ਗਵਰਧਨ, ਜਾਲਕ, ਜੋਗ ਅਨੂਪੀ

੩੦ ੩੧ ੩੨ ੩੩ ੩੪
ਪ੍ਰਾਣਨਾਥ, ਸਿਧਸੈਨ, ਸਮਾਰਤ, ਈਸਰ, ਆਪਸਰੂਪੀ

੩੫ ੩੬ ੩੭ ੩੮ ੩੯
ਸੁਰਤ ਸਿੱਧ, ਸੰਭਾਲਕ, ਸੁਰਸਿੱਧ, ਘਨਾਨੰਦ, ਅਬਨਾਸੀ

੪੦ ੪੧ ੪੨ ੪੩ ੪੪
ਕੇਵਲ, ਕਰਮੀ, ਕ੍ਰਿਸ਼ਨ ਕੁਮਾਰ, ਕਲਿੰਦਰ, ਕਲਾ ਵਿਲਾਸੀ

੪੫ ੪੬ ੪੭ ੪੮ ੪੯ ੫੦
ਦਰਸ਼ਨ, ਯੋਗੀ, ਨਿਰਤ ਜੋਤੀਆ, ਲਗਨ, ਮਗਨ, ਮੁਕਤੇਸਰ

੫੧ ੫੨ ੫੩ ੫੪
ਮੂਲ ਮੰਤਰੀ, ਭੂਤਨਾਥ, ਗਿਰਥੋਪ, ਗਗਨ ਮੰਡਲੇਸ਼ਰ

੫੫ ੫੬ ੫੭ ੫੮ ੫੯ ੬੦
ਪਰਵਤ, ਨਿਤਯ, ਪਲਾਸ, ਬਿਹੰਗਮ, ਅਮਰ, ਵਿਚਿਤ੍ਰ ਕਰਮੀ

੬੧ ੬੨ ੬੩ ੬੪ ੬੫ ੬੬
ਖਲਕ, ਪਲਕ, ਰੰਗਨਾਥ, ਮਹਾਨਿਧੁ, ਮਗਨਸਾਰ, ਅਸੁਧਰਮੀ

੬੭ ੬੮ ੬੯ ੭੦ ੭੧
ਸਰਸਵਤੀ, ਏਕਾਂਗੀ, ਜਲਨਿਧ, ਕਮਲਸੈਨ, ਦੁਖਨਾਸੀ

੭੨ ੭੩ ੭੪ ੭੫ ੭੬
ਕੇਲਕਰਨ, ਆਨੰਦ, ਇਕਾਂਤੀ, ਹਰਸ਼ੀ, ਅਸੁਰ ਵਿਨਾਸੀ

੭੭ ੭੮ ੭੯ ੮੦ ੮੧
ਗੁਫਾ ਬਾਸੀਆ, ਕਲੇਸ਼ ਨਾਸੀਆ, ਭਰਥਰ, ਕਨਕ, ਕਨੀਫਾ

੮੨ ੮੩ ੮੪
ਗੋਰਖ ਪੂਤ ਲੁਹਾਰੀਪਾ ਸਿੱਧ, ਵਿਸ਼ਨੂ ਪਤਿ, ਹਨੀਫਾ

# ਗੁਰੂ ਨਾਨਕ ਪਾਤਸ਼ਾਹ

ਜਿਸ ਦਮ ਨਾਮ ਗਿਣਾਏ ਜੋਗੀ ਬੋਲ ਪਏ ਗੁਰ ਨਾਨਕ
ਸਭਨਾ ਨੂੰ ਆਦੇਸ ਹੈ ਸਾਡਾ ਹੇ ਨਾਥਾਂ ਦੇ ਮਾਨਕ
ਐਪਰ ਦੱਸੋ ਦੈਵੀ ਪੁਰਸ਼ੋ ਇਹ ਕੀ ਖੇਡ ਰਚਾਈ
ਪਰਬਤ ਉਤੇ ਆ ਬੈਠੇ ਹੋ ਰੋਂਦੀ ਛੱਡ ਲੁਕਾਈ
ਪਾਪਾਂ ਵਿਚ ਗਰੱਸੀ ਦੁਨੀਆਂ ਡੱਕੋ ਡੋਲੇ ਖਾਏ
ਵਿਚ ਭੰਵਰ ਦੇ ਡੁੱਬੀ ਬੇੜੀ ਕਿਹੜਾ ਪਾਰ ਲਗਾਏ
ਸਿੱਧ ਸਾਧਕਾਂ ਸੰਤਾਂ ਦਾ ਇਹ ਬਣਦਾ ਫ਼ਰਜ਼ ਹੈ ਭਾਰਾ
ਡਿਗ ਡਿਗ ਪੈਂਦੀ ਦਸ਼ਾ ਸੰਭਾਲਣ ਕਰ ਕੇ ਪਾਰ ਉਤਾਰਾ
ਪੁਰਖਾਂ ਨੂੰ ਹੈ ਹੁਕਮ ਪ੍ਰਭੂ ਦਾ ਡਿੱਗੇ ਲੋਕ ਉਠਾਵਣ
ਇਸ ਧਰਤੀ ਦੇ ਹਰ ਬੰਦੇ ਨੂੰ ਜੀਵਣ ਜਾਚ ਸਿਖਾਵਣ
ਇਹ ਕੀ ਕੀਤਾ ਤੁਸਾਂ ਜੋਗੀਓ ਬਣ ਗਏ ਹੋ ਪਰਛਾਵਾਂ
ਖ਼ਿਦਮਤ ਦਾ ਮੈਦਾਨ ਛੱਡ ਕੇ ਮੱਲੀਆਂ ਆਣ ਗੁਫਾਵਾਂ
ਨਿਕਲੋ ਨਿਕਲੋ ਘੁਰਨੇ ਵਿਚੋਂ ਡੱਟ ਕੇ ਬਾਹਰ ਖਲੋਵੋ
ਚਹੁੰ ਵਰਨਾਂ ਨੂੰ ਇਕੋ ਕਰ ਕੇ ਮਾਲਾ ਨਵੀਂ ਪਰੋਵੋ
ਉਤਰੋ ਉਤਰੋ ਹੇਠਾਂ ਉਤਰੋ ਲੋਕਾਂ ਦੇ ਵਿਚ ਜਾਵੋ
ਲੋਕ ਪਿਆਰਾਂ ਦੇ ਨੇ ਭੁੱਖੇ ਘੁਟ ਘੁਟ ਜੱਫੀਆਂ ਪਾਵੋ
ਛੱਡੋ ਛੱਡੋ ਉੱਚੇ ਪਰਬਤ ਮੱਲੇ ਹੋਏ ਸਿੰਘਾਸਨ
ਹੇਠਾਂ ਹਰ ਇਕ ਦਰੋਪਦ ਉਤੇ ਝਪਟਣ ਪਏ ਦੁਸ਼ਾਸਨ
ਨਿੱਕੇ ਨਿੱਕੇ ਲੋਕ ਵਿਚਾਰੇ ਰਗੜ ਰਹੇ ਨੇ ਅੱਡੀਆਂ
ਕੂੰਜਾਂ ਉਤੇ ਬਾਜ਼ ਝਪਟਦੇ ਬਗਲੇ ਫੜਦੇ ਡੱਡੀਆਂ
ਧਰਮ ਸਰੀਰਕ ਜੋਗ ਨਹੀਂ ਹੈ ਧਰਮ ਮਾਨਸਕ ਬਲ ਹੈ
ਮਿਹਨਤ ਵਿਚ ਹੀ ਕਰਮ ਜੋਗੀਓ ਕਰਮ ਜੋਗ ਦਾ ਫਲ ਹੈ
ਪੁਰਖੋ ਸਿੱਧੋ ਨਾਥ ਜੋਗੀਓ ਸੱਚਾ ਜੋਗ ਕਮਾਈਏ
ਇਕ ਇਕ ਵਿਹਲੜ ਬੰਦੇ ਨੂੰ ਅਸੀਂ ਪੂਰਨ ਪੁਰਖ ਬਣਾਈਏ
ਆਪਣੇ ਆਪਣੇ ਸਿਰ ਦਾ ਨਮੂਣਾ ਦੇ ਕੇ ਧਰਮ ਬਚਾਈਏ
ਰੰਗ ਨਸਲ ਤੇ ਜ਼ਾਤ ਪਾਤ ਦੇ ਝਗੜੇ ਕੁਲ ਮਿਟਾਈਏ

## ਗੁਰੂ ਨਾਨਕ ਪਾਤਸ਼ਾਹ

ਸਾਰੇ ਧਰਮਾਂ ਦੀ ਇਕ ਮੰਜ਼ਲ ਸਭ ਦਾ ਇਕ ਪੜਾ ਹੈ
ਸਭ ਦਾ ਇਕੋ ਈਸ਼ਰ ਹੈ ਤੇ ਸਭ ਦਾ ਇਕ ਖ਼ੁਦਾ ਹੈ
ਆਵੋਂ ਆਵਣ ਵਾਲੇ ਯੁਗ ਨੂੰ ਨਵਯੁਗ ਵਿਚ ਵਟਾਈਏ
ਏਸ ਜਗਤ ਵਿਚ ਆਏ ਹਾਂ ਜੇ ਕੁਝ ਤਾਂ ਕਰਕੇ ਜਾਈਏ

# ਜੰਨਤ ਹੈ ਕਸ਼ਮੀਰ

ਜੰਨਤ ਤੋਂ ਵੀ ਵਧ ਕੇ ਸੋਹਣਾ ਹੈ ਕਸ਼ਮੀਰ
ਜਿਥੇ ਰਹਿਣ ਸੁਗੰਧੀਆਂ ਉੜਣ ਅਤਰ ਅੰਬੀਰ
ਜਿਥੋਂ ਦੀਆਂ ਪਹਾੜੀਆਂ ਮੰਦ ਮੰਦ ਮੁਸਕਾਉਣ
ਕਰ ਕਰ ਕੇ ਤੇ ਸੈਣਤਾਂ ਆਪਣੇ ਵਲ ਬੁਲਾਉਣ
ਖੁੰਬ ਚੜ੍ਹਾਈਆਂ ਟੀਸੀਆਂ ਖੇਖਣ ਕਰਣ ਹਜ਼ਾਰ
ਨਿਰੀਆਂ ਜਾਦੂਗਰਨੀਆਂ ਨੱਚਣ ਪੱਬਾਂ ਭਾਰ
ਬਰਫ਼ਾਂ ਲੱਦੀਆਂ ਚੋਟੀਆਂ ਮਹਿਕਾਂ ਲਦੀ ਪਉਣ
ਹੁਸਨੀਂ ਲੱਦੀਆਂ ਵਾਦੀਆਂ ਪਰੀਆਂ ਨੂੰ ਸ਼ਰਮਾਉਣ
ਲਗਰਾਂ ਚਾਨਣ ਧੋਤੀਆਂ ਮੁਖੜੇ ਨੇ ਗੁਲਨਾਰ
ਸੇਬਾਂ ਦਿਆਂ ਸ਼ਗੂਫ਼ਿਆਂ ਨਾਲ ਕਰਨ ਸ਼ਿੰਗਾਰ
ਕੁੱਛੜ ਲੇਲੇ ਭੇਡ ਦੇ ਪਿੱਠ ਤੇ ਬੋਝ ਉਠਾ
ਏਦਾਂ ਟੁਰਨ ਪਹਾੜਣਾਂ ਜਿਉਂ ਟੁਰਦੇ ਦਰਿਆ
ਨਾਗਰ ਵੇਲਾਂ ਵੇਖ ਕੇ ਲਿਫ ਲਿਫ ਜਾਣ ਚਨਾਰ
ਵੱਜਦੀ ਸੁਣ ਕੇ ਬੰਸਰੀ ਝੂਮ ਰਹੇ ਦਿਓਦਾਰ
ਜਿਦਾਂ ਬਿਨ ਬਰਸਾਤ ਦੇ ਪਾਣੀ ਜਾਵੇ ਮੁੱਕ
ਏਦਾਂ ਬਿਨਾਂ ਪਿਆਰ ਦੇ ਜਾਏ ਪਹਾੜਣ ਸੁੱਕ
ਮੋਮ ਦੀਆਂ ਇਹ ਗੁੱਡੀਆਂ ਪਿਘਲਣ ਬਿਰਹੋਂ ਨਾਲ
ਆਪੇ ਤਰਲੋ ਮਛੀਆਂ ਆਪੇ ਆਪਣਾ ਜਾਲ
ਕੰਤ ਮਿਲਣ ਜੇ ਵਿਛੜੇ ਏਦਾਂ ਬਿਹਬਲ ਹੋਣ
ਜਿਉਂ ਪਾਣੀ ਗਲ ਲਗ ਕੇ ਸੁਕੀਆਂ ਨਦੀਆਂ ਰੋਣ
ਜਿਦਾਂ ਡਲੀ ਕਫ਼ੂਰ ਦੀ ਘੁਲਦੀ ਵਿਚ ਹਵਾ
ਰੂਹ ਵਿਚ ਘੁਲਦੀ ਇਸ ਤਰ੍ਹਾਂ ਜਾਦੂ ਭਰੀ ਫ਼ਿਜ਼ਾ
ਵਾਵਾਂ ਗੁਨਗੁਨਾਂਦੀਆਂ ਚਸ਼ਮੇਂ ਗਾਵਣ ਗੀਤ
ਵਾਦੀ ਦੇ ਵਿਚ ਸੌਂ ਰਿਹਾ ਅਣਛੋਹਿਆ ਸੰਗੀਤ

ਗੱਲਾਂ ਕਰਨ ਗਲੇਸ਼ੀਅਰ ਕੰਨ ਧਰੇ ਆਕਾਸ਼
ਪੈਰ ਪੈਰ ਤੇ ਸ਼ਿਵ ਖੜੇ ਕਦਮ ਕਦਮ ਕੈਲਾਸ਼
ਜਲ ਮਾਰਗ ਪਥਰੀਲੜੇ ਪਏ ਅਵਾਰਾ ਭਉਣ
ਕੂਹਲਾਂ ਗੀਟੇ ਖੇਡ ਕੇ ਵਾਰੀ ਸਦਾ ਪੁਗਾਉਣ
ਹਰੀਆਂ ਝੁੰਗਾਂ ਝੰਗੀਆਂ ਨੀਲੇ ਜਲ ਪਰਵਾਹ
ਗਾਰਾਂ ਦੇ ਮੂੰਹ ਖੁੱਲ੍ਹ ਕੇ ਆਖਣ ਵਾਹ ਭਈ ਵਾਹ
ਕੁਦਰਤ ਦੀ ਪੋਸ਼ਾਕ ਦੀ ਰੀਸ ਕਰੇਗਾ ਕੌਣ
ਲਹਿੰਗਾ ਹੈ ਅਸਮਾਨ ਦਾ ਧਰਤੀ ਲਾਵੇ ਲੌਣ
ਪੌੜੀਆਂ ਵਾਲੇ ਖੇਤ 'ਚੋਂ ਉਤਰੇ ਇੰਜ ਦੁਪਹਿਰ
ਜਿਵੇਂ ਚੜ੍ਹੇ ਸਮੁੰਦਰੋਂ ਹੇਠਾਂ ਉਤਰੇ ਲਹਿਰ
ਜਦੋਂ ਸੁਨਹਿਰੀ ਸ਼ਾਮ ਦੀ ਲਗਦੀ ਹੈ ਚੋਪਾਲ
ਸੂਰਜ ਆਪਣਾ ਰੇੜ੍ਹਦਾ ਨੀਲ ਗਗਨ ਤੋਂ ਥਾਲ
ਧੋ ਕੇ ਭਾਂਡਾ ਨੂਰ ਦਾ ਰੱਖ ਲੈਂਦੀ ਹੈ ਰਾਤ
ਵਾਪਸ ਕਰਦੀ ਪੂੰਝ ਕੇ ਫੇਰ ਨਵੀਂ ਪਰਭਾਤ
ਜਿਸ ਦਮ ਗੋਰੀ ਚਾਨਣੀ ਖੇਡੇ ਬਰਫਾਂ ਨਾਲ
ਗਸ਼ੀਆਂ ਖਾ ਕੇ ਡਿੱਗਦੀ ਤੇਜ਼ ਸਮੇਂ ਦੀ ਚਾਲ
ਸੁੰਦਰਤਾ ਕਸ਼ਮੀਰ ਦੀ ਕਿਦਾਂ ਕਰੇ ਬਿਆਨ
ਸਿਫ਼ਤ ਏਸ ਦੀ ਘੱਟ ਹੈ ਜਿੰਨੀ ਕਰੇ ਜ਼ੁਬਾਨ
ਏਸੇ ਹੀ ਕਸ਼ਮੀਰ ਦਾ ਫ਼ੱਕਰ ਇਕ ਕਮਾਲ
ਹੁਜਰੇ ਦੇ ਵਿਚ ਬੈਠ ਕੇ ਲੱਗਾ ਕਰਨ ਖਿਆਲ
ਦਿਨ ਵਿਚ ਲੱਖਾਂ ਵਾਰ ਮੈਂ ਕੀਤਾ ਹੈ ਰਬ ਰੱਬ
ਲੱਥੇ ਨਾ ਪਰ ਰੂਹ ਤੋਂ ਸ਼ੱਕ ਸ਼ੁਬੇ ਦੇ ਡੱਬ
ਐਸਾ ਮੁਰਸ਼ਦ ਆ ਮਿਲੇ ਅੱਲਾ ਫ਼ਜ਼ਲ ਕਰੇ
ਜਿਹੜਾ ਮੇਰੀ ਸਖਣੀ ਝੋਲੀ ਆਣ ਭਰੇ
ਏਦਾਂ ਸੋਚਾਂ ਸੋਚਦਾ ਟੁਰਿਆ ਘਰੋਂ ਫ਼ਕੀਰ
ਮਾਰਤੰਡ ਵਿਚ ਓਸ ਦੀ ਜਾਗ ਪਈ ਤਕਦੀਰ

## ਗੁਰੂ ਨਾਨਕ ਪਾਤਸ਼ਾਹ

ਜਿਸ ਦਮ ਚਸ਼ਮਾਂ ਵਾਲੜਾ ਆਇਆ ਚਸ਼ਮੇ ਪਾਸ
ਚਸ਼ਮੇ ਉੱਤੇ ਓਸ ਨੂੰ ਮਿਲਿਆ ਸੀ ਬ੍ਰਹਮ ਦਾਸ
ਦੋਵੇਂ ਮਿੱਤਰ ਬੋਲਦੇ ਕੈਸਾ ਹੋਇਆ ਮੇਲ
ਦਾਤਾ ਸਾਡੇ ਸ਼ੌਕ ਦੀ ਸਿਰੇ ਚੜ੍ਹਾਵੇ ਵੇਲ
ਅਸੀਂ ਪਿਆਸੇ ਦੋ ਜਣੇ ਟੋਲਣ ਆਏ ਨੂਰ
ਇਕ ਫੱਕਰ ਤੇ ਦੂਸਰਾ ਵਿਦਿਆ ਥੀਂ ਭਰਪੂਰ
ਲੇਖੇ ਲਾ ਦੇ ਮਾਲਕਾ ਅਜ ਦਾ ਦਿਵਸ ਮਹਾਨ
ਸੁਣਿਐ ਆਇਆ ਇਸ ਜਗ੍ਹਾ ਰੱਬੀ ਇਕ ਇਨਸਾਨ
ਸੁਣਿਆ ਹੈ ਉਸ ਨੂਰ ਦਾ ਗੁਰ ਨਾਨਕ ਹੈ ਨਾਮ
ਲੱਭ ਲਭਾ ਲਬ ਛਲਕਦਾ ਮਾਅਰਫ਼ਤਾਂ ਦਾ ਜਾਮ
ਫੱਕਰ ਕਹਿੰਦਾ ਅੱਜ ਮੈਂ ਕਰੂੰ ਭੁਲੇਖੇ ਦੂਰ
ਵੇਖਾਂ ਕਿਥੇ ਹੈ ਬੋਲਦਾ ਜਲਵਾ-ਏ-ਕੋਹਤੂਰ
ਪੰਡਤ ਕਹਿੰਦਾ ਦੋਸਤਾ ਮੈਂ ਵੀ ਚਲਣਾ ਨਾਲ
ਜੋ ਕੁਝ ਤੇਰਾ ਹਾਲ ਹੈ ਓਹੀਓ ਮੇਰਾ ਹਾਲ
ਮਣਾ ਮੂੰਹੀਂ ਮੈਂ ਪੋਥੀਆਂ ਨਾਲ ਲਿਆਇਆਂ ਚੁੱਕ
ਘੋਖ ਘੋਖ ਕੇ ਸ਼ਾਸਤਰ ਚਰਚਾ ਕਰਨੀ ਨੁੱਕ
ਜੀ ਕਰਦਾ ਹੈ ਓਸ ਤੋਂ ਸ਼ੋਭਾ ਆਵਾਂ ਖੱਟ
ਜੋ ਵੀ ਪੜ੍ਹਿਆ ਸ਼ਾਸਤਰ ਦੇਵਾਂ ਅੱਜ ਉਲੱਟ
ਕੁਝ ਕਦਮਾਂ ਦਾ ਫ਼ਾਸਲਾ ਬਾਕੀ ਹੈ ਹੁਣ ਹੋਰ
ਮਸਤੀ ਵਿਚ ਹਰ ਮਸਤ ਨੂੰ ਆਣ ਮਿਲੇਗਾ ਲੋਰ
ਦੋਵੇਂ ਮਿੱਤਰ ਟੁਰ ਪਏ ਲਭਣ ਲਈ ਸਰੂਰ
ਅਗਲਵਾਂਢੀ ਆ ਮਿਲੇ ਨਾਨਕ ਦੇਵ ਹਜ਼ੂਰ
ਚੜ੍ਹਿਆ ਸੂਰਜ ਸੱਚ ਦਾ ਫੈਲ ਗਿਆ ਪਰਕਾਸ਼
ਚਰਨ ਦਬਾਵੇ ਪ੍ਰਿਥਵੀ ਚੌਰ ਕਰੇ ਆਕਾਸ਼
ਸਿਰ ਤੋਂ ਪੈਰਾਂ ਤੀਕਰਾਂ ਚਾਨਣ ਦੀ ਲਿਸ਼ਕਾਰ
ਅਰਸ਼ਾਂ ਦੀ ਸੌਗਾਤ ਨੂੰ ਫ਼ਰਸ਼ਾਂ ਲਿਆ ਉਤਾਰ

# ਗੁਰੂ ਨਾਨਕ ਪਾਤਸ਼ਾਹ

ਦੋਵੇਂ ਆਸ਼ਕ ਇਸ਼ਕ ਦੀ ਝੱਲ ਨਾ ਸਕੇ ਤਾਬ
ਅੱਖਾਂ ਮਲ ਮਲ ਵੇਖਦੇ ਜੀਕਨ ਹੋਵੇ ਖ਼ਾਬ
ਇਕ ਦਮ ਰੂਹ ਵਿਚ ਉਤਰੇ ਸਤਿਗੁਰ ਜੀ ਦੇ ਬੋਲ
ਆਵੋ ਸਜਣ ਸਹੇਲਿਓ ਬੈਠੋ ਸਾਡੇ ਕੋਲ
ਆਈ ਘੜੀ ਸੁਲੱਖਣੀ ਰੂਹਾਂ ਲਈਏ ਰੰਗ
ਇਕ ਦੋ ਘੜੀਆਂ ਪ੍ਰੇਮੀਓਂ ਕਰ ਲਈਏ ਸਤਿ ਸੰਗ
ਕਿਸ ਕੰਮ ਸਜਦੇ ਬੰਦਗੀ ਜੇ ਕਰ ਦਿਲ ਬੇਚੈਣ
ਕਿਸ ਕੰਮ ਕੁੰਗੂ ਤਿਲਕ ਨੇ ਮੱਥੇ ਵੱਟ ਜੇ ਪੈਣ
ਪ੍ਰਭੂ ਮਿਲਣ ਦੀ ਪਿਆਰਿਓ ਇਕੋ ਇਕ ਹੈ ਰੀਤ
ਪ੍ਰੀਤਮ ਤੋਂ ਵੀ ਵਧ ਕੇ ਪੂਜੋ ਉਸ ਦੀ ਪ੍ਰੀਤ
ਪਲਕਾਂ ਦੇ ਬਲ ਚਲ ਕੇ ਕਹਿੰਦੀ ਫਿਰੇ ਨਿਗਾਹ
ਪ੍ਰੀਤ ਨਗਰ ਦੇ ਪਾਂਧੀਓ ਪੈਂਡੇ ਨੇ ਅਸਗਾਹ
ਅੱਲਾ ਅੱਲਾ ਕਰਦਿਆਂ ਫੱਕਰ ਸ਼ੇਖ ਕਮਾਲ
ਸਤਿਗੁਰ ਨਾਨਕ ਦੇਵ ਤੋਂ ਪੁੱਛੇ ਇੰਜ ਸਵਾਲ
ਅਰਬਾਂ ਉਸ ਦੇ ਨਾਮ ਨੇ ਦਸਿਆ ਹੈ ਇਸਲਾਮ
ਅਰਬਾਂ ਵਿਚੋਂ ਉਸ ਦਾ ਕੀ ਹੈ ਅਸਲੀ ਨਾਮ
ਕਿਹੜੀ ਅੱਖ ਨੇ ਉਸ ਦਾ ਕੀਤਾ ਹੈ ਦੀਦਾਰ
ਕਿਸ ਹਜ਼ਰਤ ਨੇ ਵੇਖਿਆ ਮੌਲਾ ਦਾ ਦਰਬਾਰ
ਹੇ ਸ਼ਾਹਾਂ ਦੇ ਸ਼ਹਿਨਸ਼ਾਹ ਹੇ ਪੀਰਾਂ ਦੇ ਪੀਰ
ਕੈਸੀ ਸ਼ਕਲ ਹੈ ਰੱਬ ਦੀ ਕੈਸੀ ਹੈ ਤਸਵੀਰ
ਮੁਖੜਾ ਖੁਲ੍ਹਿਆ ਨੂਰ ਦਾ ਹੋਇਆ ਇੰਜ ਫ਼ਰਮਾਨ
ਰੱਬ ਨੇ ਆਪਣੇ ਆਪ 'ਚੋਂ ਘੜਿਆ ਹੈ ਇਨਸਾਨ
ਵੈਸੇ ਤਾਂ ਹਰ ਨਾਮ ਹੀ ਉਸ ਨੂੰ ਜਾਵੇ ਜੱਚ
ਐਪਰ ਉਸ ਦਾ ਨਾਮ ਹੈ "ਆਦਿ ਜੁਗਾਦੀ ਸੱਚ"
ਓਸੇ ਅੱਖ ਨੂੰ ਉਸ ਦਾ ਦਰਸ਼ਨ ਹੋਇਆ ਨਸੀਬ
ਜਿਸ ਨੇ ਇਕ ਸਮ ਜਾਣਿਆ ਦੌਲਤ ਮੰਦ ਗ਼ਰੀਬ

## ਗੁਰੂ ਨਾਨਕ ਪਾਤਸ਼ਾਹ

ਓਸੇ ਅੱਖ ਨੇ ਵੇਖਿਆ ਜਿਸ ਨੇ ਰੱਖੀ ਸ਼ਰਮ
ਸੇਵਾ ਕਰਨੀ ਜਗਤ ਦੀ ਸਭ ਤੋਂ ਵੱਡਾ ਧਰਮ
ਤੈਸਾ ਰੂਪ ਹੈ ਰੱਬ ਦਾ ਜੈਸਾ ਸਮਝੇ ਅਕਲ
ਜੈਸਾ ਦਿਲ ਇਨਸਾਨ ਦਾ ਤੈਸੀ ਉਸ ਦੀ ਸ਼ਕਲ
ਜੋ ਵੀ ਹਜ਼ਰਤ ਓਸ ਦੀ ਰਾਹ ਵਿਚ ਹੋਵੇ ਸ਼ਹੀਦ
ਸਾਈਂ ਦੇ ਦਰਬਾਰ ਦੀ ਓਹੀਓ ਪਾਵੇ ਦੀਦ
ਚਰਨੀਂ ਡਿੱਗ ਕਮਾਲ ਨੇ ਪਾਇਆ ਰੁਤਬਾ ਖ਼ਾਸ
ਸਤਿਗੁਰ ਦੇ ਉਪਦੇਸ਼ ਨੇ ਰੰਗਿਆ ਸਾਸ ਸਵਾਸ
ਬ੍ਰਹਮਦਾਸ ਤਦ ਬੋਲਿਆ ਕਰ ਕੇ ਅਦਬ ਅਦਾਬ
ਆਵੋ ਚਰਚਾ ਧਰਮ ਦੀ ਕਰੀਏ ਗੁਰੂ ਜਨਾਬ
ਮੈਂ ਹਾਂ ਹਿੰਦੂ ਧਰਮ ਦਾ ਉਚ ਕੋਟੀ ਵਿਦਵਾਨ
ਜਾਣਾਂ ਸਾਰੀ ਵਿੱਦਿਆ ਘੋਖੇ ਵੇਦ ਪੁਰਾਨ
ਮੈਨੂੰ ਇਕ ਇਕ ਯਾਦ ਹੈ ਮੰਤਰ ਅਤੇ ਸਲੋਕ
ਮੇਰੀ ਬੁੱਧ ਬਬੇਕ ਨੂੰ ਮੰਨਦੇ ਆਲਮ ਲੋਕ
ਬਾਲ ਕੇ ਦੀਵਾ ਸੂਝ ਦਾ ਹੇ ਨੂਰਾਨੀ ਜੋਤ
ਕਰੀਏ ਐਸੀ ਗੋਸ਼ਟੀ ਫੁਟਣ ਗਿਆਨ ਸਰੋਤ
ਇਸ ਧਰਤੀ ਤੇ ਆਪ ਜੀ ਸਾਡੇ ਹੋ ਮਹਿਮਾਨ
ਪਹਿਲੇ ਪ੍ਰਸ਼ਨ ਤਾਂ ਆਪ ਹੀ ਪੁੱਛੋ ਹੇ ਗੁਣਵਾਨ
ਸਤਿ ਬਚਨ ਤਦ ਆਖ ਕੇ ਬੋਲੇ ਪ੍ਰਾਣ ਆਧਾਰ
ਕਿਸ ਵਿੱਦਿਆ ਥੀਂ ਤੋੜੀਏ ਵਿੱਦਿਆ ਦਾ ਹੰਕਾਰ
ਕਿਹੜਾ ਹੈ ਓਹ ਸ਼ਾਸਤਰ ਬੋਲੇ ਜੋ ਇਹ ਬੋਲ
ਮੈਨੂੰ ਪੜ੍ਹ ਕੇ ਪੰਡਿਤੋਂ ਸਾਂਭੋ ਆਪਣੇ ਕੋਲ
ਕਿਹੜੀ ਪੋਥੀ ਆਖਦੀ ਬਣ ਜਾਵੋ ਕਮ ਚਰਫ਼
ਲੋਕਾਂ ਤਕ ਨਾ ਅਪੜੇ ਮੇਰਾ ਇਕ ਵੀ ਹਰਫ਼
ਕਿਹੜਾ ਇਲਮ ਹੈ ਆਖਦਾ ਸੂਮ ਬਣੇ ਇਨਸਾਨ
ਮਰਦਾ ਮਰਦਾ ਮਰ ਜਾਏ ਵੰਡੇ ਨਾ ਪਰ ਗਿਆਨ

ਕਿਹੜੇ ਵੇਦ ਪੁਰਾਨ ਵਿਚ ਲਿੱਖੀ ਹੈ ਇਹ ਬਾਤ
ਬੰਦਾ ਭੁਲ ਕੇ ਰੱਬ ਨੂੰ ਪੂਜੇ ਆਪਣੀ ਜ਼ਾਤ
ਕਿਹੜਾ ਧਰਮ ਹੈ ਆਖਦਾ ਰੂਹ ਨੂੰ ਲਾਓ ਦਾਗ਼
ਪਾਪੀ ਢਿਡ ਦੇ ਵਾਸਤੇ ਗਿਰਵੀ ਧਰੋ ਦਿਮਾਗ਼
ਜਿਸ ਵਿੱਦਿਆ ਨੇ ਜਾਣਿਆ ਜੀਵਨ ਦਾ ਨਾ ਅਰਥ
ਓਹ ਵਿੱਦਿਆ ਬ੍ਰਹਮ ਦਾਸ ਜੀ ਬਿਲਕੁਲ ਗਈ ਵਿਅਰਥ
ਕਿਹੜੇ ਕੰਮ ਇਹ ਪੋਥੀਆਂ ਦੇ ਊਠਾਂ ਦਾ ਭਾਰ
ਜੇ ਤੂੰ ਕਰ ਨਾ ਸਕਿਆ ਵਿਦਿਆ ਦਾ ਪਰਚਾਰ
ਕਿਸ ਕੰਮ ਪੜ੍ਹਨੇ ਸ਼ਾਸਤਰ ਜੇ ਹੈ ਬੁੱਧ ਕਬੁੱਧ
ਇੰਜ ਨਾ ਘੋਲ ਪੜ੍ਹਾਕੂਆਂ ਕਾਂਜੀ ਦੇ ਵਿਚ ਦੁੱਧ

"ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ
ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ
ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ
ਪੜੀਅਹਿ ਜੇਤੀ ਆਰਜਾ ਪੜੀਅਹਿ ਜੇਤੇ ਸਾਸ
ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ"

ਛੱਡ ਦੇ ਆਪਣੇ ਇਲਮ ਦਾ ਕਰਨਾ ਇੰਜ ਗ਼ਰੂਰ
ਭਾਂਡਾ ਕਿਬਰ ਗਰੂਰ ਦਾ ਹੁੰਦਾ ਚਕਨਾ ਚੂਰ
ਵੰਡ ਸਕੇਂ ਤਾਂ ਪਿਆਰਿਆ ਇਸ ਵਿੱਦਿਆ ਨੂੰ ਵੰਡ
ਸੁੱਟ ਦੇ ਸਿਰ ਤੋਂ ਆਪਣੇ ਖ਼ੁਦ ਗ਼ਰਜ਼ੀ ਦੀ ਪੰਡ
ਚਰਨਾਂ ਦੇ ਵਿਚ ਡਿੱਗ ਕੇ ਬੋਲ ਪਿਆ ਬ੍ਰਹਮ ਦਾਸ
ਮੈਂ ਕਾਗ਼ਜ਼ ਦਾ ਫੁੱਲ ਹਾਂ ਦੇ ਨਾ ਸਕਿਆ ਬਾਸ
ਬਖ਼ਸ਼ਸ਼ ਕਰ ਕੇ ਭਰ ਦਿਓ ਮੇਰੇ ਵਿਚ ਖ਼ੁਸ਼ਬੋ
ਮਹਿਕ ਖਿਲਾਰਾਂ ਪਿਆਰ ਦੀ ਵੰਡਾਂ ਤੇਰੀ ਲੋ
ਤੁਠਿਆ ਸੱਚਾ ਪਾਤਸ਼ਾਹ ਬਖ਼ਸ਼ਸ਼ ਹੋਈ ਖ਼ਾਸ
ਬਿਰਥਾ ਕਦੇ ਨਾ ਜਾਂਵਦੀ ਸੇਵਕ ਦੀ ਅਰਦਾਸ

## ''ਡਿੱਗਦੇ ਪਰਬਤ ਰੋਕਣਾ ਹਰ ਪੰਜੇ ਦਾ ਧਰਮ''

ਕਰ ਕਰ ਕੇ ਸਿੱਧ ਗੋਸ਼ਟਾਂ ਨਾਨਕ ਗੁਰ ਕਿਰਪਾਲ
ਪਿੰਡ ਪਿੰਡ ਨੂੰ ਤਾਰਦੇ ਪਹੁੰਚੇ ਹਸਨ ਅਬਦਾਲ
ਕੱਲਰ ਖਾਧੇ ਖੇਤ ਸਨ ਕਰੜੀ ਸਖ਼ਤ ਜ਼ਮੀਨ
ਕੁੱਲ ਇਲਾਕਾ ਔੜ ਦੀ ਮੰਨੀਂ ਬੈਠਾ ਈਨ
ਬਰਖਾ ਰੁੱਤ ਦੇ ਆਸਰੇ ਫ਼ਸਲਾਂ ਪੈਂਦੇ ਜੀਣ
ਦੂਰ ਦੂਰ ਤਕ ਜਾਨਵਰ ਪਾਣੀ ਜਾਂਦੇ ਪੀਣ
ਜਿਵੇਂ ਕਿਵੇਂ ਇਹ ਸ਼ਹਿਰ ਸੀ ਰਿਹਾ ਦਿਹਾੜੇ ਕੱਟ
ਲੋਕਾਂ ਨੂੰ ਸੀ ਪੀਣ ਦਾ ਪਾਣੀ ਮਿਲਦਾ ਘੱਟ
ਇੱਕ ਪਹਾੜੀ ਸਾਹਮਣੇ ਵਸਦਾ ਸੀ ਇਹ ਸ਼ਹਿਰ
ਹਰ ਇਕ ਹੀ ਰਾਹਗੀਰ ਨੂੰ ਦਸਦਾ ਸੀ ਇਹ ਸ਼ਹਿਰ
ਵਲੀ ਕੰਧਾਰੀ ਨਾਮ ਦਾ ਉੱਤੇ ਰਹੇ ਫ਼ਕੀਰ
ਕਹਿੰਦਾ ਆਪਣੇ ਆਪ ਨੂੰ ਪੀਰਾਂ 'ਚੋਂ ਉਚ ਪੀਰ
ਓਸ ਪਹਾੜੀ ਏਸ ਤੇ ਕਬਜ਼ਾ ਲਿਆ ਜਮਾ
ਨਿੱਕੀ ਨਿੱਕੀ ਗੱਲ ਤੇ ਦੇਂਦਾ ਬੱਦ ਦੁਆ
ਜਦ ਜੀ ਚਾਹਵੇ ਓਸ ਦਾ ਪਾਣੀ ਦੇਵੇ ਰੋਕ
ਉਸ ਦੇ ਕੋਲ ਨਾ ਜਾਂਵਦੇ ਡਰ ਦੇ ਮਾਰੇ ਲੋਕ
ਪੱਥਰਾਂ ਵਿਚ ਮਓਜੂਦ ਹੈ ਇੱਕ ਕੁਦਰਤੀ ਕੁੰਡ
ਜੱਫਾ ਪਾ ਕੇ ਬੈਠਿਆ ਜਿਸ ਨੂੰ ਬੁਢੜਾ ਖੁੰਢ
ਖ਼ੌਰੇ ਕਿਹੜੀ ਗੱਲ ਦਾ ਉਸ ਨੂੰ ਹੈ ਹੰਕਾਰ
ਪੀਰ ਫ਼ਕੀਰਾਂ ਨਾਲ ਵੀ ਕਰਦਾ ਹੈ ਤਕਰਾਰ
ਏਸ ਸ਼ਹਿਰ ਦੀ ਸਤਿਗੁਰੂ ਸੁਣ ਕੇ ਅਰਜ਼ ਪੁਕਾਰ
ਇਕ ਰੁਖ ਹੇਠਾਂ ਬੈਠ ਕੇ ਜੋੜ ਲਈ ਲਿਵਤਾਰ

## ਗੁਰੂ ਨਾਨਕ ਪਾਸਸ਼ਾਹ

ਜਿਸ ਦਮ ਆਏ ਲੌਰ ਵਿਚ ਆਲੀ ਗੁਰੂ ਜਨਾਬ
ਝਟ ਮਰਦਾਨੇ ਆਪਣੀ ਦਿਤੀ ਛੇੜ ਰਬਾਬ
ਕਿਸੇ ਇਲਾਹੀ ਰੰਗ ਵਿਚ ਰੁਮਕਣ ਲਗੀ ਪੌਣ
ਝੂਮ ਝੂਮ ਕੇ ਸਤਿਗੁਰੂ ਏਦਾਂ ਲਗੇ ਗੌਣ
''ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ
ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ
ਚੰਗਿਆਈਆ ਬੁਰਿਆਈਆਂ ਵਾਚੈ ਧਰਮੁ ਹਦੂਰਿ
ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ
ਜਿਨੀ ਨਾਮ ਧਿਆਇਆ ਗਏ ਮਸਕਤਿ ਘਾਲਿ
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ''
ਸੁਣ ਕੇ ਗੁਰੂ ਹਜ਼ੂਰ ਦੇ ਚਾਨਣ ਰੰਗੇ ਬੋਲ
ਨੱਕ ਨੱਕ ਤੀਕਰ ਭਰ ਗਈ ਹਰ ਇਕ ਸਖਣੀ ਝੋਲ
ਸਾਰਾ ਸ਼ਹਿਰ ਸੀ ਉਮੜਿਆ ਜਾਗ ਪਿਆ ਇਕ ਸੋਚ
ਹੋਵਣ ਲੱਗਾ ਕੀਰਤਨ ਦਿਨ ਦਿਨ ਰੋਜ਼ ਬਰੋਜ਼
ਸਾਧ ਸੰਗਤ ਦੇ ਰੂਪ ਵਿਚ ਬੈਠੇ ਦੇਵ ਸਰੂਪ
ਸਾਰੇ ਹਸਨ ਅਬਦਾਲ ਵਿਚ ਚਰਚਾ ਛਿੜੀ ਅਨੂਪ
ਆਇਆ ਨੂਰ ਹੈ ਰੱਬ ਦਾ ਲੋਕੋ ਸਾਡੇ ਪਾਸ
ਉਸ ਦੇ ਦਰਸਨ ਕੀਤਿਆਂ ਮਿਟਦੀ ਕੁੱਲ ਪਿਆਸ
ਸਤਿਗੁਰ ਚਰਨੀਂ ਡਿੱਗ ਕੇ ਲੋਕੀਂ ਏਦਾਂ ਕਹਿਣ
ਮਿਹਰ ਕਰੋ ਹੇ ਪਾਤਸਾਹ ਮਿੱਠੇ ਚਸ਼ਮੇ ਵਹਿਣ
ਵਲੀ ਕੰਧਾਰੀ ਪੀਰ ਤਕ ਸਾਡੀ ਹੈ ਸੀ ਦੌੜ
ਉਹ ਵੀ ਮੇਟ ਨਾ ਸਕਿਆ ਏਸ ਨਗਰ ਦੀ ਔੜ
ਅੱਗੋਂ ਪੈਂਦਾ ਖਾਣ ਨੂੰ ਜੇਕਰ ਮੰਗੀਏ ਨੀਰ
ਪਾ ਕੇ ਰਖੀ ਓਸ ਨੇ ਪਾਣੀ ਨੂੰ ਜ਼ੰਜੀਰ
ਅਸੀਂ ਹਾਂ ਉਸ ਨੂੰ ਸਮਝਦੇ ਇਸ ਨਗਰੀ ਦਾ ਅੰਗ
ਐਪਰ ਕਦੀ ਨਾ ਬੈਠਦਾ ਲੋਕਾਂ ਦੇ ਉਹ ਸੰਗ

ਵੈਸੇ ਦਾਮਨ ਉਸ ਦਾ ਬਿਲਕੁਲ ਪਾਕ ਪਵਿੱਤ
ਗੁੱਸੇ ਤੇ ਹੰਕਾਰ ਨੂੰ ਸਕਿਆ ਨਾ ਪਰ ਜਿੱਤ
ਕਿਰਪਾ ਕਰ ਕੇ ਸਤਿਗੁਰੂ ਐਸੀ ਕਰੋ ਨਿਗਾਹ
ਸਾਡੇ ਭਟਕੇ ਪੀਰ ਨੂੰ ਦਿੱਸੇ ਸਿੱਧੀ ਰਾਹ
ਐਸੀ ਬਦਲੋ ਓਸ ਦੇ ਪੱਥਰ ਦਿਲ ਦੀ ਬਾਤ
ਚਸ਼ਮਾ ਬਣ ਕੇ ਫ਼ੈਜ਼ ਦਾ ਵਗਦਾ ਰਹੇ ਦਿਨ ਰਾਤ
ਸਤਿਗੁਰ ਬੋਲੇ ਪਿਆਰਿਓ ਫਲਦੇ ਨਹੀਂ ਗ਼ਰੂਰ
ਓਹੀਓ ਕੁਝ ਹੈ ਹੋਵਣਾ ਜੋ ਉਸ ਨੂੰ ਮਨਜ਼ੂਰ
ਸਤਿਗੁਰ ਜੀ ਦੀ ਮਾਨਤਾ ਗਈ ਪਲਾਂ ਵਿਚ ਫੈਲ
ਹਰ ਇਕ ਦੁਨੀਆਦਾਰ ਨੇ ਧੋਤੀ ਦਿਲ ਦੀ ਮੈਲ
ਇਕੋ ਵਲੀ ਕੰਧਾਰੀਏ ਦਿਲ ਨਾ ਕੀਤਾ ਸਾਫ਼
ਕਹਿੰਦਾ ਨਗਰੀ ਏਸ ਨੂੰ ਕਰਨਾ ਨਹੀਂ ਮੁਆਫ਼
ਬਾਹਰੋਂ ਆਏ ਫ਼ਕੀਰ ਨੂੰ ਕਰੀ ਜਾਣ ਪ੍ਰਸਿੱਧ
'ਘਰ ਕਾ ਜੋਗੀ ਜੋਗੜਾ ਬਾਹਰ ਕਾ ਜੋਗੀ ਸਿੱਧ
ਆਖ਼ਰ ਏਦਾਂ ਬੋਲਿਆ ਪੀਸ ਪੀਸ ਕੇ ਦੰਦ
ਪਾਣੀ ਹਸਨ ਅਬਦਾਲ ਦਾ ਅਜ ਤੋਂ ਬਿਲਕੁਲ ਬੰਦ
ਵੇਖੋ ਹੁਣ ਕੀ ਖੇਡਦਾ ਖੇਡਣ ਵਾਲਾ ਖੇਲ
ਦਿਤਾ ਸੱਚੇ ਰੱਬ ਨੇ ਆਪੇ ਮੌਕਾ ਮੇਲ
ਕੁੱਲ ਤਿਹਾਏ ਲੋਕ ਸੀ ਨੱਠੇ ਸਤਿਗੁਰ ਵੱਲ
ਤਿਖਾ ਜਲਾਈਆਂ ਹੱਡੀਆਂ ਝਾਲ ਨਾ ਸਕਣ ਝੱਲ
ਬੋਲ ਪਿਆ ਮਰਦਾਨੜਾ ਤੜਫ਼ੇ ਮੇਰੀ ਦੇਹ
ਜੀਭਾ ਸੁਕਦੀ ਜਾ ਰਹੀ ਲੱਗੀ ਗੁਰੂ ਤ੍ਰੇਹ
ਕਹਿੰਦਾ ਸੱਚੇ ਪਾਤਸ਼ਾਹ ਮੇਰੀ ਜਾਨ ਬਚਾ
ਹੇ ਮਿਹਰਾਂ ਦੇ ਦਾਤਿਆ ਸਭ ਦੀ ਤਿਖਾ ਬੁਝਾ
ਸਤਿਗੁਰ ਬੋਲੇ ਦਾਨਿਆਂ ਐਵੇਂ ਨਾ ਘਬਰਾ
ਚੁੱਕ ਕਮੰਡਲ ਆਪਣਾ ਕੋਲ ਵਲੀ ਦੇ ਜਾ

ਨਾਲ ਨਿਮਰਤਾ ਓਸ ਨੂੰ ਬੋਲੀਂ ਏਦਾਂ ਬੋਲ
ਸਖੀ ਸਖਾਵਤ ਵੰਡਦੇ ਕੁਝ ਨਾ ਰੱਖਣ ਕੋਲ
ਝਟ ਮਰਦਾਨਾ ਟੁਰ ਪਿਆ ਲਾਈ ਰਤਾ ਨਾ ਦੇਰ
ਕੁੱਲ ਪਹਾੜੀ ਚੜ੍ਹ ਗਿਆ ਬੁਲ੍ਹੀਂ ਜੀਭਾ ਫੇਰ
ਕਰ ਕੇ ਵਲੀ ਫ਼ਕੀਰ ਨੂੰ ਲੈਕ ਸਲੈਕ ਸਲਾਮ
ਸਤਿਗੁਰ ਨਾਨਕ ਦੇਵ ਦਾ ਦਿੱਤਾ ਇੰਜ ਪੈਗਾਮ
ਪਾਣੀ ਕੀਤਾ ਬੰਦ ਜੋ ਦਿਓ ਵਲੀ ਜੀ ਖੋਹਲ
ਗ਼ੁੱਸਾ ਪੀ ਕੇ ਆਪਣਾ ਦਿਓ ਕਦੂਰਤ ਡੋਹਲ
ਖ਼ਿਦਮਤ ਕਰੀਏ ਖ਼ਲਕ ਦੀ ਖ਼ਿਦਮਤ ਵਿਚ ਖ਼ੁਦਾ
ਸ਼ੀਤਲ ਜਲ ਦੇ ਵਾਂਗਰਾਂ ਰਖੀਏ ਸਦਾ ਸੁਭਾ
ਅਗੋਂ ਕੜਕ ਕੇ ਬੋਲਿਆ ਏਦਾਂ ਵਲੀ ਕੰਧਾਰ
ਕਿਸ ਦੀ ਬੋਲੀ ਬੋਲਣੈਂ ਮੂਰਖ ਬਦ ਗੁਫਤਾਰ
ਕੀ ਤੂੰ ਓਹੀਓ ਡੂਮ ਹੈਂ ਜਿਸ ਦੀ ਉਲਟੀ ਚਾਲ
ਹੋ ਕੇ ਮੁਸਲਮਾਨ ਜੋ ਫਿਰਦਾ ਹਿੰਦੂਆਂ ਨਾਲ
ਤੂੰ ਐ ਮੋਮਨ ਕੱਚਿਆ ਗਿਆ ਈਮਾਨੋਂ ਟੁੱਟ
ਤੈਨੂੰ ਪੀਣ ਨਾ ਦੇਵਣਾ ਪਾਣੀ ਦਾ ਇਕ ਘੁੱਟ
ਅਗੋਂ ਇੰਜ ਰਬਾਬੀਆ ਬਣਿਆਂ ਬੂੰਦ ਸਵਾਂਤ
ਸਤਿਗੁਰ ਮੇਰੇ ਦਸਿਆ ਰਹਾਂ ਹਮੇਸ਼ਾ ਸ਼ਾਂਤ
ਸਭ ਧਰਮਾਂ ਦਾ ਨੂਰ ਹੈ ਮੇਰਾ ਗੁਰੂ ਹਜ਼ੂਰ
ਦੂਈ ਦਵੈਤ ਨਾ ਰਖਦਾ ਜਲਵਾ-ਏ-ਕੋਹਤੂਰ
ਓਸੇ ਚੰਦ ਨੂੰ ਵੇਖ ਕੇ ਸਦਾ ਮਨਾਵਾਂ ਈਦ
ਕੁੱਲ ਪਿਆਸਾਂ ਮੇਟਦੀ ਓਸ ਦੀ ਇੱਕੋ ਦੀਦ
ਪੁੱਛਿਆ ਵਲੀ ਫ਼ਕੀਰ ਨੇ ਐਸਾ ਕੌਣ ਫ਼ਕੀਰ
ਜਿਹੜਾ ਚਾਹੇ ਮੇਟਣਾ ਮਜ਼੍ਹਬਾਂ ਵਿਚ ਲਕੀਰ
ਕੌਣ ਗੁਰੂ ਹੈ ਤੇਂਡੜਾ ਕੀ ਹੀ ਓਸ ਦਾ ਨਾਮ
ਸਾਡੇ ਘਰ ਜੋ ਲਾ ਰਿਹੈ ਸਾਡੇ ਤੇ ਇਲਜ਼ਾਮ

ਦੱਸੀ ਇੰਜ ਮਰਦਾਨੜੇ ਸਤਿਗੁਰ ਦੀ ਤਾਰੀਫ
ਨਾ ਕੋਈ ਵੈਰੀ ਉਸ ਦਾ ਨਾ ਹੀ ਕੋਈ ਫ਼ਾਰੀਫ
"ਗੁਰੁ ਪਉੜੀ ਬੇੜੀ ਗੁਰੂ ਗੁਰੁ ਤੁਲਹਾ ਹਰਿਨਾਉ
ਗੁਰੁ ਸਰੁ ਸਾਗਰੁ ਬੋਹਿਥੋ ਗੁਰ ਤੀਰਥ ਦਰੀਆਉ"
ਨਾਨਕ ਨਾਮ ਹੈ ਉਸ ਦਾ ਦੀਨ ਦੁਖੀ ਦਾ ਯਾਰ
ਲਾ ਕੇ ਚੱਪੂ ਨਾਮ ਦਾ ਲਾਉਂਦਾ ਪਰਲੇ ਪਾਰ
ਰਾਜਪੂਤਾਨੇ ਸਿੰਧ ਦੀ ਤੱਤੀ ਰੇਤ ਗਵਾਹ
ਸੱਭੇ ਤਪਸ਼ਾਂ ਠਾਰਦੀ ਉਸ ਦੀ ਇਕ ਨਿਗਾਹ
ਮੰਨਿਆ ਹੈ ਇਸਲਾਮ ਨੇ ਨਾਨਕ ਗੁਰੂ ਹਜ਼ੂਰ
ਮੌਲਾ ਦੀ ਸੌਗ਼ਾਤ ਹੈ ਅੱਲਾ ਦਾ ਹੈ ਨੂਰ
ਨਾਂ ਸੁਣ ਕੇ ਇਸਲਾਮ ਦਾ ਪਿਆ ਕੰਧਾਰੀ ਭੜਕ
ਗ਼ੁੱਸਾ ਖਾ ਕੇ ਕਹਿਰ ਦਾ ਏਦਾਂ ਉਠਿਆ ਕੜਕ
ਕੈਸਾ ਕੁਫ਼ਰ ਹੈਂ ਤੋਲਦਾ ਓ ਕਾਫ਼ਰ ਸ਼ੈਤਾਨ
ਜੀ ਕਰਦੈ ਤੇਰੀ ਕੱਟ ਕੇ ਟੁਕੜੇ ਕਰਾਂ ਜ਼ਬਾਨ
ਤੇਰੇ ਤੇ ਲੱਖ ਲਾਨ੍ਹਤਾਂ ਝੂਠੇ ਮੁਸਲਮੀਨ
ਅੱਲਾ ਦੇ ਇਸਲਾਮ ਦੀ ਕਰਦਾ ਹੈਂ ਤੌਹੀਨ
ਮੁਸਲਮ ਬੁੱਤ ਨੇ ਤੋੜਦੇ ਹਿੰਦੂ ਬੁੱਤ ਪਰੱਸਤ
ਚੜ੍ਹਦੇ ਚੰਦ ਨੂੰ ਵੇਖ ਕੇ ਸੂਰਜ ਹੁੰਦਾ ਅੱਸਤ
ਅਗੋਂ ਦਾਨਾ ਬੋਲਿਆ ਸ਼ਾਂਤ ਸੁਭਾ ਵਿਚ ਟਿੱਕ
ਮੇਰਾ ਗੁਰੂ ਹੈ ਆਖਦਾ ਜ਼ਾਤ ਖ਼ੁਦਾ ਦੀ ਇੱਕ
ਦੱਸਿਆ ਹਿੰਦੂ ਕੌਮ ਨੂੰ ਮੇਰੇ ਗੁਰੂ ਮਹਾਨ
ਬੁੱਤ ਪਰਸਤੀ ਛੱਡ ਕੇ ਪੂਜੋ ਇਕ ਭਗਵਾਨ
ਉਸ ਦਾ ਰੂਪ ਨਾ ਰੰਗ ਹੈ ਨਾ ਹੀ ਰੇਖ ਅਰੇਖ
ਜੇਕਰ ਉਸ ਨੂੰ ਵੇਖਣਾ ਆਪਣੇ ਦਿਲ 'ਚੋਂ ਵੇਖ
ਚਾਰੇ ਪਾਸੇ ਵਸਿਆ ਅੱਲਾ ਦਾ ਉਸ ਘਰ
ਜਿਥੇ ਕਰੀਏ ਬੰਦਗੀ ਓਹੀਓ ਉਸ ਦਾ ਦਰ

ਆਖਰ ਵਲੀ ਕੰਧਾਰ ਨੇ ਬਦਲੇ ਤੇਵਰ ਤੋਰ
ਧੱਕੇ ਮਾਰ ਕੇ ਕਢਿਆ ਗੁਰ ਚਰਨਾਂ ਦਾ ਭੌਰ
ਕਹਿੰਦਾ ਜਾ ਕੇ ਓਸ ਤੋਂ ਆਪਣੀ ਤਪਸ਼ ਮਿਟਾ
ਜਿਸ ਦੀ ਇਕੋ ਦੀਦ ਹੈ ਦੇਂਦੀ ਤਿਖਾ ਬੁਝਾ
ਜਦ ਮਰਦਾਨਾ ਆ ਗਿਆ ਵਾਪਸ ਹੋ ਨਾਕਾਮ
ਜਪਿਆ ਵਿਚ ਵਿਸਮਾਦ ਦੇ ਸਤਿਗੁਰ ਨੇ ਹਰੀ ਨਾਮ
ਬੋਲੀ ਗੁਰੂ ਹਜ਼ੂਰ ਦੀ ਇਕ ਇਕ ਨੂਰੀ ਪਲਕ
ਪਿੱਲਾ ਭਾਂਡਾ ਸੱਖਣਾ ਐਵੇਂ ਰਿਹਾ ਹੈ ਛਲਕ
ਜਾ ਕੇ ਫਿਰ ਮਰਦਾਨਿਆਂ ਪਾਣੀ ਉਸ ਤੋਂ ਮੰਗ
ਆਖੀਂ ਉਸ ਨੂੰ ਜਿੰਦੜੀ ਨਾਮ ਮਜੀਠੇ ਰੰਗ
ਬੇਸ਼ਕ ਥਕਨ ਪਿਆਸ ਨੇ ਕੀਤਾ ਬੜਾ ਨਿਢਾਲ
ਫਿਰ ਮਰਦਾਨਾ ਟੁਰ ਪਿਆ ਹੁਕਮ ਗੁਰਾਂ ਦਾ ਪਾਲ
ਜਿਸ ਦਮ ਉਪਰ ਪਹੁੰਚ ਕੇ ਕੀਤਾ ਓਹੋ ਸਵਾਲ
ਅੱਗੇ ਨਾਲੋਂ ਹੋਰ ਵੀ ਭੈੜਾ ਹੋਇਆ ਹਾਲ
ਖਿੱਝ ਮਰਦਾਨਾ ਬੋਲਿਆ ਬੇਸ਼ਕ ਕਰੋ ਸ਼ਹੀਦ
ਐਪਰ ਵਲੀ ਕੰਧਾਰੀਆ ਤੈਨੂੰ ਕਹੂੰ ਯਜ਼ੀਦ
ਨਵੀਂ ਬਣਾ ਕੇ ਕਰਬਲਾ ਕੀਤਾ ਹੈ ਤੂੰ ਕਹਿਰ
ਕੁੱਲ ਪਿਆਸਾ ਮਾਰਿਆ ਆਪਣਾ ਹੀ ਤੂੰ ਸ਼ਹਿਰ
ਝਟ ਵਲੀ ਦੇ ਚੇਲਿਆਂ ਲਿਆ ਸੀ ਉਸ ਨੂੰ ਘੇਰ
ਕੁੱਟ ਕੁੱਟ ਕੇ ਓਸ ਨੂੰ ਕੀਤਾ ਆਪਣੇ ਜ਼ੋਰ
ਕਹਿੰਦੇ ਕਾਫ਼ਰ ਏਸ ਦੀ ਬੋਟੀ ਲਈਏ ਨੋਚ
ਵਾਰ ਵਾਰ ਹੈ ਆ ਰਿਹਾ ਮੰਦੀਆਂ ਸੋਚਾਂ ਸੋਚ
ਆਖਰ ਵਲੀ ਫਕੀਰ ਨੇ ਖ਼ੁਦ ਦਿੱਤਾ ਛੁੜਵਾ
ਕਹਿੰਦਾ ਜਾ ਕੇ ਆਪਣੇ ਗੁਰੂ ਤਾਈਂ ਸਮਝਾ
ਮੇਰੇ ਨਾਲ ਲਗਾਵਣਾ ਮੱਥਾ ਨਹੀਂ ਆਸਾਨ
ਉਹ ਹੈ ਧਰਤੀ ਕੁਫ਼ਰ ਦੀ ਮੈਂ ਮੋਮਨ ਅਸਮਾਨ

ਜੇ ਹੈ ਕ੍ਰਿਸ਼ਮਾ ਵਾਲੜਾ ਕਰਨੀ ਦਏ ਵਿਖਾ
ਦੂਜਾ ਹਸਨ ਅਬਦਾਲ ਵਿਚ ਚਸ਼ਮਾ ਦਏ ਵਗਾ
ਸੁਣ ਕੇ ਬੋਲ ਫ਼ਕੀਰ ਦੇ ਸਤਿਗੁਰ ਉੱਠੇ ਬੋਲ
ਆ ਭਈ ਮਰਦਾਨਿਆਂ ਬਹਿ ਜਾ ਸਾਡੇ ਕੋਲ
ਮਾੜੇ ਨੂੰ ਨਿੱਤ ਮਾਰਦੇ ਤਕੜੇ ਸੂਮ ਬਖ਼ੀਲ
ਆ ਮੈਂ ਚੁੰਮਾਂ ਪਿਆਰਿਆ ਤੇਰਾ ਇਕ ਇਕ ਨੀਲ
ਤੇਰੀ ਤੇਹ ਵਿਚ ਹੋ ਰਹੀ ਸਭ ਦੀ ਤੇਹ ਮਹਿਸੂਸ
ਆ ਮੈਂ ਤੇਰੀਆਂ ਸੱਜਣਾ ਲਵਾਂ ਪਿਆਸਾਂ ਚੂਸ
ਜਿਸ ਪੱਥਰ ਤੇ ਬੈਠ ਕੇ ਜੀਭ ਰਹੀ ਤੇਰੀ ਸੁੱਕ
ਉਹ ਪੱਥਰ ਮਰਦਾਨਿਆਂ ਨਾਲ ਸਿਦਕ ਦੇ ਚੁੱਕ
ਸਾਡੇ ਦਿਲ 'ਚੋਂ ਆ ਰਹੀ ਇਕ ਗ਼ੈਬੀ ਆਵਾਜ਼
ਕੁਦਰਤ ਚਾਹੁੰਦੀ ਖੋਹਲਣਾ ਏਸੇ ਵਕਤ ਹੈ ਰਾਜ਼
ਸਾਰੀ ਸੰਗਤ, ਬੈਠ ਕੇ ਸਿਮਰੋ ਇਕ ਉਂਕਾਰ
ਚਸ਼ਮੇ ਫੁੱਟ ਨੇ ਸਕਦੇ ਜੇ ਚਾਹੇ ਕਰਤਾਰ
ਸਾਰਾ ਸ਼ਹਿਰ ਸੀ ਹੋ ਗਿਆ ਸੁਣ ਕੇ ਖ਼ਬਰ ਨਿਹਾਲ
ਸੰਗਤ ਪੱਥਰ ਚੁਕਿਆ ਸ਼ਬਦ ਕੀਰਤਨ ਨਾਲ
ਹੇਠੋਂ ਚਸ਼ਮਾਂ ਫੁਟਿਆ ਪਾਣੀ ਇੰਜ ਉਛਾਲ
ਜਿੱਦਾਂ ਕੈਦੋਂ ਛੁੱਟ ਕੇ ਕੈਦੀ ਮਾਰਨ ਛਾਲ
ਭੀੜਾਂ ਹੋਈਆਂ ਕੱਠੀਆਂ ਧੰਨ ਧੰਨ ਆਖਣ ਲੋਕ
ਇਕ ਚਸ਼ਮੇ ਦੇ ਨਾਲ ਸੀ ਜੁੜੇ ਹਜ਼ਾਰਾਂ ਓਕ
ਕੁਦਰਤ ਵੇਖੋ ਰੱਬ ਦੀ ਐਸਾ ਢੁਕਿਆ ਢੋ
ਉਪਰੋਂ ਪੀਰ ਕੰਜੂਸ ਦਾ ਕੁੰਡ ਪਿਆ ਸੀ ਚੋ
ਜਿਉਂ ਜਿਉਂ ਹੇਠਾਂ ਭੀੜ ਦੀ ਤ੍ਰਿਖਾ ਰਹੀ ਸੀ ਮੁੱਕ
ਚਸ਼ਮਾਂ ਵਲੀ ਕੰਧਾਰ ਦਾ ਤਿਵੇਂ ਰਿਹਾ ਸੀ ਸੁੱਕ
ਵੇਖ ਵਲੀ ਨੇ ਹਾਲ ਇਹ ਲਿਆ ਕਲੇਜਾ ਘੁੱਟ
ਸੁਕਦਾ ਚਸ਼ਮਾ ਵੇਖ ਕੇ ਚਸ਼ਮਾਂ ਗਈਆਂ ਫੁੱਟ

## ਗੁਰੂ ਨਾਨਕ ਪਾਤਸ਼ਾਹ

ਥੱਲੇ ਬੈਠਾ ਵੇਖ ਕੇ ਨਾਨਕ ਦੇਵ ਮਹਾਨ
ਰੋੜ੍ਹੀ ਵਲੀ ਕੰਧਾਰ ਨੇ ਉਪਰੋਂ ਇਕ ਚਟਾਨ
ਕਹਿੰਦਾ ਪੱਥਰ ਸੁੱਟ ਕੇ ਹੱਡੀਆਂ ਦੇਵਾਂ ਪੀਸ
ਨੀਵਾਂ ਕੀਤਾ ਏਸ ਨੇ ਮੇਰਾ ਉਠਿਆ ਸੀਸ
ਚਉਂਕੜ ਲਾ ਕੇ ਸਤਿਗੁਰੂ ਬੈਠੇ ਰਹੇ ਅਡੋਲ
ਰਿੜ੍ਹਦਾ ਪੱਥਰ ਵੇਖ ਕੇ ਏਦਾਂ ਉਠੇ ਬੋਲ
ਡਿੱਗ ਉਚਿਓ ਪਰਬਤੋਂ ਤਾ ਕਿ ਟੁੱਟਣ ਭਰਮ
ਡਿੱਗਦੇ ਪਰਬਤ ਰੋਕਣਾ ਹਰ ਪੰਜੇ ਦਾ ਧਰਮ
ਮੰਦ ਮੰਦ ਮੁਸਕਾ ਪਏ ਸਰਬ ਕਲਾ ਸਮਰਥ
ਰਿੜ੍ਹਦਾ ਪਰਬਤ ਰੋਕਿਆ ਦੇ ਕੇ ਆਪਣਾ ਹੱਥ
ਪੱਥਰ ਦੇ ਵਿਚ ਖੁਭਿਆ ਪੰਜੇ ਦਾ ਆਕਾਰ
ਸਾਰਾ ਸ਼ਹਿਰ ਸੀ ਬੋਲਿਆ ਧੰਨ ਧੰਨ ਸਿਰਜਨਹਾਰ
ਜਦ ਇਹ ਕੌਤਕ ਵੇਖਿਆ ਉਪਰੋਂ ਵਲੀ ਫ਼ਕੀਰ
ਹੇਠਾਂ ਲੱਥਾ ਦੌੜਦਾ ਵਧਿਆ ਭੀੜਾਂ ਚੀਰ
ਸਤਿਗੁਰ ਚਰਨੀਂ ਡਿੱਗ ਕੇ ਕਹਿੰਦਾ ਕਰੋ ਮੁਆਫ਼
ਮੇਰਾ ਦਿਲ ਹੈ ਹੋ ਗਿਆ ਸ਼ੀਸ਼ੇ ਤੋਂ ਵਧ ਸਾਫ਼
ਅੱਖਾਂ ਖੁਲ੍ਹੀਆਂ ਮੇਰੀਆਂ ਧੁੰਦ ਹੋਈ ਸਭ ਦੂਰ
ਭਾਂਡਾ ਕਿਬਰ ਗੁਮਾਨ ਦਾ ਹੋਇਆ ਚਕਨਾ ਚੂਰ
ਚੁਕ ਕੇ ਛਾਤੀ ਲਾ ਲਿਆ ਸਤਿਗੁਰ ਵਲੀ ਕੰਧਾਰ
ਕਹਿੰਦੇ ਮੇਰੇ ਸੱਜਣਾ ਕਰੀਏ ਨਾ ਹੰਕਾਰ
ਫ਼ੱਕਰ ਤੇ ਦਰਵੇਸ਼ ਨੂੰ ਕਦੀ ਨਾ ਸੋਭੇ ਤੈਸ਼
ਕਰੀਏ ਕਿਸੇ ਫ਼ਕੀਰ ਦੀ ਭੁੱਲ ਕੇ ਨਾ ਅਜ਼ਮੈਸ਼*
ਮਾੜੇ ਤੇ ਕਮਜ਼ੋਰ ਦਾ ਸਦਾ ਨਿਭਾਈਏ ਸਾਥ
ਗਲੇ ਲਗਾਈਏ ਆਪਣੇ ਆਜਜ਼ ਅਤੇ ਅਨਾਥ

---

* ਅਜ਼ਮਾਇਸ਼

## ਗੁਰੂ ਨਾਨਕ ਪਾਤਸ਼ਾਹ

ਪਾਣੀ ਵਰਗੀ ਚੀਜ਼ ਤੇ ਕਦੀ ਨਾ ਲਾਈਏ ਰੋਕ
ਵੰਡਦੇ ਰੱਬੀ ਨੇਮਤਾਂ ਹਰ ਦਮ ਅੱਲਾ ਲੋਕ
ਲੋੜਵੰਦ ਦੀ ਲੋੜ ਨੂੰ ਕਦੀ ਨਾ ਲਾਈਏ ਢਾ
ਆਪਣਾ ਪਾਣੀ ਆਪ ਹੀ ਪੀਂਦੇ ਨਾ ਦਰਿਆ
ਇੰਜ ਵਲੀ ਤਦ ਬੋਲਿਆ ਦੇਵੋ ਗੁਰ ਉਪਦੇਸ਼
ਕਿਸ ਰਸਤੇ ਤੇ ਚਲ ਕੇ ਪੁਗਦਾ ਹੈ ਦਰਵੇਸ਼
ਸਤਿਗੁਰ ਬੋਲੇ ਸੱਜਣਾ ਆਪਣਾ ਆਪ ਉਠਾ
ਮਛਲੀ ਤਾਈਂ ਤੈਰਨਾ ਸਕੇ ਕੌਣ ਸਿਖਾ
ਤੁਸੀਂ ਪਿਆਰੇ ਰੱਬ ਦੇ ਵਲੀ ਕੰਧਾਰੀ ਸ਼ਾਹ
ਭਟਕ ਗਏ ਸਓ ਮੰਜ਼ਲੋਂ ਭੁੱਲ ਕੇ ਆਪਣੀ ਰਾਹ
ਰਖੋ ਹਰਦਮ ਆਪਣੀ ਮਾਲਕ ਦੇ ਹੱਥ ਡੋਰ
ਅੱਲਾ ਦੇ ਰਾਹ ਪੱਧਰੇ ਤੁਰੋ ਨਾ ਟੇਢੀ ਟੋਰ
ਤਖ਼ਤੀਂ ਬੈਠੇ ਬਾਦਸ਼ਾਹ ਰਖਣ ਸਦਾ ਧਿਆਨ
ਉਪਰੋਂ ਪਾਣੀ ਦੌੜ ਕੇ ਆਉਂਦਾ ਵਲ ਨਿਚਾਨ
ਪੇਸ਼ਾ ਜਿਸ ਦਾ ਧਰਮ ਹੈ ਉਹ ਇਨਸਾਨ ਹਕੀਰ
ਬਾਦਸ਼ਾਹਾਂ ਤੋਂ ਵੱਧ ਹੈ ਰੱਬ ਦਾ ਇਕ ਫ਼ਕੀਰ
ਇਕ ਦਿਨ ਐਸਾ ਆਏਗਾ ਜਿਸ ਦਿਨ ਕੁਲ ਗਰੀਬ
ਇਕ ਸਮ ਦੌਲਤ ਵੰਡ ਕੇ ਬਣਨੇ ਖ਼ੁਸ਼ ਨਸੀਬ
ਮਾਇਆ ਹੱਥ ਦੀ ਮੈਲ ਹੈ ਮੈਲੇ ਉਸ ਦੇ ਅੰਗ
ਛਿੱਟਾ ਮਾਰ ਤਿਆਗ ਦਾ ਧੋਵੋ ਉਸ ਦਾ ਰੰਗ
ਪਾਣੀ ਬੇਸ਼ਕ ਮਾਰਦਾ ਨੀਲੀ ਨੀਲੀ ਭਾ
ਉਸ ਦਾ ਅਸਲੀ ਰੰਗ ਹੈ ਉਸ ਦੇ ਮਨ ਦਾ ਚਾ
ਉਸ ਦੀ ਇਕੋ ਰੀਝ ਹੈ ਮਿਟਣ ਪਿਆਸਾਂ ਕੁੱਲ
ਦੁਨੀਆਂ ਦੀ ਗੁਲਜ਼ਾਰ ਵਿਚ ਖਿੜਣ ਹਮੇਸ਼ਾ ਫੁੱਲ
ਪੰਛੀ ਪੌਦੇ ਜਾਨਵਰ ਜੀਂਦੇ ਪਾਣੀ ਪੀ
ਪਾਣੀ ਦੇ ਘੁੱਟ ਬਾਝ ਨਾ ਖ਼ਲਕਤ ਸਕਦੀ ਜੀ

## ਗੁਰੂ ਨਾਨਕ ਪਾਤਸ਼ਾਹ

ਪਾਣੀ ਸੱਚੇ ਰੱਬ ਦੀ ਸੁੰਦਰ ਹੈ ਸੌਗਾਤ
ਹੁਸੜੀ ਧਰਤੀ ਵਾਸਤੇ ਰਹਿਮਤ ਹੈ ਬਰਸਾਤ
ਟੇਪੇ ਜਦ ਬਰਸਾਤ ਦੇ ਡਿਗਦੇ ਬੱਦਲ ਚੀਰ
ਖਿਚਣ ਸੁੱਕੀ ਧਰਤ ਤੇ ਗਿੱਲੀ ਜਹੀ ਲਕੀਰ
ਇਹੋ ਲਕੀਰਾਂ ਗਿੱਲੀਆਂ ਜਿਸ ਦਮ ਕਰਨ ਇਕੱਠ
ਇਕ ਨਵੇਂ ਦਰਿਆ ਦੀ ਹੁੰਦੀ ਹੈ ਤਦ ਚੱਠ
ਇਹੋ ਘਰਾਲਾਂ ਨਾਲੀਆਂ ਧਾਰਨ ਐਸਾ ਰੂਪ
ਜਿੱਦਾਂ ਨਦੀਆਂ ਠੁਮਕ ਕੇ ਚਲਣ ਚਾਲ ਅਨੂਪ
ਪਹਿਲੋਂ ਨਿੱਕੀਆਂ ਨਾਲੀਆਂ ਗੁੰਦੀ ਜਲ ਦੀ ਗੌਂਦ
ਫਿਰ ਵੱਡੇ ਦਰਿਆਓ ਦੀ ਜਗ ਵਿਚ ਆਈ ਹੋਂਦ
ਢੇਰੇ ਵਿਚ ਜ਼ਮੀਨ ਹੈ ਕੁੱਰੇ ਵਿਚ ਹਵਾ
ਟੇਪੇ ਵਿਚ ਬਰਸਾਤ ਹੈ ਕਤਰੇ ਵਿਚ ਦਰਿਆ
ਬੂੰਦ ਬੂੰਦ ਸਾਗਰ ਬਣੇ ਲਹਿਰਾਂ ਬਣਨ ਜਵਾਰ
ਇਕੋ ਲਹਿਰ ਪਿਆਰ ਦੀ ਪਹੁੰਚੇ ਗਗਨ ਦੁਆਰ
ਓਹੋ ਕਿਨਾਰੇ ਪੁੱਜਦਾ ਜਿਸ ਦੇ ਨੇਕ ਖਿਆਲ
ਬੇੜੀ ਕਦੀ ਨਾ ਹਿਲਦੀ ਟੁੱਟੇ ਚਪੂਆਂ ਨਾਲ
ਧਰਤੀ ਗੋਲਾ ਅਗਨ ਦਾ ਠਰਿਆ ਪਾਣੀ ਨਾਲ
ਸਾਗਰ ਗੁਪਤ ਪਤਾਲ ਦਾ ਭਰਿਆ ਪਾਣੀ ਨਾਲ
ਪਾਣੀ ਲਈ ਜਹਾਨ ਵਿਚ ਲੱਖਾਂ ਹੋਏ ਯੁੱਧ
ਪਾਣੀ ਤੋਂ ਕਰ ਸਕਿਆ ਵਖਰਾ ਨਾ ਕੋਈ ਦੁੱਧ
ਐਪਰ ਪਾਣੀ ਦੁੱਧ ਨੂੰ ਜਿਸ ਦਮ ਦਿਓ ਉਬਾਲ
ਪਾਣੀ ਕਰ ਕੁਰਬਾਨੀਆਂ ਲੈਂਦਾ ਖੁਦ ਨੂੰ ਜਾਲ
ਤੱਤਾ ਕਰੋ ਜੇ ਏਸ ਨੂੰ ਉਬਲੇ ਗੜ੍ਹਕੇ ਮਾਰ
ਠੰਢਾ ਕਰੋ ਜੇ ਏਸ ਨੂੰ ਹੁੰਦਾ ਠੰਢੜਾ ਠਾਰ
ਜੇਕਰ ਧੁੱਪ ਹੈ ਚਿਲਕਦੀ ਜਾਣ ਸਰੋਵਰ ਸੁੱਕ
ਠੰਢੀਆਂ ਛਾਵਾਂ ਹੇਠ ਪਰ ਨੀਰ ਨਾ ਸਕਣ ਮੁੱਕ

# ਗੁਰੂ ਨਾਨਕ ਪਾਤਸ਼ਾਹ

ਛੱਡ ਕੇ ਧੁੱਪ ਹੰਕਾਰ ਦੀ ਮਾਣੋਂ ਠੰਢੀ ਛਾਂ
ਏਦਾਂ ਵੰਡੀਏ ਠੰਢਕਾ ਜਿਦਾਂ ਨਦੀ ਸੁਆਂ
ਇਸ ਦਾ ਮਤਲਬ ਇਹ ਨਹੀਂ ਸਰਦ ਹੋਏ ਮਜ਼ਮੂਨ
ਸਰਦ ਮੇਹਰੀਆਂ ਨਾਲ ਤਾਂ ਜਮ ਜਾਂਦੇ ਨੇ ਖ਼ੂਨ
ਬਾਰਸ਼ ਟੇਪੇ ਜਮ ਕੇ ਬਣਦੇ ਗੜੇ ਗੜੁੱਮ
ਪੱਕੀਆਂ ਫ਼ਸਲਾਂ ਝਾੜਦੇ ਮਾਰਨ ਛਾਲ ਘੜੁੰਮ
ਪਾਣੀ ਖਿਚਣ ਖੂਹ 'ਚੋਂ ਮਿਹਨਤ ਕਸ਼ ਕਿਰਸਾਨ
ਪਾਣੀ ਇਸ਼ਟ ਹੈ ਖੇਤ ਦਾ ਫ਼ਸਲਾਂ ਦਾ ਭਗਵਾਨ
ਵਾਰੀ ਦੀ ਤਕਰਾਰ ਤੋਂ ਹੁੰਦੇ ਖੜੇ ਬਖੇਂਦ
ਪਾਣੀ ਹੋ ਕੇ ਗੰਧਲਾ ਮਾਰੇ ਸਦਾ ਸੜਾਂਦ
ਵਲੀ ਕੰਧਾਰੀ ਪੀਰ ਜੀ ਸੁਨਣਾ ਸੱਚ ਸੁਨੇਤ
ਚਲਦੇ ਰਹਿਣਾ ਜ਼ਿੰਦਗੀ ਰੁੱਕ ਜਾਣਾ ਹੈ ਮੌਤ
ਸੱਚੀ ਹੋਵੇ ਲਗਨ ਜੇ ਨੀਅਤ ਹੋਵੇ ਨੇਕ
ਪਾਣੀ ਟਿਪ ਟਿਪ ਚੋਂਵਦੇ ਪੱਥਰ ਦੇਂਦੇ ਛੇਕ
ਨਾਲ ਸਿਦਕ ਦੇ ਆਖਦਾ ਸਾਡਾ ਇਕ ਇਕ ਰੋਮ
ਹੁੰਦਾ ਨਾਲ ਪਿਆਰ ਦੇ ਹਰ ਇਕ ਪੱਥਰ ਮੋਮ
ਏਹ ਜੋ ਪੰਜਾ ਖੁਭਿਆ ਇਹ ਹਨ ਪੰਜ ਦਰਿਆ
ਜਿਨ੍ਹਾਂ ਦੇਸ ਪੰਜਾਬ ਦੇ ਦਿਤੇ ਭਾਗ ਜਗਾ
ਪੰਜਾਂ ਵਿਚ ਪਰਮੇਸ਼ਵਰ ਪੰਜਾਂ ਵਿਚ ਪੰਚੈਤ
ਪੰਜ ਤਤ ਦਾ ਇਹ ਪੁਤਲਾ ਕਰੇ ਨਾ ਦੂਈ ਦਵੈਤ
ਇਕੋ ਪੰਜੇ ਨਾਲ ਹੀ ਮਾਰੋ ਪੰਜ ਸ਼ਤਾਨ
ਕਾਮ ਕ੍ਰੋਧ ਮੋਹ ਹੈਂਕੜੀ ਲਾਲਚ ਤੇ ਅਭਿਮਾਨ
ਹੁਕਮ ਪ੍ਰਭੂ ਦਾ ਜਾਣੀਏ ਲੋਕਾਂ ਦੀ ਆਵਾਜ਼
ਦਸਤ ਪੰਜਾ ਤੇ ਦੋਸਤੀ ਕਰੋ ਸਦਾ ਮੁਮਤਾਜ਼
ਪੰਜੇ ਵਕਤ ਨਮਾਜ਼ ਦੇ ਬੋਲਣ ਇਕੋ ਬੋਲ
ਤੋਲ ਸਕੇਂ ਤਾਂ ਪੰਜਿਆ ਤੇਰਾ ਤੇਰਾ ਤੋਲ

## ਗੁਰੂ ਨਾਨਕ ਪਾਤਸ਼ਾਹ

ਇਕ ਬਰਾਬਰ ਉਂਗਲਾਂ ਬੇਸ਼ਕ ਹੋਣ ਨਾ ਪੰਜ
ਐਪਰ ਪੰਜੇ ਹੱਥ ਦਾ ਕਰਨ ਕਦੀ ਨਾ ਰੰਜ
ਨਿੱਕੀਆਂ ਵਡੀਆਂ ਉਂਗਲਾਂ ਹੋਣ ਜਦੋਂ ਇਕ ਮੁੱਠ
ਹਰ ਪੰਜੇ ਦੀ ਨੋਕ ਤੇ ਪਰਬਤ ਸਕਦੇ ਉੱਠ
ਪੀਰਾ ਹਸਨ ਅਬਦਾਲੀਆ ਪੰਜਾ ਪੰਜ ਇਸ਼ਨਾਨ
ਪੰਜ ਨਿਮਾਜ਼ਾਂ ਸੱਚੀਆਂ ਮਾਲਕ ਨੂੰ ਪਰਵਾਨ
ਪੰਜੇ ਐਬ ਪਰਾਂਗਲੇ ਤਿੱਖੇ ਵਾਂਗ ਅਹਿੰਡ
ਵਗਦੇ ਖੂਹ ਦੀ ਪਿਆਰਿਆ ਤਿੜਕੇ ਇਕ ਨਾ ਟਿੰਡ
ਸਤਿਗੁਰ ਦੇ ਉਪਦੇਸ਼ ਦਾ ਸੁਣ ਕੇ ਗੂੜ੍ਹ ਗਿਆਨ
ਪਾਣੀ ਪਾਣੀ ਹੋ ਗਿਆ ਪੱਥਰ ਦਿਲ ਇਨਸਾਨ
ਵਲੀ ਕੰਧਾਰੀ ਬੋਲਿਆ ਏਦਾਂ ਅਰਜ਼ ਗੁਜ਼ਾਰ
ਇਕ ਇਕ ਅੱਖਰ ਆਪ ਦਾ ਦਿਲ ਵਿਚ ਲਿਆ ਉਤਾਰ
ਮੇਰੇ ਨਬੀ ਰਸੂਲ ਵੀ ਅੱਲਾ ਦੀ ਲੈ ਟੇਕ
ਕਾਗਜ਼ ਉਤੇ ਆਪਣੇ ਪੰਜੇ ਦਿਤੇ ਠੋਕ
ਓਹੀਓ ਪੰਜੇ ਦਸਤਖ਼ਤ ਓਹੀਓ ਸਨ ਐਹਕਾਮ
ਪੰਜੇ ਦੀ ਤਕਦੀਸ ਨੂੰ ਮੰਨਦਾ ਹੈ ਇਸਲਾਮ
ਨਿਕਲੇ ਜਦੋਂ ਹੁਸੈਨ ਸੀ ਧੂ ਕੇ ਹੱਥ ਤਲਵਾਰ
ਪੰਜਾ ਬੰਨ੍ਹ ਕੇ ਅਲਮ ਤੇ ਟੁਰੇ ਅਲਮਬਰਦਾਰ
ਬੁੱਧ ਧਰਮ ਦੇ ਵਿਚ ਵੀ ਸੁਣਿਆ ਹੈ ਭਗਵਾਨ
ਹੱਥਾਂ ਦੇ ਹਨ ਉਕਰੇ ਪੱਥਰ ਵਿਚ ਨਿਸ਼ਾਨ
ਐਪਰ ਪੰਜੇ ਆਪ ਦੇ ਨਾਨਕ ਦੇਵ ਹਜ਼ੂਰ
ਡੁੱਬਦਾ ਪੱਥਰ ਤਾਰ ਕੇ ਕੀਤਾ ਅਜ ਮਨਜ਼ੂਰ
ਇਸ ਪੰਜੇ ਨੇ ਧੋਵਣੇ ਕੁਲ ਦੁਨੀਆਂ ਦੇ ਪਾਪ
ਇਸ ਪੰਜੇ ਦੀ ਰਹੇਗੀ ਚਾਰ ਜੁੱਗਾਂ ਤਕ ਛਾਪ
ਬਾਬਾ ਪੰਜੇ ਵਾਲਿਆ ਪੂਜਾਂ ਤੇਰੇ ਪੈਰ
ਤੂੰ ! ਹੈਂ ਮੰਗਦਾ ਜਾ ਰਿਹਾ ਸਾਰੇ ਜੱਗ ਦੀ ਖ਼ੈਰ

## ਗੁਰੂ ਨਾਨਕ ਪਾਤਸ਼ਾਹ

ਪਾ ਕੇ ਵਲੀ ਕੰਧਾਰ ਤੇ ਮਿਹਰਾਂ ਭਰੀ ਨਿਗਾਹ
ਸੈਦ ਪੁਰੇ ਵਲ ਟੁਰ ਪਏ ਸਤਿਗੁਰ ਆਲੀ ਜਾਹ
ਰਾਹ ਵਿਚ ਟਿੱਲਾ ਆ ਗਿਆ ਜਿਸ ਤੇ ਗੁਰੂ ਹਜ਼ੂਰ
ਬਾਲ ਗੁੰਦਾਈ ਸਾਧ ਦੀ ਦੁਰਮਤ ਕੀਤੀ ਦੂਰ
ਬਾਲ ਗੁੰਦਾਈ ਟਿਲਿਓਂ ਪਹੁੰਚ ਗਏ ਰੁਹਤਾਸ
ਇਸ ਕਸਬੇ ਤੇ ਸਤਿਗੁਰੂ ਬਖਸ਼ਸ਼ ਕੀਤੀ ਖ਼ਾਸ
ਭੇਰੇ ਸ਼ਹਿਰ ਦੇ ਲਾਗਿਓਂ ਕਰ ਕੇ ਜਿਹਲਮ ਪਾਰ
ਡਿੰਗੇ ਦੇ ਵਿਚ ਆਪੜੇ ਜੈਸੁਖ ਪਿੰਡ ਨੂੰ ਤਾਰ
ਡਿੰਗੇ ਵਿਚ ਮਸ਼ਹੂਰ ਸੀ ਜੋਗੀ ਇਕ ਮਨ ਮੁੱਖ
ਰੋਟੀ ਦੀ ਥਾਂ ਜਿਸ ਨੂੰ ਸ਼ੋਹਰਤ ਦੀ ਸੀ ਭੁੱਖ
ਢੋਲ ਵਜਾ ਕੇ ਰੋਜ਼ ਹੀ ਕੱਠੇ ਕਰਦਾ ਲੋਕ
ਰੋਟੀ ਬਾਝ ਮੈਂ ਜੀ ਰਿਹਾਂ ਕਹਿੰਦਾ ਛਾਤੀ ਠੋਕ
ਐਪਰ ਇਸ ਤੋਂ ਉਲਟ ਸੀ ਬਿਲਕੁਲ ਉਸ ਦੀ ਗੱਲ
ਉਸ ਨੂੰ ਸਿਫ਼ਤਾਂ ਸੁਣਨ ਦਾ ਉਠਿਆ ਸੀ ਇਕ ਝੱਲ
ਸਤਿਗੁਰ ਬੋਲੇ ਪਿਆਰਿਆ ਕਾਹਨੂੰ ਪਿਐਂ ਕੁਰਾਹ
ਕਰ ਤੂੰ ਸੱਚੇ ਰੱਬ ਦੀ ਸੱਚੀ ਸਿਫ਼ਤ ਸਲਾਹ
ਡਿੰਗੇ ਦਾ ਡਿੰਗ ਕੱਢ ਕੇ ਸਤਿਗੁਰ ਦੀਨ ਦਿਆਲ
ਸੈਦ ਪੁਰੇ ਵਲ ਟੁਰ ਪਏ ਦੁਹਾਂ ਸਾਥੀਆਂ ਨਾਲ
ਸੈਦ ਪੁਰੇ ਵਿਚ ਪਹੁੰਚ ਕੇ ਕੀਤਾ ਇਹ ਫ਼ਰਮਾਨ
ਲਾਲੋ ਤੇਰੇ ਸ਼ਹਿਰ ਤੇ ਉਮਡ ਰਿਹਾ ਤੂਫ਼ਾਨ
ਹਾਕਮ ਨੇ ਜੋ ਵਕਤ ਦੇ ਮੂਰਖ ਤੇ ਨਾਦਾਨ
ਐਸ਼ ਇਸ਼ਰਤ ਵਿਚ ਨੇ ਰੁੱਝੇ ਹੋਏ ਪਠਾਨ
ਕਿਹੜਾ ਕਰੂ ਮੁਕਾਬਲਾ ਬਾਬਰ ਅਗੇ ਟਿੱਕ
ਹਰ ਥਾਂ ਦਿਸਣ ਹੀਜੜੇ ਸੂਰਾ ਮਿਲੇ ਨਾ ਇੱਕ
ਕਲਮਾ ਪੜ੍ਹ ਪੜ੍ਹ ਮੌਲਵੀ ਕਰਦੇ ਪਏ ਐਲਾਨ
ਸਾਡੇ ਕਲਮੇ ਕਢਣੀ ਹਮਲਾਵਰ ਦੀ ਜਾਨ

ਐਸਾ ਜਾਦੂ ਫੂਕਣਾ ਸਾਡੇ ਮਨ ਦੀ ਮੌਜ
ਰਾਹ ਵਿਚ ਅੰਨ੍ਹੀ ਹੋਏਗੀ ਮੁਗ਼ਲਾਂ ਦੀ ਕੁੱਲ ਫ਼ੌਜ
ਮੂਰਖ ਲੋਕ ਨਾ ਜਾਣਦੇ ਥੱਲੇ ਲਹਿਣ ਨਾ ਚੰਦ
ਸੂਰਜ ਕਦੀ ਨਾ ਡੁੱਬਦਾ ਅੱਖਾਂ ਕਰੋ ਜੇ ਬੰਦ
ਜਾਦੂ ਟੂਣੇ ਕਲਮਿਆਂ ਰੋਕ ਨਾ ਸਕਣੀ ਪਾ
ਏਸ ਸ਼ਹਿਰ ਦੀ ਜਾਬਰਾਂ ਦੇਣੀ ਇੱਟ ਖੜਕਾ
ਏਸੇ ਲਈ ਇਸ ਸ਼ਹਿਰ ਦੇ ਆਏ ਹਾਂ ਨਜ਼ਦੀਕ
ਏਸ ਸ਼ਹਿਰ ਦੇ ਦੁੱਖ ਵਿਚ ਹੋਣਾ ਅਸਾਂ ਸ਼ਰੀਕ
ਓਨਾਂ ਚਿਰ ਸੰਸਾਰ ਵਿਚ ਉਡਣੀ ਲਾਲੋ ਧੂੜ
ਜਿੰਨਾਂ ਚਿਰ ਪਰਧਾਨ ਹੈ ਦੁਨੀਆਂ ਦੇ ਵਿਚ ਕੂੜ

# ਕੂੜ ਫਿਰੇ ਪਰਧਾਨ

**ਸੈਦਪੁਰੇ (ਏਮਨਾਬਾਦ) ਵਿਚ ਬਾਬਰ ਦੇ ਹਮਲੇ ਤੋਂ ਪਹਿਲੋਂ ਦੀ ਹਾਲਤ ਵੇਖ ਕੇ ਬਾਬਾ ਜੀ ਦੇ ਜਜ਼ਬਾਤ**

ਸਰਮੁ ਧਰਮੁ ਦੁਇ ਛਪਿ ਖਲੋਏ
ਕੂੜ ਫਿਰੇ ਪਰਧਾਨੁ
ਵੇ ਲਾਲੋ
ਕੂੜ ਫਿਰੇ ਪਰਧਾਨ

ਲਾਲੋ ਤੇਰੇ ਵਰਗੇ ਘੱਟ ਨੇ ਭਾਗੋ ਵਰਗੇ ਲੱਖਾਂ
ਦੁਬਿਧਾ ਵਾਲੇ ਸਾਗਰ ਵਿਚ ਜੋ ਮਾਰ ਰਹੇ ਨੇ ਝੱਖਾਂ
ਹਉਮੈਂ ਦੇ ਹੜ੍ਹ ਅੰਦਰ ਰੁੜ੍ਹਨਾ ਨਾਮ ਵਿਹੂਣੇ ਕੱਖਾਂ
ਕਲਜੁਗ ਵਿਚ ਇਖਲਾਕ ਨੂੰ ਹੁਣ ਤੇ ਰੱਬ ਦੀਆਂ ਨੇ ਰੱਖਾਂ
ਵਧਦੀ ਜਾਂਦੀ ਬਦ ਇਖਲਾਕੀ ਐਸ਼ਾਂ ਵਿਚ ਗ਼ਲਤਾਨ

ਕੂੜ ਫਿਰੇ ਪਰਧਾਨ
ਵੇ ਲਾਲੋ
ਕੂੜ ਫਿਰੇ ਪਰਧਾਨ

ਪੈਰ ਪੈਰ ਵਿਸ਼ਵਾਸ ਘਾਤ ਹੈ ਕਦਮ ਕਦਮ ਤੇ ਧੋਖਾ
ਹਰ ਇਕ ਹੀ ਦਸਤੂਰ ਅੰਤਰਾ ਹਰ ਇਕ ਢੰਗ ਅਨੋਖਾ
ਨਾ ਹੀ ਲਗਦੀ ਹਿੰਗ ਫਟਕੜੀ ਰੰਗ ਵੀ ਆਵੇ ਚੋਖਾ
ਦੁੱਧ ਰਿੜਕਦੀ ਕੁਦਰਤ ਉੱਤੇ ਆਇਆ ਕਿਸ ਦਾ ਧੋਖਾ
ਮਖਣੀ ਦੀ ਥਾਂ ਫਿੱਡੀਆਂ ਉੱਤੇ ਰੀਝ ਰਿਹਾ ਇਨਸਾਨ

ਕੂੜ ਫਿਰੇ ਪਰਧਾਨ
ਵੇ ਲਾਲੋ
ਕੂੜ ਫਿਰੇ ਪਰਧਾਨ

## ਗੁਰੂ ਨਾਨਕ ਪਾਤਸ਼ਾਹ

ਇਸ ਦੁਨੀਆਂ ਦੇ ਰਹਿਣ ਸਹਿਣ ਦਾ ਢਾਂਚਾ ਹੈ ਬੇ-ਢੰਗਾ
ਹਰ ਥਾਂ ਬਣਿਆ ਫਿਰੇ ਚੌਧਰੀ ਲੁੱਚਾ ਅਤੇ ਲਫੰਗਾ
ਢੋਡਲ ਕਾਂ ਪਏ ਹੰਸ ਸਦਾਉਂਦੇ ਵਗਦੀ ਉਲਟੀ ਗੰਗਾ
ਲੱਖ ਲੁਕਾਇਆ ਨੱਕ ਜ਼ਮਾਨੇ ਨੱਕ ਨੰਗੇ ਦਾ ਨੰਗਾ
ਸ਼ਰਮ ਹਯਾ ਤੋਂ ਕੋਰੇ ਬੰਦੇ ਬਣ ਬੈਠੇ ਸ਼੍ਰੀਮਾਨ

ਕੂੜ ਫਿਰੇ ਪਰਧਾਨ
ਵੇ ਲਾਲੋ
ਕੂੜ ਫਿਰੇ ਪਰਧਾਨ

ਮਹਿਲਾਂ ਦੇ ਵਿਚ ਜਗ ਮਗ ਹੁੰਦੀ ਕੁੱਲੀਆਂ ਵਿਚ ਹਨੇਰੇ
ਡਾਕੂ ਚੋਰ ਰਹੇ ਇਕ ਪਾਸੇ ਬਣਦੇ ਸਾਧ ਲੁਟੇਰੇ
ਛੱਤਾਂ ਢਾਵਣ ਲਗੀਆਂ ਕੋਠੇ ਕੰਧਾਂ ਤਾਈਂ ਬਨੇਰੇ
ਨਾਗਾਂ ਨੂੰ ਹਿੱਕ ਉਤੇ ਪਾ ਕੇ ਬੀਨ ਵਜਾਉਣ ਸਪੇਰੇ
ਗਲੀ ਗਲੀ ਵਿਚ ਜ਼ਹਿਰ ਹੈ ਵਿਕਦਾ ਬਣ ਕੇ ਅੰਮ੍ਰਿਤ ਪਾਨ

ਕੂੜ ਫਿਰੇ ਪਰਧਾਨ
ਵੇ ਲਾਲੋ
ਕੂੜ ਫਿਰੇ ਪਰਧਾਨ

ਲੋਕ ਨਾਸ਼ੁਕਰੇ ਠੰਢੇ ਦੁੱਧ ਨੂੰ ਮਾਰ ਰਹੇ ਨੇ ਫੂਕਾਂ
ਗੰਢੇ ਦੀ ਛਿੱਲ ਵਰਗੇ ਜੁੱਸੇ ਚਿਹਰੇ ਪੀਲੀਆਂ ਭੂਕਾਂ
ਕਰਨ ਤਰੀਫ਼ਾਂ ਅਮਨ ਦੀਆਂ ਅਜ ਤੋਪ ਤੁਫੰਗ ਬੰਦੂਕਾਂ
ਕਵੀਆਂ ਦੇ ਹਨ ਗੀਤ ਵਿਕਾਊ ਕੋਇਲ ਵੇਚੇ ਕੂਕਾਂ
ਵਤਨ ਫ਼ਰੋਸ਼ੀ ਜਿਸਮ ਫ਼ਰੋਸ਼ੀ ਵਿਕਦਾ ਹੈ ਈਮਾਨ

ਕੂੜ ਫਿਰੇ ਪਰਧਾਨ
ਵੇ ਲਾਲੋ
ਕੂੜ ਫਿਰੇ ਪਰਧਾਨ

## ਗੁਰੂ ਨਾਨਕ ਪਾਤਸ਼ਾਹ

ਚੋਰੀ ਯਾਰੀ ਤੇ ਗ਼ੱਦਾਰੀ ਹੋ ਗਈ ਆਮ ਬਿਮਾਰੀ
ਵਾਪਸ ਕਰਨਾ ਧਰਮ ਨਹੀਂ ਹੈ ਮੰਗ ਕੇ ਚੀਜ਼ ਉਧਾਰੀ
ਖਵਰੇ ਕਿਧਰ ਲੱਧ ਗਏ ਨੇ ਅਸਲੀ ਉਹ ਬਿਓਪਾਰੀ
ਥਾਂ ਸਿਧੂਰ ਦੀ ਵੇਚ ਰਹੇ ਨੇ ਖ਼ੂਨ ਪਏ ਪਨਸਾਰੀ
ਉੱਚੀਆਂ ਉੱਚੀਆਂ ਹੋਣ ਦੁਕਾਨਾਂ ਫਿੱਕੇ ਹਨ ਪਕਵਾਨ

ਕੂੜ ਫਿਰੇ ਪਰਧਾਨ
ਵੇ ਲਾਲੋ
ਕੂੜ ਫਿਰੇ ਪਰਧਾਨ

ਭਰੀ ਸਭਾ ਵਿਚ ਝੂਠ ਬੋਲ ਕੇ ਆਖਣ ਸੱਚੀਂ ਮੁਚੀਂ
ਪਰਬਤ ਜੇਡਾ ਕੁਫ਼ਰ ਤੋਲ ਕੇ ਆਖਣ ਸੱਚੀਂ ਮੁਚੀਂ
ਫੋਕੇ ਦੁਖੜੇ ਫੋਲ ਫੋਲ ਕੇ ਆਖਣ ਸੱਚੀਂ ਮੁਚੀਂ
ਗੱਪਾਂ ਦੀ ਪੰਡ ਖੋਲ੍ਹ ਖੋਲ੍ਹ ਕੇ ਆਖਣ ਸੱਚੀ ਮੁਚੀਂ
ਸੱਚਦਾ ਨੰਦ ਜੀ ਥੱਲੇ ਲਹਿ ਗਏ ਝੂਠਾ ਨੰਦ ਪਰਵਾਨ

ਕੂੜ ਫਿਰੇ ਪਰਧਾਨ
ਵੇ ਲਾਲੋ
ਕੂੜ ਫਿਰੇ ਪਰਧਾਨ

ਕੋਈ ਮਰੇ ਤਾਂ ਪਿਟ ਪਿਟ ਨੀਲੇ ਹੋਂਦੇ ਝੂਠੀਂ ਮੂਠੀਂ
ਅੱਖਾਂ ਉਤੇ ਥੁੱਕ ਲਗਾ ਕੇ ਰੋਂਦੇ ਝੂਠੀਂ ਮੂਠੀਂ
ਪੰਡ ਗੁਨਾਹ ਦੀ ਪੁੰਨ ਸਮਝ ਕੇ ਢੋਂਦੇ ਝੂਠੀਂ ਮੂਠੀਂ
ਥੁਕ ਥੁਕ ਚਾੜ੍ਹੀ ਮੈਲ ਦਿਲਾਂ ਦੀ ਧੋਂਦੇ ਝੂਠੀਂ ਮੂਠੀਂ
ਮੂਰਖ ਲੋਕ ਸਰਾਪਾਂ ਤਾਈਂ ਸਮਝ ਰਹੇ ਵਰਦਾਨ

ਕੂੜ ਫਿਰੇ ਪਰਧਾਨ
ਵੇ ਲਾਲੋ
ਕੂੜ ਫਿਰੇ ਪਰਧਾਨ

## ਗੁਰੂ ਨਾਨਕ ਪਾਤਸ਼ਾਹ

ਪੁੱਤਰ ਬਣੇ ਪਿਓ ਦੇ ਕਾਤਲ ਬੱਚੇ ਖਾਣੀਆਂ ਮਾਵਾਂ
ਧੁੱਪੋਂ ਡਰੇ ਮੁਸਾਫ਼ਰ ਤਾਈਂ ਫੂਕ ਰਹੀਆਂ ਨੇ ਛਾਵਾਂ
ਥਾਂ ਥਾਂ ਤੇ ਸ਼ੈਤਾਨ ਨੇ ਮਿਲਦੇ ਬੰਦਾ ਟਾਵਾਂ ਟਾਵਾਂ
ਲੋਭੀ ਕਪਟੀ ਦਾਜ ਦੇ ਭੁੱਖੇ ਲਾੜੇ ਛਡਦੇ ਲਾਵਾਂ
ਧੀਆਂ ਦਾ ਮੁੱਲ ਪਾਵਣ ਮਾਪੇ ਭੁੱਲ ਗਏ ਕੰਨਿਆ ਦਾਨ

ਕੂੜ ਫਿਰੇ ਪਰਧਾਨ
ਵੇ ਲਾਲੋ
ਕੂੜ ਫਿਰੇ ਪਰਧਾਨ

ਢਿਡ ਵਿਚ ਗੰਦ ਨੇ ਸਾਂਭੀ ਫਿਰਦੇ ਵਿਸ਼ਟਾ ਦੇ ਸਭ ਕੀੜੇ
ਐਪਰ ਧਰਮ ਭਰਿਸ਼ਟੇ ਜਾਂਦੇ ਛੂ ਕੇ ਛੂਤ ਦੇ ਲੀੜੇ
ਪ੍ਰੇਮ ਰਸ ਤੋਂ ਖ਼ਾਲੀ ਟਾਂਡੇ ਵਿਚ ਵੇਲਣੇ ਪੀੜੇ
ਐਡੀ ਖੁਲ੍ਹੀ ਦੁਨੀਆਂ ਦੇ ਵਿਚ ਦਿਲ ਹਨ ਕਿਤਨੇ ਭੀੜੇ
ਪਲ ਵਿਚ ਤੋਲਾ ਪਲ ਵਿਚ ਮਾਸ਼ਾ ਇਹ ਹੈ ਅਜ ਜ਼ਬਾਨ

ਕੂੜ ਫਿਰੇ ਪਰਧਾਨੇ
ਵੇ ਲਾਲੋ
ਕੂੜ ਫਿਰੇ ਪਰਧਾਨ

ਚਾਰੇ ਪਾਸੇ ਭਾਂਬੜ ਮੱਚੇ ਥਾਂ ਥਾਂ ਲਗੀਆਂ ਅੱਗਾਂ
ਕਦਮ ਕਦਮ ਤੇ ਪੈਰ ਪੈਰ ਤੇ ਜਾਲ ਵਿਛਾਏ ਠੱਗਾਂ
ਵੱਡੇ ਵੱਡ ਵਡੇਰੇ ਸੋਚਣ ਕਿੰਜ ਬਚਾਈਏ ਪੱਗਾਂ
ਵਿਚ ਭੰਵਰ ਦੇ ਬੇੜੀ ਸੋਚੇ ਕਿਹੜੇ ਪਾਸੇ ਲੱਗਾਂ
ਇਸ ਕੰਢੇ ਤੂਫ਼ਾਨ ਖੜੇ ਨੇ ਉਸ ਕੰਢੇ ਸ਼ੈਤਾਨ

ਕੂੜ ਫਿਰੇ ਪਰਧਾਨ
ਵੇ ਲਾਲੋ
ਕੂੜ ਫਿਰੇ ਪਰਧਾਨ

ਅਸਲੀ ਸਾਧੂ ਘਟ ਨੇ ਮਿਲਦੇ ਮਿਲਦੇ ਆਮ ਪਖੰਡੀ
ਡਾਂਡੇ ਮੀਂਡੇ ਪੈਂਦੇ ਜਾਂਦੇ ਛੱਡ ਕੇ ਸਿੱਧੀ ਡੰਡੀ
ਪਰਦੇ ਢੱਕਣ ਵਾਲੇ ਥੋਹੜੇ ਬਹੁਤੇ ਪਾਵਣ ਭੰਡੀ
ਮਰਦ ਬੱਚੇ ਨੇ ਵਿਰਲੇ ਦਿਸਦੇ ਦਿਸਦੇ ਆਮ ਸ਼ਿਕੰਡੀ
ਘਰ ਦੇ ਮੁਖ਼ਬਰ ਸੰਨ੍ਹ ਲਗਾਈ ਸੁੱਤੇ ਪਏ ਦਰਬਾਨ

ਕੂੜ ਫਿਰੇ ਪਰਧਾਨ
ਵੇ ਲਾਲੋ
ਕੂੜ ਫਿਰੇ ਪਰਧਾਨ

ਸੁਣ ਵੇ ਲਾਲੋ ਇਸ ਧਰਤੀ ਨੂੰ ਲੁਟਣਾ ਇਕ ਜਰਵਾਣੇ
ਕਤਲੋ ਗ਼ਾਰਤ ਕਰ ਕੇ ਉਸ ਨੇ ਕਰਨੇ ਘਾਣੇ ਮਾਣੇ
ਕਲਮਾ ਇਕ ਵੀ ਕੰਮ ਨਾ ਆਉਣਾ ਜਿਹੜੇ ਪੜ੍ਹਨ ਮੁਲਾਣੇ
ਦੇਸ਼ ਦੇ ਅੰਦਰ ਇਕ ਨਾ ਸੂਰਾ ਜਿਹੜਾ ਸੀਨਾ ਤਾਣੇ
ਖ਼ੁਰਾਸਾਨ ਤੋਂ ਚੜ੍ਹ ਕੇ ਬਾਬਰ ਆਉਣਾ ਹਿੰਦੁਸਤਾਨ

ਕੂੜ ਫਿਰੇ ਪਰਧਾਨ
ਵੇ ਲਾਲੋ
ਕੂੜ ਫਿਰੇ ਪਰਧਾਨ

# ਹਰ ਹੌਂਕੇ ਦੇ ਵਿਚ ਹੈ ਲੁਕਿਆ ਇਨਕਲਾਬ

(ਬਾਬਰ ਵਾਣੀ ਫਿਰ ਗਈ)

ਹਾਕਮ ਜਦ ਪੰਜਾਬ ਦੇ ਕਰਦੇ ਪਏ ਸੀ ਸ਼ੁਗਲ
ਸੈਦਪੁਰੇ ਵਿਚ ਆ ਗਏ ਫ਼ੌਜਾਂ ਲੈ ਕੇ ਮੁਗਲ
ਅੱਧੀ ਰਾਤੀਂ ਮਾਰਿਆ ਮੁਗਲਾਂ ਨੇ ਸ਼ਬਖ਼ੂਨ
ਰਾਇਜ ਕੀਤਾ ਸ਼ਹਿਰ ਵਿਚ ਜੰਗਲ ਦਾ ਕਾਨੂੰਨ
ਜਾਗੇ ਖ਼ੁੰਬਾਂ ਵਾਂਗਰਾਂ ਸੁੱਤੇ ਹੋਏ ਪਠਾਨ
ਨਿਕਲੇ ਤੋਪਾਂ ਸਾਹਮਣੇ ਫੜ ਕੇ ਤੀਰ ਕਮਾਨ
ਮੁਗਲ ਦੀਵਾਨੇ ਜੰਗ ਨੂੰ ਆਖਣ ਸਦਾ ਜਹਾਦ
ਪਲ ਦੇ ਪਲ ਵਿਚ ਬਸਤੀਆਂ ਕਰ ਦੇਂਦੇ ਬਰਬਾਦ
ਫਿਰਨ ਲੁਟੇਰੇ ਭੂਤਰੇ ਕਰਦੇ ਮਾਰੋ ਮਾਰ
ਹਰ ਇਕ ਘੋੜ ਸਵਾਰ ਦੇ ਸਿਰ ਤੇ ਖ਼ੂਨ ਸਵਾਰ
ਜ਼ਾਲਮ ਜਾਬਰ ਸਿਤਮਗਰ ਆਖ਼ਰ ਦੇ ਚਾਲਾਕ
ਅੱਖਾਂ ਵਿਚ ਦਰਿੰਦਗੀ ਚਿਹਰੇ ਵਹਿਸ਼ਤਨਾਕ
ਸਭ ਦੇ ਦਿਲ ਪੱਥਰਾ ਗਏ ਸਭ ਦੇ ਫਿਰੇ ਦਿਮਾਗ਼
ਵੇਖ ਟਟਹਿਣੇ ਟਿਮਕਦੇ ਤੋਪਾਂ ਦਿਤੀਆਂ ਦਾਗ
ਮੰਦਰ ਦੇ ਹਰ ਬੁੱਤ ਤੇ ਚੜ੍ਹੀ ਲਹੂ ਦੀ ਕਾਂਗ
ਤੜਫੀ ਵਿਚ ਮਸੀਤ ਦੇ ਬਿਸਮਲ ਹੋ ਕੇ ਬਾਂਗ
ਘਰ ਘਰ ਲੁੱਟੀਆਂ ਅਸਮਤਾਂ ਬੁੱਕ ਬੁੱਕ ਉੱਡੀ ਖ਼ਾਕ
ਕੰਜਕਾਂ ਕੰਜ ਕੁਆਰੀਆਂ ਕਰ ਦਿਤੀਆਂ ਨਾਪਾਕ
ਚੁੱਕੀਆਂ ਬਹੂਆਂ ਬੇਟੀਆਂ ਰਤਾ ਨ ਆਇਆ ਦਰਦ
ਪਰਦੇਦਾਰ ਪਠਾਨੀਆਂ ਕਰ ਦਿਤੀਆਂ ਬੇਪਰਦ

ਗੁਰੂ ਨਾਨਕ ਪਾਤਸ਼ਾਹ

ਲੱਗੇ ਰਾਤੋ ਰਾਤ ਵਿੱਚ ਗਭਰੂਆਂ ਦੇ ਢੇਰ
ਖੋਲ੍ਹ ਖੋਲ੍ਹ ਕੇ ਮੀਢੀਆਂ ਪਾਏ ਵੈਣ ਸਵੇਰ
ਸੂਰਜ ਦਾ ਵੀ ਜਾਪਿਆ ਚਿਹਰਾ ਲਹੂ ਲੁਹਾਨ
ਸੁਰਖ਼ੋ ਸੁਰਖ਼ ਸੀ ਲੱਗਦੇ ਧਰਤੀ ਤੇ ਅਸਮਾਨ
ਜਿਹੜੇ ਮਰਨੋਂ ਬਚ ਗਏ ਸੈਦਪੁਰੇ ਦੇ ਸੈਦ
ਪੈਰੀਂ ਪਾ ਕੇ ਬੇੜੀਆਂ ਮੁਗ਼ਲਾਂ ਕੀਤੇ ਕੈਦ
ਵੇਖੋ ਰੰਗ ਕਰਤਾਰ ਦੇ ਐਸਾ ਜੁੜਿਆ ਜੋੜ
ਬੰਦੀ ਬਣ ਗਏ ਮੁਗਲ ਦੇ ਸਤਿਗੁਰ ਬੰਦੀ ਛੋੜ
ਸਿਪਾ ਸਾਲਾਰ ਅਮੀਰ ਖ਼ਾ ਬਾਬਰ ਦੇ ਸਰਦਾਰ
ਨਾਨਕ ਜੀ ਦੇ ਸੀਸ ਤੇ ਰਖਿਆ ਤਗੜਾ ਭਾਰ
ਕੈਦੀ ਟੁਰੇ ਜਲੂਸ ਵਿਚ ਲੱਖ ਮੁਸੀਬਤ ਝਾਗ
ਦਿੱਤੀ ਘੋੜੇ ਇਕ ਦੀ ਹੱਥ ਮਰਦਾਨੇ ਵਾਗ
ਲਾਲੋ ਦੀ ਪਿੱਠ ਚੁਕਿਆ ਬੋਰੀ ਵਿਚ ਅਨਾਜ
ਹਰ ਮਜ਼ਲੂਮ ਸੀ ਹੋ ਗਿਆ ਜ਼ਾਲਮ ਦਾ ਮਹੁਤਾਜ
ਕੇਸੋਂ ਫੜ ਫੜ ਤੀਵੀਆਂ ਗੁੰਡੇ ਰਹੇ ਘਸੀਟ
ਵੇਖੀ ਜਾਂਦੇ ਕੰਤ ਸੀ ਦੋਵੇਂ ਅੱਖਾਂ ਮੀਟ
ਟੁਰਿਆ ਜਾਵੇ ਕਾਫ਼ਲਾ ਡਾਹਢਾ ਹੋ ਲਾਚਾਰ
ਇਕ ਇਕ ਪਿੰਡਾ ਛਿੱਲਿਆ ਮੁਗਲਾਂ ਚਾਬਕ ਮਾਰ
ਬਾਬਰ ਆਪਣੀ ਜਿੱਤ ਦੇ ਨਸ਼ਿਆਂ ਵਿਚ ਮਖ਼ਮੂਰ
ਸੈਦਪੁਰੇ ਦੀ ਹੱਦ ਤੋਂ ਬੈਠਾ ਸੀ ਕੁਝ ਦੂਰ
ਸਿਪਾ ਸਾਲਾਰ ਅਮੀਰ ਖ਼ਾ ਤੋਹਫ਼ੇ ਰੱਖ ਵਿਸ਼ੇਸ਼
ਕਰਨੇ ਕੈਦੀ ਕੁਲ ਸੀ ਬਾਬਰ ਅਗੇ ਪੇਸ਼
ਟੁਰੀਆਂ ਸਨ ਜੋ ਔਰਤਾਂ ਸਿਰ ਤੇ ਪੱਲੇ ਖਿੱਚ
ਉਹਨਾਂ ਨੂੰ ਸੀ ਵੰਡਣਾ ਬਾਬਰ ਫ਼ੌਜਾਂ ਵਿੱਚ
ਸਿਰ ਤੇ ਚੁੱਕੀ ਕੈਦੀਆਂ ਆਪਣੇ ਘਰ ਦੀ ਲੁੱਟ
ਸੀਨੇ ਵਿਚ ਵਿਚਾਰਿਆਂ ਲਏ ਕਲੇਜੇ ਘੁੱਟ

## ਗੁਰੂ ਨਾਨਕ ਪਾਤਸ਼ਾਹ

ਲਾਲੋ ਪੁੱਛਿਆ ਸਤਿਗੁਰੂ ਇਹ ਕੀ ਹੋਈ ਖੇਡ
ਸ਼ੇਰਾਂ ਵਾਂਙੂ ਬੁੱਕਦੇ ਲੋਕ ਬਣੇ ਨੇ ਭੇਡ
ਸਤਿਗੁਰ ਸਾਡੇ ਦੁਖੜੇ ਕਿੰਜ ਰਹੇ ਹੋ ਵੰਡ
ਕਾਹਨੂੰ ਨੂਰੀ ਸੀਸ ਤੇ ਚੁੱਕੀ ਫਿਰਦੇ ਪੰਡ
ਚਾਨਣ ਕਦੀ ਨਾ ਚੁੱਕਦਾ ਆਪਣੇ ਸਿਰ ਤੇ ਕੋਝ
ਮੇਰੇ ਸਿਰ ਤੇ ਧਰ ਦਿਓ ਆਪਣੇ ਸਿਰ ਦਾ ਬੋਝ
ਸਤਿਗੁਰ ਬੋਲੇ ਪਿਆਰਿਆ ਰਮਜ ਪ੍ਰਭੂ ਦੀ ਜਾਣ
ਰਮਜ ਪ੍ਰਭੂ ਦੀ ਜਾਣਿਆਂ ਠਰਦੇ ਨੈਣ ਪ੍ਰਾਣ
ਹੌਲੀ ਸਿਰ ਦੀ ਗਠੜੀ ਭਾਰੇ ਸਾਡੇ ਫਰਜ
ਸਾਡੇ ਸਿਰ ਕਰਤਾਰ ਦਾ ਚੜ੍ਹਿਆ ਭਾਰੀ ਕਰਜ਼
ਸੋਚ ਰਹੇ ਹਾਂ ਕਿਸ ਤਰ੍ਹਾਂ ਕਰਜ਼ਾ ਹੋਵੇ ਅਦਾ
ਕਿੱਦਾਂ ਕੋੜ੍ਹੇ ਜਗ ਦਾ ਦੇਵੀਏ ਕੋੜ੍ਹ ਹਟਾ
ਲਾਲੋ ਨੂੰ ਉਪਦੇਸ਼ ਦੇ ਏਦਾਂ ਗੁਰੂ ਮਹਾਨ
ਸਭ ਦੀ ਹਾਲਤ ਵੇਖ ਕੇ ਕੀਤਾ ਇਹ ਫ਼ਰਮਾਨ
ਔਹ ਜੋ ਟੁਰਿਆ ਜਾ ਰਿਹਾ ਨਿੰਮੋਝੂਣ ਜਲੂਸ
ਇਹਨਾਂ ਵੱਲੇ ਵੇਖ ਕੇ ਹੁੰਦਾ ਹੈ ਮਹਿਸੂਸ
ਐਸ਼ੋ ਇਸ਼ਰਤ ਵਿਚ ਸਨ ਭੁੱਲੇ ਲੋਕ ਖ਼ੁਦਾ
ਏਸੇ ਲਈ ਪਠਾਨ ਨੇ ਬੈਠੇ ਰਾਜ ਖੁਹਾ
ਐਪਰ ਤੀਵੀਂ ਜ਼ਾਤ ਦੀ ਰੋਲੀ ਗਈ ਜੋ ਪੱਤ
ਖੌਲੀ ਉਸ ਨੂੰ ਵੇਖ ਕੇ ਨਾੜਾਂ ਦੇ ਵਿਚ ਰੱਤ !
ਫੜ ਭਾਈ ਮਰਦਾਨਿਆਂ ਹਥੋਂ ਛਡ ਲਗਾਮ
ਕਰੀਏ ਦੋਵੇਂ ਕੀਰਤਨ ਵੰਡੀਏ ਸੱਚਾ ਨਾਮ
ਐਸੀ ਬਾਣੀ ਉਤਰੀ ਜਿਸ ਵਿਚ ਦਰਦੀ ਹੂਕ
ਨਾਰੀ ਲੁੱਟਦੀ ਵੇਖ ਕੇ ਹਿਰਦਾ ਉਠਿਆ ਕੂਕ
ਝਟ ਮਰਦਾਨੇ ਆਪਣੇ ਹੱਥ ਵਿਚ ਲਈ ਰਬਾਬ
ਟੁਰਦੇ ਟੁਰਦੇ ਗਾਉਂ ਰਹੇ ਏਦਾਂ ਗੁਰੂ ਜਨਾਬ

"ਜਿਨ ਸਿਰਿ ਸੋਹਨਿ ਪਟੀਆ ਮਾਂਗੀ[੧] ਪਾਇ ਸੰਧੂਰੁ ।
ਸੇ ਸਿਰ ਕਾਤੀ[੨] ਮੁੰਨੀਅਨਿ ਗਲ ਵਿਚਿ ਆਵੈ ਧੂੜਿ ।
ਮਹਲਾ ਅੰਦਰ ਹੋਦੀਆ ਹੁਣਿ ਬਹਿਣ ਨ ਮਿਲਨਿ ਹਦੂਰਿ[੩] ॥ ੧ ॥

ਆਦੇਸੁ[੪] ਬਾਬਾ ਆਦੇਸੁ ।
ਆਦਿ ਪੁਰਖ ਤੇਰਾ ਅੰਤੁ ਨ ਪਾਇਆ,
ਕਰਿ ਕਰਿ ਦੇਖਹਿ ਵੇਸ ॥ ੧ ॥ ਰਹਾਉ ॥

ਜਦਹੁ ਸੀਆ[੫] ਵੀਆਹੀਆ ਲਾੜੇ ਸੋਹਨਿ ਪਾਸਿ ।
ਹੀਡੋਲੀ[੬] ਚੜਿ ਆਈਆ ਦੰਦ ਖੰਡ[੭] ਕੀਤੇ ਰਾਸਿ ।
ਉਪਰਹੁ ਪਾਣੀ ਵਾਰੀਐ ਝਲੇ[੮] ਝਿਮਕਨਿ ਪਾਸਿ ॥ ੨ ॥

ਇਕੁ ਲਖੁ ਲਹਨਿ ਬਹਿਠੀਆ, ਲਖੁ ਲਹਨਿ ਖੜੀਆ
ਗਰੀ ਛੁਹਾਰੇ ਖਾਂਦੀਆ, ਮਾਣਨਿ ਸੇਜੜੀਆ[੯] ।
ਤਿਨ੍ ਗਲਿ ਸਿਲਕਾ[੧੦] ਪਾਈਆ, ਤੁਟਨਿ ਮੋਤਸਰੀਆ[੧੧] ॥ ੩ ॥

ਧਨੁ ਜੋਬਨੁ ਦੁਇ ਵੈਰੀ ਹੋਏ ਜਿਨੀ ਰਖੇ ਰੰਗੁ ਲਾਇ ।
ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ ।
ਜੇ ਤਿਸੁ ਭਾਵੈ ਦੇ ਵਡਿਆਈ ਜੇ ਭਾਵੈ ਦੇਇ ਸਜਾਇ ॥ ੪ ॥

ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ ।
ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ ।
ਬਾਬਰਵਾਣੀ[੧੨] ਫਿਰਿ ਗਈ ਕੁਇਰੁ[੧੩] ਨ ਰੋਟੀ ਖਾਇ ॥ ੫ ॥

ਇਕਨਾ ਵਖਤ[੧੪] ਖੁਆਈਅਹਿ ਇਕਨਾ ਪੂਜਾ ਜਾਇ ।
ਚਉਕੇ ਵਿਣੁ ਹਿੰਦਵਾਣੀਆ ਕਿਉ ਟਿਕੇ ਕਢਹਿ ਨਾਇ[੧੫] ।
ਰਾਮੁ ਨ ਕਬਹੂ ਚੇਤਿਓ ਹੁਣਿ ਕਹਿਣਿ ਨ ਮਿਲੈ ਖੁਦਾਇ ॥ ੬ ॥

---

੧. ਮਾਂਗ ਪੱਟੀ । ੨. ਕੈਂਚੀ । ੩. ਖੁਲ੍ਹੀਆਂ ਥਾਵਾਂ ਤੇ । ੪. ਨਮਸਕਾਰ । ੫. ਸਨ । ੬. ਪਾਲਕੀਆਂ-ਡੋਲੀਆਂ । ੭. ਹਾਥੀ ਦੇ ਦੰਦ ਖੰਡ ਦੀਆਂ ਚੀਜ਼ਾਂ ਜਾਂ ਚੂੜੇ । ੮. ਪੱਖੇ । ੯. ਸੇਜਾਂ । ੧੦. ਰੱਸੀਆਂ । ੧੧. ਮੋਤੀਆਂ ਦੀਆਂ ਲੜੀਆਂ । ੧੨. ਬਾਬਰ ਸਬੰਧੀ ਗੱਲਾਂ ਜਾਂ ਖ਼ਬਰ । ੧੩. ਕੁਮਾਰ, ਬੱਚਾ, ਕੰਵਰ । ੧੪. ਨਮਾਜ਼ ਗੁਜ਼ਾਰਨ ਦਾ ਸਮਾਂ । ੧੫. ਇਸ਼ਨਾਨ ਕਰ ਕੇ ।

ਇਕਿ ਘਰਿ ਆਵਹਿ ਆਪਣੈ ਇਕਿ ਮਿਲਿ ਮਿਲਿ ਪੁਛਹਿ ਸੁਖ
ਇਕਨਾ ਏਹੋ ਲਿਖਿਆ ਬਹਿ ਬਹਿ ਰੋਵਹਿ ਦੁਖ
ਜੋ ਤਿਸੁ ਭਾਵੈ ਸੋ ਥੀਐ ਨਾਨਕ ਕਿਆ ਮਾਨੁਖ ॥ ੭ ॥

['ਰਾਗ ਆਸਾ' ਅਸ਼ਟਪਦੀਆਂ]

ਮੂੰਹ ਵਿਚ ਪਾ ਕੇ ਉਂਗਲਾਂ ਕੈਦੀ ਸਨ ਹੈਰਾਨ
ਬਿਪਤਾ ਵਿਚ ਹੈ ਗਾ ਰਿਹਾ ਇਹ ਕੈਸਾ ਇਨਸਾਨ
ਰੂਹਾਂ ਜਾਵੇ ਝੰਝੋੜਦਾ ਇਸ ਦਾ ਇਕ ਇਕ ਬੋਲ
ਕੈਸਾ ਆਤਮ ਰੰਗ ਹੈ, ਇਸ ਬੰਦੇ ਦੇ ਕੋਲ
ਪਲ ਦੀ ਪਲ ਵਿਚ ਦੁਖੜੇ ਦਿਤੇ ਏਸ ਭੁਲਾ
ਇਸ ਬੰਦੇ ਦੀ ਜੀਭ ਤੇ ਬੈਠਾ ਆਪ ਖ਼ੁਦਾ
ਸੁਣ ਸੁਣ ਬਾਣੀ ਏਸ ਦੀ ਭੁੱਲਦਾ ਜਾਵੇ ਦੁੱਖ
ਦੁਰਲਭ ਆਤਮ ਗਿਆਨ ਦੀ ਲੱਗੀ ਮਨ ਨੂੰ ਭੁੱਖ
ਸਿਪਾਹ ਸਲਾਰ ਅਮੀਰ ਖ਼ਾਂ ਆਇਆ ਸਤਿਗੁਰ ਪਾਸ
ਗੁੰਮ ਹੋਏ ਸੀ ਓਸ ਦੇ ਹੈਰਤ ਨਾਲ ਹਵਾਸ
ਕਹਿੰਦਾ ਇਹ ਕੀ ਗਾ ਰਿਹੈਂ ਕੈਸਾ ਹੈ ਇਹ ਸਾਜ
ਦਿਲ ਨੂੰ ਜਾਏ ਵਲੇਟਦੀ ਜਾਦੂ ਭਰੀ ਅਵਾਜ
ਚਾਲ ਢਾਲ ਤੋਂ ਕੈਦੀਆ ਲਗਦਾ ਹੈਂ ਦਰਵੇਸ਼
ਹਰ ਕੈਦੀ ਨੂੰ ਦੇ ਰਿਹੈਂ ਕੈਸਾ ਤੂੰ ਉਪਦੇਸ਼
ਅਗੋਂ ਸਤਿਗੁਰ ਬੋਲਦੇ ਇਕ ਮਨ ਹੋਏ ਇਕ ਚਿੱਤ
ਮਨ ਦੇ ਹਾਰੇ ਹਾਰ ਹੈ ਮਨ ਦੇ ਜਿੱਤਿਆਂ ਜਿੱਤ
ਤੇਰੀ ਨਿੱਕੀ ਜਿੱਤ ਵਿਚ ਏਹੀਓ ਵੱਡੀ ਹਾਰ
ਹਾਰੇ ਲੋਕ ਨੇ ਸਮਝਦੇ ਤੈਨੂੰ ਬਦ ਕਿਰਦਾਰ
ਬਾਬਰ ਤੋਂ ਲੈ ਥਾਪੀਆਂ ਬੇਸ਼ਕ ਸੌ ਸੌ ਵਾਰ
ਔਪਰ ਧੱਕੇ ਖਾਏਂਗਾ ਮਾਊਲਾ ਦੇ ਦਰਬਾਰ
ਜਿੰਨੇ ਕੀਤੇ ਜ਼ੁਲਮ ਤੂੰ ਜਿੰਨੇ ਘੜੇ ਅਜ਼ਾਬ
ਅੱਲਾ ਦੀ ਦਰਗਾਹ ਵਿਚ ਦੇਣਾ ਪਊ ਹਿਸਾਬ

ਕੀਤਾ ਕੰਮ ਤੂੰ ਕੁਫਰ ਦਾ ਹੋ ਕੇ ਮੁਸਲਮਾਨ
ਮਸਜਦ ਦੀ ਬੇਹੁਰਮਤੀ ਕੀਤੀ ਤੂੰ ਨਾਦਾਨ
ਇਸ ਤੋਂ ਸਾਬਤ ਹੋ ਗਿਆ ਠੀਕ ਹੋਈ ਪਹਿਚਾਨ
ਲੱਟੂ ਦਾ ਨਾ ਧਰਮ ਹੈ ਨਾ ਹੀ ਦੀਨ ਇਮਾਨ
ਸੁਣ ਕੇ ਨਾਨਕ ਦੇਵ ਦੇ ਐਸੇ ਬਚਨ ਬਬੇਕ
ਪੱਥਰ ਚਿੱਤ ਇਨਸਾਨ ਦੇ ਪਿਆ ਕਲੇਜੇ ਛੇਕ
ਹੱਥੋਂ ਚਾਬਕ ਸੁੱਟ ਕੇ ਹੋਇਆ ਅੱਖੀਓਂ ਦੂਰ
ਪਾ ਕੇ ਦਯਾ ਦ੍ਰਿਸ਼ਟੀਆਂ ਵੇਂਹਦੇ ਰਹੇ ਹਜ਼ੂਰ
ਉਸ ਦੇ ਜਾਂਦੇ ਸਾਰ ਹੀ ਕੈਦੀ ਉਠੇ ਚੀਕ
ਸੈਦਪੁਰੇ ਤੇ ਮੁਗਲ ਨੇ ਕੀਤਾ ਜ਼ੁਲਮ ਵਧੀਕ
ਚਰਨਾਂ ਦੇ ਵਿਚ ਲੇਟ ਕੇ ਕਰਦੇ ਇੰਜ ਅਰਦਾਸ
ਸਤਿਗੁਰ ਸਾਡੀ ਹੋਏਗੀ ਕਿੱਦਾਂ ਬੰਦ ਖਲਾਸ
ਸਾਡੀ ਖਾਤਰ ਆਪ ਨੇ ਖਤਰਾ ਲੀਤਾ ਮੁੱਲ
ਕਿੱਦਾਂ ਅਸੀਂ ਸੁਧਾਰੀਏ ਆਪਣੀ ਹਰ ਇਕ ਭੁੱਲ
ਸਤਿਗੁਰ ਬੋਲੇ ਪਿਆਰਿਓ ਚੱਕੇ ਉਪਰ ਸੀਸ
ਲਾਵਾ ਬਣ ਹੈ ਸਕਦੀ ਮਿੱਠੀ ਮਿੱਠੀ ਚੀਸ
ਆਪਣੀ ਕੁਚਲੀ ਆਤਮਾ ਫੇਰ ਕਰੇ ਸੁਰਜੀਤ
ਜ਼ੁਲਮ ਸਹਾਰਨ ਵਾਲੜੀ ਬਦਲੇ ਹਰ ਇਕ ਰੀਤ
ਮੁਗਲ ਸ਼ਰਾਬਾਂ ਵਿਚ ਜੇ ਹੁੰਦੇ ਨਾ ਮਸ਼ਗੂਲ
ਏਦਾਂ ਪੱਤ ਨਾ ਰੋਲਦੇ ਆ ਕੇ ਉਲ ਜਲੂਲ
ਗੈਰਤ ਨਾਲ ਜੇ ਰਖਦੇ ਗੁਲਸ਼ਨ ਨੂੰ ਆਬਾਦ
ਆਹਲਣਿਆਂ ਚੋਂ ਬੁਲਬੁਲਾਂ ਫੜਦੇ ਨਾ ਸੱਯਾਦ
ਭੁੱਲ ਗਈਆਂ ਸਣ ਕੋਇਲਾਂ ਅਣਖਾਂ ਵਾਲੀ ਕੂਕ
ਮਹਿੰਦੀ ਵਾਲੇ ਹੱਥ ਤਾਂ ਸਾਗਰ ਸਕਦੇ ਫੂਕ
ਮਹਿੰਦੀ ਦੇ ਇਸ ਰੰਗ 'ਚੋਂ ਜਾਗ ਜੇ ਪੈਂਦੀ ਅੱਗ
ਹਮਲਾਵਰ ਇੰਜ ਬੈਠਦਾ ਜਿਵੇਂ ਸਮੁੰਦਰ ਝੱਗ

## ਗੁਰੂ ਨਾਨਕ ਪਾਤਸ਼ਾਹ

ਜਿਹੜਾ ਦੇਸ਼ ਨਾ ਕਰ ਸਕੂ ਆਪਣੀ ਰਕਸ਼ਾ ਆਪ
ਉਸ ਦੇ ਪੱਲੇ ਪੈਣਗੇ ਦੁਖ ਦਰਦ ਸੰਤਾਪ
ਜਿਹੜੀ ਕੌਮ ਨਾ ਕਰ ਸਕੂ ਆਪੋ ਵਿਚ ਇਤਫ਼ਾਕ
ਉਸੇ ਕੌਮ ਦਾ ਰਹੇਗਾ ਹਰਦਮ ਗਲਮਾ ਚਾਕ
ਸਮਝਣ ਸਦਾ ਗ਼ਰੀਬ ਨੂੰ ਆਪਣੇ ਜਿਹਾ ਅਮੀਰ
ਕੇਵਲ ਰਕਸ਼ਾ ਵਾਸਤੇ ਹੱਥ ਫੜੇ ਸ਼ਮਸ਼ੀਰ
ਦੁਖੀਆਂ ਖ਼ਾਤਰ ਜੋ ਉਠੇ ਉਹੋ ਮੁਬਾਰਕ ਤੇਗ
ਭੁੱਖਿਆਂ ਖ਼ਾਤਰ ਜੋ ਲੁੱਟੇ ਉਹੋ ਮੁਬਾਰਕ ਦੇਗ
ਰਕਸ਼ਾ ਕਰ ਕੇ ਪਾਲਦੇ ਲੋਕਾਂ ਦਾ ਜੋ ਹਿੱਤ
ਕੋਈ ਬਦੇਸ਼ੀ ਆਣ ਕੇ ਇੰਜ ਨਾ ਸਕਦਾ ਜਿੱਤ
ਜਿਸ ਜਿਸ ਦੇਸ਼ ਤੇ ਕੌਮ ਦਾ ਪੈਸਾ ਧਰਮ ਇਮਾਨ
ਜਿਸ ਜਿਸ ਦੇਸ਼ ਤੇ ਕੌਮ ਦੇ ਵਿਚ ਬਿਗਾਨੀ ਜਾਨ
ਜਿਸ ਜਿਸ ਦੇਸ਼ ਤੇ ਕੌਮ ਨੂੰ ਮਰਨਾ ਨਹੀਂ ਪਸੰਦ
ਜਿਸ ਜਿਸ ਦੇਸ਼ ਤੇ ਕੌਮ ਵਿਚ ਹੋਣ ਨਾ ਗ਼ੈਰਤਮੰਦ
ਜਿਸ ਜਿਸ ਦੇਸ਼ ਤੇ ਕੌਮ ਵਿਚ ਹੁੰਦੇ ਨੇ ਵਿਭਚਾਰ
ਜਿਸ ਜਿਸ ਦੇਸ਼ ਤੇ ਕੌਮ ਵਿਚ ਨਫ਼ਰਤ ਦਾ ਪਰਚਾਰ
ਜਿਸ ਜਿਸ ਦੇਸ਼ ਤੇ ਕੌਮ ਵਿਚ ਰੰਗ ਨਸਲ ਦਾ ਭੇਦ
ਜਿਸ ਜਿਸ ਦੇਸ਼ ਤੇ ਕੌਮ ਦੀ ਥਾਲੀ ਵਿਚ ਹੈ ਛੇਦ
ਜਿਸ ਜਿਸ ਦੇਸ਼ ਤੇ ਕੌਮ ਵਿਚ ਪਲਦੇ ਨੇ ਗ਼ੱਦਾਰ
ਜਿਸ ਜਿਸ ਦੇਸ਼ ਤੇ ਕੌਮ ਦੇ ਥੋਦੇ ਹੋਣ ਵਿਚਾਰ
ਜਿਸ ਜਿਸ ਦੇਸ਼ ਤੇ ਕੌਮ ਦਾ ਚੰਦਰਾ ਨਿਕਲੇ ਪੋਚ
ਜਿਸ ਜਿਸ ਦੇਸ਼ ਤੇ ਕੌਮ ਦੀ ਮੰਦੀ ਹੋਵੇ ਸੋਚ
ਜਿਸ ਜਿਸ ਦੇਸ਼ ਤੇ ਕੌਮ ਵਿਚ ਧਰਮੀ ਕਰਨ ਅਧਰਮ
ਜਿਸ ਜਿਸ ਦੇਸ਼ ਤੇ ਕੌਮ ਵਿਚ ਕਰਮੀ ਕਰਨ ਕੁਕਰਮ
ਉਸ ਉਸ ਦੇਸ਼ ਤੇ ਕੌਮ ਵਿਚ ਆਉਂਦੇ ਸਦਾ ਭੁਚਾਲ
ਸੈਦਪੁਰੇ ਦੇ ਵਾਂਗਰਾਂ ਹੁੰਦਾ ਉਸ ਦਾ ਹਾਲ

ਸਾਨੂੰ ਫ਼ਰਜ਼ ਹੈ ਸੌਂਪਿਆ ਏਹੀਓ ਸਤਿ ਕਰਤਾਰ
ਚਪੂ ਲਾ ਕੇ ਨਾਮ ਦਾ ਕਰੀਏ ਬੇੜੇ ਪਾਰ
ਮਾਲਾ ਫੇਰ ਕੇ ਸਾਂਝ ਦੀ ਵੰਡੀਏ ਪ੍ਰੇਮ ਪ੍ਰੀਤ
ਗਾਈਏ ਅਮਨ ਅਮਾਨ ਦਾ ਸਦਾ ਸੁਹਾਣਾ ਗੀਤ
ਔਪਰ ਲੁੱਟਦੀ ਵੇਖ ਕੇ ਏਦਾਂ ਔਰਤ ਜ਼ਾਤ
ਠੇਡੇ ਖਾਂਦੀ ਵੇਖ ਕੇ ਨੇੜੇ ਵਿਚ ਪਰਭਾਤ
ਸਾਡੀ ਦਰਦਨ ਕਲਮ ਦੀ ਹੋਝ ਪਈ ਹੈ ਚੋ
ਪਹਿਲੀ ਵਾਰੀਂ ਏਸ ਦੀ ਅੱਖ ਪਈ ਹੈ ਰੋ
ਦਿੱਸੇ ਸਾਨੂੰ ਜੱਗ ਤੇ ਸੂਰਮਿਆਂ ਦੀ ਘਾਟ
ਗ਼ੈਰਤ ਮਰਦੀ ਵੇਖ ਕੇ ਗਿਆ ਕਲੇਜਾ ਪਾਟ
ਏਸੇ ਲਈ ਮੈ ਰੱਬ ਨੂੰ ਕਰਨੀ ਅਰਜ਼ ਜ਼ਰੂਰ
ਦੁਨੀਆਂ ਤੇ ਹੁਣ ਭੇਜਣਾ ਜੋ ਵੀ ਆਪਣਾ ਨੂਰ
ਰਖਿਆ ਕਰੇ ਜਹਾਨ ਦੀ ਸੰਤ-ਸਿਪਾਹੀ ਰੂਪ
ਇਕ ਹੱਥ ਮਾਲਾ ਓਸ ਦੇ ਦੂਜੇ ਤੇਗ਼ ਅਨੂਪ
ਤਖ਼ਤਾਂ ਦੀ ਥਾਂ ਓਸ ਦਾ ਹੋਏ ਦਿਲਾਂ ਤੇ ਰਾਜ
ਅਬਲਾ ਗਊ ਗ਼ਰੀਬ ਦੀ ਸਦਾ ਬਚਾਵੇ ਲਾਜ
ਜੋ ਵੀ ਬਾਕੀ ਰਹਿ ਗਈ ਸਾਡੇ ਮਨ ਦੀ ਰੀਝ
ਪੂਰੀ ਕਰੇ ਉਹ ਆਣ ਕੇ ਲੰਮੀ ਲਾ ਕੇ ਨੀਂਝ
ਏਦਾ ਸਤਿਗੁਰ ਆਪਣੇ ਦਿਲ ਦੀ ਕਹਿ ਕੇ ਬਾਤ
ਵੰਡਣ ਲੱਗੇ ਨਾਮ ਦੀ ਫੇਰ ਇਲਾਹੀ ਦਾਤ
ਅੱਗੇ ਅੱਗੇ ਸਤਿਗੁਰੂ ਬੋਲਣ ਏਕੰਕਾਰ
ਪਿਛੇ ਪਿਛੇ ਕਾਫ਼ਲਾ ਬੋਲੇ ਸਤਿਕਾਰ
ਹਰ ਇਕ ਦੁਖੀਆ ਆਪਣੀ ਭੁੱਲ ਗਿਆ ਸੀ ਪੀੜ
ਪਲ ਪਲ ਕੱਠੀ ਹੋਂਵਦੀ ਗੁਰੂ ਦੁਆਲੇ ਭੀੜ
ਆਖ਼ਰ ਰੁਕਿਆ ਕਾਫ਼ਲਾ ਗਿਆ ਟਿਕਾਣਾ ਆ
ਵਲਗਣ ਦੇ ਵਿਚ ਕੈਦੀਆਂ ਡੇਰੇ ਲਏ ਲਗਾ

## ਗੁਰੂ ਨਾਨਕ ਪਾਤਸ਼ਾਹ

ਨੀਂਦ ਵਿਗੁੱਤੇ ਜਿਸਮ ਸਨ ਰੂਹਾਂ ਸਨ ਬੇਦਾਰ
ਹਰ ਇਕ ਜੀਭ ਸੀ ਬੋਲਦੀ ਸਿਦਕ ਦੇ ਬੇੜੇ ਪਾਰ
ਆਖੇ ਨਾਲ ਯਕੀਨ ਦੇ ਹਰ ਇਕ ਚੁੱਪ ਨਿਗਾਹ
ਜ਼ਾਲਮ ਦੇ ਹੁਣ ਜ਼ੁਲਮ ਦੀ ਸਾਨੂੰ ਨਹੀਂ ਪਰਵਾਹ
ਹੱਸ ਹੱਸ ਦੁੱਖ ਸਹਾਰਣੇ ਹੁਨ ਨਹੀਂ ਕਰਨੀ ਉੱਫ਼
ਜਾਬਰ ਨੂੰ ਹੁਣ ਆਖਣਾ ਤੌਏ ਤੌਏ ਤੁੱਫ਼ ਤੁੱਫ਼
ਸਾਨੂੰ ਵੱਲ ਹੈ ਆ ਗਿਆ ਦਿਤਾ ਗੁਰ ਸਮਝਾ
ਮੌਤ ਵੇਖ ਕੇ ਸਾਹਮਣੇ ਕਿੰਜ ਪਈਏ ਮੁਸਕਾ
ਹੁਣ ਨਹੀਂ ਡਿਗਣਾ ਥਿੜਕਣਾ ਰਹਿਣਾ ਅਸਾਂ ਅਟੱਲ
ਉਸ ਨੂੰ ਕਿਸ ਦਾ ਖ਼ੌਫ਼ ਹੈ ਬਾਬਾ ਜਿਸ ਦੇ ਵੱਲ
ਮੁਕਦੀ ਗੱਲ ਕੇ ਕੈਦੀਆਂ ਦਿਲ ਕੀਤੇ ਮਜ਼ਬੂਤ
ਰੂਹਾਂ ਗਈਆਂ ਰੰਗੀਆਂ ਲਿਸ਼ਕ ਪਏ ਕਲਬੂਤ
ਹਰ ਇਕ ਕੈਦੀ ਵਾਸਤੇ ਹੋਇਆ ਇਹ ਐਲਾਨ
ਚੱਕੀ ਪੀਸੋ ਕੈਦ ਵਿਚ ਬਾਬਰ ਦਾ ਫ਼ਰਮਾਨ
ਸੌਆਂ ਮਣਾਂ ਦੀਆਂ ਬੋਰੀਆਂ ਰੱਖ ਦਿਤੀਆਂ ਨਜ਼ਦੀਕ
ਸ਼ਾਹੀ ਸੈਨਾ ਵਾਸਤੇ ਪੀਸੋ ਅੰਨ ਬਰੀਕ
ਭਾਰੀ ਭਰਕਮ ਚੱਕੀਆਂ ਰਤਾ ਨਾ ਸਕਣ ਹਿੱਲ
ਫਿਰਦੇ ਪੁੜ ਤੇ ਹੱਥੀਆਂ ਪੂਰਾ ਲਾ ਕੇ ਟਿੱਲ
ਹਰ ਕੈਦੀ ਦੀ ਜੀਭ ਸੀ ਉੱਠੀ ਇੰਜ ਪੁਕਾਰ
ਕਿੱਦਾਂ ਝੋਈਏ ਚੱਕੀਆਂ ਸਤਿਗੁਰ ਬਖਸ਼ਣਹਾਰ
ਸਤਿਗੁਰ ਬੋਲੇ ਪਿਆਰਿਓ ਕਰੋ ਇਕਾਗਰ ਸੁਰਤ
ਹੱਥੀ ਤੇ ਹੱਥ ਰੱਖ ਕੇ ਚੱਕੀਆਂ ਫੇਰੋ ਤੁਰਤ
ਹਿੰਮਤ ਕਦੀ ਨਾ ਹਾਰਨਾ ਬਨਣਾ ਬੁੱਧ ਬਬੇਕ
ਜੀਭਾ ਬੇਸ਼ਕ ਇਕ ਹੈ ਉਸਤਤ ਕਰੋ ਅਨੇਕ
ਵੇਖੋ ਦਾਤਾ ਚੱਕੀਆਂ ਆਪ ਚਲਾਉਂਦਾ ਕਿੰਜ
ਗਾਵੇ ਉਸ ਦੀ ਉਸਤਤੀ ਹਰ ਇਕ ਜੀਭਾ ਇੰਜ

''ਇਕਦੂ ਜੀਭੌ ਲੱਖ ਹੋਹਿ ਲੱਖ ਹੋਵਹਿ ਲੱਖ ਵੀਸ
ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ
ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ
ਸੁਣ ਗੱਲਾ ਆਕਾਸ ਕੀ ਕੀਟਾ ਆਈ ਰੀਸ
ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ''
ਗੇੜ ਚੱਕੀਆਂ ਪਿਆਰਿਓ ਬੋਲੋ ਇਕ ਓਂਕਾਰ
ਵੇਖੋ ਖੇਡ ਕੀ ਖੇਡਦਾ ਸੱਚਾ ਸਿਰਜਨਹਾਰ
ਨਾਮ ਲਿਆਂ ਜਗਦੀਸ ਦਾ ਮੁਕਦੇ ਕੁੱਲ ਗਵੇੜ
ਸਿਮਰਨ ਕਰ ਕੇ ਓਸ ਦਾ ਕਰੋ ਪਰਾਪਤ ਨੇੜ
ਐਸਾ ਜਾਦੂ ਕਰ ਗਏ ਸਤਿਗੁਰ ਜੀ ਦੇ ਬੋਲ
ਪੀਸਣ ਕੈਦੀ ਬੋਰੀਆਂ ਬਿਨ ਗਿਣਤੀ ਬਿਨ ਤੋਲ
ਅੱਖਾਂ ਮੀਟ ਕੇ ਹੱਥੀਆਂ ਫੇਰਨ ਚੌਂਕੜ ਮਾਰ
ਚੱਕੀ ਦੇ ਹਰ ਗੇੜ ਤੇ ਬੋਲਣ ਸਤਿਕਰਤਾਰ
ਜਿਓਂ ਜਿਓਂ ਧੁਨ ਕਰਤਾਰ ਦੀ ਹੁੰਦੀ ਜਾਏ ਲਬਰੇਜ਼
ਤਿਓਂ ਤਿਓਂ ਵਜ਼ਨੀ ਚੱਕੀਆਂ ਹੁੰਦੀਆ ਜਾਵਣ ਤੇਜ਼
ਪਲ ਦੇ ਪਲ ਵਿਚ ਪੀਸਿਆ ਸੈਆਂ ਮਣਾਂ ਦਾ ਅੰਨ
ਮੂਹੋਂ ਆਖੀ ਜਾ ਰਹੇ ਸਤਿਗੁਰ ਨਾਨਕ ਧੰਨ
ਐਨਾ ਲਾਇਆ ਜ਼ੋਰ ਸੀ ਦਿਤੇ ਕੱਢ ਅੜਾਟ
ਆਪੇ ਘੁੰਮੀ ਜਾ ਰਹੇ ਚਕੀਆਂ ਦੇ ਸਨ ਪਾਟ
ਸੁਣੀ ਜਾਂ ਬਾਬਰ ਬਾਦਸ਼ਾਹ ਖ਼ਬਰ ਸਨਸਨੀ ਖ਼ੇਜ਼
ਪਹਿਲੋਂ ਕੀਤਾ ਆਓਣ ਤੋਂ ਉਸ ਨੇ ਰਤਾ ਗੁਰੇਜ਼
ਐਪਰ ਟਾਲ ਨਾ ਸਕਿਆ ਆਪਣੇ ਦਿਲ ਦੀ ਬਾਤ
ਦਿਲ ਸਮਝਾਇਆ ਬਾਬਰਾ ਵੇਖ ਖ਼ੁਦਾ ਦੀ ਜ਼ਾਤ
ਨੰਗੇ ਪੈਰੀਂ ਦੌੜਦਾ ਆਇਆ ਬਾਬਰ ਸ਼ਾਹ
ਚਰਨੀਂ ਡਿੱਗ ਕੇ ਆਖਦਾ ਬਖ਼ਸ਼ੋ ਮੇਰੇ ਗੁਨਾਹ

## ਗੁਰੂ ਨਾਨਕ ਪਾਤਸ਼ਾਹ

ਜ਼ੁਲਮ ਹੋਇਆ ਹੈ ਆਪ ਤੇ ਤੁਸੀਂ ਖ਼ੁਦਾ ਦੇ ਨੂਰ
ਕੈਦ ਕਦੀ ਨਾ ਹੋਂਵਦਾ ਜਲਵਾ-ਏ-ਕੋਹਤੂਰ
ਇਸ ਵਿਚ ਕੈਸਾਂ ਰਾਜ਼ ਹੈ ਐ ਅੱਲਾ ਦੇ ਲੋਕ
ਸਾਨੂੰ ਤੁਸਾਂ ਵੰਗਾਰਿਆ ਆਪਣੀ ਛਾਤੀ ਠੋਕ
ਤੁਸੀਂ ਹੋ ਸਾਨੂੰ ਜਾਪਦੇ ਪਹੁੰਚੇ ਹੋਏ ਫ਼ਕੀਰ
ਫਿਰ ਕਿਓਂ ਸਾਡੀ ਕੈਦ ਵਿਚ ਏਦਾਂ ਹੋਏ ਅਸੀਰ
ਕੱਟੀ ਹੋਈ ਪਤੰਗ ਦੀ ਤੁਸੀਂ ਨਹੀਂ ਹੋ ਡੋਰ
ਸੁਣਿਆ ਹੈ ਦਰਵੇਸ਼ ਜੀ ਵਤਨ ਤੁਹਾਡਾ ਹੋਰ
ਚਾਦਰ ਦਿਸੇ ਆਪ ਦੀ ਕੋਰੀ ਅਤੇ ਸੁਫ਼ੈਦ
ਸੈਦਪੁਰੇ ਦੇ ਨਾਲ ਕਿਓਂ ਤੁਸੀਂ ਹੋਏ ਹੋ ਕੈਦ
ਹਰ ਕੈਦੀ ਨੂੰ ਬਖਸ਼ਿਆ ਕੈਸਾ ਤੁਸਾਂ ਕਮਾਲ
ਸੌ ਮਨ ਪੀਸਣ ਪੀਸਿਆ ਕਿਹੜੀ ਸ਼ਕਤੀ ਨਾਲ
ਗੇੜ ਜਿਨ੍ਹਾਂ ਦਾ ਗੇੜਿਆਂ ਚੜ੍ਹ ਜਾਂਦੇ ਨੇ ਤਾਪ
ਕਿੱਦਾਂ ਫਿਰ ਇਹ ਚੱਕੀਆਂ ਚੱਲੀਆਂ ਆਪਣੇ ਆਪ
ਸਤਿਗੁਰ ਬੋਲੇ ਪਿਆਰਿਆ ਜਦ ਹੋਈਏ ਇਕ ਮੁੱਠ
ਇਕੋ ਹੁਝਕੇ ਨਾਲ ਹੀ ਪਰਬਤ ਸਕਦੇ ਉੱਠ
ਏਕਾ ਤੇ ਇਤਫ਼ਾਕ ਹੈ ਸ਼ਕਤੀ ਦਾ ਭੰਡਾਰ
ਕਰਾਮਾਤ ਨਾ ਮੋਅਜਜ਼ਾ ਮਿਹਨਤ ਦੀ ਇਹ ਕਾਰ
ਧਰਤੀ ਨਿੱਤ ਹਰਿਆਵਲੀ ਕਦੀ ਨਾ ਹੁੰਦੀ ਬਾਂਝ
ਪਾਈਏ ਸਦਾ ਪਿਆਰਿਆ ਮਾਨਵਤਾ ਦੀ ਸਾਂਝ
ਬੇਸ਼ਕ ਸਾਡਾ ਪਿੰਡ ਹੈ ਸੈਦਪੁਰੇ ਤੋਂ ਦੂਰ
ਐਪਰ ਕੋਇਲ ਤੜਫਦੀ ਵੇਖ ਝੜੀਂਦੇ ਬੂਰ
ਸਾਡਾ ਵਤਨ ਹੈ ਸਜਣਾ ਸਾਰਾ ਹੀ ਸੰਸਾਰ
ਸਾਰਾ ਹੀ ਸੰਸਾਰ ਹੈ ਸਾਡਾ ਘਰ ਪਰਵਾਰ
ਅੱਖ ਦੁੱਖੇ ਜੇ ਇੱਕ ਦੀ ਭੁੱਲ ਕੇ ਨੰਗ ਨਮੂਸ
ਦੂਜੇ ਦੀ ਅੱਖ ਓਸ ਦੀ ਰੜਕ ਕਰੇ ਮਹਿਸੂਸ

## ਗੁਰੂ ਨਾਨਕ ਪਾਤਸ਼ਾਹ

ਸੈਦਪੁਰੇ ਦੇ ਵਿਚ ਹੈ ਹੋਇਆ ਜ਼ੁਲਮ ਸ਼ਦੀਦ
ਬੰਦੇ ਕਟ ਕਟ ਗ਼ਾਜ਼ੀਆਂ ਕੀਤੀ ਹੈ ਬਕਰੀਦ
ਜਦ ਜਦ ਜ਼ੁਲਮ ਦੀ ਬਾਦਸ਼ਾਹ ਹੋ ਜਾਂਦੀ ਏ ਹੱਦ
ਸਾਰੇ ਫ਼ਕਰ ਮਾਰਦੇ ਅੱਲਾ ਹੂ ਦੀ ਸੱਦ
ਹੁਣ ਵੀ ਵਕਤ ਹੈ ਬਾਦਸ਼ਾਹ ਆਪਣਾ ਵਕਤ ਪਛਾਣ
ਹਰ ਇਕ ਜਾਨ ਹੈ ਕੀਮਤੀ ਸਭ ਦੀ ਕੀਮਤ ਜਾਣ
ਔਰਤ ਦੀ ਬੇਹੁਰਮਤੀ ਕੁਦਰਤ ਦਾ ਅਪਮਾਨ
''ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ''
ਚਰਨੀਂ ਡਿੱਗ ਫ਼ਕੀਰ ਦੇ ਕਹਿੰਦਾ ਇੰਜ ਸਮਰਾਟ
ਤੁਸੀਂ ਜ਼ਰੀ ਕਮਖ਼ਾਬ ਹੋ ਮੈਂ ਹਾਂ ਤਪੜ ਟਾਟ
ਅਜ ਤੋਂ ਤੁਸੀਂ ਅਜ਼ਾਦ ਹੋ ਐ ਪੀਰਾਂ ਦੇ ਪੀਰ
ਸਮਝੋ ਬੇਸ਼ਕ ਆਪਣੀ ਚਾਰੇ ਚੱਕ ਜਗੀਰ
ਸਤਿਗੁਰ ਬੋਲੇ ਸੱਜਣਾ ਕੈਸੀ ਕਰਨੈਂ ਬਾਤ
ਸਾਨੂੰ ਦਵੇਂ ਅਜ਼ਾਦੀਆਂ ਤੇਰੀ ਕੀ ਔਕਾਤ
ਉਹ ਕੀ ਦਊ ਆਜ਼ਾਦੀਆਂ ਜਿਹੜਾ ਆਪ ਗ਼ੁਲਾਮ
ਜਿਹੜਾ ਦੋਵੇਂ ਵਕਤ ਹੀ ਦਿਲ ਨੂੰ ਕਰੇ ਸਲਾਮ
ਦਿਨੇ ਰਾਤ ਜੋ ਆਖਦਾ ਜੀ ਓਏ ਢਿੱਡਾ ਜੀ
ਤੂਹੀਓਂ ਸਾਡਾ ਪੁੱਤ ਹੈਂ ਤੂਹੀਓਂ ਸਾਡੀ ਧੀ
ਅਸੀਂ ਹਾਂ ਸੱਚੇ ਰੱਬ ਦੇ ਨੌਕਰ ਨਿਮਕ ਹਲਾਲ
ਸਦਾ ਗ਼ੁਲਾਮੀ ਓਸ ਦੀ ਕਰਦੇ ਸਿਮਰਨ ਨਾਲ
ਹੁਕਮ ਹੋਇਆ ਕਰਤਾਰ ਦਾ ਜਿਥੇ ਰੁਲਣ ਅਨਾਥ
ਹਰ ਬਿਪਤਾ ਵਿਚ ਪਹੁੰਚ ਕੇ ਦਿਆਂ ਉਹਨਾਂ ਦਾ ਸਾਥ
ਇਹਨਾਂ ਦੁਖੀਆਂ ਦਾ ਅਸਾਂ ਦਿਤਾ ਸਾਥ ਨਿਭਾ
ਤੂੰ ਵੀ ਬਾਬਰ ਬਾਦਸ਼ਾਹ ਕਰ ਲੈ ਫ਼ਰਜ਼ ਅਦਾ
ਸੈਦਪੁਰੇ ਦੇ ਲੋਕ ਨੇ ਹੋ ਚੁੱਕੇ ਬਰਬਾਦ
ਜੇਕਰ ਕਰਨਾ ਚਾਹਵਣੈ ਸਭ ਨੂੰ ਕਰ ਆਜ਼ਾਦ

ਗੁਰੂ ਨਾਨਕ ਪਾਤਸ਼ਾਹ

ਧੀਆਂ ਭੈਣਾ ਮੋੜ ਕੇ ਖੱਟ ਲੋ ਕੁਝ ਸਵਾਬ
ਹਰ ਹੌਕੇ ਦੇ ਵਿਚ ਹੈ ਲੁਕਿਆ ਇਨਕਲਾਬ
ਬਾਬਰ ਤਦ ਬਖਸ਼ਾ ਲਈ ਏਦਾਂ ਆਪਣੀ ਭੁੱਲ
ਕੀਤੇ ਝਟ ਰਿਹਾ ਸੀ ਉਸ ਨੇ ਕੈਦੀ ਕੁੱਲ
ਸਤਿਗੁਰ ਨਾਨਕ ਦੇਵ ਨੂੰ ਕੀਤੀ ਬਾਬਰ ਅਰਜ਼
ਹੁਨ ਕਦ ਦਰਸ਼ਨ ਹੋਣਗੇ ਐ ਫ਼ੱਕਰ ਅਲਗ਼ਰਜ਼
ਸਤਿਗੁਰ ਬੋਲੇ ਪਿਆਰਿਆ ਜੋ ਉਸ ਨੂੰ ਮਨਜ਼ੂਰ
ਮਿਲਦੇ ਨਾਲ ਨਸੀਬ ਦੇ ਪਤਨਾਂ ਉਤੇ ਪੂਰ
ਆਖ਼ਰ ਸਤਿਗੁਰ ਟੁਰ ਪਏ ਸੈਦਪੁਰੇ ਦੇ ਵੱਲ
ਪਿਛੇ ਏਦਾਂ ਗਾਂਵਦੇ ਲੋਕ ਪਏ ਸਨ ਚੱਲ
"ਸਾਜਨ ਤੇਰੇ ਚਰਨ ਕੀ ਹੋਇ ਰਹਾ ਸਦ ਧੂਰਿ
ਨਾਨਕ ਸਰਣਿ ਤੁਹਾਰੀਆ ਪੇਖਉ ਸਦਾ ਹਜੂਰਿ"

## 'ਨਾਮੁ ਖ਼ੁਮਾਰੀ ਨਾਨਕਾ ਚੜ੍ਹੀ ਰਹੇ ਦਿਨ ਰਾਤ'

### (ਬਾਬਰ ਨਾਲ ਮੁਲਾਕਾਤ)

ਬਾਬਰ ਦੀ ਜਦ ਕੈਦੋਂ ਛੁਟ ਕੇ ਲੋਕ ਘਰਾਂ ਨੂੰ ਆਏ
ਸੈਦਪੁਰੇ ਦੀ ਵੇਖ ਕੇ ਹਾਲਤ ਮੂੰਹੋਂ ਨਿਕਲੀ ਹਾਏ
ਗਲੀ ਗਲੀ ਵਿਚ ਗਿੱਰਝਾਂ ਕਊਏ ਚੂੰਢ ਰਹੇ ਸਨ ਲਾਸ਼ਾਂ
ਹਰ ਇਕ ਘਰ ਦੀ ਇਜ਼ਤ ਉੱਤੇ ਦਿਸਣ ਸਾਫ਼ ਖ਼ਰਾਸ਼ਾਂ
ਥਾਂ ਥਾਂ ਮਿੱਝ ਤੇ ਖ਼ੂਨ 'ਚ ਡੁੱਬੇ ਅੰਤੜੀਆਂ ਦੇ ਗੁੱਛੇ
ਕਿਸ ਕਿਸ ਮਾਂ ਦਾ ਪੁੱਤਰ ਮੋਇਆ ਕਿਹੜਾ ਕਿਸ ਤੋਂ ਪੁੱਛੇ
ਵਿਹੜੇ ਦੇ ਵਿਚ ਬੈਠੀ ਸੋਗਣ ਬੁਕ ਬੁਕ ਹੰਝੂ ਸਿੱਟੇ
ਪੁੱਤ ਪਤੀ ਨੇ ਦੋਵੇਂ ਮੁਰਦਾ ਪਹਿਲੋਂ ਕਿਸ ਨੂੰ ਪਿੱਟੇ
ਨੇਜ਼ੇ ਵਿਚ ਪਰੁੱਚੀ ਹੋਈ ਤੜਫ਼ ਰਹੀ ਇਕ ਜੱਚਾ
ਵਿਲਕ ਵਿਲਕ ਕੇ ਦੁੱਧ ਢੂੰਡਦਾ ਕੋਲ ਪਿਆ ਇਕ ਬੱਚਾ
ਯੂਸਫ਼ ਅਤੇ ਜ਼ੁਲੈਖ਼ਾ ਵਰਗੇ ਸੋਹਣੇ ਮੁੰਡੇ ਕੁੜੀਆਂ
ਏਦਾਂ ਮੌਤ ਵਲ੍ਹੇਟੇ ਹੈ ਸਨ ਜਿੱਦਾਂ ਹੋਵਣ ਪੁੜੀਆਂ
ਬੁੱਢੇ ਅਤੇ ਬਜ਼ੁਰਗ ਵਿਚਾਰੇ ਇੰਜ ਪਏ ਸਣ ਝੱਠੇ
ਜਿੱਦਾਂ ਕੋਈ ਵਗਾਹ ਕੇ ਸੁੱਟੇ ਲਕੜੀਆਂ ਦੇ ਗੱਠੇ
ਧਰਤੀ ਤੋਂ ਛੱਤ ਤੀਕਰ ਲਾ ਕੇ ਗਭਰੂਆਂ ਦੇ ਲਾਸ਼ੇ
ਮਾਰ ਮਾਰ ਕੇ ਬੇਲਚਿਆਂ ਨੂੰ ਕੰਧ ਬਣਾਈ ਰਾਸ਼ੇ
ਲੁੱਟੀ ਪਈ ਹੈ ਇੱਕ ਸੁਹਾਗਣ ਰੰਗ ਪੀਆ ਦੇ ਰੰਗੀ
ਕਲ ਤਕ ਸੀ ਜੋ ਪਰਦੇ ਅੰਦਰ ਅਜ ਪਈ ਹੈ ਨੰਗੀ
ਤੋਪਾਂ ਨਾਲ ਸੀ ਛੇਕੇ ਹੋਏ ਕੋਠੇ ਕੰਧਾਂ ਕੜੀਆਂ
ਸੜ ਸੜ ਫ਼ਸਲਾਂ ਕੋਲੇ ਹੋਈਆਂ ਖੇਤਾਂ ਦੇ ਵਿਚ ਖੜੀਆਂ

ਕੁੱਤੇ ਚੁੱਕੀ ਫਿਰਦੇ ਹੱਡੀਆਂ ਖਾਣ ਕਲੇਜੇ ਬਿੱਲੀਆਂ
ਡੈਣਾਂ ਵਾਂਙੂ ਮਾਰ ਪਚਾਕੇ ਮੌਤ ਉਡਾਵੇ ਖਿੱਲੀਆਂ
ਨਾ ਕੋਈ ਲੀੜੇ ਲੱਤੇ ਦਿਸਣ ਨਾ ਕੋਈ ਭਾਂਡੇ ਟੀਂਡੇ
ਛੱਤਾਂ ਉਤੇ ਉਲੂ ਬੋਲਣ ਕੰਧਾਂ ਦੇ ਵਿਚ ਬੀਂਡੇ
ਮੂੰਹ ਵਿਚ ਚਿੱਥੀ ਜਾਣ ਟਾਕੀਆਂ ਫੰਡਰ ਮਝੀਆਂ ਗਾਈਆਂ
ਲੱਥਾ ਸੁੰਘ ਸੁੰਘ ਨੱਕ ਸੁਕੇੜਨ ਭੁਖੀਆਂ ਤੇ ਤਰਹਾਈਆਂ
ਟੁੱਟੀਆਂ ਲੱਤਾਂ ਫਿਰਨ ਘਸੀਟੀ ਖੋਤੀਂ ਬਲਦ ਨਗੋਰੀ
ਰੁੱਖਾਂ ਉਤੇ ਪੰਛੀ ਬੋਲਣ ਬੋਲੀ ਔਰੀ ਬੋਰੀ
ਸਾਰੇ ਸੈਦਪੁਰ ਤੇ ਹੋਇਆ ਹੂ ਦਾ ਆਲਮ ਤਾਰੀ
ਸਤਿਗੁਰ ਚਰਨੀਂ ਲੇਟ ਕੇ ਲੋਕੀਂ ਰੋਂਦੇ ਜ਼ਾਰੋ ਜ਼ਾਰੀ
ਕੋਈ ਕਹੇ ਕਿ ਮੇਰੇ ਘਰ ਦੀ ਇਟ ਇਟ ਹੋਈ ਰੋੜੀ
ਕੋਈ ਕਹੇ ਕੇ ਮੇਰੀ ਬੱਚੀ ਮੁਗਲਾਂ ਅਜੇ ਨਾ ਮੋੜੀ
ਕੋਈ ਕਹੇ ਕੇ ਮੇਰੇ ਵਿਹੜੇ ਕਬਰਾਂ ਜਿਆ ਸਨਾਟਾ
ਕੋਈ ਕਹੇ ਕੇ ਮੇਰੇ ਘਰ ਵਿਚ ਮੁੱਠ ਰਿਹਾ ਨਾ ਆਟਾ
ਢਿੱਡਾਂ ਵਿਚ ਘਸੁੰਨ ਸੀ ਮਾਰੇ ਭਾਗੀਂ ਜਏ ਬਲਬੀਰਾਂ
ਜ਼ਰੀ ਹੰਡਾਵਣ ਵਾਲੇ ਤਨ ਤੇ ਲਮਕ ਰਹੀਆਂ ਸਨ ਲੀਰਾਂ
ਕੋਈ ਕਹੇ ਪਰਵਾਰ ਮਿਰੇ ਦਾ ਇਕ ਨਾ ਬਚਿਆ ਬੰਦਾ
ਸ਼ਾਹਾਂ ਦੇ ਸ਼ਾਹ ਸਤਿਗੁਰ ਨਾਨਕ ਰੱਖ ਲੈ ਜਗਤ ਜਲੰਦਾ
ਸੁਣ ਕੇ ਦੀਨ ਦੁਖੀ ਦੇ ਹਾਵੇ ਵੰਡ ਕੇ ਦਰਦ ਪਰਾਇਆ
ਸਿਰਜਣਹਾਰ ਦੇ ਅੱਗੇ ਨਾਨਕ ਇੰਜ ਵਾਸਤਾ ਪਾਇਆ
**"ਖੁਰਾਸਾਨ[1] ਖਸਮਾਨਾ[2] ਕੀਆ ਹਿੰਦੁਸਤਾਨੁ ਡਰਾਇਆ ।**
**ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ ।**
**ਏਤੀ ਮਾਰ ਪਈ ਕਰਲਾਣੇ[3] ਤੈਂ ਕੀ ਦਰਦੁ ਨਾ ਆਇਆ ।**

੧. ਇਕ ਮੁਸਲਮਾਨੀ ਦੇਸ਼ ਦਾ ਨਾਂ। ੨. ਸਪੁਰਦਗੀ, ਆਪਣਾ ਸਮਝਣਾ, ਮਾਲਕ ਬਣਨਾ। ੩. ਕੁਰਲਾਣਾ, ਪੁਕਾਰਨਾ।

ਕਰਤਾ ਤੂੰ ਸਭਨਾ ਕਾ ਸੋਈ।
ਜੇ ਸਕਤਾ[੧] ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ ॥ ੧ ॥ ਰਹਾਉ ॥
ਸਕਤਾ ਸੀਹੁ ਮਾਰੇ[੨] ਪੈ ਵਗੈ[੩] ਖਸਮੈ ਸਾ ਪੁਰਸਾਈ[੪]
ਰਤਨ ਵਿਗਾੜਿ ਵਿਗੋਏ[੫] ਕੁਤੀਂ[੬] ਮੁਇਆ ਸਾਰ ਨ ਕਾਈ।
ਆਪੇ ਜੋੜਿ ਵਿਛੋੜੇ ਆਪੇ ਵੇਖੁ ਤੇਰੀ ਵਡਿਆਈ ॥ ੨ ॥
ਜੇ ਕੋ ਨਾਉ ਧਰਾਏ ਵਡਾ ਸਾਦ ਕਰੇ ਮਨਿ ਭਾਣੇ।
ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੈ ਦਾਣੇ।
ਮਰਿ ਮਰਿ ਜੀਵੈ ਤਾ ਕਿਛੁ ਪਾਏ ਨਾਨਕ ਨਾਮੁ ਵਖਾਣੇ ॥ ੩ ॥

ਆਸਾ ਰਾਗ (ਅਸ਼ਟਪਦੀ)

ਇਸ ਸ਼ਬਦ ਦੀ ਹੂਕ ਜਾ ਲੱਗੀ ਧਰਤੀ ਤੋਂ ਅਸਮਾਨੇਂ
ਦਰਦਾਂ ਦੇ ਵਿਚ ਭਿੱਜੀ ਹੋਈ ਸੁਰ ਕੱਢੀ ਮਰਦਾਨੇ
ਸਤਿਗੁਰ ਬੋਲੇ ਦੁੱਖ ਪਰਾਏ ਸਾਡੀ ਅੰਦਰ ਕੁਤਰੀ
ਤਾਰਾਂ ਛੇੜੀ ਜਾ ਮਰਦਾਨੇ ਬਾਣੀ ਹੋਰ ਹੈ ਉਤਰੀ
"ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾਈ[੭] ॥
ਕਹਾ ਸੁ ਤੇਗਬੰਦ[੮] ਗਾਡੇਰੜਿ[੯] ਕਹਾ ਸੁ ਲਾਲ ਕਵਾਈ[੧੦] ॥
ਕਹਾ ਸੁ ਆਰਸੀਆ[੧੧] ਮੁਹ ਬੰਕੇ ਐਥੈ ਦਿਸਹਿ ਨਾਹੀ ॥ ੧ ॥
ਇਹੁ ਜਗੁ ਤੇਰਾ ਤੂ ਗੋਸਾਈ ॥
ਏਕ ਘੜੀ ਮਹਿ ਥਾਪਿ ਉਥਾਪੇ[੧੨] ਜਰੁ[੧੩] ਵੰਡਿ ਦੇਵੈ ਭਾਂਈ ॥੧॥ਰਹਾਉ।
ਕਹਾਂ ਸੁ ਘਰ ਦਰ ਮੰਡਪ ਮਹਲਾ ਕਹਾ ਸੁ ਬੰਕ ਸਰਾਈ[੧੪]।
ਕਹਾਂ ਸੁ ਸੇਜ ਸੁਖਾਲੀ ਕਾਮਣਿ[੧੫] ਜਿਸੁ ਵੇਖਿ ਨੀਦ ਨਾ ਪਾਈ।
ਕਹਾ ਸੁ ਪਾਨ[੧੬] ਤੰਬੋਲੀ ਹਰਮਾ[੧੭] ਹੋਈਆ ਛਾਈ[੧੮] ਮਾਈ ॥ ੨ ॥

---

੧. ਤਾਕਤਵਰ, ਬਲਸ਼ਾਲੀ। ੨. ਉਪਰ। ੩. ਵੱਗ ਪਸ਼ੂਆਂ ਦਾ ਝੁੰਡ। ੪. ਪੁਛ, ਪੁਰਸਾਨੇ ਹਾਲ। ੫. ਨਸ਼ਟ ਕੀਤੇ। ੬. ਪਠਾਨਾਂ (ਲੋਧੀਆਂ) ਲਈ ਵਰਤਿਆ ਗਿਆ ਹੈ। ੭. ਤੂਤੀ-ਸ਼ਹਿਨਾਈ। ੮. ਤਲਵਾਰ ਦਾ ਗਾਤਰਾ। ੯. ਹੱਥ ਗਡਬਹਿਲਾਂ। ੧੦. ਚੰਗੀ ਵਰਦੀਆਂ। ੧੧. ਸ਼ੀਸ਼ੇ। ੧੨. ਨਾਸ਼ ਕਰਦਾ ਹੈ। ੧੩. ਧਨ ਦੌਲਤ। ੧੪. ਸੁੰਦਰ ਸਰਾਵਾਂ। ੧੫. ਸੋਹਣੀ ਇਸਤਰੀ। ੧੬. ਪਨਵਾੜਨ ੧੭. ਪਰਦੇਦਾਰ ਇਸਤਰੀਆਂ। ੧੮. ਗੁੰਮ ਹੋ ਗਈਆਂ।

ਇਸੁ ਜਰ ਕਾਰਣਿ ਘਣੀ ਵਿਗੁਤੀ[1] ਇਨਿ ਜਰ ਘਣੀ ਖੁਆਈ ।
ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ ।
ਜਿਸ ਨੋ ਆਪਿ ਖੁਆਏ[2] ਕਰਤਾ ਖੁਸਿ ਲਏ ਚੰਗਿਆਈ ॥ ੩ ॥
ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ[3] ਸੁਣਿਆ ਧਾਇਆ ।
ਥਾਨ ਮੁਕਾਮ ਜਲੇ ਬਿਜ[4] ਮੰਦਰ ਮੁਛਿ[5] ਮੁਛਿ ਕੁਇਰ ਰੁਲਾਇਆ ।
ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ[6] ਲਾਇਆ ॥ ੪ ॥
ਮੁਗਲ ਪਠਾਣਾ ਭਈ ਲੜਾਈ ਰਣ ਮਹਿ ਤੇਗ ਵਗਾਈ ।
ਓਨੀ ਤੁਪਕ[7] ਤਾਣਿ ਚਲਾਈ ਓਨੀ ਹਸਤਿ ਚਿੜਾਈ ।
ਜਿਨ੍ ਕੀ ਚੀਰੀ[8] ਦਰਗਹ ਫਾਟੀ ਤਿਨਾ ਮਰਣਾ ਭਾਈ ॥ ੫ ॥
ਇਕ ਹਿੰਦਵਾਣੀ ਅਵਰ ਤਰਕਾਣੀ ਭਟਿਆਣੀ ਠੁਕਰਾਣੀ ।
ਇਨਕਾ ਪੇਰਣ[9] ਸਿਰ ਖੁਰ ਪਾਟੇ ਇਕਨਾ ਵਾਸੁ ਮਸਾਣੀ ।
ਜਿਨ ਕੇ ਬੰਕੇ[10] ਘਰੀ ਨ ਆਇਆ ਤਿਨ ਕਿਉ ਰੈਣਿ ਵਿਹਾਣੀ ॥ ੬ ॥
ਆਪੇ ਕਰੇ ਕਰਾਏ ਕਰਤਾ ਕਿਸ ਨੋ ਆਖ ਸੁਣਾਈਐ ।
ਦੁਖੁ ਸੁਖੁ ਤੇਰੈ ਭਾਣੈ ਹੋਵੈ ਕਿਸਥੈ ਜਾਇ ਰੂਆਈਐ ।
ਹੁਕਮੀ ਹੁਕਮਿ ਚਲਾਏ ਵਿਗਸੈ ਨਾਨਕ ਲਿਖਿਆ ਪਾਈਐ ॥ ੭ ॥

ਆਸਾ ਰਾਗ (ਅਸ਼ਟਪਦੀਆਂ)

ਖ਼ਤਮ ਹੋਏ ਜਾਂ ਸ਼ਬਦ ਤਾਂ ਸਤਿਗੁਰ ਲੋਕਾਂ ਨੂੰ ਫ਼ਰਮਾਇਆ
ਬਾਬਰ ਨੂੰ ਮੈਂ ਰਸਤੇ ਪਾਵਾਂ ਧੁਰੋਂ ਅਵਾਜ਼ਾ ਆਇਆ
ਜਿਸ ਦੇ ਹੱਥਾਂ ਹੈਣ ਜਲਾਈਆਂ ਜਿੰਦਾਂ ਹਰੀਆਂ ਭਰੀਆਂ
ਉਸ ਜਾਬਰ ਦੇ ਮੂੰਹ ਤੇ ਜਾ ਕੇ ਕਹਾਂ ਮੈਂ ਖਰੀਆਂ ਖਰੀਆਂ
ਏਨਾਂ ਕਹਿ ਕੇ ਸਤਿਗੁਰ ਨਾਨਕ ਓਥੋਂ ਹੋਏ ਰਵਾਨਾ
ਪਿੱਛੇ ਪਿੱਛੇ ਟੁਰ ਪਏ ਦੋਵੇਂ ਬਾਲਾ ਤੇ ਮਰਦਾਨਾ

---

੧. ਨਸ਼ਟ ਹੋ ਹੋਈਆਂ । ੨. ਖੁਆਰ ਕਰੇ । ੩. ਬਾਬਰ ਵਲ ਇਸ਼ਾਰਾ । ੪. ਪੱਕੇ ਮਕਾਨ । ੫. ਟੋਟੇ ਟੋਟੇ ਕਰ ਕੇ ਕੁਮਾਰਾਂ ਨੂੰ ਰੋਲਾ ਦਿਤਾ । ੬. ਕਰਾਮਾਤ ਵਿਖਾ ਕੇ ਪ੍ਰਤੀਤ ਕਰਾਈ । ੭. ਬੰਦੂਕ ੮. ਚਿੱਠੀ । ੯. ਬੁਰਕਾ ੧੦. ਬਾਂਕੇ (ਪਤੀ) ।

# ਗੁਰੂ ਨਾਨਕ ਪਾਤਸ਼ਾਹ

ਪਲ ਪਲ ਕਰਦੇ ਸ਼ਬਦ ਕੀਰਤਨ ਧਰਦੇ ਕਦਮ ਅਗੇਰੇ
ਲੰਮਾ ਪੈਂਡਾ ਝਾਗ ਕੇ ਪਹੁੰਚੇ ਬਾਬਰ ਸ਼ਾਹ ਦੇ ਡੇਰੇ
ਬਾਬਰ ਦੇ ਤਦ ਖੇਮੇ ਵਿਚ ਸੀ ਜਸ਼ਨੇ ਸ਼ਾਹੀ ਜਾਰੀ
ਰੰਗ ਤਮਾਸ਼ੇ ਵਿਚ ਸੀ ਡੁੱਬੇ ਉਸ ਦੇ ਕੁਲ ਦਰਬਾਰੀ
ਬਾਬਰ ਸ਼ਾਹ ਦੇ ਆਲ ਦੁਆਲੇ ਡੁਲ੍ਹੀ ਸੀ ਖੁਸ਼ਬੋਈ
ਤਿਖੀ ਮੁਸ਼ਕ ਸ਼ਰਾਬ ਦੀ ਜਾਪੇ ਆਪ ਸ਼ਰਾਬਨ ਹੋਈ
ਨੱਚ ਰਹੀ ਸੀ ਇਕ ਰਕਾਸਾ ਨੰਗਾ ਨਾਚ ਨਿਲੱਜੀ
ਦੋਹਰੀ ਚੌਹਰੀ ਹੋ ਹੋ ਜਾਂਦੀ ਅੱਧ ਨੰਗੀ ਅੱਧ ਕੱਜੀ
ਚੂਕਲਿਆਂ ਤੇ ਡੱਫ ਵਜਾਉਂਦੀ ਜਿਸ ਵਿਚ ਛਣਕਣ ਛੈਣੇ
ਅੱਡੀਆਂ ਤੀਕਰ ਲਮਕਣ ਉਸ ਦੇ ਖਿਸੀਅਰ ਉੜ ਉੜ ਪੈਣੇ
ਗਟ ਗਟ ਡੁਲ੍ਹੀ ਜਾਣ ਸੁਰਾਹੀਆ ਭਰਦੇ ਜਾਣ ਪਿਆਲੇ
ਵਾਂਙ ਭੌਰਿਆਂ ਉਡਦੇ ਫਿਰਦੇ ਮਧੂਰਾ ਦੇ ਮਤਵਾਲੇ
ਏਨੇ ਨੂੰ ਉਸ ਖੇਮੇ ਦਾ ਤਦ ਇਕ ਦਮ ਉਠਿਆ ਪਰਦਾ
ਅੰਦਰ ਆਇਆ ਇਕ ਚਾਨਣਾ ਕਦਮ ਨੂਰਾਨੀ ਧਰਦਾ
ਪਹਿਰੇ ਦਾਰ ਵੀ ਰੋਕ ਨਾ ਸੱਕੇ ਕੁਦਰਤ ਦਾ ਇਹ ਹੱਲਾ
ਫੱਕਰ ਬੋਲੇ ਵਾਹਿਗੁਰੂ ਵਾਹਿਗੁਰੂ ਈਸ਼ਰ ਅੱਲਾ ਅੱਲਾ
ਸੱਚੇ ਰੱਬ ਦਾ ਵੇਖ ਕੇ ਜਲਵਾ ਬਾਬਰ ਉਠ ਖਲੋਇਆ
ਡਿੱਗੇ ਡੋਲੇ ਥਿੜਕੀ ਜਾਵੇ ਗੁੱਟ ਸ਼ਰਾਬੀ ਹੋਇਆ
ਸਾਰੀ ਮਹਿਫਲ ਦਾ ਰੰਗ ਉੜਿਆ ਚੜ੍ਹਿਆ ਰੰਗ ਹਕੀਕੀ
ਦੂਰ ਅੰਦੇਸ਼ੀ ਬੋਲੀ ਇਹ ਹੈ ਅੱਲਾ ਦਾ ਨਜ਼ਦੀਕੀ

ਬਾਬਰ ਨੇ ਪਹਿਚਾਨ ਲਿਆ ਸੀ ਸਤਿਗੁਰ ਨਾਨਕ ਆਏ
ਧੁਰ ਮਸਤਕ 'ਚੋਂ ਸੂਰਜ ਚੜ੍ਹਿਆ ਤੇਜ ਨਾ ਝਲਿਆ ਜਾਏ
ਬਾਬਰ ਸ਼ਾਹ ਨੇ ਸਤਿਗੁਰ ਤਾਈਂ ਆਦਰ ਨਾਲ ਬਿਠਾਇਆ
ਨਾਲ ਇਸ਼ਾਰੇ ਇਕ ਸਾਕੀ ਨੂੰ ਆਪਣੇ ਵਲ ਬੁਲਾਇਆ
ਕਹਿੰਦਾ ਬਾਬੇ ਨਾਨਕ ਜੀ ਦਾ ਭਰ ਦੇਵੋ ਪੈਮਾਨਾ
ਜਿਓਂ ਜਿਊਂ ਹਜ਼ਰਤ ਚੁਸਕੀ ਲਾਵਣ ਛੇੜੇ ਤਰਬ ਤਰਾਨਾ

ਮਿੱਠੀ ਸੁਰ ਵਿਚ ਗਾਉਣ ਮੁਗ਼ੰਨੀ ਰਾਗ ਕੋਈ ਦਰਬਾਰੀ
ਮਧੁਰਾ ਨਾਲ ਮਹਬਤ ਸਾਡੀ ਨਾਲ ਪਿਆਲੇ ਯਾਰੀ
ਸਤਿਗੁਰ ਨਾਨਕ ਦੇਵ ਜੀ ਬੋਲੇ ਬੇਸ਼ਕ ਭਰੋ ਪਿਆਲਾ
ਐਪਰ ਪੀਣ ਤੋਂ ਪਹਿਲੋਂ ਦੱਸੋ ਗਲ ਜਨਾਬ ਵਾਲਾ
ਇਹ ਜੋ ਰਸ ਅੰਗੂਰਾਂ ਦਾ ਹੈ ਕਿਸ ਭੱਠੀ ਵਿਚ ਕੜ੍ਹਿਆ
ਕਿੰਨੇ ਅਰਸੇ ਤਕ ਰਹੇਗਾ ਨਸ਼ਾ ਏਸ ਦਾ ਚੜ੍ਹਿਆ
ਬਾਬਰ ਦਸਿਆ ਅਸੀਂ ਚੜ੍ਹਾਉਂਦੇ ਭੱਠੀਆਂ ਬੜੀਆਂ ਬੜੀਆਂ
ਰਹਿੰਦੇ ਨਸ਼ੇ ਸ਼ਰਾਬਾਂ ਦੇ ਹਨ ਕੇਵਲ ਇਕ ਦੋ ਘੜੀਆਂ
ਸਤਿਗੁਰ ਬੋਲੇ ਵਾਹ ਓਏ ਸ਼ਾਹਾ ਇਹ ਕੈਸੀ ਚਤੁਰਾਈ
ਇਕ ਦੋ ਘੜੀਆਂ ਦੀ ਬਸ ਮਸਤੀ ਸਾਡੇ ਪੱਲੇ ਪਾਈ
ਆਪਣੇ ਵਲੋਂ ਤੂੰ ਹਨ ਸ਼ਾਹਾ ਕੰਨ ਸਖ਼ੀ ਦੇ ਕੁਤਰੇ
ਸਾਨੂੰ ਐਸਾ ਨਸ਼ਾ ਪਿਲਾ ਜੋ ਮਰ ਕੇ ਵੀ ਨਾ ਉਤਰੇ
ਭਰੇ ਪਏ ਨੇ ਨਕ ਨਕ ਤੇਰੇ ਤੋਸ਼ੇ ਤੇ ਮੈ ਖ਼ਾਨੇ
ਐਸੀ ਬੋਤਲ ਕੱਢ ਕਿ ਜਿਸ ਤੋਂ ਵਾਰਾਂ ਕੁੱਲ ਜ਼ਮਾਨੇ
ਬਾਬਰ ਸੋਚਣ ਲੱਗਾ ਇਹ ਹੈ ਅਜ਼ਲੀ ਕੋਈ ਪਿਅੱਕੜ
ਇਸ ਦੇ ਅੱਗੇ ਚਲ ਨਾ ਸਕਦੇ ਮੇਰੇ ਯੱਕੜ ਤੱਕੜ
ਸਤਿਗੁਰ ਜੀ ਤੋਂ ਪੁੱਛਣ ਲਗਾ ਕੌਣ ਨਸ਼ਾ ਹੈ ਐਸਾ
ਜਿਹੜਾ ਹਰ ਦਮ ਚੜ੍ਹਿਆ ਰਹਿੰਦਾ ਜਿਸ ਦੇ ਕੋਈ ਨਾ ਜੈਸਾ
ਸਤਿਗੁਰ ਬੋਲੇ ਇਕ ਖ਼ੁਦਾ ਦਾ ਚੁਕਿਆ ਹੈ ਪੈਮਾਨਾ
ਉਸ ਦੇ ਇਕੋ ਜਾਮ ਚੋਂ ਪੀਂਦੇ ਕਾਅਬਾਂ ਤੇ ਬੁੱਤ ਖ਼ਾਨਾ
ਮੱਟਾਂ ਦੇ ਮੱਟ ਖ਼ਾਲੀ ਹੁੰਦੇ ਭਰ ਜਾਂਦੇ ਪਰਭਾਤੀਂ
ਸਤਿਨਾਮ ਦੀ ਨਾਮ ਖ਼ੁਮਾਰੀ ਚੜ੍ਹੀ ਰਹੇ ਦਿਨ ਰਾਤੀਂ
ਨਾ ਕੋਈ ਤੁਰਸ਼ੀ ਤੇ ਖਟਿਆਈ ਸਾਡਾ ਨਸ਼ਾ ਉਤਾਰੇ
ਨਾ ਹੀ ਸਾਡਾ ਨਸ਼ਾ ਵਿਖਾਏ ਦਿਨ ਵਿਚ ਸਾਨੂੰ ਤਾਰੇ
ਏਸ ਨਸ਼ੇ ਵਿਚ ਲੁਤਫ਼ ਹੈ ਕੈਸਾ ਦਿਲ ਦੀ ਜੀਭਾ ਦੱਸੇ
ਏਸ ਨਸ਼ੇ ਵਿਚ ਮੌਤਾਂ ਅੱਗੇ ਬੰਦਾ ਖਿੜ ਖਿੜ ਹੱਸੇ

ਤੈਨੂੰ ਨਸ਼ਾ ਹਕੂਮਤ ਦਾ ਹੈ ਚੜ੍ਹਿਆ ਬਾਬਰ ਸ਼ਾਹਾ
ਤਾਹੀਓਂ ਵਸਦੇ ਰਸਦੇ ਕੱਸਬੇ ਕਰਦਾ ਜਾਏਂ ਸਵਾਹਾ
ਸੈਦਪੁਰੇ ਵਿਚ ਤੇਰੀਆਂ ਫੌਜਾਂ ਐਸੇ ਜ਼ੁਲਮ ਨੇ ਢਾਏ
ਸਾਡੇ ਜਏ ਫਕੀਰਾਂ ਦੇ ਵੀ ਹੰਝੂ ਭਰ ਭਰ ਆਏ
ਨੇੜ ਤੇੜ ਦੇ ਪਿੰਡਾਂ ਵਿਚ ਵੀ ਲਾਈਆਂ ਨੇ ਤੂੰ ਅੱਗਾਂ
ਮਿੱਟੀ ਦੇ ਵਿਚ ਰੁਲਣ ਦੁਪੱਟੇ ਘੱਟੇ ਦੇ ਵਿਚ ਪੱਗਾਂ
ਚਾਰੇ ਪਾਸੇ ਦਿਸ ਰਹੀਆਂ ਨੇ ਲਾਸ਼ਾਂ ਅਤੇ ਉਜਾੜਾਂ
ਪੈਰ ਪੈਰ ਤੇ ਛੈਣੀ ਪਾਈ ਗਿਦੜਾਂ ਤੇ ਬਘਿਆੜਾਂ
ਲਾਸ਼ਾਂ ਦੇ ਉਸ ਸ਼ਹਿਰ 'ਚ ਡੁੱਲ੍ਹਾ ਖ਼ੂਨ ਬੇਦੋਸ਼ਾਂ ਵਾਲਾ
ਧਰਤੀ ਲਹੂਲੁਹਾਨ ਹੋਈ ਹੈ ਅੰਬਰ ਕਾਲਾ ਕਾਲਾ
ਡੋਲੇ ਵਿਚੋਂ ਧੂ ਕੇ ਕੱਢੀਆਂ ਕੁੜੀਆਂ ਸਜ ਵਿਆਹੀਆਂ
ਕਦਮ ਕਦਮ ਤੇ ਤੇਰੇ ਬੁਰਛੇ ਕਰਦੇ ਪਏ ਤਬਾਹੀਆਂ
ਤੇਰੇ ਕੋਲ ਨੇ ਬਾਬਰ ਸ਼ਾਹਾ ਤੋਪ ਬੰਦੂਕਾਂ ਤੋੜੇ
ਤੇਰੇ ਕੋਲ ਪਿਆਦਾ ਫ਼ੌਜਾਂ ਖੱਚਰ ਹਾਥੀ ਘੋੜੇ
ਤੇਰੇ ਕੋਲ ਨੇ ਨੇਜ਼ੇ ਭਾਲੇ ਤੀਰ ਤਬਰ ਤਲਵਾਰਾਂ
ਤੇਰੇ ਕੋਲ ਨੇ ਲਾਓ ਲਸ਼ਕਰ ਕਰਦੇ ਲੰਮੀਆਂ ਮਾਰਾਂ
ਸੈਦਪੁਰੇ ਦੇ ਕੋਲ ਨਾ ਲਸ਼ਕਰ ਨਾ ਸਨ ਤੋਪ ਬੰਦੂਕਾਂ
ਸੈਦਪੁਰਾ ਤਾਂ ਉੱਡ ਸਕਦਾ ਸੀ ਜੇ ਕਰ ਮਾਰੇਂ ਫੂਕਾਂ
ਸੈਦਪੁਰੇ ਨੂੰ ਧੋਖੇ ਦੇ ਵਿਚ ਰੱਖਿਆ ਹਰ ਮੌਲਾਣੇ
ਕਲਮੇ ਪੜ੍ਹ ਪੜ੍ਹ ਰੋਕਣਗੇ ਉਹ ਤੇਰੇ ਜਹੇ ਜਰਵਾਣੇ
ਐਸ਼ੋ ਇਸ਼ਰਤ ਵਿਚ ਸੀ ਰੁੱਝੇ ਸੈਦਪੁਰੇ ਦੇ ਹਾਕਮ
ਤਾਹੀਓਂ ਇਕੋ ਹੱਲੇ ਦੇ ਵਿਚ ਹੋਏ ਖ਼ਾਕੋ ਖ਼ਾਕਮ
ਸਾਨੂੰ ਤਾਂ ਬਸ ਇਕ ਗਿਲਾ ਹੈ ਤੇਰੇ ਨਾਲ ਐ ਬਾਬਰ
ਪੈਰਾਂ ਨਾਲ ਮਸਲ ਕੇ ਕੀੜੀ ਬਣਿਆ ਹੈਂ ਤੂੰ ਜਾਬਰ
ਤੇਰੇ ਲਸ਼ਕਰ ਦੀ ਹੈ ਸ਼ਾਹਾ ਬਣੀ ਸ਼ਹਾਨਾ ਬੰਤਰ
ਸੈਦਪੁਰੇ ਤੇ ਤੇਰੇ ਵਿਚ ਹੈ ਲੱਖ ਕੋਹਾਂ ਦਾ ਅੰਤਰ

## ਗੁਰੂ ਨਾਨਕ ਪਾਤਸ਼ਾਹ

ਸੈਦਪੁਰਾ ਹੈ ਖੂਹ ਦਾ ਡੱਡੂ ਤੂੰ ਸੰਸਾਰ* ਸਮੁੰਦਰੀ
ਤੇਰੇ ਕੋਲ ਹੈ ਸੋਨਾ ਚਾਂਦੀ ਉਹ ਪਿੱਤਲ ਦੀ ਮੁੰਦਰੀ
ਤੂੰ ਹੈਂ ਇੱਕ ਤੂਫ਼ਾਨ ਤੇ ਉਹ ਹੈ ਦੀਵਾ ਟਿਮਟਿਮਾਉਂਦਾ
ਤੇਰੇ ਅੱਗੇ ਕਿੰਨਾ ਚਿਰ ਉਹ ਆਖਰ ਪੈਰ ਟਿਕਾਉਂਦਾ
ਜੇ ਕਰ ਹੁੰਦੀ ਬਾਬਰ ਸ਼ਾਹਾ ਟੱਕਰ ਇਕ ਬਰਾਬਰ
ਫੇਰ ਸਬਰ ਦਾ ਘੁੱਟ ਭਰ ਲੈਂਦੇ ਸਾਡੇ ਵਰਗੇ ਸਾਬਰ
''ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸ ਨ ਹੋਈ''
ਐਪਰ ਮਾੜੇ ਤੇ ਯਲਗਾਰਾਂ ਕਿੰਜ ਸਹੇਗਾ ਕੋਈ
ਸਾਡੇ ਦਿਲ ਨੂੰ ਹੌਲ ਹੈ ਫਿਰਿਆ ਐਡੀ ਵੇਖ ਤਬਾਹੀ
ਸਭ ਕੁਝ ਪਹਿਲੋਂ ਵੇਖ ਲਿਆ ਸੀ ਸਾਡੀ ਦੂਰ ਨਿਗਾਹੀ
ਸਭ ਤੋਂ ਪਹਿਲੋਂ ਲਾਲੋ ਨੂੰ ਅਸਾਂ ਦਿਤੀਆਂ ਹੈ ਸਨ ਖਬਰਾਂ
ਸੈਦਪੁਰਾ ਤਾਂ ਪੁੱਟ ਰਿਹਾ ਹੈ ਆਪਣੇ ਹੱਥੀਂ ਕਬਰਾਂ
ਪਾਪਾਂ ਦੀ ਜੰਞ ਲੈ ਕੇ ਜਾਬਰ ਕਾਬਲ ਤੋਂ ਇਕ ਆਓਣਾ
ਸੈਦਪੁਰੇ ਨੂੰ 'ਮਾਸ ਪੁਰੀ' ਦੇ ਵਿਚ ਹੈ ਓਸ ਵਟਾਓਣਾ
ਮਹਾਂਬਲੀ ਅਖਵਾਉਂਦੇ ਬਾਬਰ ਸੁਣ ਐ ਮੁਗਲੇ ਆਜ਼ਮ
ਕਰੇ ਹਿਫ਼ਾਜ਼ਤ ਮਾਨਵਤਾ ਦੀ ਹਰ ਇਨਸਾਨ ਤੇ ਲਾਜ਼ਮ
ਖੋਹਲੋ ਖੋਹਲੋ ਅਕਲਾਂ ਉਤੇ ਮਾਰੇ ਹੋਏ ਜੰਦੇ
ਨਾ ਕੋਈ ਹਿੰਦੂ ਨਾ ਕੋਈ ਮੁਸਲਮ ਸਾਰੇ ਰੱਬ ਦੇ ਬੰਦੇ
ਢਿੱਡਾਂ ਨੂੰ ਜੇ ਢੋਲ ਬਣਾ ਕੇ ਵੱਜਣ ਤੂਰੀਆਂ ਤਾਸ਼ੇ
ਮਿੱਟੀ ਦੇ ਵਿਚ ਮਿਲ ਜਾਂਦੇ ਨੇ ਸ਼ਾਹਾਂ ਰੰਗ ਤਮਾਸ਼ੇ
ਤੇਰੇ ਦਮ ਦਾ ਬਾਬਰ ਤੈਨੂੰ ਦਮ ਦਮ ਕਹੇ ਦਮਾਮਾਂ
ਚੜ੍ਹਦੇ ਸੂਰਜ ਪੂਜੇ ਜਾਂਦੇ ਸਿਰ ਨੂੰ ਹੋਣ ਸਲਾਮਾਂ
'ਰਾਜੇ ਸੀਂਹ ਮੁਕੱਦਮ ਕੁੱਤੇ ਝੋਲੀ ਚੁੱਕ ਦਰਬਾਰੀ
ਮਸਕੇ ਚਮਕੇ ਖੁਸ਼ੀ ਖੁਸ਼ਾਮਦ ਸਭ ਨੂੰ ਲਗੇ ਪਿਆਰੀ

---

* ਮਗਰਮੱਛ ।

# ਗੁਰੂ ਨਾਨਕ ਪਾਤਸ਼ਾਹ

ਐਹ ਜੋ ਤੇਰੇ ਉਤੇ ਯੋਧੇ ਹੁੰਦੇ ਫਿਰਦੇ ਲੱਟੂ
ਧਰਮ ਯੁੱਧ ਨਹੀਂ ਪੇਟ ਦੀ ਖ਼ਾਤਰ ਭਾੜੇ ਦੇ ਹਨ ਟੱਟੂ
ਸੁਣ ਸੁਣ ਧਰੀਆਂ ਏਦਾਂ ਚੀਕੇ ਬਾਬਰ ਦੇ ਸਭ ਸੱਕੇ
ਕੱਢੋ ਇਸ ਗੁਸਤਾਖ਼ ਨੂੰ ਏਥੋਂ ਮਾਰ ਮਾਰ ਕੇ ਧੱਕੇ
ਜਿਸ ਬਾਬਰ ਦਾ ਇਕ ਇਸ਼ਾਰਾ ਮੌਤਾਂ ਲੱਖਾਂ ਜਗਾਵੇ
ਉਸ ਦੇ ਮੂੰਹ ਤੇ ਐਸੀ ਜੁਰਅਤ ਕੀਤੀ ਏਸ ਛਲਾਵੇ
ਜਿਸ 'ਚੋਂ ਬੋਲ ਕਵੱਲੇ ਨਿਕਲੇ ਇਸ ਦੀ ਸੰਘੀ ਘੁੱਟੋ
ਟੋਟੇ ਟੋਟੇ ਕਰ ਕੇ ਇਸ ਦੇ ਗਿਰਝਾਂ ਅੱਗੇ ਸੁੱਟੋ
ਨਾਨਕ ਦੇ ਵਲ ਦੌੜ ਪਏ ਸਨ ਤੇਗਾਂ ਖਿੱਚ ਮਿਆਨੋਂ
ਬਾਬਰ ਨੇ ਪਰ ਝੱਟ ਮੋੜਿਆ ਚੜ੍ਹਿਆਂ ਤੀਰ ਕਮਾਨੋਂ
ਬਾਬਰ ਇਕ ਦਮ ਕੜਕ ਪਿਆ ਸੀ ਠਹਿਰੋ ਠਹਿਰੋ ਠਹਿਰੋ
ਚਾਨਣ ਕਦੀ ਜ਼ਿਬ੍ਹਾ ਨਾ ਹੁੰਦੇ ਢਲੀਓ ਸ਼ਾਮ ਦੁਪਹਿਰੋ
ਇਕ ਇਕ ਲਫ਼ਜ਼ ਫ਼ਕੀਰੀ ਦਾ ਹੈ ਸ਼ਾਹੀ ਤੋਂ ਅਨਮੁੱਲਾ
ਸਾਡੀ ਜ਼ੁਲਮਤ ਹਰਨ ਹੈ ਆਇਆ ਨੂਰਾਂ ਦਾ ਇਹ ਬੁੱਲਾ
ਸਾਡੇ ਕੋਲੋਂ ਹੋਈ ਵਧੀਕੀ ਜ਼ੁਲਮ ਹੋਇਆ ਹੈ ਭਾਰੀ
ਸਾਨੂੰ ਆਪਣੀ ਸੂਰਤ ਦਿੱਸੇ ਜ਼ਾਲਮ ਤੇ ਹਤਿਆਰੀ
ਮੋੜੋ ਮੋੜੋ ਸੈਦਪੁਰੇ ਦੀਆਂ ਨੂੰਹਾਂ ਧੀਆਂ ਮੋੜੋ
ਜੋੜੋ ਜੋੜੋ ਸੈਦਪੁਰੇ ਦੀਆਂ ਪੁੱਟੀਆਂ ਇੱਟਾਂ ਜੋੜੋ
ਜਿਸ ਜਿਸ ਦਾ ਨੁਕਸਾਨ ਹੈ ਹੋਇਆ ਉਸ ਦੀ ਕਰੋ ਤਲਾਫ਼ੀ
ਜਿਸ ਜਿਸ ਦਾ ਅਪਮਾਨ ਹੈ ਹੋਇਆ ਉਸ ਤੋਂ ਲਵੋ ਮੁਆਫ਼ੀ
ਉਸ ਥਾਂ ਬੁਕ ਬੁਕ ਹੰਝੂ ਕੇਰਾਂ ਜਿਥੇ ਰੱਤਾਂ ਡੁਲ੍ਹੀਆਂ
ਮੇਰੀਆਂ ਅੱਖਾਂ ਖੁਲ੍ਹੀਆਂ ਹਜ਼ਰਤ ਮੇਰੀਆਂ ਅੱਖਾਂ ਖੁਲ੍ਹੀਆਂ
ਕਰ ਕਰ ਬਾਬਰ ਕਦਮ ਬੋਸੀਆਂ ਕਹਿੰਦਾ ਹੈ ਗੁਰ ਨਾਨਕ
ਤੁਸੀ ਹੋ ਦੀਨ ਦੁਨੀ ਦੇ ਵਾਲੀ ਮਾਨਵਤਾ ਦੇ ਮਾਨਕ
ਤੁਜ਼ਕ ਬਾਬਰੀ ਵਿਚ ਲਿਖਾਂਗਾ ਇਸ ਮਿਲਣੀ ਦੀਆਂ ਬਾਤਾਂ
ਬਾਦਸ਼ਾਹਾਂ ਦਾ ਸੀਸ ਝੁਕਾਇਆ ਕਿੰਜ ਖ਼ੁਦਾ ਦੀਆਂ ਦਾਤਾਂ

## ਗੁਰੂ ਨਾਨਕ ਪਾਤਸ਼ਾਹ

ਅਗੋਂ ਬੋਲੇ ਸਤਿਗੁਰ ਨਾਨਕ ਇਹ ਨਾ ਪਾਪ ਕਮਾਈਂ
ਬਾਦਸ਼ਾਹਾਂ ਦੇ ਕਿੱਸੇ ਵਿਚ ਨਾ ਸਾਡਾ ਜ਼ਿਕਰ ਲਿਆਈਂ
ਲੋਕਾਂ ਦੇ ਇਤਿਹਾਸ 'ਚ ਸਾਨੂੰ ਲੋਕਾਂ ਸ਼ਾਮਲ ਕਰਨਾ
ਲੋਕਾਂ ਖ਼ਾਤਰ ਜੀਣਾ ਹੈ ਤੇ ਲੋਕਾਂ ਖ਼ਾਤਰ ਮਰਨਾ
ਜ਼ੁਲਮ ਸਿਤਮ ਦੇ ਉਸਰੇ ਧੌਲਰ ਇੰਜ ਗੁਰੂ ਜੀ ਢਾਹ ਕੇ
ਟੁਰ ਪਏ ਵਲ ਕਰਤਾਰਪੁਰੇ ਦੇ ਸਤਿਕਰਤਾਰ ਬੁਲਾਕੇ
ਨਾਲ ਅਦਬ ਦੇ ਝੁਕੀ ਹੋਈ ਸੀ ਹਰ ਇਕ ਜਿੰਦ ਨਿਮਾਣੀ
ਵਾਤਾਵਰਨ 'ਚ ਗੂੰਜ ਰਹੀ ਸੀ ਇੰਜ ਭਵਿਖਤ ਬਾਣੀ
''ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ ।
ਸਚ ਕੀ ਬਾਣੀ ਨਾਨਕੁ ਆਖੈ, ਸਚੁ ਸੁਣਾਇਸੀ ਸਚ ਕੀ ਬੇਲਾ ॥

# ਓ ਮੇਰਿਆ ਮਾਲਕਾ

## (ਗੀਤ)

ਓ ਮੇਰਿਆ ਮਾਲਕਾ,
ਕੈਸਾ ਖੇਲ ਰਚਾਇਆ
ਓ ਮੇਰੇ ਪ੍ਰਿਤਪਾਲਕਾ,
ਕੀ ਜਾਣਾਂ ਤੇਰੀ ਮਾਇਆ

ਮਿੱਟੀ ਦੇ ਕਈ ਬਾਵੇ ਘੜ ਕੇ ਪਹਿਲੋਂ ਤੂੰ ਇਨਸਾਨ ਬਣਾਏ
ਨਿੱਕੀ ਜਈ ਫਿਰ ਦਿਲੜੀ ਦੇ ਕੇ ਲੱਖਾਂ ਹੀ ਅਰਮਾਨ ਬਣਾਏ
ਕਲਜੁਗ ਦੇ ਇਨਸਾਨ ਦੇ ਹੁੰਦਿਆਂ ਕਾਹਨੂੰ ਸਈ ਸ਼ੈਤਾਨ ਬਣਾਏ

ਤੇਰੇ ਇਹਨਾਂ ਇਨਸਾਨਾਂ ਨੇ
ਕੀ ਕੀ ਰੂਪ ਵਟਾਇਆ
ਓ ਮੇਰਿਆ ਮਾਲਕਾ

ਔਧਰ ਖ਼ਤਮ ਕਹਾਣੀ ਹੋ ਗਈ ਐਧਰ ਰਹਿ ਗਈ ਬਾਤ ਅਧੂਰੀ
ਇਕਨਾ ਦਾ ਅੱਖ ਓਹਲੇ ਨੇੜਾ ਇਕਨਾ ਦੀ ਅੱਖ ਸਾਹਵੇਂ ਦੂਰੀ
ਇਕਨਾ ਦੇ ਘਰ ਪੁੱਤਰ ਕੋਈ ਨਾ ਇਕਨਾ ਦੇ ਘਰ ਰੌਣਕ ਪੂਰੀ

ਇਕਨਾ ਦਾ ਇਕ ਇਕ ਹੀ ਜਾਇਆ
ਹੋਣੀ ਮਾਰ ਮੁਕਾਇਆ
ਓ ਮੇਰਿਆ ਮਾਲਕਾ

ਔਧਰ ਢਾਉਣੇ ਕੁਲੀਆਂ ਢਾਰੇ ਐਧਰ ਮਹਿਲ ਬਣਾਈ ਜਾਣੈਂ
ਔਧਰ ਦਾਨਾ ਦਾਨਾ ਨਿਆਮਤ ਐਧਰ ਅੰਨ ਤਰਕਾਈ ਜਾਣੈਂ
ਔਧਰ ਗਿਣਵੇਂ ਸਾਹ ਕੁਝ ਬਾਕੀ ਐਧਰ ਉਮਰ ਵਧਾਈ ਜਾਣੈਂ

ਔਧਰ ਖੂਹ ਨੇ ਐਧਰ ਖਾਈਆਂ
ਰਾਹੀ ਹੈ ਘਬਰਾਇਆ
ਓ ਮੇਰਿਆ ਮਾਲਕਾ

ਐਧਰ ਨੈਣਾਂ ਦੇ ਵਿਚ ਰੋਣਾ ਐਧਰ ਨੈਣਾਂ ਦੇ ਵਿਚ ਹਾਸੇ
ਐਧਰ ਹੱਥਾਂ ਦੇ ਵਿਚ ਸੋਨਾ ਐਧਰ ਹੱਥਾਂ ਦੇ ਵਿਚ ਕਾਸੇ
ਐਧਰ ਦੰਦਾਂ ਵਿਚ ਕਚੀਚੀ ਐਧਰ ਦੰਦਾਂ ਵਿਚ ਦੰਦਾਸੇ

ਧਰਮ ਕਰਮ ਦੀ ਬੇੜੀ ਡੁੱਬੀ
ਪਾਪੀ ਪਾਰ ਲੰਘਾਇਆ
ਓ ਮੇਰਿਆ ਮਾਲਕਾ

ਐਧਰ ਰੂਪ ਜਵਾਨੀ ਸਹਿਮੇ ਐਧਰ ਬੈਠੇ ਬੁੱਲ੍ਹ ਪਿਆਸੇ
ਐਧਰ ਬਹਿ ਕੇ ਦਰਦ ਵੰਡਾਉਣੇ ਐਧਰ ਫੋਕੇ ਫਾਕ ਦਿਲਾਸੇ
ਐਧਰ ਹਨ ਸੁਰਗਾਂ ਦੇ ਲਾਰੇ ਐਧਰ ਹਨ ਹੂਰਾਂ ਦੇ ਝਾਂਸੇ

ਕੋਲਾ ਹੋ ਗਈ ਕੁਲ ਮਨੁੱਖਤਾ
ਐਸਾ ਭਾਂਬੜ ਲਾਇਆ
ਓ ਮੇਰਿਆ ਮਾਲਕਾ

ਰੋਟੀ ਤੋਂ ਪਈ ਅਸਮਤ ਵਿਕਦੀ ਰੋਟੀ ਤੋਂ ਇਨਸਾਨ ਹੈ ਵਿਕਦਾ
ਗੱਲ ਈਮਾਨੀ ਹੈ ਮੇਰੇ ਦਾਤਾ ਗਲ ਗਲ ਤੇ ਈਮਾਨ ਹੈ ਵਿਕਦਾ
ਮਸਜਿਦ ਦੇ ਵਿਚ ਅੱਲਾ ਵਿਕਦਾ ਮੰਦਰ ਵਿਚ ਭਗਵਾਨ ਹੈ ਵਿਕਦਾ

ਕੱਲ ਇਬਾਦਤਗਾਹਾਂ ਦੇ ਵਿਚ
ਤੈਨੂੰ ਗਿਆ ਵਿਕਾਇਆ
ਓ ਮੇਰਿਆ ਮਾਲਕਾ

ਆਪੇ ਲਿਖ ਪਰਵਾਨਾ ਘਲਿਆ ਪਰਵਾਹ ਨਾ ਕਰ ਓ ਪਰਵਾਨੇ
ਅੱਗ ਮਿਲੇਗੀ ਸੜ ਕੇ ਤੈਨੂੰ ਖੰਭ ਜਲਾ ਲੈ ਓ ਦੀਵਾਨੇ
ਐਧਰ ਅੱਗ ਨੂੰ ਵੇਚਣ ਲਗਿਆਂ ਕਿਥੋਂ ਸਿਖਿਉਂ ਹੱਕ ਦਬਾਨੇ

ਜੁਗਨੂੰ ਦੇ ਢਿਡ ਅਗਨ ਜਲਾ ਕੇ
ਪਰਵਾਨਾ ਠੁਕਰਾਇਆ
ਓ ਮੇਰਿਆ ਮਾਲਕਾ

ਐਧਰ ਪੱਥਰ ਤੋੜਣ ਵਾਲਾ ਬਿਲਕੁਲ ਪੱਥਰ ਹੋ ਜਾਂਦਾ ਏ
ਭੁੱਖ ਲੱਗੇ ਤਾਂ ਪੱਥਰ ਬੰਨ੍ਹ ਕੇ ਪੱਥਰ ਧਰ ਕੇ ਸੌ ਜਾਂਦਾ ਏ
ਫਿਰ ਵੀ ਭੁੱਖਾ ਮਰਦਾ ਕਾਮਾ ਖ਼ੂਨ ਪਸੀਨਾ ਚੋ ਜਾਂਦਾ ਏ

ਪੱਥਰਾਂ ਵਿਚ ਨੇ ਵੇਹਲੜ ਕੀੜੇ
ਫਿਰ ਵੀ ਰਿਜ਼ਕ ਪੁਚਾਇਆ
ਓ ਮੇਰਿਆ ਮਾਲਕਾ

ਐਧਰ ਹੜ ਨੇ ਰੋੜ੍ਹੀ ਜਾਂਦੇ ਔਧਰ ਨਹੀਂ ਬਰਸਾਤਾਂ ਆਈਆਂ
ਐਧਰ ਰਾਤ ਕਹਿਰ ਦੀ ਆਈ ਔਧਰ ਹਨ ਸ਼ਬਰਾਤਾਂ ਆਈਆਂ
ਐਧਰ ਵੇਖ ਜਨਾਜ਼ੇ ਨਿਕਲੇ ਔਧਰ ਵੇਖ ਬਰਾਤਾਂ ਆਇਆਂ

ਇਕ ਟਕੇ ਵਿਚ ਲਖ ਤਮਾਸ਼ੇ
ਤੂੰ ਕੀ ਲਾਭ ਕਮਾਇਆ
ਓ ਮੇਰਿਆ ਮਾਲਕਾ

ਐਧਰ ਹੈ ਦੀਵਾਲੀ ਬਲਦੀ ਔਧਰ ਪਏ ਸ਼ਮਸ਼ਾਨ ਨੇ ਬਲਦੇ
ਕੁੱਲ ਦਿਲਾਂ ਵਿਚ ਅੱਗਾਂ ਲਗੀਆਂ ਲੋਕਾਂ ਦੇ ਅਰਮਾਨ ਨੇ ਬਲਦੇ
ਅਜ ਹਵਾਵਾਂ ਜ਼ਹਿਰੀ ਹੋਈਆਂ ਧਰਤੀ ਤੇ ਅਸਮਾਨ ਨੇ ਬਲਦੇ

''ਏਤੀ ਮਾਰ ਪਈ ਕੁਰਲਾਣੇ
ਤੈਂ ਕੀ ਦਰਦੁ ਨਾ ਆਇਆ''
ਓ ਮੇਰਿਆ ਮਾਲਕਾ

# ਮੁਸਲਮਾਨਾਂ ਸੱਚਿਆ ਆਪਣਾ ਮੂਲ ਪਛਾਣ

## (ਸ਼ੇਖ ਬ੍ਰਹਮ)

ਕਰਕੇ ਸੱਜਣ ਠੱਗ ਨੂੰ ਨਦਰੀ ਨਦਰਿ ਨਿਹਾਲ
ਪਾਕ ਪਟਨ ਵਿਚ ਅਪੜੇ ਸਤਿਗੁਰ ਦੀਨ ਦਿਆਲ
ਜਿਸ ਥਾਂ ਭਾਗ ਲਗਾ ਗਏ ਹਜ਼ਰਤ ਸ਼ੇਖ ਫਰੀਦ
ਜਿਸ ਦੀ ਗੱਦੀ ਬੈਠਿਆ ਸ਼ੇਖ ਬ੍ਰਹਮ ਮੁਰੀਦ
ਕਰ ਕੇ ਖੂਬ ਜ਼ਿਆਰਤਾਂ ਦਾਨਾ* ਬੁੱਧ ਬਬੇਕ
ਸ਼ਕਰ ਗੰਜ ਦਰਗਾਹ ਨੂੰ ਮੁੜਿਆ ਮੱਥਾ ਟੇਕ
ਸਤਿਗੁਰ ਬੋਲੇ ਦਾਨਿਆਂ ਮੁੱਕ ਗਈ ਤੇਰੀ ਰੀਝ
ਚਲ ਹੁਣ ਸ਼ੇਖ ਬ੍ਰਹਮ ਦੇ ਨਾਲ ਮਿਲਾਈਏ ਨੀਝ
ਸਾਨੀ ਸ਼ੇਖ ਫਰੀਦ ਦਾ ਬੈਠਾ ਜੰਗਲ ਵਿਚ
ਅੱਲਾ ਅੱਲਾ ਬੋਲਦਾ ਸਾਸ ਉਤਾਹ ਨੂੰ ਖਿੱਚ
ਪੱਲੇ ਰੋਟੀ ਕਾਠ ਦੀ ਜਿਸ ਨੂੰ ਮਾਰੇ ਚੱਕ
ਦੇ ਕੇ ਕਸ਼ਟ ਸਰੀਰ ਨੂੰ ਬੋਲ ਰਿਹਾ ਹੱਕ ਹੱਕ
ਗਲ ਵਿਚ ਮਣਕੇ ਕੌਡੀਆਂ ਹਰੇ ਰੰਗ ਦਾ ਵੇਸ
ਥਾਂ ਥਾਂ ਲਗੀਆਂ ਟਾਕੀਆਂ ਨਿਰਾ ਫਕੀਰੀ ਭੇਸ
ਕੀਤਾ ਨਾਨਕ ਦੇਵ ਜਾਂ ਜੰਗਲ ਵਿਚ ਪਰਵੇਸ
ਅੱਲਾ ਅੱਲਾ ਬੋਲ ਕੇ ਮਿਲ ਬੈਠੇ ਦਰਵੇਸ਼
ਸ਼ੇਖ ਬ੍ਰਹਮ ਨੇ ਵੇਖਿਆ ਵਖਰਾ ਹੀ ਕੋਈ ਰੰਗ
ਵੇਖ ਨਿਰਾਲੇ ਸੰਤ ਨੂੰ ਸ਼ੇਖ ਹੋਇਆ ਸੀ ਦੰਗ
ਸ਼ੇਖ ਬ੍ਰਹਮ ਨੇ ਸੋਚਿਆ ਇਹ ਕੈਸੀ ਤਸਵੀਰ
ਕੁਝ ਕੁਝ ਗ੍ਰਿਹਸਤੀ ਰੰਗ ਹੈ ਕੁਝ ਕੁਝ ਰੂਪ ਫਕੀਰ

---

* ਮਰਦਾਨਾ ।

## ਗੁਰੂ ਨਾਨਕ ਪਾਤਸਾਹ

ਇਸ ਦਾ ਪੋਸ਼ ਅਜੀਬ ਹੈ ਇਸ ਦਾ ਅਜਬ ਲਿਬਾਸ
ਇਹ ਤਾਂ ਮੈਨੂੰ ਜਾਪਦਾ ਗ੍ਰਹਿਸਤੀ ਵਿਚ ਉਦਾਸ
ਕੁਝ ਕੁਝ ਹਿੰਦੂ ਜਾਪਦਾ ਕੁਝ ਕੁਝ ਮੁਸਲਮ ਮੱਤ
ਦੋਹਾਂ ਬੇੜੀਆਂ ਵਿਚ ਹੈ ਇਸ ਫ਼ੱਕਰ ਦੀ ਲੱਤ
ਬੋਲੇ ਇੰਜ ਬ੍ਰਹਮ ਜੀ ਇਬਰਾਹੀਮ ਜੀ ਸ਼ੇਖ
ਕਿਵੇਂ ਕਿਨਾਰਾ ਪਾਉਗੇ ਰੱਖ ਦੁਰੰਗਾ ਭੇਖ
''ਅਕੇ ਤੋਂ ਲੋੜ ਮੁਕੱਦਮੀ ਅਕੇ ਤਾਂ ਅਲਹੁ ਲੋੜ
ਦੁਹੁ ਬੇੜੀ ਨਾ ਲੱਤ ਧਰ ਮਤ ਵੰਞਹੁ ਵੱਖਰ ਬੋੜ ॥''
ਸਤਿਗੁਰ ਨਾਨਕ ਬੋਲਿਆ ਸੁਣ ਐ ਉੱਚ ਕਿਰਦਾਰ
ਪਤਨਾਂ ਉੱਤੇ ਬੇੜੀਆਂ ਰਖੋ ਸਦਾ ਤਿਆਰ
ਦੋਵੇਂ ਲਦੀਏ ਬੇੜੀਆਂ ਭਰ ਭਰ ਰਖੀਏ ਪੂਰ
ਓਹੀਓ ਪਾਰ ਹੈ ਲੱਗਣੀ ਜੋ ਉਸ ਨੂੰ ਮਨਜ਼ੂਰ
ਇਕ ਬੇੜੀ ਇਹ ਜਿਸਮ ਹੈ ਇਕ ਬੇੜੀ ਹੈ ਰੂਹ
ਦੋਹਾਂ ਨੂੰ ਹੈ ਤਾਰਦਾ ਸਿਮਰਨ ਬਣ ਕੇ ਨੂਹ
''ਦੁਹੀਂ ਬੇੜੀ ਲੱਤ ਧਰ ਦੋਹੀਂ ਵੱਖਰ ਚਾੜ੍ਹ
ਕੋਈ ਬੇੜੀ ਡੁੱਬਸੀ ਕੋਈ ਲੰਘੇ ਪਾਰ ॥''
ਜਿਨ੍ਹਾਂ ਦੀ ਇਕ ਲੱਤ ਹੈ ਰਹਿੰਦੇ ਸਦਾ ਪਿਛੌੜ*
ਨਾਲ ਸਮੇਂ ਦੇ ਸ਼ੇਖ ਜੀ ਕਦੀ ਨਾ ਸਕਦੇ ਦੌੜ
ਇਕ ਚੱਪੂ ਜੇ ਮਾਰੀਏ ਬੇੜੀ ਜਾਂਦੀ ਡੋਲ
ਦੋ ਚੱਪੂਆਂ ਦੇ ਨਾਲ ਹੀ ਲਵੇ ਕਿਨਾਰਾ ਟੋਲ
ਇਕ ਪੈਰ ਦੀ ਟੋਰ ਤੋਂ ਰਸਤੇ ਜਾਂਦੇ ਉੱਕ
ਦੋ ਪੈਰਾਂ ਦੇ ਨਾਲ ਹੀ ਮੰਜ਼ਲ ਸਕਦੀ ਮੁੱਕ
ਇਕ ਹੱਥ ਨਾ ਕਰ ਸਕੇ ਦੁਨੀਆਂ ਦਾ ਕੋਈ ਕੰਮ
ਦੋ ਹੱਥਾਂ ਦੇ ਨਾਲ ਹੀ ਹਿੱਲ ਸਕਦੇ ਨੇ ਥੰਮ

---

* ਪਿਛੇ ਰਹਿਣ ਵਾਲੇ ।

## ਗੁਰੂ ਨਾਨਕ ਪਾਤਸ਼ਾਹ

ਮੁਸਲਮਾਨਾਂ ਸਚਿਆ ਆਪਣਾ ਮੂਲ ਪਛਾਣ
ਦੱਸੀਂ ਜੋ ਇਸਲਾਮ ਨੇ ਰਮਜ਼ ਖ਼ੁਦਾਈ ਜਾਣ
ਇੱਕ ਹੱਥ ਜੇ ਚੁਕੀਦੇ ਬਣਦੀ ਸਿਰਫ਼ ਸਲਾਮ
ਦੋ ਹੱਥਾਂ ਦੇ ਨਾਲ ਹੀ ਜਾਂਦੀ ਪੜ੍ਹੀ ਕਲਾਮ
ਇਕ ਪਾਸੇ ਤਾਂ ਦੁਨੀ ਹੈ ਇਕ ਪਾਸੇ ਹੈ ਦੀਨ
ਦੋਹਾਂ ਵਿਚੋਂ ਦੀਨ ਨੂੰ ਚੁਣੀਏ ਗੁਣ-ਪਰਵੀਨ
ਦੋਵੇਂ ਰਖੀਏ ਨਿਆਮਤਾਂ ਇਦਾਂ ਸਦਾ ਸੰਭਾਲ
ਜਿਦਾਂ ਲਾਵੇ ਅੰਬੜੀ ਪੁੱਤ ਕਲੇਜੇ ਨਾਲ
ਸਦਾ ਸਵਾਰੋ ਆਖ਼ਰਤ ਕਰ ਕੇ ਪ੍ਰੇਮ ਪਿਆਰ
ਦੋਹਾਂ ਧਿਰਾਂ ਦੇ ਪਿਆਰ ਥੀਂ ਪੁੱਜੀਏ ਪਰਲੇ ਪਾਰ
ਮੋਮਨ ਮੁਨਕਰ ਦੋ ਜਣੇ ਮੰਨਣ ਇਹ ਦਸਤੂਰ
ਰੱਬ ਤੋਂ ਥੱਲੇ ਆਦਮੀ ਅੱਲਾ ਦਾ ਹੈ ਨੂਰ
ਹਰ ਇਕ ਬੰਦੇ ਵਾਸਤੇ ਅੱਲਾ ਘੜੇ ਅਸੂਲ
ਹਰ ਇਕ ਮਜ਼੍ਹਬ ਦੇ ਵਾਸਤੇ ਭੇਜੇ ਰੱਬ ਰਸੂਲ
ਵਿਚ ਕੁਰਾਨ ਸ਼ਰੀਫ਼ ਦੇ ਹੋਇਆ ਹੈ ਫ਼ੁਰਮਾਨ
ਕਈ ਪੈਗੰਬਰ ਜਗ ਤੇ ਭੇਜੇ ਗਏ ਮਹਾਨ
ਵੇਖੋ ਸ਼ਾਨ ਪੈਗੰਬਰੀ ਨਾਜ਼ਲ ਹੋਏ ਨਜ਼ੂਲ
ਬੀਵੀ ਬੱਚਿਆਂ ਨਾਲ ਹੀ ਵਲੀ ਹੋਏ ਮਕਬੂਲ
ਫਿਰ ਕਿਉਂ ਗ੍ਰਹਿਸਤੀ ਛਡੀਏ ਲਾਈਏ ਜੰਗਲੀਂ ਭੇਕ
ਗ੍ਰਹਿਸਤੀ ਵਿਚ ਹੀ ਰੱਬ ਹੈ ਸੁਣ ਐ ਅੱਲਾ ਲੋਕ
ਕਾਹਨੂੰ ਏਸ ਸਰੀਰ ਨੂੰ ਐਵੇਂ ਦਈਏ ਦੁੱਖ
ਕਿਦਾਂ ਭੁੱਖ ਸਰੀਰ ਦੀ ਮੇਟੂ ਰੂਹ ਦੀ ਭੁੱਖ
ਬਣਨ ਸਰੀਰ ਤੇ ਆਤਮਾ ਜੇ ਕਰ ਦੋਵੇਂ ਪੈਰ
ਰੱਬ ਦਵਾਰੇ ਪਹੁੰਚਦਾ ਬੰਦਾ ਖ਼ੈਰੋ ਖ਼ੈਰ
ਜਦੋਂ ਸਰੀਰ ਤੇ ਆਤਮਾ ਇਕ ਸੁਰ ਕਰਦੇ ਜਾਪ
ਬੰਦਾ ਕਰ ਕੇ ਬੰਦਗੀ ਬਣਦਾ ਹੈ ਰੱਬ ਆਪ

## ਗੁਰੂ ਨਾਨਕ ਪਾਤਸ਼ਾਹ

ਰੱਬ ਤਾਂ ਸ਼ਕਲੋਂ ਰਹਿਤ ਹੈ ਨਾ ਕੋਈ ਉਸ ਦਾ ਰੂਪ
ਕਦੀ ਕਦੀ ਉਹ ਮੌਜ ਵਿਚ ਖੇਡੇ ਖੇਡ ਅਨੂਪ
ਬੰਦੇ ਦੇ ਵਿਚ ਬੈਠ ਕੇ ਏਦਾਂ ਉਠੇ ਬੋਲ
ਜਿਦਾਂ ਧੜਕਣ ਧੜਕਦੀ ਐਨ ਦਿਲਾਂ ਦੇ ਕੋਲ
ਸ਼ੇਖ ਬ੍ਰਹਮ ਸੀ ਬੋਲਿਆ ਸੌ ਸੌ ਕਰ ਅਦਾਬ
ਕੌਣ ਤੁਸੀਂ ਹੋ ਇਸ ਜਗ੍ਹਾ ਆਏ ਕਿੰਜ ਜਨਾਬ
ਤੁਸੀਂ ਹੋ ਹਿੰਦੂ ਜਾਪਦੇ ਸਾਥੀ ਮੁਸਲਮਾਨ
ਇਹ ਕੀ ਆਖ਼ਰ ਭੇਦ ਹੈ ਦਸੋ ਹੇ ਗੁਣਵਾਨ
ਤੁਸੀਂ ਇਲਾਹੀ ਨੂਰ ਹੋ ਤੁਸੀਂ ਖ਼ੁਦਾ ਦੀ ਸ਼ਾਨ
ਕਿਸ ਨਗਰੀ 'ਚੋਂ ਆ ਰਹੇ ਓ ਦਿਲ ਦੇ ਸੁਲਤਾਨ
ਮੈਨੂੰ ਸੋਝੀ ਪੈ ਗਈ ਖੁੱਲ੍ਹੇ ਬੰਦ ਮਸਾਮ
ਦਸੋ ਤੇ ਸਹੀ ਆਪਣਾ ਆਪ ਮੁਬਾਰਕ ਨਾਮ
ਨਾਨਕ ਸਾਡਾ ਨਾਮ ਹੈ ਬੋਲੇ ਸ੍ਰੀ ਹਜ਼ੂਰ
ਲਾ ਕੇ ਚੱਪੂ ਨਾਮ ਦਾ ਕਰੀਏ ਨਦੀ ਅਬੂਰ
ਜੋ ਕੁਝ ਸਾਡੇ ਕੋਲ ਹੈ ਅੱਲਾ ਦੀ ਹੈ ਦਾਤ
ਜੋ ਵੀ ਸਾਡੀ ਬਾਤ ਹੈ ਅੱਲਾ ਦੀ ਹੈ ਬਾਤ
ਜੋ ਕੁਝ ਬੋਲ ਬੁਲਾਂਵਦਾ ਓਹੀਓ ਦੇਈਏ ਬੋਲ
ਜੋ ਕੁਝ ਤੋਲ ਤੁਲਾਂਵਦਾ ਓਹੀਓ ਲਈਏ ਤੋਲ
ਹਿੰਦੂ ਮੁਸਲਮਾਨ ਵਿਚ ਰਤਾ ਨਹੀਂ ਹੈ ਫ਼ਰਕ
ਉਲਫ਼ਤ ਪਿਆਰ ਮੁਹੱਬਤਾਂ ਕਦੀ ਨਾ ਕਰੀਏ ਤਰਕ
ਜੰਗਲਾਂ ਵਿਚ ਨਾ ਬੈਠੀਏ ਬਣ ਕੇ ਖ਼ਾਕ-ਨਸ਼ੀਨ
ਦੁਨੀਆਂ-ਦਾਰਾਂ ਵਿਚ ਹੀ ਵਧ ਸਕਦਾ ਹੈ ਦੀਨ
ਵਧਦੇ ਜੰਗਲ ਵੇਖਦੇ ਕਦੀ ਨਾ ਪਿਛੇ ਪਰਤ
ਰੁੱਖਾਂ ਬਿਰਖਾਂ ਰਖਣੇ ਨਾ ਰੋਜ਼ੇ ਨਾ ਵਰਤ
ਰੁੱਖਾਂ ਨੇ ਕੀ ਪੀਵਣਾ ਮਾਅਰਫ਼ਤਾਂ ਦਾ ਜਾਮ
ਰੁੱਖਾਂ ਬਿਰਖਾਂ ਧਾਰਨਾ ਕਦੀ ਨਹੀਂ ਇਸਲਾਮ

ਹੇ ਆਸ਼ਕ ਇਸਲਾਮ ਦੇ ਬੰਨ੍ਹੀਏ ਆਪਣੀ ਪੈਠ
ਕਰੀਏ ਸਦਾ ਇਬਾਦਤਾਂ ਬਸਤੀ ਦੇ ਵਿਚ ਬੈਠ
ਬਗਲਗੀਰ ਹੋ ਸ਼ੇਖ਼ ਨੇ ਮੰਨੀ ਆਪਣੀ ਭੁੱਲ
ਸਤਿਗੁਰ ਦੀ ਤਾਰੀਫ਼ ਦੇ ਬੰਨ੍ਹਣ ਲਗਾ ਪੁੱਲ
ਪਾਕ ਪਟਨ ਵਿਚ ਆ ਗਿਆ ਉਠ ਕੇ ਇਬਰਾਹੀਮ
ਕੀਤੀ ਆਪਣੀ ਬੰਦਗੀ ਲੋਕਾਂ ਵਿਚ ਤਕਸੀਮ
ਸਤਿਗੁਰ ਨਾਨਕ ਦੇਵ ਜੀ ਕੁਝ ਦਿਨ ਉਥੇ ਠਹਿਰ
ਸਤਿ ਕਰਤਾਰ ਉਚਾਰਦੇ ਟੁਰ ਪਏ ਅਗਲੇ ਸ਼ਹਿਰ

## ਪੂਜਾ ਹੋਈ ਰਬਾਬੀ ਦੀ

ਜਗਤ ਜਲੰਦਾ ਤਾਰਨ ਖ਼ਾਤਰ ਟੁਰ ਪਏ ਜਗਤ ਉਧਾਰਨ
ਪਿੰਡ ਪਿੰਡ ਤੇ ਸ਼ਹਿਰ ਸ਼ਹਿਰ ਦੇ ਲਗੇ ਦੁੱਖ ਨਿਵਾਰਨ
ਸਦੀਆਂ ਦਾ ਇਕ ਸ਼ਹਿਰ ਪੁਰਾਣਾ ਰਸਤੇ ਦੇ ਵਿਚ ਆਇਆ
ਉਸ ਦੇ ਬਾਹਰ ਇਕ ਰੁੱਖ ਹੇਠਾਂ ਸਤਿਗੁਰ ਡੇਰਾ ਲਾਇਆ
ਸ਼ਹਿਰ ਹੜੱਪੇ ਦੇ ਵਿਚ ਉਠਣ ਝੱਖੜ ਅਤੇ ਬਵੰਡਰ
ਏਸ ਸ਼ਹਿਰ ਵਿਚ ਕਈ ਹਜ਼ਾਰਾਂ ਸਾਲ ਪੁਰਾਣੇ ਖੰਡਰ
ਸਤਿਗੁਰ ਬੋਲੇ ਸੁਣ ਮਰਦਾਨੇ ਏਸ ਸ਼ਹਿਰ ਦੀਆਂ ਬਾਤਾਂ
ਏਸ ਸ਼ਹਿਰ ਦੇ ਦਿਨ ਸੀ ਰੰਗਲੇ ਨੂਰ ਨੁਹਾਈਆਂ ਰਾਤਾਂ
ਏਸ ਸ਼ਹਿਰ ਦੀ ਮਿੱਟੀ ਹੇਠਾਂ ਕਲਾਕਾਰ ਕਈ ਸੁੱਤੇ
ਏਸ ਸ਼ਹਿਰ ਨੇ ਮਹਿਕ ਖਿੰਡਾਈ ਹਰ ਮੌਸਮ ਹਰ ਰੁੱਤੇ
ਇਸ ਦੇ ਥੇਹਾਂ ਦੇ ਵਿਚ ਦੱਬੀ ਇਕ ਤਹਿਜ਼ੀਬ ਪੁਰਾਣੀ
ਇਸ ਦੇ ਖੰਡਰ ਦਸ ਰਹੇ ਨੇ ਆਪਣੀ ਆਪ ਕਹਾਣੀ
ਇਸ ਸ਼ਹਿਰ ਵਿਚ ਕਲਾ ਕ੍ਰਿਤੀ ਨੇ ਐਸੀ ਕਲਾ ਵਿਖਾਈ
ਇੱਟਾਂ ਦੇ ਵਿਚ ਲਿਸ਼ਕ ਸੀ ਏਦਾਂ ਜਿਦਾਂ ਪੱਟ ਦਰਿਆਈ
ਪੂਰੇ ਸ਼ਿਖਰਾਂ ਤੇ ਜਦ ਪੁਜੀ ਏਸ ਸ਼ਹਿਰ ਦੀ ਸੋਝੀ
ਏਸ ਸ਼ਹਿਰ ਦੇ ਭਟਕੇ ਲੋਕਾਂ ਹਰਕਤ ਕੀਤੀ ਕੋਝੀ
ਕਲਮ ਦੀ ਥਾਂ ਏਸ ਸ਼ਹਿਰ ਨੇ ਫੜ ਲਈਆਂ ਤਲਵਾਰਾਂ
ਰੰਗਾਂ ਦੀ ਥਾਂ, ਥਾਂ ਥਾਂ ਉਤੇ ਵਗੀਆਂ ਖ਼ੂਨੀ ਧਾਰਾਂ
ਜਿਸ ਦਮ ਫਿੱਟ ਦਿਮਾਗ਼ੀਂ ਚੜ੍ਹਦੀ ਫੁੱਟ ਜਾਵਣ ਤਕਦੀਰਾਂ
ਜਿਸ ਦਮ ਕਲਾ ਸਰਾਪੀ ਜਾਵੇ ਸੁਝਣ ਨਾ ਤਸਵੀਰਾਂ
ਏਸ ਸ਼ਹਿਰ ਵਿਚ ਤੂੰ ਤੂੰ ਮੈਂ ਮੈਂ ਵਧ ਗਈ ਏਥੋਂ ਤੀਕਣ
ਮੰਦਰ ਦੇ ਵਿਚ ਕੈਦੀ ਠਾਕਰ ਲਗੇ ਇਕ ਦਮ ਚੀਕਣ

## ਗੁਰੂ ਨਾਨਕ ਪਾਤਸ਼ਾਹ

ਸ਼ਹਿਰ ਦਾ ਹਰ ਸਿਰ ਕਢਵਾਂ ਬੰਦਾ ਲੱਗਾ ਕਹਿਰ ਕਮਾਵਣ
ਹਰ ਕੋਈ ਆਪਣੇ ਆਪ ਨੂੰ ਲੱਗਾ ਵੱਡਾ ਰੱਬ ਜਤਾਵਣ
ਹਰ ਇਕ ਸੱਚੇ ਕਲਾਕਾਰ ਨੇ ਦਿੱਤਾ ਹੱਕ ਦਾ ਹੋਕਾ
ਜਾਗਦੇ ਰਹਿਣਾ ਜਾਗਦੇ ਰਹਿਣਾ ਜਾਗਦੇ ਰਹਿਣਾ ਲੋਕਾ
ਆਪਣੇ ਆਪ ਨੂੰ ਰੱਬ ਜੋ ਕਹਿੰਦੇ ਇਹ ਸਭ ਲੋਕ ਨੇ ਝੂਠੇ
ਉਹਨਾਂ ਨੇ ਕੀ ਬਖਸ਼ਸ਼ ਕਰਨੀ ਹੱਥ ਜਿਨ੍ਹਾਂ ਦੇ ਠੂਠੇ
ਸੁਣੋ ਵਾਸਤਾ ਸੱਚੇ ਰੱਬ ਦਾ ਆਪਣਾ ਆਪ ਬਚਾਉਣਾ
ਇਹਨਾਂ ਪਿਛੇ ਲਗ ਕੇ ਨਾ ਇਹ ਵਸਦਾ ਸ਼ਹਿਰ ਮਿਟਾਉਣਾ
ਏਸ ਸ਼ਹਿਰ ਦੇ ਲੋਕਾਂ ਐਪਰ ਗੱਲ ਨਾ ਮੰਨੀ ਕੋਈ
ਸ਼ਰਮ ਹਯਾ ਦੀ ਪੋਰ ਪੋਰ ਤੇ ਲੱਥ ਗਈ ਸੀ ਲੋਈ
ਜਿਸ ਦਮ ਪਾਣੀ ਸਿਰ ਤੋਂ ਲੰਘਿਆ ਹੋਇਆ ਹੁਕਮ ਰਜ਼ਾਈ
ਸੱਚੇ ਰੱਬ ਦੀ ਕੁਦਰਤ ਇਕ ਦਮ ਹਰਕਤ ਦੇ ਵਿਚ ਆਈ
ਡਿੱਗ ਪਏ ਸਭ ਮਹਿਲ ਦੁਮਹਿਲੇ ਲਗਿਆ ਐਸਾ ਝਟਕਾ
ਸਾਰਾ ਸ਼ਹਿਰ ਹੀ ਢੇਰੀ ਹੋਇਆ ਖਾ ਕੇ ਇਕੋ ਪਟਕਾ
ਇਸ ਆਫ਼ਤ ਤੋਂ ਬਚਿਆ ਓਹੀਓ ਜਿਸ ਨੇ ਨਾਮ ਧਿਆਇਆ
ਜਿਸ ਜਿਸ ਸੱਚੇ ਕਲਾਕਾਰ ਨੇ ਹੱਕ ਦਾ ਹੋਕਾ ਲਾਇਆ
ਓ ਮਰਦਾਨੇ ਏਸ ਸ਼ਹਿਰ ਦੀ ਹਰ ਇਕ ਗੱਲ ਨਿਰਾਲੀ
ਏਸ ਸ਼ਹਿਰ ਵਿਚ ਕਲਾਕਾਰ ਦੀ ਕਦਰ ਹੈ ਹੁੰਦੀ ਹਾਲੀ
ਏਸ ਸ਼ਹਿਰ ਦੇ ਖੰਡਰਾਂ ਤੇ ਜੋ ਸ਼ਹਿਰ ਨਵਾਂ ਹੈ ਵੱਸਿਆ
ਉਸ ਸ਼ਹਿਰ ਵਿਚ ਜਾ ਮਰਦਾਨੇ ਹੁਣ ਤੂੰ ਨੱਸਿਆ ਨੱਸਿਆ
ਤੇਰੀ ਭੁੱਖ ਨੇ ਮੱਤ ਹੈ ਮਾਰੀ ਜਾ ਕੇ ਭੁੱਖ ਮਿਟਾ ਲੈ
ਏਸ ਸ਼ਹਿਰ ਤੇਰੀ ਪੂਜਾ ਕਰਨੀ ਬੇਸ਼ਕ ਤੂੰ ਅਜ਼ਮਾ ਲੈ
ਤੂੰ ਵੀ ਤੇ ਇਕ ਕਲਾਕਾਰ ਹੈਂ ਉਹ ਵੀ ਰੱਬ ਦਾ ਢਾਡੀ
ਜਾਵੇਂ ਜਾਵੇਂ ਮੀਰ ਜੀ ਉਥੇ ਹੋਸੀ ਕਦਰ ਤੁਹਾਡੀ
ਮੋਢੇ ਰੱਖ ਰਬਾਬ ਸੀ ਟੁਰਿਆ ਬਸਤੀ ਵਲ ਮਰਦਾਨਾ
ਏਦਾਂ ਉਡਦਾ ਜਾਵੇ ਜਿੱਦਾਂ ਵੱਲ ਸ਼ਮ੍ਹਾਂ ਪਰਵਾਨਾ

## ਗੁਰੂ ਨਾਨਕ ਪਾਤਸ਼ਾਹ

ਮੋਢੇ ਧਰੀ ਰਬਾਬ ਵੇਖ ਕੇ ਖਲਕਤ ਦੌੜੀ ਆਈ
ਚਰਣ ਧੂੜ ਮਰਦਾਨੇ ਦੀ ਉਹਨਾਂ ਚੁਕ ਚੁਕ ਮਸਤਕ ਲਾਈ
ਏਸ ਸ਼ਹਿਰ ਦੇ ਉੱਪਲ ਖਤਰੀ ਹੋਏ ਸਭ ਤੋਂ ਅੱਗੇ
ਸਾਰੇ ਟੱਬਰ ਹੱਥ ਜੋੜ ਕੇ ਅਰਜ਼ ਗੁਜ਼ਾਰਨ ਲੱਗੇ
ਵੈਸੇ ਸਾਡੇ ਕੋਲ ਨਹੀਂ ਹੈ ਕੁਝ ਵੀ ਤੇਰੇ ਲਾਇਕ
ਫਿਰ ਵੀ ਸਾਡੀ ਸੇਵ ਕਬੂਲੀਂ ਹੇ ਰਮਤੇ ਗੁਣ ਗਾਇਕ
ਚਲੋ ਅਸਾਡੇ ਚਉਂਕੇ ਬਹਿ ਕੇ ਪਹਿਲੋਂ ਭੋਜਨ ਪਾਓ
ਫੇਰ ਜ਼ਰਾ ਇਸ ਸਾਜ਼ ਦੀਆਂ ਤੁਸੀਂ ਤਾਰਾਂ ਨੂੰ ਟੁਣਕਾਓ
ਸੁਣੀਏ ਉਸ ਦੀ ਬਾਣੀ ਜਿਸ ਦੇ ਰੰਗ ਤੁਸੀਂ ਹੋ ਰੱਤੇ
ਜਿਸ ਦੇ ਸਦਕਾ ਏਸ ਸ਼ਹਿਰ ਤੇ ਖੈਰਾਂ ਹੋਵਣ ਸੱਤੇ
ਬੋਲ ਪਿਆ ਮਰਦਾਨਾ ਅਗੋਂ ਸੁਣੋ ਸ਼ਹਿਰ ਦੇ ਵਾਸੀ
ਮੈਂ ਹਾਂ ਮੁਸਲਮਾਨ ਤੇ ਮੇਰੀ ਨੀਵੀਂ ਜ਼ਾਤ ਮਿਰਾਸੀ
ਚਉਂਕੇ ਵਿਚ ਲਿਜਾਵਣ ਦੀ ਥਾਂ ਏਥੇ ਥਾਲ ਪਰੋਸੋ
ਮੈਨੂੰ ਡਰ ਹੈ ਪਿਛੋਂ ਨਾ ਪਏ ਮੈਨੂੰ ਕਿਧਰੇ ਕੋਸੋ
ਅਗੋਂ ਬੋਲੇ ਉੱਪਲ ਖਤਰੀ ਸੁਣ ਸਾਈਂ ਦੇ ਸੋਹਣੇ
ਜਿਸ ਦੇ ਬੋਲ ਤੂੰ ਬੋਲ ਰਿਹਾ ਹੈਂ ਉਹ ਸਾਡੇ ਮਨ ਮੋਹਣੇ
ਜਿਹੜੇ ਸ਼ਬਦ ਤੂੰ ਗਾਉਂਦਾ ਫਿਰਦੈਂ ਉਹ ਹਨ ਮੋਤੀ ਮਾਣਿਕ
ਜਿਸ ਨੇ ਤੈਨੂੰ ਆਦਰ ਦਿਤਾ ਧੰਨ ਧੰਨ ਹੈ ਗੁਰ ਨਾਨਕ
ਭਾਗੋ ਦੇ ਅੰਧਿਆਰੇ ਨੂੰ ਜੋ ਦਿਤੀਆਂ ਸਤਿਗੁਰ ਲੋਆਂ
ਏਥੋਂ ਤਕ ਵੀ ਪਹੁੰਚ ਗਈਆਂ ਨੇ ਉਸ ਦੀ ਖੁਸ਼ਬੋਆਂ
ਸੁੱਚ ਭਿੱਟ ਤੇ ਨੀਚ ਊਚ ਦੇ ਜਾਲ ਅਸਾਂ ਨੇ ਤੋੜੇ
ਹੁਣ ਤੇ ਅਸਾਂ ਧਿਆਨ ਨੇ ਆਪਣੇ ਗੁਰਚਰਨਾਂ ਵਿਚ ਜੋੜੇ
ਜੀ ਕਰਦਾ ਹੈ ਓ ਮਰਦਾਨੇ ਤੇਰੀ ਕਰੀਏ ਪੂਜਾ
ਸਤਿਗੁਰ ਨਾਨਕ ਦੇਵ ਨੇ ਚੁਣਿਆ ਤੈਨੂੰ ਸਾਥੀ ਦੂਜਾ
ਔਹ ਲਓ ਬਸਤਰ ਔਹ ਲਓ ਭੋਜਨ ਔਹ ਲਓ ਨਕਦ ਰੁਪਈਏ
ਜੋ ਕੁਝ ਮੰਗੋ ਆਪਣੇ ਮੂੰਹੋਂ ਓਹੀਓ ਤੁਹਫਾ ਦਈਏ

## ਗੁਰੂ ਨਾਨਕ ਪਾਤਸ਼ਾਹ

ਤਰ੍ਹਾਂ ਤਰ੍ਹਾਂ ਦੇ ਛਕੇ ਪਦਾਰਥ ਤਰ੍ਹਾਂ ਤਰ੍ਹਾਂ ਦੇ ਖਾਣੇ
ਲੈ ਕੇ ਕਪੜੇ ਅਤੇ ਰੁਪਈਏ ਪਹੁੰਚਾ ਆਣ ਟਿਕਾਣੇ
ਸਤਿਗੁਰ ਵੇਖ ਕੇ ਲੀੜੇ ਲਤੇ ਫੌਰਨ ਇੰਜ ਫਰਮਾਇਆ
ਸੁੱਟ ਘਤ ਇਹਨਾਂ ਚੀਜ਼ਾਂ ਨੂੰ ਤੂੰ ਇਹ ਕੀ ਚੁਕ ਲਿਆਇਆ
ਸੁਟ ਦੈ ਸੁਟ ਦੇ ਆਪਣੇ ਸਿਰ ਤੋਂ ਫੌਰਨ ਪੰਡ ਇਹ ਭਾਰੀ
ਕਿਸ ਕੰਮ ਐਸੀ ਮਾਇਆ ਜਿਸ ਵਿਚ ਉਲਝੀ ਦੁਨੀਆਦਾਰੀ
ਮਾਇਆ ਦਾ ਡੰਗ ਬੇਸ਼ਕ ਮਿੱਠਾ ਫਿਰ ਵੀ ਕਦੀ ਨਾ ਖਾਈਏ
ਮਰੇ ਹੋਏ ਸੱਪ ਵਾਂਗੂੰ ਇਸ ਨੂੰ ਮਿੱਟੀ ਵਿਚ ਦਬਾਈਏ
ਨਾਮ ਪਿਆਰਨ ਵਾਲੇ ਬਣਦੇ ਕਦੀ ਨਾ ਲੱਭੀ ਦੰਭੀ
ਉਡਦੇ ਉਡਦੇ ਉਡ ਜਾਵੇਗੀ ਬਦਲੀ ਤਿੱਤਰ ਖੰਭੀ
ਵੇਖ ਇਲਾਹੀ ਨਾਦ ਅਨਾਹਦ ਦੈਵੀ ਸੁਰ ਵਿਚ ਬੋਲੇ
ਨਾਲ ਸਾਈਂ ਦੇ ਸਿੱਧਾ ਮਿਲ ਜਾ ਛਡ ਕੇ ਵਿਚ ਵਿਚੋਲੇ

## ਠਗੋਂ ਗੁਰਮੁਖ ਹੋਇਆ

ਪਿੰਡ ਤੁਲੰਬੇ ਕੋਲ ਹੀ ਵਸਦਾ ਸੀ ਮੁਲਤਾਨ
ਤਪਦੇ ਵਾਂਙੂੰ ਅੱਗ ਦੇ ਜਿਸ ਦੇ ਸਨ ਮੈਦਾਨ
ਇਕ ਹਵੇਲੀ ਦਿਸਦੀ ਦੂਰੋਂ ਆਲੀਸ਼ਾਨ
ਜਿਸ ਵਿਚ ਵਖੋ ਵਖਰੇ ਕੋਠੇ ਅਤੇ ਮਕਾਨ
ਇਕ ਨੁੱਕਰ ਵਿਚ ਉਸ ਦੇ ਬਣਿਆ ਠਾਕਰ ਦੁਆਰ
ਦੂਜੀ ਨੁੱਕਰ ਵਿਚ ਨੇ ਮਸਜਿਦ ਦੇ ਮੀਨਾਰ
ਮਾਲਕ ਇਸ ਮਕਾਨ ਦਾ ਸੱਜਣ ਹੈ ਇਕ ਠੱਗ
ਚਿੱਟੇ ਖੁੰਬ ਨੇ ਕਪੜੇ ਸਿਰ ਤੇ ਬੱਝੀ ਪੱਗ
ਉਸ ਦੇ ਘਰ ਵਿਚ ਠਹਿਰਦੇ ਹਿੰਦੂ ਮੁਸਲਮਾਨ
ਸੇਵਾ ਕਰਦਾ ਪੁਜ ਕੇ ਰਜ ਰਜ ਦੇਂਦਾ ਮਾਨ
ਰਾਤ ਪਏ ਮਹਿਮਾਨ ਨੂੰ ਹੱਥੀਂ ਲੈਂਦਾ ਲੁੱਟ
ਕਰ ਕੇ ਉਸ ਦੀ ਹੱਤਿਆ ਦੇਂਦਾ ਖੂਹ ਵਿਚ ਸੁੱਟ
ਨਾਨਕ ਜੀ ਨੂੰ ਵੇਖ ਕੇ ਖ਼ੁਬ ਹੋਇਆ ਪਰਸੰਨ
ਕਹਿੰਦਾ ਮਿਰੇ ਨਸੀਬ ਦਾ ਕਿਧਰੋਂ ਚੜ੍ਹਿਆ ਚੰਨ
ਕਿਸ ਨਗਰੀ 'ਚੋਂ ਆ ਰਹੇ ਕੀ ਹੈ ਕਾਰ ਵਿਹਾਰ
ਮੈਨੂੰ ਤਾਂ ਤੁਸੀਂ ਦਿਸਦੇ ਵੱਡੇ ਸ਼ਾਹੂਕਾਰ
ਸਤਿਗੁਰ ਬੋਲੇ ਸੱਜਣਾ ਤੇਰੀ ਗੱਲ ਹੈ ਠੀਕ
ਸਾਡੇ ਧਨ ਦਾ ਬੋਹਲ ਹੈ ਲਗਾ ਗਗਨਾਂ ਤੀਕ
ਡਰ ਹੈ ਲੁੱਟ ਨਾ ਜਾਵੀਏ ਕਿਧਰੇ ਦੇਸ ਬਦੇਸ
ਏਸੇ ਲਈ ਹੈ ਧਾਰਿਆ ਸਾਧਾਂ ਦਾ ਅਸੀਂ ਵੇਸ
ਔਹ ਜੋ ਮਰਦ ਮਲੂਕੜਾ ਲੈ ਕੇ ਖੜਾ ਰਬਾਬ
ਇਹ ਤਾਂ ਮੇਰਾ ਮੁਨੀਮ ਹੈ ਰਖੇ ਇਹੋ ਹਿਸਾਬ

# ਗੁਰੂ ਨਾਨਕ ਪਾਤਸ਼ਾਹ

ਸੱਜਣ ਠੱਗ ਨੇ ਸੋਚਿਆ ਛੱਡਣਾ ਨਹੀਂ ਮੈਂ ਕੱਖ
ਰੱਬ ਨੇ ਦਿਤੀਆਂ ਗਾਜਰਾਂ ਰੰਬਾ ਵਿਚੇ ਰੱਖ
ਰਾਤ ਪਈ ਤਾਂ ਸਤਿਗੁਰੂ ਕੀਤਾ ਇਹ ਫ਼ਰਮਾਨ
ਵੇਖ ਜ਼ਰਾ ਮਰਦਾਨਿਆਂ ਰਬ ਦੀ ਖੇਡ ਮਹਾਨ
ਚੁਕ ਲੈ ਜ਼ਰਾ ਰੁਬਾਬ ਨੂੰ ਸੁਰ ਵਿਚ ਕਰ ਲੈ ਸਾਜ
ਬਾਣੀ ਆਵੇ ਉਤਰੀ ਚੜ੍ਹਦੀ ਜਾਏ ਅਵਾਜ਼
ਪੌਣਾ ਦੇ ਵਿਚ ਘੁਲ ਗਏ ਜਿਸ ਦਮ ਮਿੱਠੜੇ ਬੋਲ
ਭੱਜਾ ਭੱਜਾ ਆ ਗਿਆ ਸੱਜਣ ਸਤਿਗੁਰ ਕੋਲ
ਸਤਿਗੁਰ ਲੋਚਨ ਮੂੰਦ ਕੇ ਗਾਵਣ ਵਿਚ ਸਰੂਰ
ਸੱਜਣ ਠੱਗ ਸੀ ਹੋ ਗਿਆ ਮਸਤੀ ਵਿਚ ਮਖ਼ਮੂਰ
ਜਾਦੂ ਵਾਂਙੂੰ ਕੀਲਿਆ ਬਣ ਬੈਠਾ ਤਸਵੀਰ
ਸਤਿਗੁਰ ਸ਼ਬਦ ਉਚਾਰਿਆ ਸੁਣ ਹੇ ਸੱਜਣ ਵੀਰ :
"ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ
ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ
ਸੱਜਣ ਸੇਈ ਨਾਲਿ ਮੈਂ ਚਲਦਿਆਂ ਨਾਲ ਚਲੰਨਿ
ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ ॥"
ਜਿਉਂ ਜਿਉਂ ਰੱਬੀ ਕੀਰਤਨ ਵਰ੍ਹਿਆ ਵਿਚ ਆਨੰਦ
ਖੁਲ੍ਹੀ ਜਾਵਣ ਠੱਗ ਦੇ ਕੁੱਲ ਦਵਾਰੇ ਬੰਦ
ਸੱਜਣ ਬਗਲਾ ਭਗਤ ਸੀ ਲਗਾ ਮਿਨਤੀ ਮਿਣਨ
ਕਿੰਨੀਆਂ ਡੰਡੀਆਂ ਖਾਧੀਆਂ ਲਗਾ ਇਕ ਦਮ ਗਿਣਨ
ਅੱਖਾਂ ਅੱਗੇ ਆ ਗਏ ਕੁਲ ਚਿਹਰੇ ਮਾਸੂਮ
ਜਿਨ੍ਹਾਂ ਨੂੰ ਗੱਲ ਘੁੱਟ ਕੇ ਲੁੱਟ ਲਿਆ ਸੀ ਸੂਮ
ਥਰ ਥਰ ਕੰਬ ਕੇ ਡਿੱਗਿਆ ਗੁਰ ਚਰਨਾਂ ਦੇ ਵਿੱਚ
ਕਹਿੰਦਾ ਮੈਨੂੰ ਮਾਲਕਾ ਅੰਨ੍ਹੇ ਖੂਹ 'ਚੋਂ ਖਿੱਚ
ਬਖ਼ਸ਼ੋ ਹੇ ਬਖਸ਼ਿੰਦ ਜੀ ਮੇਰੀ ਹਰ ਇਕ ਭੁੱਲ
ਨਿੱਕੀ ਜਿਹੀ ਮੇਰੀ ਜਿੰਦ ਤੇ ਝੱਖੜ ਉਠਿਆ ਝੁੱਲ

# ਗੁਰੂ ਨਾਨਕ ਪਾਤਸ਼ਾਹ

ਮੈਂ ਪਾਪੀ ਗੁਨਾਹਗਾਰ ਹਾਂ ਮੈਂ ਨੀਚਾਂ 'ਚੋਂ ਨੀਚ
ਖੋਲ੍ਹ ਕੇ ਅੱਖਾਂ ਮੇਰੀਆਂ ਹੁਣ ਨਾ ਅੱਖਾਂ ਮੀਚ
ਸਾਰੀ ਹੀ ਸੁਖ ਸੰਪਤੀ ਕਿਸੇ ਨਾ ਮੇਰੇ ਕੰਮ
ਕੁਝ ਨਾ ਚਲਣਾ ਨਾਲ ਹੈ ਜਿਸ ਦਿਨ ਆਏ ਜੰਮ
ਸਤਿਗੁਰ ਬੋਲੇ ਸੱਜਣਾਂ, ਤੇਰੇ ਸਦ ਬਲਿਹਾਰ
ਇਕੋ ਚੱਪੂ ਨਾਲ ਹੀ ਲਗ ਗਿਆ ਏਂ ਪਾਰ
ਜਿੰਨੀਆਂ ਜਾਨਾਂ ਮਾਰੀਆਂ ਉਨੀਆਂ ਰਖ ਸੰਭਾਲ
ਉਹਨਾਂ ਦੇ ਘਰ ਢੂੰਡ ਕੇ ਮੋੜ ਉਹਨਾਂ ਦਾ ਮਾਲ
ਮਰਿਆਂ ਦੇ ਪਰਵਾਰ ਦੀ ਏਨੀ ਟਹਿਲ ਕਮਾ
ਮਰਨ ਵਾਲੇ ਦੇ ਦੁੱਖ ਨੂੰ ਦੇਵਣ ਲੋਕ ਭੁਲਾ
ਗ਼ੁਰਬੇ ਅਤੇ ਗ਼ਰੀਬ ਵਿਚ ਸਾਰੀ ਦੌਲਤ ਵੰਡ
ਗ਼ੁਰਬੇ ਅਤੇ ਗ਼ਰੀਬ ਵਲ ਕਦੀ ਨਾ ਕਰੀਏ ਕੰਡ
ਸੱਚਾ, ਇਸ਼ਕ ਖ਼ਰੀਦ ਲੈ ਛੱਡ ਦੇ ਸੌਦੇ ਕੁੱਲ
ਪਿਆਰ ਤਾਂ ਮਿਲਦਾ ਮੁਫ਼ਤ ਹੈ ਪਿਆਰ ਨਾ ਵਿਕਦਾ ਮੁੱਲ
ਦਿਨ ਚੜ੍ਹਿਆ ਤਾਂ ਚੂਹਕੀਆਂ ਚਿੜੀਆਂ ਜ਼ੋਰੋ ਜ਼ੋਰ
ਸੱਜਣ ਵਿਚੋਂ ਜਾਗਿਆ ਸੱਜਣ ਹੋਰੋ ਹੋਰ
ਊਣਾ ਸੱਜਣ ਹੋ ਗਿਆ ਨਕ ਨਕ ਤਕ ਭਰਪੂਰ
ਛੱਡ ਹਵੇਲੀ ਆਪਣੀ ਬੈਠ ਗਿਆ ਸੀ ਦੂਰ
ਠੱਗੋਂ ਭਾਈ ਬਣ ਗਿਆ ਸਤਿਗੁਰ ਕੀਤਾ ਕਰਮ
ਦਸਿਆ ਨਾਨਕ ਦੇਵ ਨੇ ਸੱਚਾ ਪੱਲੀਂ ਧਰਮ
ਸੱਚਾ ਧਰਮ ਤਾਂ ਸੱਚ ਦੀ ਮਹਿਮਾ ਕਰੇ ਬਿਆਨ
ਸੱਚਾ ਧਰਮ ਤਾਂ ਰਖਦਾ ਅਮਲਾਂ ਤੇ ਈਮਾਨ
ਅਮਲ ਕਰੋ ਤਾਂ ਜ਼ਿੰਦਗੀ ਬਣਦੀ ਸੁਖ ਦੀ ਛਾਂ
ਅਮਲਾਂ ਬਾਝੋਂ ਜ਼ਿੰਦਗੀ ਮੌਤਾਂ ਦਾ ਹੈ ਨਾਂ
ਸਤਿਗੁਰ ਬੋਲੇ ਸੱਜਣਾ ਹਰਦਮ ਨਾਮ ਧਿਆ
ਗੁਰਮੁਖ ਗਾਡੀਂ ਰਾਹ ਤੇ ਟੁਰ ਕੇ ਕਿਰਤ ਕਮਾ

## ਗੁਰੂ ਨਾਨਕ ਪਾਤਸ਼ਾਹ

ਧਰਮਸਾਲ ਹੈ ਸੱਚ ਦੀ ਮਾਨਵਤਾ ਦੀ ਢਾਲ
ਘੜੀਏ ਸਿੱਕਾ ਨਾਮ ਦਾ ਸ਼ਬਦ ਸੱਚੀ ਟਕਸਾਲ
ਸੱਚ ਧਰਮ ਦਾ ਥਾਪਿਆ ਤੈਨੂੰ ਗੁਰਮੁਖ ਸਿੱਖ
ਸਿਫ਼ਤ ਸਲਾਹ ਕਰਤਾਰ ਦੀ ਹਰ ਹਿਰਦੇ ਤੇ ਲਿੱਖ

## ਮੱਕੇ ਦਾ ਹੱਜ ਸਮਝਣ ਦੇ ਲਈ
## ਵਾਕਫੀਅਤ ਦੀਆਂ ਬਾਤਾਂ

### ਮੱਕਾ ਮੁਅੱਜ਼ਮਾ

ਮੱਕਾ ਹੈ ਇਕ ਸ਼ਹਿਰ ਕਿ ਜਿਸ ਦੇ ਅੰਦਰ ਕ਼ਾਬਾ ਵਸਦਾ
ਅੱਲਾ ਦਾ ਇਹਨੂੰ ਸ਼ਹਿਰ ਪਿਆਰਾ ਪਾਕ ਕੁਰਾਨ ਹੈ ਦਸਦਾ
ਹਜ਼ਰਤ ਨੱਬੀ ਮੁਹੰਮਦ ਸਾਹਿਬ ਇਸ ਥਾਂ ਪੈਦਾ ਹੋਏ
ਜੰਗਾਂ ਵਿਚ ਨਮਾਜ਼ਾਂ ਪੜ੍ਹੀਆਂ ਬੰਨ੍ਹ ਕੇ ਸਫ਼ਾਂ ਖਲੋਏ

### ਕ਼ਾਬਾ

ਕ਼ਾਬਾ ਇਕ ਚਕੋਰ ਇਮਾਰਤ ਵਿਚ ਗ਼ਲਾਫ਼ ਵਲ੍ਹੇਟੀ
ਨਬੀ ਰਸੂਲ ਦੀ ਉੱਮਤ ਰਹਿੰਦੀ ਇਸ ਦੇ ਕਦਮੀਂ ਲੇਟੀ
ਏਸੇ ਨੂੰ ਹੀ ਅੱਲਾ ਦਾ ਘਰ ਦਸਿਆ ਪਾਕ ਹਦੀਸਾਂ
ਏਸੇ ਥਾਂ ਤੋਂ ਲੈਂਦੇ ਮੁਸਲਮ ਲੱਖ ਲੱਖ ਆਣ ਅਸੀਸਾਂ

### ਬੈਤਉੱਲਾ

ਕ਼ਾਬੇ ਦਾ ਹੀ ਨਾਮ ਦੂਸਰਾ ਦਸਦੇ ਨੇ ਬੈਤਉੱਲਾ
ਏਸੇ ਹਰਮ 'ਚੋਂ ਲੁੱਟਦੇ ਮੋਮਨ ਜੰਨਤ ਦਾ ਹਰ ਬੁੱਲਾ
ਲਿਖਿਆ ਵਿਚ ਕੁਰਾਨ ਸ਼ਰੀਫ਼ ਦੇ ਇਸ ਘਰ ਦੇ ਪਰਥਾਏ
ਅਰਸ਼ਾਂ ਫ਼ਰਸ਼ਾਂ ਉਤੇ ਅੱਲਾ ਦੇ ਹੀ ਘਰ ਬਨਵਾਏ
ਅਰਸ਼ਾਂ ਵਾਲੇ ਨੂਰੀ ਘਰ ਨੂੰ 'ਬੈਤ ਮਾਮੂਰ' ਨੇ ਕਹਿੰਦੇ
ਸੱਤਾਂ ਹੀ ਅਸਮਾਨਾਂ ਦੇ ਜਿਸ ਵਿਚ ਫ਼ਰਿਸ਼ਤੇ ਰਹਿੰਦੇ
ਫ਼ਰਸ਼ਾਂ ਵਾਲੇ ਘਰ ਨੂੰ ਕਹਿੰਦੇ 'ਬੈਤ ਉੱਲਾ' ਲਾਸਾਨੀ
ਜੋ ਇਨਸਾਨਾਂ ਖ਼ਾਤਰ ਉਤਰੀ ਅਰਸ਼ੋਂ ਖ਼ਾਸ ਨਿਸ਼ਾਨੀ
ਧਰਤੀ ਦਾ ਅਸਮਾਨ ਹੈ ਕ਼ਾਬਾ ਨਬੀ ਹਾਮੀਆਂ ਭਰਦੇ
ਕਿਬਲਾ ਕਹਿ ਕੇ ਇਸ ਵਲ ਮੁਸਲਮ ਤਾਹੀਓਂ ਰੁਖ਼ ਨੇ ਕਰਦੇ

**ਹੱਜ**

ਇਹ ਹੈ ਇਕ ਫ਼ਰੀਜ਼ਾ ਜੋ ਹੈ ਹਰ ਮੋਮਨ ਤੇ ਲਾਜ਼ਮ
ਜੀਵਨ ਦੇ ਇਸ ਸਫ਼ਰ ਨੂੰ ਕਹਿੰਦੇ ਹਾਜੀ ਸਫ਼ਰੇ ਆਜ਼ਮ
ਹਜ਼ਰਤ ਇਬਰਾਹੀਮ ਹੁਰਾਂ ਦਾ ਇਹ ਹੈ ਇੱਕ ਬੁਲਾਵਾ
ਏਸ ਹੱਜ ਦੇ ਸਦਕੇ ਪਕਦਾ ਸਿਦਕ ਯਕੀਨ ਦਾ ਆਵਾ
ਦੁਨੀਆਂ ਦੇ ਹਰ ਖ਼ਿੱਤੇ ਵਿਚੋਂ ਹਾਜੀ ਮੱਕੇ ਆਉਂਦੇ
ਆਪਣੇ ਕੁਲ ਗੁਨਾਹਾਂ ਨੂੰ ਉਹ ਕਰਕੇ ਹੱਜ ਬਖ਼ਸ਼ਾਉਂਦੇ

**ਇਹਰਾਮ**

ਇਹ ਹੈ ਇਕ ਪਾਬੰਦੀ ਜਿਸ ਵਿਚ ਖ਼ਾਸ ਹਦੈਤਾਂ ਮਿਲੀਆਂ
ਸੀਤੇ ਕਪੜੇ ਲਾਹ ਕੇ ਪਹਿਨੇਂ ਦੋ ਚਦਰਾਂ ਅਣ ਸਿਲੀਆਂ
ਇਸ ਨੂੰ ਅਪਣਾ ਕਫ਼ਨ ਸਮਝ ਕੇ ਮੋਮਨ ਗੱਲ ਵਿਚ ਪਾਉਂਦੇ
ਸਫ਼ਰ ਅਖ਼ੀਰੀ ਹੱਜ ਨੂੰ ਕਹਿ ਕੇ ਲੱਖ ਲੱਖ ਸ਼ੁਕਰ ਮਨਾਉਂਦੇ

**ਤਲਬੀਹ**

ਇਕ ਤਰ੍ਹਾਂ ਦਾ ਕਲਮਾਂ ਜਿਸ ਵਿਚ ਸਭ ਲੱਬੈਕ ਪੁਕਾਰਨ
ਇਸ ਦਾ ਪੜ੍ਹਨਾ ਬੰਦ ਨੇ ਕਰਦੇ ਜਦ ਇਹਰਾਮ ਉਤਾਰਨ

**ਤਵਾਫ਼**

ਜਿੱਦਾਂ ਧਰਤੀ ਘੁੰਮ ਰਹੀ ਹੈ ਆਪਣੇ ਮਹਿਵਰ ਗਿਰਦੇ
ਏਦਾਂ ਹਾਜੀ ਕਾਬੇ ਗਿਰਦੇ ਘੁੰਮਦੇ ਨੇ ਬਲ ਸਿਰ ਦੇ*

**ਹਜਰੇ ਅਸਵਦ (ਸੰਗੇ ਅਸਵਦ)**

ਕਾਲੇ ਰੰਗ ਦਾ ਪੱਥਰ ਜਿਸ ਤੇ ਮੁਸਲਮ ,ਕਰਨ ਭਰੋਸੇ
ਨਾਲ ਅਕੀਦਤ ਇਸ ਪੱਥਰ ਦੇ ਲੱਖ ਲੱਖ ਲੈਂਦੇ ਬੋਸੇ
ਲਿਖਿਆ ਵਿਚ ਹਦੀਸ ਦੇ ਇਸ ਨੂੰ ਕੁਦਰਤ ਦਾ ਸ਼ਾਹਪਾਰਾ
ਅੱਲਾ ਦਾ ਇਹ ਹੱਥ ਹੈ ਗੋਇਆ ਦੇਂਦਾ ਸਦਾ ਸਹਾਰਾ

---

* ਸਿਰ ਦੇ ਬਲ ਚਲਣਾ — ਇਕ ਮੁਹਾਵਰਾ ਹੈ ।

ਹਜਰੇ ਅਸਵਦ 'ਸੰਗੇ ਅਸਵਦ' 'ਰੁਕਨ' ਵੀ ਇਸ ਨੂੰ ਕਹਿੰਦੇ
ਇਸ ਦੇ ਅੱਗੇ ਹਰ ਹਾਜੀ ਦੀ ਅੱਖੋਂ ਹੰਝੂ ਵਹਿੰਦੇ
ਬੈਤਉੱਲਾ ਦੇ ਇਕ ਗੋਸ਼ੇ ਵਿਚ ਸੰਗੇ ਅਸਵਦ ਮੜ੍ਹਿਆ
ਚਾਂਦੀ ਦਾ ਇਕ ਖ਼ੋਲ ਹਮੇਸ਼ਾ ਇਸ ਤੇ ਰਹਿੰਦਾ ਚੜ੍ਹਿਆ
ਦਸਿਆ ਹੈ ਇਕ ਆਇਤ ਨੇ ਜਦ ਉੱਠੀ ਕੂਕ ਜਹਾਨੋਂ
ਜੰਨਤ ਦੀ ਇਹ ਖ਼ਾਸ ਨਿਸ਼ਾਨੀ ਲਥੀ ਤਦ ਅਸਮਾਨੋਂ
ਜਨਤ 'ਚੋਂ ਜਦ ਨਾਜ਼ਲ ਹੋਇਆ ਨੂਰਾਂ ਦਾ ਇਹ ਛਿੱਟਾ
ਬੰਦੇ ਦਿਆਂ ਗੁਨਾਹਾਂ ਕੀਤਾ ਕਾਲਾ ਦੁੱਧੋਂ ਚਿੱਟਾ
ਜੇ ਕਿਧਰੇ ਇਹ ਨੂਰ ਨਾ ਬੁਝਦਾ ਹਰ ਦਮ ਜਗਦਾ ਰਹਿੰਦਾ
ਦੁਨੀਆਂ ਵਿਚ ਇਸ ਪੱਥਰ ਨੂੰ ਤਦ ਪਥਰ ਕੋਈ ਨਾ ਕਹਿੰਦਾ

**ਰਮਲ**

ਇਹ ਹੈ ਇਕ ਜਿਸਮਾਨੀ ਹਰਕਤ ਜਿਸ ਵਿਚ ਪੈਂਦਾ ਰਲਣਾ
ਮੋਢੇ ਚੁੱਕ ਚੁੱਕ ਟੁਰਨਾ ਪੈਂਦਾ ਆਕੜ ਆਕੜ ਚਲਣਾ

**ਮੁਲਤੁਜ਼ਮ**

ਹਜਰੇ ਅਸਵਦ ਬਾਬੇ* ਕ੍ਹਾਬਾ ਵਿਚ ਦੀਵਾਰ ਜੋ ਆਵੇ
ਬੈਤਉੱਲਾ ਦਾ ਤਿੰਨ ਗਜ਼ ਟੁੱਕੜਾ ਮੁਲਤੁਜ਼ਮ ਅਖਵਾਵੇ
ਇਸ ਹਿੱਸੇ ਨੂੰ ਚਿਮਟ ਕੇ ਹਾਜੀ ਮੰਗਣ ਲੱਖ ਮੁਰਾਦਾਂ
ਕਰ ਕਰ ਆਹੋ ਜ਼ਾਰੀ ਕਰਦੇ ਦਾਦਾਂ ਤੇ ਫ਼ਰਿਆਦਾਂ
ਏਸੇ ਜਗ੍ਹਾ ਕਬੂਲ ਨੇ ਹੁੰਦੀਆਂ ਮੋਮਨ ਦੀਆਂ ਦੁਆਵਾਂ
ਕਹਿੰਦੇ ਨੇ ਕਿ ਏਸੇ ਥਾਂ ਤੇ ਬਖ਼ਸ਼ੇ ਰੱਬ ਖ਼ਤਾਵਾਂ

**ਮੁਕਾਮੇ ਇਬਰਾਹੀਮ**

ਐਸਾ ਇਕ ਮੁਕਾਮ ਕਿ ਜਿਸ ਥਾਂ ਅੱਲਾ ਹੁੰਦਾ ਰਾਜ਼ੀ
ਜਿਸਦੇ ਅੰਦਰ ਡਿੱਗ ਕੇ ਜਿਸ ਥਾਂ ਪੜ੍ਹਨ ਨਮਾਜ਼ ਨਮਾਜ਼ੀ

* 'ਬਾਬ' ਦਰਵਾਜ਼ੇ ਨੂੰ ਕਹਿੰਦੇ ਹਨ, ਕ੍ਹਾਬੇ ਦਾ ਦਰਵਾਜ਼ਾ।

## ਰੁਕਨੇ ਯਮਾਨੀ

ਰੁਕਨ ਯਮਾਨੀ ਬੈਤਉੱਲਾ ਦਾ ਐਸਾ ਹੈ ਇਕ ਕੋਨਾ
ਜਿਸ ਦੀ ਚਮਕ ਦਮਕ ਦੇ ਅਗੇ ਹੇਚ ਆਖਦੇ ਸੋਨਾ
ਇਸ ਦਾ ਰੁਖ ਯਮਨ ਦੇ ਵਲੇ ਰਖਿਆ ਰਖਣ ਵਾਲੇ
ਹਾਜੀ ਦੋਵੇਂ ਹੱਥ ਫੇਰਦੇ ਇਸ ਦੇ ਆਲ ਦੁਆਲੇ
ਏਸੇ ਥਾਂ ਆਮੀਨ ਦਾ ਸੁਣਿਆ ਨਬੀ ਰਸੂਲ ਅਵਾਜ਼ਾ
ਏਸੇ ਦੇ ਹੀ ਲਾਗੇ ਖੁਲ੍ਹਦਾ ਜੰਨਤ ਦਾ ਦਰਵਾਜ਼ਾ

## ਹਤੀਮ

ਏਸ ਹਾਤੀਮ ਨੂੰ ਬੜਾ ਮੁਕੱਦਸ ਦਸਿਆ ਹੈ ਬਾ-ਖ਼ਬਰਾਂ
ਹਜ਼ਰਤ ਇਸਮਾਈਲ ਤੇ ਉਸ ਦੀ ਮਾਂ ਦੀਆਂ ਏਥੇ ਕਬਰਾਂ
ਇਹ ਹੈ ਇਕ ਪਿਆਰਾ ਟੁਕੜਾ ਬੈਤਉੱਲਾ ਦੇ ਦਿਲ ਦਾ
ਇਸ ਦੇ ਵਿਚ ਨਮਾਜ਼ ਪੜ੍ਹਨ ਤੇ ਬੜਾ ਸਵਾਬ ਹੈ ਮਿਲਦਾ

## ਚਾਹੇ ਜ਼ਮਜ਼ਮ

ਨੰਨ੍ਹੇ ਇਸਮਾਈਲ ਦੀ ਇਸ ਥਾਂ ਆਵੇ ਯਾਦ ਕਹਾਣੀ
ਮਾਰ ਮਾਰ ਕੇ ਅੱਡੀਆਂ ਕਢਿਆ ਜ਼ਮਜ਼ਮ ਦਾ ਉਸ ਪਾਣੀ

## ਸਈ

ਉਸ ਵਕਤ ਦੀ ਯਾਦ ਮਨਾਵਣ ਦੌੜ ਦੌੜ ਕੇ ਹਾਜੀ
ਜਿਸ ਦਮ ਹਾਜਰਾ ਅੰਮੀ ਨੂੰ ਸੀ ਪਾਣੀ ਦੀ ਮਹੁਤਾਜੀ
ਇਕ ਪਰਬਤ ਤੋਂ ਦੂਜੇ ਪਰਬਤ ਦੌੜੀ ਮਮਤਾ ਮਾਰੀ
ਐਪਰ ਪਾਣੀ ਲਭ ਨਾ ਸਕੀ ਪੁੱਤਰ ਲਈ ਵਿਚਾਰੀ

## ਮਿਨਾ

ਇਹ ਹੈ ਇਕ ਮੈਦਾਨ ਕਿ ਜਿਥੇ ਲੱਖਾਂ ਤੰਬੂ ਗੱਡਦੇ
ਮੰਗਣ ਲਈ ਦੁਆਵਾਂ ਏਥੇ ਹਾਜੀ ਪੱਲੇ ਅੱਡਦੇ
ਏਸੇ ਥਾਂ ਤੇ ਜਾਨਵਰਾਂ ਦੀ ਦੇਂਦੇ ਨੇ ਕੁਰਬਾਨੀ
ਇਹ ਹੈ ਇਬਰਾਹੀਮ ਹੁਰਾਂ ਦੀ ਖ਼ਾਸ ਉਲ ਖ਼ਾਸ ਨਿਸ਼ਾਨੀ

**ਅਰਫ਼ਾਤ**

ਇਹ ਵੀ ਇਕ ਮੈਦਾਨ ਹੈ ਜਿਸ ਨੂੰ ਬਖਸ਼ੀ ਗਈ ਸਆਦਤ
ਇਸ ਦੀ ਮਸਜਦ ਨਮਰਾ ਦੇ ਵਿਚ ਹਾਜੀ ਕਰਨ ਇਬਾਦਤ

**ਮੁਜ਼ਦਲਫ਼ਾ**

ਇਕ ਜਗ੍ਹਾ ਦਾ ਨਾਮ ਕਿ ਜਿਸ ਵਿਚ ਰਾਤ ਗੁਜ਼ਾਰਨ ਹਾਜੀ
ਏਸ ਰਾਤ ਨੂੰ ਸਭ ਤੋਂ ਅਫ਼ਜ਼ਲ ਰਾਤ ਪੁਕਾਰਨ ਹਾਜੀ
ਏਸ ਰਾਤ ਨੂੰ ਜਾਗ ਜਾਗ ਕੇ ਨਾਲ ਇਬਾਦਤ ਕੱਟਦੇ
ਸਾਰੀ ਉਮਰਾ ਦੀ ਉਹ ਖੱਟੀ ਇਕੋ ਰਾਤ 'ਚ ਖੱਟਦੇ

**ਰਮੀ**

ਹਜ਼ਰਤ ਇਬਰਾਹੀਮ ਨੂੰ ਲਾਈਆਂ ਜਦ ਸ਼ੈਤਾਨ ਨੇ ਟੋਕਾਂ
ਪੁੱਤਰ ਦੀ ਕੁਰਬਾਨੀ ਵੇਲੇ ਪਾਈਆਂ ਸੀ ਜਦ ਰੋਕਾਂ
ਹਜ਼ਰਤ ਨੇ ਸ਼ੈਤਾਨ ਨੂੰ ਲਾਈਆਂ ਚੁਣ ਕੇ ਸਤ ਕੰਕਰੀਆਂ
ਨੱਸ ਗਿਆ ਸ਼ੈਤਾਨ ਤਾਂ ਹਜ਼ਰਤ ਕਰ ਲਈਆ ਦਿਲਬਰੀਆਂ
ਓਸੇ ਯਾਦ ਨੂੰ ਰਮੀ ਦੇ ਵਿਚ ਹਾਜੀ ਕਰਦੇ ਤਾਜ਼ਾ
ਅੱਜ ਤੀਕਰ ਸ਼ੈਤਾਨ ਓਸ ਦਾ ਭੁਗਤ ਰਿਹਾ ਖ਼ਮਿਆਜ਼ਾ
ਹਜ਼ਰਤ ਇਬਰਾਹੀਮ ਦੀ ਰਾਹ ਵਿਚ ਉਸ ਅਟਕਾਏ ਰੋੜੇ
ਏਸ ਲਈ ਉਹਨੂੰ ਪੱਥਰ ਪੈਂਦੇ ਅੱਜ ਵੀ ਤਾਬੜ ਤੋੜੇ

**ਮਦੀਨਾ ਮੁਨੱਵਰਾ**

ਹੱਜ ਮੁਕਾ ਕੇ ਹਰ ਇਕ ਹਾਜੀ ਏਸ ਸ਼ਹਿਰ ਵਿਚ ਆਏ
ਹਜ਼ਰਤ ਨਬੀ ਰਸੂਲ ਮੁਹੰਮਦ ਏਸੇ ਥਾਂ ਦਫ਼ਨਾਏ
ਜੰਨਤ ਉਲ ਬਕੀਹ ਵਿਚ ਹੋਏ ਲੱਖਾਂ ਦਫ਼ਨ ਖ਼ਜ਼ੀਨੇ
ਤਾਹੀਓਂ ਮੋਮਨ ਕਹਿਣ ਬੁਲਾ ਲੈ ਮੌਲਾ ਸ਼ਹਿਰ ਮਦੀਨੇ

## ਕਿੱਦਾਂ ਬਣਿਆ ਕਾਅਬਾ

ਅਰਬ ਦੇਸ਼ ਦੇ ਵਿਚ ਹੈ ਮੱਕਾ ਮੱਕੇ ਦੇ ਵਿਚ ਕਾਬਾ
ਜਿਸ ਦੀ ਖ਼ੁਦ ਬੁਨਿਆਦ ਹੈ ਰੱਖੀ ਹਜ਼ਰਤ ਆਦਮ ਬਾਬਾ
ਲਿਖਿਆ ਵਿਚ ਕੁਰਾਨ ਦੇ ਏਦਾਂ ਅਰਸ਼ਾਦੇ ਰੱਬਾਨੀ
ਧਰਤੀ ਉੱਤੇ ਮੇਰਾ ਨਾਇਬ ਆਦਮ ਹੈ ਲਾਸਾਨੀ
ਪਹਿਲਾ ਘਰ ਇਨਸਾਨ ਲਈ ਜੋ ਧਰਤੀ ਤੇ ਬਨਵਾਇਆ
ਉਸ ਦਾ ਇਕ ਇਕ ਹਿੱਸਾ ਅੱਲਾ ਅਰਸ਼ਾਂ 'ਚੋਂ ਭਜਵਾਇਆ
ਓਸੇ ਘਰ ਨੂੰ ਮੱਕੇ ਦੇ ਵਿਚ ਕਹਿੰਦੇ ਬੈਤ ਮੁਕੱਦਸ
ਅੱਲਾ ਦੇ ਇਸ ਹਰਮ ਨੂੰ ਆਖਣ ਕਾਬਾ ਨਾਲ ਤਕੱਦਸ
ਜਿਸ ਵੇਲੇ ਇਸ ਘਰ ਦੀਆਂ ਆਦਮ ਚੁੱਕ ਲਈਆਂ ਦੀਵਾਰਾਂ
ਮੌਲਾ ਤੋਂ ਉਸ ਉਜਰਤ ਮੰਗੀ ਵਾਂਗ ਦਿਹਾੜੀਦਾਰਾਂ
ਉਜਰਤ ਦੇ ਵਿਚ ਮੰਗਿਆ ਉਸ ਨੇ ਨਾ ਮੁਕਣਾ ਨਾ ਥੁੜਣਾ
ਜਿਸ ਜੰਨਤ 'ਚੋਂ ਕਢਿਆ ਰੱਬ ਨੇ ਓਸੇ ਦੇ ਵਿਚ ਮੁੜਨਾ
ਅੱਲਾ ਕੋਲੋਂ ਮੰਗੀਆਂ ਆਦਮ ਸਜਦੇ ਵਿਚ ਦੁਆਵਾਂ
ਮੇਰੀ ਆਲ ਉਲਾਦ ਦੀਆਂ ਤੂੰ ਬਖ਼ਸ਼ੀਂ ਸਦਾ ਖ਼ਤਾਵਾਂ
ਤੇਰੇ ਘਰ ਵਿਚ ਹਾਜ਼ਰ ਹੋ ਕੇ ਜੋ ਕਰ ਕਰਨ ਤਲਾਫ਼ੀ
ਹਰ ਇਕ ਪਾਪੀ ਗੁਨਾਹਗਾਰ ਨੂੰ ਯਾ ਰੱਬ ਦਈਂ ਮੁਆਫ਼ੀ
ਲਿਖਿਆ ਵਿਚ ਕੁਰਾਨ ਕਿ ਉਸ ਦਮ ਅੱਲਾ ਨੇ ਫ਼ਰਮਾਇਆ
ਹਰ ਇਨਸਾਨ ਦੇ ਸਿਰ ਤੇ ਰਖੂੰ ਰਹਿਮਤ ਦਾ ਮੈਂ ਸਾਇਆ
ਇਸ ਘਰ ਵਿਚ ਜੋ ਝੂਠ ਵੀ ਬੋਲੇ ਆ ਕੇ ਸੱਚਾ ਸੱਚਾ
ਏਦਾਂ ਪਾਕ ਹੋਏਗਾ ਜਿਦਾਂ ਤਾਜ਼ਾ ਜਣਿਆ ਬੱਚਾ
ਇਸ ਘਰ ਦੀ ਜੋ ਭਰੂ ਹਾਜ਼ਰੀ ਹਾਜੀ ਕਰਮਾਂ ਵਾਲਾ
ਸਦਾ ਬਹਿਸ਼ਤੀ ਮਹਿਕ 'ਚ ਮਹਿਕੂ ਉਸ ਦਾ ਆਲ ਦੁਆਲਾ

ਮੇਰੀ ਰਾਹ ਵਿਚ ਜਿਸ ਜਿਸ ਮੂੰਹ ਤੇ ਉੱਡਣ ਗਰਦ ਗੁਬਾਰਾਂ
ਉਸ ਉਸ ਮੱਥੇ ਉਤੇ ਲਿਖੀਆਂ ਜੰਨਤ ਦੀਆਂ ਬਹਾਰਾਂ
ਜਿਸ ਦਮ ਦੁਨੀਆਂ ਗ਼ਰਕਣ ਲਗੀ ਕਹਿਰਾਂ ਦਾ ਹੜ੍ਹ ਆਇਆ
ਉਸ ਦਮ ਇਕੋ ਨੂਹ ਦਾ ਬੇੜਾ ਅੱਲਾ ਪਾਰ ਲਗਾਇਆ
ਜਦੋਂ ਪਹਾੜਾਂ ਜਿੱਡਾ ਅੰਬਰੋਂ ਡਿਗਿਆ ਇਕ ਇਕ ਔਲਾ
ਦੁਨੀਆਂ ਉਤੋਂ ਆਪਣਾ ਕਾਬਾ ਚੁੱਕ ਲਿਆ ਸੀ ਮੌਲਾ
ਉਸ ਦੇ ਗ਼ਮ ਵਿਚ ਜਦੋਂ ਸੁਣਾਈਆਂ ਧਰਤੀ ਨੇ ਫ਼ਰਿਆਦਾਂ
ਮੱਕੇ ਦੇ ਵਿਚ ਛੱਡੀਆਂ ਮਾਲਕ ਹਰਮ ਦੀਆਂ ਬੁਨਿਆਦਾਂ
ਹਜ਼ਰਤ ਇਬਰਾਹੀਮ ਟੋਰੀਆਂ ਫਿਰ ਅੱਲਾ ਦੀਆਂ ਲੀਹਾਂ
ਬੈਤ ਉੱਲਾ ਨੂੰ ਫੇਰ ਬਣਾਇਆ ਪਕੀਆਂ ਕਰ ਕੇ ਨੀਹਾਂ
ਹਜ਼ਰਤ ਇਬਰਾਹੀਮ ਦੇ ਪਿਛੋਂ ਆਇਆ ਇਕ ਜ਼ਮਾਨਾ
ਤਿੰਨ ਸੌ ਸੱਠ ਬੁੱਤਾਂ ਦਾ ਜਦ ਕੇ ਕਾਬਾ ਸੀ ਬੁਤਖ਼ਾਨਾ
ਕਾਬੇ ਦੇ ਵਿਚ ਖੁਲ੍ਹੇ ਆਮ ਸੀ ਹੁੰਦੀ ਬੁੱਤ ਪਰੱਸਤੀ
ਥਾਂ ਥਾਂ ਬੁੱਤਾਂ ਨਾਲ ਘਿਰੀ ਸੀ ਮੱਕੇ ਦੀ ਕੁਲ ਬਸਤੀ
ਨੌਂ ਬੁੱਤਾਂ ਦੀ ਖ਼ਾਸ ਪਰੱਸਤਸ਼ ਸਾਰੇ ਅਰਬ ਸੀ ਕਰਦੇ
ਫਿਰ ਵੀ ਕੁਝ ਕੁਝ ਪੂਜਣ ਰੱਬ ਨੂੰ ਲੁਕ ਛਿਪ ਡਰਦੇ ਡਰਦੇ
'ਅਰਬ ਆਰਬਾ' ਤੇ 'ਮੁਸਤੱਰਬਾ ਕਰਦੇ ਸਨ ਨਾਦਾਨੀ
ਕਦੀ ਕਦੀ ਉਹ ਦੇਂਦੇ ਬੁੱਤ ਨੂੰ ਬੰਦੇ ਦੀ ਕੁਰਬਾਨੀ.
ਹਜ਼ਰਤ ਇਬਰਾਹੀਮ ਦੀ ਇਕ ਤਸਵੀਰ ਸੀ ਕਾਬੇ ਅੰਦਰ
ਝੁਕ ਝੁਕ ਜਿਸ ਦੀ ਕਰਨ ਇਬਾਦਤ ਬੁੱਤ ਪਰਸਤ ਪਤੰਦਰ
ਇਸ ਤਸਵੀਰ 'ਚ ਹਜ਼ਰਤ ਦੇ ਹੱਥ ਤੀਰਾਂ ਦਾ ਸੀ ਦੱਥਾ
ਕੋਲ ਖੜਾ ਇਕ ਭੇਡ ਦਾ ਲੇਲਾ ਚੁੱਕ ਕੇ ਉਪਰ ਮੱਥਾ
ਉਸ ਦੇ ਲਾਗੇ ਧਰੀ ਸੀ ਹਜ਼ਰਤ ਇਸਮਾਈਲ ਦੀ ਮੂਰਤ
ਹਜ਼ਰਤ ਇਬਰਾਹੀਮ ਦੇ ਨਾਲ ਸੀ ਮਿਲਦੀ ਜਿਸ ਦੀ ਸੂਰਤ
ਹਜ਼ਰਤ ਈਸਾ ਦੀਆਂ ਵੀ ਓਥੇ ਰਖੀਆਂ ਸਨ ਤਸਵੀਰਾਂ
ਖਿੱਚਣ ਵਾਲੇ ਖਿੱਚੀਆਂ ਹੈ ਸਨ ਖ਼ੂਬੀ ਨਾਲ ਲਕੀਰਾਂ

## ਗੁਰੂ ਨਾਨਕ ਪਾਤਸ਼ਾਹ

ਮਰੀਅਮ ਦੀ ਸੀ ਮੂਰਤ ਲਗਦੀ ਲੱਖ ਬਲਾਵਾਂ ਲੈਂਦੀ
ਉਸ ਦੇ ਭੋਲੇ ਚਿਹਰੇ ਉੱਤੋਂ ਮਮਤਾ ਡੁਲ੍ਹ ਡੁਲ੍ਹ ਪੈਂਦੀ
ਹਜ਼ਰਤ ਨੂਹ ਦੇ ਹੋਣ ਤੋਂ ਪਹਿਲੋਂ ਹੋ ਗੁਜ਼ਰੇ ਜੋ ਕਾਮਲ
ਉਹਨਾ ਦੇ ਵੀ ਬੁੱਤ ਸੀ ਕੀਤੇ ਬੁੱਤਾਂ ਦੇ ਵਿਚ ਸ਼ਾਮਲ
ਵੱਦ, ਯਊਸ, ਯਊਕ, ਨਸੂਰ ਦੇ ਚਾਰੇ ਬੁੱਤ ਪਥਰੀਲੇ
ਵਖੋਂ ਵਖ ਸੀ ਰੁਤਬੇ ਰਖਦੇ ਵਖੋ ਵੱਖ ਕਬੀਲੇ
ਇਕ ਦੌਰ ਵਿਚ ਹੜ੍ਹ ਜਾਂ ਆਇਆ ਮੱਕੇ ਦੇ ਵਿਚ ਭਾਰਾ
ਸਾਰਾ ਕ੍ਹਾਬਾ ਫੱਟ ਕੇ ਹੋਇਆ ਖ਼ਸਤਾ ਤੇ ਨਾਕਾਰਾ
ਮੱਕੇ ਦਿਆਂ ਕੁਰੈਸ਼ਾਂ ਨੇ ਤਦ ਬੀੜਾ ਆਪ ਉਠਾਇਆ
ਹਿਜਰੀ ਛੇ ਸੌ ਪੰਜ ਦੇ ਅੰਦਰ ਕ੍ਹਾਬਾ ਫਿਰ ਬਨਵਾਇਆ
ਮੱਕੇ ਦਿਆਂ ਕੁਰੈਸ਼ਾਂ ਨੇ ਵੀ ਕਿੱਸੇ ਉਹ ਦੁਹਰਾਏ
ਕ੍ਹਾਬੇ ਦੇ ਵਿਚ ਬੁੱਤ ਪੁਰਾਣੇ ਪੂਜਣ ਲਈ ਟਿਕਾਏ
ਨਵਾਂ ਨਵਾਂ ਇਸਲਾਮ ਦਾ ਨਾਅਰਾ ਮੱਕੇ ਨੇ ਜਦ ਲਾਇਆ
ਤਦੋਂ ਜ਼ੁਬੈਰ ਖ਼ਲੀਫ਼ੇ ਪਲਟੀ ਕ੍ਹਾਬੇ ਦੀ ਫਿਰ ਕਾਇਆ
ਇਬਰਾਹੀਮੀ ਨੀਹਾਂ ਦਾ ਉਸ ਫੇਰ ਸਹਾਰਾ ਲੀਤਾ
ਕ੍ਹਾਬੇ ਵਿਚ ਹਤੀਮ ਦਾ ਹਿੱਸਾ ਫਿਰ ਉਸ ਸ਼ਾਮਲ ਕੀਤਾ
ਜਦੋਂ ਜ਼ੁਬੈਰ ਸ਼ਹੀਦ ਸੀ ਹੋਇਆ ਲੜਦਾ ਹੋਇਆ ਲੜਾਈ
ਯੂਸਫ਼ ਦੇ ਹਜਾੱਜ ਇਮਾਰਤ ਕ੍ਹਾਬੇ ਦੀ ਫਿਰ ਢਾਹੀ
ਫੇਰ ਕੁਰੈਸ਼ ਦੇ ਨਕਸ਼ੇ ਉਤੇ ਕ੍ਹਾਬਾ ਗਿਆ ਬਣਾਇਆ
ਉਸ ਦੇ ਪਿਛੋਂ ਅੱਜ ਤੀਕਰ ਨਾ ਉਸ ਨੂੰ ਕਿਸੇ ਵਟਾਇਆ
ਜਿਸ ਦਮ ਨੱਬੀ ਕਰੀਮ ਨੇ ਕੀਤਾ ਮੱਕੇ ਉਤੇ ਕਬਜ਼ਾ
'ਮਰਵਾ' ਅਤੇ 'ਸਫ਼ਾ' ਦੇ ਉਤੇ ਗੱਡਿਆ ਪਰਚਮ ਸਬਜ਼ਾ
ਤਿੰਨ ਸੌ ਸੱਠੇ ਬੁੱਤ ਨੱਬੀ ਨੇ ਆਪਣੇ ਹੱਥੀਂ ਤੋੜੇ
ਕ੍ਹਾਬੇ ਦੇ ਵਿਚ ਬਹੁਕਰ ਫੇਰੀ ਚੁਣ ਚੁਣ ਹੱਥੀਂ ਰੋੜ੍ਹੇ
ਹਜ਼ਰਤ ਆਇਸ਼ਾ ਨੇ ਜਦ ਪੁੱਛਿਆ ਐ ਮੇਰੇ ਸਿਰ ਦੇ ਸਾਈਆਂ
ਯੂਸਫ਼ ਦੇ ਹਜਾੱਜ ਨੇ ਕੰਧਾਂ ਬਿਲਕੁਲ ਗਲਤ ਉਠਾਈਆਂ

ਕਾਬੇ ਦੇ ਦਰਵਾਜ਼ੇ ਦੀ ਉਸ ਚੌਖਟ ਰੱਖੀ ਉੱਚੀ
ਏਸੇ ਲਈ ਤਾਮੀਰ ਏਸ ਦੀ ਬਦਲੀ ਜਾਏ ਸਮੁੱਚੀ
ਨਵੇਂ ਸਿਰੇ ਤੋਂ ਏਮ ਦੀਆਂ ਤੁਸੀਂ ਸੋਚੋ ਫਿਰ ਤਦਬੀਰਾਂ
ਇਬਰਾਹੀਮੀ ਲੀਹਾਂ ਉੱਤੇ ਫੇਰ ਕਰੋ ਤਾਮੀਰਾਂ
ਹਜ਼ਰਤ ਨੇ ਤਦ ਬੀਬੀ ਨੂੰ ਸੀ ਅਗੋਂ ਇੰਜ ਫ਼ਰਮਾਇਆ
ਅੱਲਾ ਦਾ ਘਰ ਵਾਰ ਵਾਰ ਨਹੀਂ ਜਾਂਦਾ ਸਾਥੋਂ ਢਾਇਆ
ਜੇ ਕਰ ਢਾ ਕੇ ਫੇਰ ਬਣਾਇਆ ਅਸਲੀ ਵਾਂਙੂੰ ਅਸਲਾਂ
ਢਾ ਢਾ ਫੇਰ ਬਣਾਉਣਗੀਆਂ ਇਹਨੂੰ ਆਵਣ ਵਾਲੀਆਂ ਨਸਲਾਂ
ਏਸੇ ਹੀ ਤਾਮੀਰ ਤੇ ਹੁਣ ਤਾਂ ਕਰਨੀ ਅਸਾਂ ਕਨਾਇਤ
ਆਪੇ ਅੱਲਾ ਆਪਣੇ ਘਰ ਤੇ ਰੱਖੂ ਨਜ਼ਰ ਇਨਾਇਤ
ਏਸ ਹਰਮ ਦੀ ਟੁੱਟੀ ਇੱਟ ਵੀ ਲਗਣੀ ਸਭ ਨੂੰ ਸਾਲਮ
ਏਸ ਜਗ੍ਹਾ ਤੇ ਹੱਜ ਕਰੇਗਾ ਕੁੱਲ ਇਸਲਾਮੀ ਆਲਮ

## ਹਾਜੀ ਕਿੱਦਾਂ ਹੱਜ ਨੇ ਕਰਦੇ

ਹੱਜ ਦੀਆਂ ਨੇ ਤਿੰਨ ਸੂਰਤਾਂ ਕਹਿੰਦੇ ਕੁਲ ਹਜਾਜੀ
ਜਿਹੜੀ ਸੂਰਤ ਨਿਭ ਸਕਦੀ ਹੈ ਓਹੀਓ ਚੁਣਦੇ ਹਾਜੀ
ਪਹਿਲੀ ਨੂੰ ''ਇਫ਼ਰਾਦ'' ਨੇ ਕਹਿੰਦੇ ਦੂਜੀ ਤਾਈਂ ''ਕਿਰਾਨ''
ਤੀਜੀ ਸੂਰਤ ''ਤਮਤਾ'' ਹੱਜ ਦੀ ਸਭਨਾ ਤੋਂ ਆਸਾਨ
ਪਹਿਲੀ ਸੂਰਤ ਦੇ ਵਿਚ ਹਾਜੀ ਹੱਜ ਦੀ ਨੀਅਤ ਕਰਦੇ
ਅਣਸੀਤੇ 'ਇਹਰਾਮ' ਬੰਨ੍ਹ ਕੇ ਕਦਮ ਅਗੇਰੇ ਧਰਦੇ
ਦੂਜੀ ਵਿਚ ਅਦਾ ਨੇ ਹੁੰਦੇ ਦੋਵੇਂ ਹੱਜ ਤੇ 'ਉਮਰਾ'
ਇਕੋ ਹੀ ਇਹਰਾਮ 'ਚ ਹੁੰਦਾ ਸ਼ਾਮਲ ਹਰ ਇਕ ਜ਼ੁਮਰਾ
ਕਹਿੰਦੇ ਹੱਜ 'ਕਿਰਾਨ' ਦੀ ਸੂਰਤ ਤੋੜ ਹੈ ਨਿਭਦੀ ਔਖੀ
ਐਪਰ ਸਭਨਾ ਨੂੰ ਹੈ ਲਗਦੀ ਤੀਜੀ ਸੂਰਤ ਸੌਖੀ
ਜਿਸ ਦਮ ਇਕ ਦਿਨ ਰਾਤ ਦਾ ਪੈਂਡਾ ਰਹਿ ਜਾਂਦਾ ਏ ਜੱਦਾ
ਹਰ ਹਾਜੀ ਦੇ ਦਿਲ 'ਚੋਂ ਉਠਦਾ ਅੱਲਾ ਹੂ ਦਾ ਸੱਦਾ
'ਮਲਮਲੀਅਮ' ਦੀ ਜਦੋਂ ਪਹਾੜੀ ਆਵੇ ਨਜ਼ਰੀਂ ਸਾਰੀ
ਹਰ ਹਾਜੀ ਇਹਰਾਮ ਪਹਿਣ ਕੇ ਫ਼ੌਰਨ ਕਰੇ ਤਿਆਰੀ
ਜਿਸ ਵੇਲੇ ਮੈਕਾਤ ਦੀ ਮੰਜ਼ਲ ਆ ਜਾਂਦੀ ਹੈ ਨੇੜੇ
ਹਰ ਮੁਸਲਮ ਦੇ ਮੂੰਹ ਤੇ ਆਉਂਦੇ ਪੀਆ ਮਿਲਣ ਦੇ ਖੇੜੇ
''ਤਮਤਾ ਹੱਜ'' ਦੇ ਜਿਹੜੇ ਹਾਜੀ ਕਰਦੇ ਹੈਣ ਇਰਾਦੇ
ਦੋ ਅਣਸਿਲੀਆਂ ਚੱਦਰਾਂ ਦੇ ਉਹ ਚਿੱਟੇ ਪਾਉਣ ਲੁਬਾਦੇ
ਇਕ ਚਾਦਰ ਉਹ ਉਪਰ ਓਢਣ ਦੂਜੀ ਬੰਨ੍ਹਣ ਲੱਕੀਂ
ਪੈਰ ਪੈਰ ਤੇ ਆਖਣ ਸਾਈਆਂ ਸਾਡੇ ਪਰਦੇ ਢੱਕੀਂ
ਉੱਚੀ ਉੱਚੀ ਕੂਕਣ ਮੋਮਨ ਲਾਹ ਲਾਹ ਸੀਤੇ ਕਪੜੇ
ਅੱਲਾ ਦੇ ਦਰਵਾਜ਼ੇ ਉਤੇ ਹੁਨ ਅੱਪੜੇ ਕੇ ਅੱਪੜੇ

ਡਿਗ ਡਿਗ ਕੇ ਸ਼ੁਕਰਾਨੇ ਵਿਚ ਦੋ 'ਰੱਕਤ' ਨਮਾਜ਼ ਨੇ ਪੜ੍ਹਦੇ
ਜਿਸ ਦਮ ਪੜ੍ਹਦੇ 'ਨਫ਼ਲ' ਨਮਾਜ਼ੀ ਚੰਨ ਮਹਿਰਾਬੀਂ ਚੜ੍ਹਦੇ
ਫੇਰਨ ਜਦੋਂ ਸਲਾਮ ਨਮਾਜ਼ੀ ਪਾਕ ਪੜ੍ਹਨ ਗਰਦਾਨਾਂ
ਉਮਰੇ ਦੇ ਇਹਰਾਮ ਦੀ ਨੀਅਤ ਦਿਲ ਤੋਂ ਕਰਨ ਜ਼ੁਬਾਨਾਂ
ਹਰ ਇਕ ਮੂੰਹ ਚੋਂ ਕਲਮੇ ਧੋਤੀ ਗਲ ਨਿਕਲਦੀ ਸੁੱਚੀ
ਤਿੰਨ ਵਾਰ "ਤਲਬੀਆਂ" ਪੜ੍ਹਦੇ ਏਦਾਂ ਉੱਚੀ ਉੱਚੀ
ਮੈਂ ਹਾਜ਼ਰ ਤੇਰੇ ਦਰ ਤੇ ਮਾਲਕ ਕਰਾਂ ਸਲਾਮਾਂ ਲੇਕਮ
ਮੁਖੋਂ ਕਹਾਂ ਲਬੈਕ ਲਬੈਕ ਲਬੈਕ ਲਬੈਕ ਲਬੈਕਮ
ਤੇਰਾ ਕੋਈ ਸ਼ਰੀਕ ਨਹੀਂ ਹੈ ਹਰ ਤਾਰੀਫ਼ ਹੈ ਤੇਰੀ
ਹਰ ਇਕ ਮੁਲਕ ਤੇ ਬਾਦਸ਼ਾਹਤ ਤੋਂ ਤੇਰੀ ਜ਼ਾਤ ਉਚੇਰੀ
ਇਹ 'ਤਲਬੀਹ' ਹੈ ਹਰ ਮੋਮਨ ਦਾ ਖ਼ਾਸ ਉਲ ਖ਼ਾਸ ਤਰਾਨਾ
ਏਹੀਓ ਬੋਲੀ ਬੋਲ ਸ਼ਮ੍ਹਾ ਤੇ ਸੜਦਾ ਹੈ ਪਰਵਾਨਾ
ਹਰ ਮੋਹਰਮ ਤੇ ਲਾਜ਼ਮ ਹੈ ਇਹਰਾਮ ਦੀ ਹਰ ਪਾਬੰਦੀ
ਜਿੰਨਾ ਚਿਰ ਇਹਰਾਮ ਹੈ ਬੰਨ੍ਹਿਆ ਗਲ ਨਾ ਸੋਚੇ ਮੰਦੀ
ਨਾ ਉਹ ਐਸੀ ਜੁੱਤੀ ਪਹਿਣੇ ਜਿਹੜੀ ਮਿੱਟੀ ਢੱਕੇ
ਜਿਹੜੀ ਪੈਰ ਦੇ ਪਿਛੇ ਉਭਰੀ ਹੱਡੀ ਤਾਈਂ ਢੱਕੇ
ਨਾ ਹੀ ਸਿਲਿਆ ਕਪੜਾ ਪਹਿਣੇ ਨਾ ਮੂੰਹ ਮੱਥਾ ਕੱਜੇ
ਨਾਲ ਅਕੀਦਤ ਕਦਮ ਉਠਾਏ ਨਾ ਥਿੜਕੇ ਨਾ ਭੱਜੇ
ਨਾ ਤਨ ਤੇ ਖ਼ੁਸ਼ਬੂਆਂ ਲਾਵੇ ਨਾ ਨਾਖ਼ਨ ਤਿਰਸ਼ਾਵੇ
ਨਾ ਹੀ ਆਪਣੇ ਜਿਸਮ ਤੋਂ ਹਾਜੀ ਇਕ ਵੀ ਵਾਲ ਕਟਾਵੇ
ਜੇ ਹੈ ਬੀਵੀ ਹੱਜ 'ਚ ਸ਼ਾਮਲ ਉਸ ਤੋਂ ਰਹੇ ਦੁਰਾਡੇ
ਬਾਰ ਬਾਰ ਉਹਦੀ ਜ਼ੀਭਾ ਆਖੇ ਧੰਨ ਭਾਗ ਨੇ ਸਾਡੇ
ਔਰਤ ਜ਼ਾਤ ਨੂੰ ਖੁਲ੍ਹ ਹੈ ਬੇਸ਼ਕ ਪਹਿਣੇ ਸੀਤੇ ਲੀੜੇ
ਐਪਰ ਚਿਹਰਾ ਨੰਗਾ ਰੱਖੇ ਦਾਮਨ ਨਹੀਂ ਝਪੀੜੇ
ਜੇ ਹੈ ਮਰਦ ਬਿਗਾਨਾ ਸਾਹਵੇਂ ਉਚੀ ਕਰੇ ਨਾ ਅੱਖੀ
ਕਰਨ ਲਈ ਉਹ ਉਹਲਾ ਰੱਖੇ ਆਪਣੇ ਹੱਥ ਵਿਚ ਪੱਖੀ

ਅਸਲੀ ਸ਼ਰਮ ਹਯਾ ਦਾ ਪਰਦਾ ਕਦੀ ਨਾ ਨੰਗਿਆਂ ਕਰਦਾ
ਪਰਦਾ ਕਰੇ ਬਿਗਾਨੀ ਅੱਖ ਤੋਂ ਅੱਲਾ ਤੋਂ ਕੀ ਪਰਦਾ
ਮੁਕਦੀ ਗੱਲ ਇਹਰਾਮ ਦਾ ਅਰਸਾ ਹਰ ਹਾਜੀ ਤੇ ਭਾਰੀ
ਇਸ ਅਰਸੇ ਵਿਚ ਕਰੇ ਨਾ ਸ਼ਿਕਵਾ ਨਾ ਹੀ ਗਿਲੇ ਗੁਜ਼ਾਰੀ
ਨਾ ਹੀ ਕਰੇ ਸ਼ਿਕਾਰ ਜਾਨਵਰ ਨਾ ਹੀ ਖੱਲ ਉਤਾਰੇ
ਏਥੋਂ ਤਕ ਪਾਬੰਦੀ ਹੈ ਕਿ ਜੂੰਆਂ ਤਕ ਨਾ ਮਾਰੇ
ਹਜ਼ਰਤ ਇਬਰਾਹੀਮ ਹੋਰਾਂ ਦੀ ਜੋ ਮੀਰਾਸ ਦਾ ਸ਼ੈਦਾ
ਆਪਣੇ ਦਿਲ ਵਿਚ ਖ਼ੌਫ਼ ਖ਼ੁਦਾ ਦੀ ਕਰੇ ਕੈਫ਼ੀਅਤ ਪੈਦਾ
ਇਸ਼ਕ ਹਕੀਕੀ, ਸ਼ੌਕ ਮੁਹੱਬਤ, ਹਰ ਇਕ ਦਿਲ ਵਿਚ ਜਾਗਣ
ਮੱਥੇ ਉਤੇ ਵੱਟ ਪਵੇ ਨਾ ਲੱਖ ਮੁਸੀਬਤ ਝਾਗਣ
ਜੱਦੇ ਦਾ ਜਦ ਸਾਹਿਲ ਆਵੇ ਸਾਗਰ ਦਏ ਅਵਾਜ਼ਾ
ਪਾਕ ਮੁਕੱਦਸ ਰੇਗਸਤਾਂ ਦਾ ਇਹ ਬਹਿਰੀ ਦਰਵਾਜ਼ਾ
ਜੱਦੇ ਵਿਚ ਹੱਜਾਜ ਨੇ ਚੁਣਦੇ ਆਪਣਾ ਆਪ ਮੁਅੱਲਮ
ਤਾ ਕਿ ਗ਼ਲਤੀ ਨਾਲ ਨਾ ਬੋਲਣ ਕਿਧਰੇ ਅਲੱਮ ਗ਼ੱਲਮ
ਮੱਕੇ ਤੋਂ ਦਸ ਮੀਲ ਜਦੋਂ ਰਹਿ ਜਾਂਦਾ ਹੈ ਸ਼ੇਮੱਸੀਆ
ਹੱਦ ਹਰਮ ਦੀ ਸ਼ੁਰੂ ਹੈ ਹੁੰਦੀ ਏਥੋਂ ਹੀ ਮਨ ਬਸੀਆ
ਏਸੇ ਥਾਂ ਤੇ ਆਂ-ਹਜ਼ਰਤ ਨੂੰ ਰੋਕ ਕੁਫ਼ਾਰੀ ਪਈ ਸੀ
ਏਸੇ ਜਗ੍ਹਾ ਸਹਾਬਾ ਹੱਥੋਂ ਬੈਤ ਮੌਤ ਦੀ ਲਈ ਸੀ
ਪਾਕ ਮੁਬਾਰਕ ਸ਼ਹਿਰ 'ਚ ਜਿਸ ਦਮ ਹਾਜੀ ਕਦਮ ਟਿਕਾਵਣ
ਚਹੁੰ ਕੂਟਾਂ ਦੇ ਮੁਸਲਮ ਜੁੜ ਕੇ ਵੱਡੀ ਖ਼ੁਸ਼ੀ ਮਨਾਵਣ
ਭਾਵੇਂ ਹੈ ਹਜਾਜ ਸ਼ਮਾਲੀ ਭਾਵੇਂ ਕੋਈ ਜਨੂਬੀ
ਪੜ੍ਹਦੇ ਹੋਏ ਤਲਬੀਹ ਉਹ ਮੰਗੇ ਮੌਲਾ ਦੀ ਮਹਿਬੂਬੀ
ਮਸਜਦ ਇਕ 'ਹਰਾਮ' ਨਾਮ ਦੀ ਮੱਕੇ ਵਿਚ ਹੈ ਵੱਡੀ
ਕਿੰਨੇ ਹੀ ਦਰਵਾਜ਼ੇ ਉਸ ਦੇ ਚੁੱਕ ਚੁੱਕ ਵੇਖਣ ਅੱਡੀ
ਐਪਰ 'ਬਾਬ ਸਲਾਮ' ਦੇ ਬੂਹੇ ਕਟਿਆ ਅਰਸ਼ੀ ਚਿੱਲਾ
ਉਸ ਵਿਚ ਦਾਖ਼ਲ ਹੋ ਕੇ ਮੋਮਨ ਬੋਲ ਪਏ ਬਿਸ ਮਿੱਲਾ

# ਗੁਰੂ ਨਾਨਕ ਪਾਤਸ਼ਾਹ

ਸੱਜਾ ਪੈਰ ਜਾਂ ਅੰਦਰ ਰੱਖੇ ਕੂਕੇ ਨਜ਼ਰ ਝੁਕਾ ਕੇ
ਮੈਂ ਭੁਲਾਂ ਬਖ਼ਸ਼ਾਵਣ ਆਇਆ ਦਰ ਤੇਰੇ ਤੇ ਆ ਕੇ
ਬੈਤ ਅੱਲਾ ਤੇ ਨਜ਼ਰ ਪੈਂਦਿਆ ਮੁਸਲਮ ਦੀ ਰੂਹ ਠਰਦੀ
ਜਦੋਂ ਮੁਕੱਦਸ ਘਰ ਨੂੰ ਵੇਖੇ ਸੁਧ ਬੁਧ ਰਹੇ ਨਾ ਘਰ ਦੀ
'ਹਜਰੇ ਅਸਵਦ' ਵਲ ਜਾਂ ਹਾਜੀ ਕਰਨ ਤਵਾਫ਼ ਹੈ ਜਾਂਦਾ
ਸੱਜੇ ਹੱਥੋਂ ਚੱਦਰ ਕੱਢ ਕੇ ਖਬੇ ਮੋਢੇ ਪਾਂਦਾ
ਹਜਰੇ ਅਸਵਦ ਸਾਹਵੇਂ ਹਾਜੀ ਐਸੇ ਰੁਖ ਖਲੋਵੇ
ਪੂਰਾ ਹਜਰੇ ਅਸਵਦ ਉਸ ਦੇ ਸੱਜੇ ਪਾਸੇ ਹੋਵੇ
ਜਿਦਾਂ ਵਿਚ ਨਮਾਜ਼ ਨਮਾਜ਼ੀ ਕੰਨਾਂ ਤਕ ਹੱਥ ਚੁਕਦੇ
ਏਦਾਂ ਹਾਜੀ ਅਸਵਦ ਅਗੇ ਨਾਲ ਅਦਬ ਦੇ ਝੁਕਦੇ
ਸੰਗੇ ਅਸਵਦ ਦੇ ਜਦ ਹਾਜੀ ਲੈ ਚੁਕਦੇ ਨੇ ਚੁੰਮਣ
ਬਿਸਮਿੱਲਾ ਬਿਸਮਿੱਲਾ ਕਹਿ ਕੇ ਕਾਬੇ ਗਿਰਦੇ ਘੁੰਮਣ
ਇਕ ਤਵਾਫ਼ ਦੇ ਸੱਤ ਚੱਕਰਾਂ ਵਿਚ ਗਿਣਵੇਂ ਕਦਮ ਨੇ ਧਰਦੇ
ਪਹਿਲੇ ਤਿੰਨ ਚੱਕਰਾਂ ਵਿਚ ਹਾਜੀ ਏਦਾਂ ਰਮਲ ਨੇ ਕਰਦੇ
ਜ਼ਰਾ ਜ਼ਰਾ ਕੁਝ ਮੋਢੇ ਹਿਲਣ ਆਕੜ ਆਕੜ ਚਲਦੇ
ਤੇਜ਼ ਤੇਜ਼ ਨੇ ਕਦਮ ਉਠਾਉਂਦੇ ਰਾਹ ਵਿਚ ਕਿਤੇ ਨਾ ਖਲਦੇ
ਬਾਕੀ ਚੌਂਹ ਗੇੜਾਂ ਵਿਚ ਹਾਜੀ ਆਪਣੀ ਟੋਰੇ ਟੁਰਦੇ
ਵਿਚ ਤਵਾਫ਼ ਦੁਆਵਾਂ ਪੜ੍ਹ ਪੜ੍ਹ ਮੌਲਾ ਅਗੇ ਝੁਰਦੇ
ਆਖਣ ਅੱਲਾ ਤੇਰੇ ਘਰ ਦਾ ਕਰਨ ਤਵਾਫ਼ ਹਾਂ ਆਏ
ਤੇਰੇ ਤੇ ਈਮਾਨ ਲਿਆ ਕੇ ਆਪਣੇ ਅਹਿਦ ਨਿਭਾਏ
ਪਾਕ ਕੁਰਾਨ ਸ਼ਰੀਫ਼ ਦੀਆਂ ਅਸੀਂ ਕਰਦੇ ਹਾਂ ਤਸਦੀਕਾਂ
ਤੇਰੇ ਨਬੀ ਕਰੀਮ ਨੂੰ ਮੰਨਿਆ ਦੁਨੀਆਂ ਦੇ ਵਸਨੀਕਾਂ
ਤੇਰੀ ਹਮਦ ਬਿਆਨ ਹਾਂ ਕਰਦੇ ਹੇ ਪਾਕਾਂ ਦੇ ਪਾਕੀ
ਤੇਰੇ ਜਿਹਾ ਮਾਬੂਦ ਨਾ ਕੋਈ ਨਾ ਨੂਰੀ ਨਾ ਖ਼ਾਕੀ
ਤੇਰੀ ਬਖ਼ਸ਼ਿਸ਼ ਮੰਗਣ ਆਏ ਖ਼ਤਾ ਵਾਰ ਹਾਂ ਸਾਰੇ
ਸਾਡੀਆਂ ਭੁੱਲਾਂ ਭੁੱਲ ਕੇ ਮੌਲਾ ਕਰ ਦੇ ਵਾਰੇ ਨਿਆਰੇ

ਹਰ ਇਕ ਨੂੰ ਤੂੰ ਜੰਨਤ ਦੇਵੀਂ ਦੋਜ਼ਖ ਵਿਚ ਨਾ ਪਾਵੀਂ
ਆਪਣੀ ਰਹਿਮਤ ਨਾਲ ਸੰਭਾਲੀਂ ਡਿਗਣੋਂ ਸਦਾ ਬਚਾਵੀਂ
ਨਿਤ ਹਿਦਾਇਤ ਮੰਗੀਏ ਤੈਥੋਂ ਤਕਵਾ ਰਖੀਏ ਤੇਰਾ
ਰਿਜ਼ਕ ਦੀਆਂ ਕੁਲ ਰਾਹਾਂ ਖੋਲ੍ਹੀਂ ਚਾੜ੍ਹੀਂ ਨਵਾਂ ਸਵੇਰਾ
ਜਦੋਂ 'ਮੁਲਤਜ਼ਮ' ਤਕ ਹੈ ਮੁਕਦਾ ਦਿਲ ਦਾ ਇਹ ਆਵਾਜ਼ਾ
ਇਕ ਦਮ ਸਾਹਵੇਂ 'ਬੈਤਅੱਲਾ' ਦਾ ਆਉਂਦਾ ਹੈ ਦਰਵਾਜ਼ਾ
ਓਸ ਵਕਤ ਇਹ ਅਰਜ਼ ਨੇ ਕਰਦੇ ਹਾਜੀ ਕਰਮਾਂ ਵਾਲੇ
ਤੇਰੇ ਘਰ ਵਿਚ ਤੂੰਹੀਓ ਵਸਦਾ ਤੂੰਹੀਓ ਆਲ ਦੁਆਲੇ
ਇਹ ਘਰ ਤੇਰਾ ਘਰ ਹੈ ਮੌਲਾ ਤੇਰਾ ਹਰਮ ਹੈ ਏਹੀਓ
ਦੋਜ਼ਖ ਦੀ ਅੱਗ ਜਿਸ ਤੋਂ ਬੁਝਦੀ ਤੇਰਾ ਕਰਮ ਹੈ ਏਹੀਓ
ਜਦੋਂ ''ਮੁਕਾਮੇ ਇਬਰਾਹੀਮ'' ਦੇ ਸਨਮੁਖ ਹਾਜੀ ਆਵੇ
ਨਾਲ ਅਦਬ ਦੇ ਓਸ ਵਕਤ ਓਹ ਏਦਾਂ ਅਰਜ਼ ਸੁਣਾਵੇ
ਇਬਰਾਹੀਮ ਖ਼ਲੀਲ ਅੱਲਾ ਦਾ ਇਹੋ ਮੁਕਾਮ ਹੈ ਅੱਲਾ
ਜਿਸ ਨੇ ਤੇਰੀ ਰਹਿਮਤ ਮੰਗੀ ਫੜ ਕੇ ਤੇਰਾ ਪੱਲਾ
ਜਿਸ ਦਮ ਉਸ ਨੂੰ ਅੱਗ ਵਿਚ ਸੁਟਿਆ ਦਿੱਤਾ ਤੂੰਹੀ ਸਹਾਰਾ
ਓਸ ਖ਼ਲੀਲ ਦੇ ਸਦਕਾ ਕਰ ਦੇ ਸਾਡਾ ਪਾਰ ਉਤਾਰਾ
'ਬੈਤਅੱਲਾ' ਦੀ ਇਕ ਨੁੱਕਰ ਵਿਚ ਸੌਬੇ ਰੁਕਨ ਇਰਾਕੀ
ਉਸ ਦੇ ਅਗੇ ਇੰਜ ਦੁਆਵਾਂ ਪੜ੍ਹਦੇ ਹਨ ਉਹ ਖ਼ਾਕੀ
ਐ ਅੱਲਾ ਤੂੰ ਸ਼ੱਕ ਸਰਕ ਤੋਂ ਰਖੀਂ ਦੂਰ ਹਮੇਸ਼ਾ
ਝਗੜੇ ਅਤੇ ਨਫ਼ਾਕ ਦਾ ਹੋਵੇ ਨਾ ਕੋਈ ਫ਼ਿਕਰ ਅੰਦੇਸ਼ਾ
ਸਾਡੀ ਆਲ ਉਲਾਦ ਤੇ ਮਾਪੇ ਹਰਦਮ ਰਖੀਂ ਸੌਖੇ
ਜਿਸ ਦਮ ਹੱਜ ਤੋਂ ਵਾਪਸ ਜਾਈਏ ਦਿਨ ਨਾ ਤੱਕੀਏ ਔਖੇ
ਫਿਰ ''ਮੀਜ਼ਾਬੇ ਰਹਿਮਤ'' ਅਗੇ ਮੰਗੇ ਭੀੜ ਦੁਆਵਾਂ
ਸਾਡੀ ਝੋਲੀ ਬਰਕਤ ਪਾਦੇ ਤੈਥੋਂ ਸਦਕੇ ਜਾਵਾਂ
ਐਸਾ ਬਖ਼ਸ਼ ਇਮਾਨ ਕਿ ਜਿਸ ਨੂੰ ਕਦੀ ਜ਼ਵਾਲ ਨਾ ਆਵੇ
ਐਸਾ ਬਖ਼ਸ਼ ਯਕੀਨ ਕਿ ਜਿਹੜਾ ਨਾ ਥਿੜਕੇ ਥਿੜਕਾਵੇ

ਨਬੀ ਮੁਹੰਮਦ ਦੀ ਤੂੰ ਬਖਸ਼ੀ ਜਨਤ ਵਿਚ ਰਫ਼ਾਕਤ
ਸਲੇ ਅੱਲਾ ਅਲੇਹ ਸਲਮ ਦੀ ਚਮਕੇ ਸਦਾ ਸਦਾਕਤ
ਜਦੋਂ ਕਿਆਮਤ ਦਾ ਦਿਨ ਆਵੇ ਰੱਖੀਂ ਸਿਰ ਤੇ ਸਾਇਆ
ਤੇਰੇ ਬਾਝੋਂ ਹੋਰ ਨਾ ਦੂਜਾ ਸਾਡਾ ਕੋਈ ਖ਼ੁਦਾਇਆ
ਜਿਹੜਾ ਸਾਡੇ ਜੀਵਨ ਭਰ ਦੀ ਕੁਲ ਪਿਆਸ ਮਿਟਾ ਦੇ
ਕੌਸਰ ਦੇ ਸਾਨੂੰ ਚਸ਼ਮੇ ਵਿਚੋਂ ਐਸਾ ਜਾਮ ਪਿਲਾ ਦੇ
''ਰੁਕਨੇ ਸ਼ਾਮੀ'' ਅਗੇ ਹਾਜੀ ਏਦਾਂ ਅਰਜ਼ ਗੁਜ਼ਾਰਨ
ਖੇਡ ਇਸ਼ਕ ਦੀ ਖੇਡਣ ਵਾਲੇ ਬਾਜ਼ੀ ਇਕ ਨਾ ਹਾਰਨ
ਸਾਡਾ ਹੱਜ ਕਬੂਲ ਕਰੀਂ ਤੇ ਮਿਹਨਤ ਲਾਵੀਂ ਲੇਖੇ
ਸਾਡੀ ਭੁਲ ਚੁਕ ਬਖ਼ਸ਼ ਕੇ ਸਾਈਆਂ ਕਰ ਦੇ ਦੂਰ ਭੁਲੇਖੇ
ਤੇਰਾ ਇਸ਼ਕ ਵਿਹਾਜਣ ਆਏ ਅਸੀਂ ਵਪਾਰੀ ਬੰਦੇ
ਸਾਡੀ ਕਿਸੇ ਤਜਾਰਤ ਵਿਚ ਵੀ ਪਾਵੀਂ ਕਦੀ ਨਾ ਮੰਦੇ
ਜਿਸ ਦਮ ''ਰੁਕਨ ਯਮਾਨੀ'' ਉਤੇ ਝੁਕਦੇ ਕੁਲ ਤਵਾਫ਼ੀ
ਉਸ ਤੇ ਦੋਵੇਂ ਹੱਥ ਫੇਰ ਕੇ ਮੰਗਣ ਇੰਜ ਮੁਆਫ਼ੀ
ਸਾਡੀ ਦੁਨੀਆਂ ਅਤੇ ਆਖਰਤ ਹਸ਼ਰਾਂ ਤਕ ਸਵਾਰੀਂ
ਹਜ਼ਰਤ ਨੂਹ ਦੀ ਬੇੜੀ ਵਾਂਗੂੰ ਸਾਡੇ ਬੇੜੇ ਤਾਰੀਂ
'ਰੁਕਨ ਯਮਾਨੀ' ਤੋਂ ਫਿਰ ਹਾਜੀ ਸੰਗੇ ਅਸਵਦ ਚੁੰਮਦੇ
ਇਕ ਤਵਾਫ਼ 'ਚ ਸੱਤ ਸੱਤ ਵਾਰੀਂ ਨਾਲ ਅਦਬ ਦੇ ਘੁੰਮਦੇ
ਜਦੋਂ ਤਵਾਫ਼ ਤੋਂ ਵੇਹਲੇ ਹੋ ਕੇ ਹੱਕ ਦਾ ਨਾਅਰਾ ਮਾਰਨ
ਝਟ ''ਮੁਕਾਮੇ ਇਬਰਾਹੀਮ' ਤੇ ਆਣ ਨਿਮਾਜ਼ ਗੁਜ਼ਾਰਨ
ਜਿਸ ਦਮ ਹਾਜੀ ਵਜਦ 'ਚ ਆਉਂਦੇ ਚੜ੍ਹੇ ਇਲਾਹੀ ਰੰਗਣ
ਆਪਣੀ ਆਪਣੀ ਬੋਲੀ ਦੇ ਵਿਚ ਅੱਲਾ ਤੋਂ ਇੰਜ ਮੰਗਣ
ਐ ਮੌਲਾ ਤੂੰ ਜਾਣੇਂ ਸੱਭੇ ਲੁਕੀਆਂ ਤੇ ਅਣ ਲੁਕੀਆਂ
ਐ ਅੱਲਾ ਤੂੰ ਭਰੀਂ ਕੋਠੀਆਂ ਮੁੱਕੀਆਂ ਤੇ ਅਣਮੁੱਕੀਆਂ
ਸਾਡੇ ਬਾਤਨ ਜ਼ਾਹਰ ਦੀ ਤੂੰ ਇਕ ਇਕ ਨਾੜ ਪਛਾਣੇਂ
ਸਾਡੇ ਐਬ ਨਾ ਛੁਪਦੇ ਭਾਵੇਂ ਕਰੀਏ ਘਾਣੇਂ ਮਾਣੇਂ

ਅਸੀਂ ਜ਼ਰੂਰਤ ਦੇ ਹਾਂ ਜਾਏ ਹਾਜਤਮੰਦ ਹਾਂ ਪੁਤਲੇ
ਸਾਡੀ ਹਾਜਤ ਪੂਰੀ ਕਰਦੇ ਅਰਸ਼ੀਂ ਬੈਠੇ ਉਤਲੇ
ਸਾਡੀ ਹਰ ਇਕ ਹਿੰਮਤ ਮੰਗਦੀ ਤੇਰੇ ਹੱਥ ਦੀ ਥਾਪੀ
ਸਾਡੇ ਪਾਪ ਗੁਨਾਹ ਸਭ ਬਖਸ਼ੀ ਅਰਜ਼ਾਂ ਕਰਦੇ ਪਾਪੀ
ਜੋ ਤੂੰ ਸਾਡੇ ਮੱਥੇ ਉਤੇ ਪਾਈਆਂ ਹੈਣ ਲਕੀਰਾਂ
ਓਹੀਓ ਸਿਦਕ ਯਕੀਨ ਹੈ ਸਾਡਾ ਓਹੀਓ ਨੇ ਤਕਦੀਰਾਂ
ਜਦੋਂ ਤਵਾਫ ਦੇ ਪਿਛੋਂ ਹਾਜੀ ਕਰ ਚੁਕਦਾ 'ਦੋਗਾਨਾ'
'ਮੁਲਤਜ਼ਮ' ਤੇ ਆ ਕੇ ਫਿਰ ਉਹ ਹੋ ਉਠਦਾ ਦੀਵਨਾ
ਏਸ ਜਗ੍ਹਾ ਤੇ ਮੋਹ ਮਮਤਾ ਦਾ ਭਾਂਬੜ ਏਦਾਂ ਮੱਚੇ
ਜਿਦਾ ਮਾਂ ਦੇ ਸੀਨੇ ਲੱਗ ਕੇ ਨਿਘ ਮਾਣਦੇ ਬੱਚੇ
ਏਸ ਜਗ੍ਹਾ ਤੇ ਗੱਲ੍ਹਾਂ ਰਗੜਣ ਰੋ ਰੋ ਕਰਨ ਦੁਆਵਾਂ
ਨਰਕਾਂ ਦੀ ਅੱਗ ਵਿਚ ਨਾ ਸੁਟੀਂ ਬਖਸ਼ੀਂ ਠੰਢੀਆਂ ਛਾਵਾਂ
ਏਸ ਕਦੀਮੀ ਘਰ ਦੇ ਮਾਲਕ ਖ਼ਾਲਕ ਬੇਨਿਆਜ਼ੇ
ਸਾਡੀ ਖ਼ਾਤਰ ਖੋਹਲੀਂ ਹਰਦਮ ਜੰਨਤ ਦੇ ਦਰਵਾਜ਼ੇ
ਤੇਰੇ ਦਰ ਤੇ ਆਏ ਦਾਤਾ ਮੰਗਤੇ ਐਬੀ ਕਾਮੀ
ਸਾਡੇ ਮੱਥੇ ਉਤੋਂ ਪੂੰਝੀਂ ਕਾਲਖ ਤੇ ਬਦਨਾਮੀ
ਤੂੰ ਹੈਂ ਆਕਾ ਮਾਲਕ ਸਾਡਾ ਅਸੀਂ ਗੁਲਾਮ ਹਾਂ ਤੇਰੇ
ਤੂੰ ਰਾਜ਼ਕ ਮਰਜ਼ੂਕ ਅਸੀਂ ਹਾਂ ਦੇਵੀਂ ਰਿਜ਼ਕ ਬਥੇਰੇ
ਤੇਰੇ ਦਰ ਤੋਂ ਮੰਗਣ ਆਏ ਨੇਕੀ ਅਤੇ ਹਲੀਮੀ
ਸਾਨੂੰ ਆਲੀਸ਼ਾਨ ਬਣਾਵੇ ਤੇਰੀ ਸ਼ਾਨ ਕਰੀਮੀ
ਸਾਡੇ ਸਾਕ ਸਕੈਨ ਤੇ ਮਿਤਰ ਰੱਜ ਭੱਜ ਖਾਣ ਹੰਢਾਵਣ
ਨਬੀ ਮੁਹੰਮਦ ਦੀ ਉੱਮਤ ਤੇ ਮਾੜੇ ਵਕਤ ਨਾ ਆਵਣ
"ਚਾਹੇ ਜ਼ਮਜ਼ਮ" ਤੇ ਫਿਰ ਹਾਜੀ ਆਪਣੀ ਤਿਖਾ ਮਿਟਾਵਣ
ਕਿਬਲੇ ਵਲ ਰੁਖ ਕਰ ਕਰ ਕੇ ਬਿਸਮਿੱਲਾ ਦੀ ਰੱਟ ਲਾਵਣ
'ਚਾਹੇ ਜ਼ਮਜ਼ਮ' ਦਾ ਉਹ ਪਾਣੀ ਤਿੰਨ-ਸਾਹਾਂ ਵਿਚ ਪੀਂਦੇ
ਹਜ਼ਰਤ ਇਸਮਾਈਲ ਹੁਰਾਂ ਦਾ ਨਾਂ ਲੈ ਲੈ ਕੇ ਜੀਂਦੇ

ਆਬ ਛਿੜਕ ਕੇ ਆਖਣ ਅੱਲਾ ਬਖ਼ਸ਼ੀਂ 'ਇਲਮੇ ਨਾਫ਼ਾ'
ਹਰ ਬੀਮਾਰੀ ਵਿਚ ਸ਼ਫ਼ਾ ਦੇ ਸੌਦੇ ਵਿਚ ਮੁਨਾਫ਼ਾ
ਫੇਰ 'ਸਫ਼ਾ' ਤੇ 'ਮਰਵਾ' ਦੇ ਵਿਚ ਹਾਜੀ 'ਸਈ' ਨੇ ਕਰਦੇ
'ਬਾਬ-ਉਲ-ਸਫ਼ਾ' ਦੇ ਬੂਹੇ ਵਿਚੋਂ ਖੱਬਾ ਪੈਰ ਨੇ ਧਰਦੇ
'ਸਫ਼ਾ ਪਹਾੜੀ' ਦੀ ਹਰ ਪਉੜੀ ਨਾਲ ਅਕੀਦਤ ਚੜ੍ਹਦੇ
ਕਾਬੇ ਦੇ ਵਲ ਚਿਹਰਾ ਕਰ ਕੇ ਮੂੰਹੋਂ ਕਲਮਾ ਪੜ੍ਹਦੇ
ਮੋਢੇ ਤੀਕਰ ਹੱਥ ਉਠਾ 'ਤਮਜੀਦ' ਦਾ ਕਲਮਾ ਕਹਿੰਦੇ
'ਮਰਵਾ' ਦੇ ਵਲ ਜਾਣ ਲਈ ਫਿਰ ਉਪਰੋਂ ਹੇਠਾਂ ਲਹਿੰਦੇ
'ਸਫ਼ਾ' ਅਤੇ 'ਮਰਵਾ' ਵਿਚ ਹਾਜ਼ੀ ਕਦਮ ਨੇ ਪੁਟਦੇ ਰਲ ਕੇ
ਕੁਝ ਰਸਤਾ ਉਹ ਦੌੜ ਕੇ ਕੱਟਣ ਕੁਝ ਰਸਤਾ ਓਹ ਚਲ ਦੇ
'ਮਰਵਾ' ਤੇ ਵੀ ਰੁਖ਼ ਹਮੇਸ਼ਾ ਕਿਬਲੇ ਵਲ ਹੀ ਹੋਵੇ
ਸਿਰ ਤੋਂ ਪੈਰਾਂ ਤੀਕ ਪਸੀਨਾ ਹਰ ਪਿੰਡੇ ਤੋਂ ਚੋਵੇ
'ਮਰਵਾ' ਅਤੇ 'ਸਫ਼ਾ' ਵਿਚ ਲਗਦੇ ਜਿਸ ਦਮ ਸੱਤ ਨੇ ਫੇਰੇ
ਉਸੇ ਵਕਤ 'ਸਈ' ਹੈ ਹੁੰਦੀ ਵਧਦੇ ਸ਼ੌਕ ਵਧੇਰੇ
ਏਥੇ ਇਸਮਾਈਲ ਦੀ ਅੰਮੀ ਪਾਣੀ ਖਾਤਰ ਦੌੜੀ
ਇਹਨਾਂ ਦੂਹਾਂ ਪਹਾੜਾਂ ਦੀ ਉਸ ਟੱਪੀ ਪੌੜੀ ਪੌੜੀ
ਇਸ ਥਾਂ ਨੰਨ੍ਹੇ ਇਸਮਾਈਲ ਨੇ ਗੱਲਾਂ ਕੀਤੀਆਂ ਵੱਡੀਆਂ
ਪਾਣੀ ਦਾ ਉਸ ਚਸ਼ਮਾ ਕਢਿਆ ਮਾਰ ਮਾਰ ਕੇ ਅੱਡੀਆਂ
ਜਿਸ ਨੂੰ ''ਚਾਹੇ ਜ਼ਮਜ਼ਮ'' ਕਹਿੰਦੇ ਕੁਲ ਦੁਨੀਆਂ ਦੇ ਮੋਮਨ
ਇਸ ਦੇ ਪਾਣੀ ਦਾ ਘੁੱਟ ਪੀ ਕੇ ਰੂਹਾਂ ਕਰਦੇ ਸੋਮਨ
ਇਹ ਜੋ ਹਾਜੀ ਦੌੜ ਦੌੜ ਕੇ 'ਸਈ' ਕਰਨ ਨੂੰ ਜਾਂਦੇ
ਦੁਖੀ ਹਾਜਰਾ ਅੰਮੀ ਦੀ ਇਹ ਮਮਤਾ ਨੂੰ ਦਰਸਾਂਦੇ
'ਸਈ' ਕਰਨ ਦੇ ਪਿਛੋਂ ਹਾਜੀ ਵਲ 'ਮੁਤਾਫ਼' ਦੇ ਆਉਂਦੇ
ਪੜ੍ਹ ਪੜ੍ਹ ਕੇ ਦੋ ਤਕਤ ਨਮਾਜ਼ਾਂ ਸਿਰ ਦੇ ਵਾਲ ਮੁਨਾਉਂਦੇ
ਏਦਾਂ 'ਉਮਰਾ ਹੱਜ' ਹੈ ਕਰਦੀ ਖ਼ਲਕਤ ਲਾਹੇਵੰਦੀ
ਇਸ ਦੇ ਪਿਛੋਂ ਖ਼ਤਮ ਹੋਈ 'ਇਹਰਾਮ' ਦੀ ਹਰ ਪਾਬੰਦੀ

ਹੁਨ ਤਕ ਜੋ ਨਾਜਾਇਜ਼ ਹੇ ਸਨ ਜਾਇਜ਼ ਹੋਈਆਂ ਚੀਜ਼ਾਂ
ਰਬ ਰਬ ਰਬ ਰਬ ਕਰਦੇ ਰੱਬ ਦੇ ਗੋਲੇ ਅਤੇ ਕਨੀਜ਼ਾਂ
ਅੱਠਵੀਂ 'ਜ਼ੀਉਲ ਹੱਜਾ' ਨੂੰ ਇਹਰਾਮ ਬੰਨ੍ਹਣ ਫਿਰ ਹੱਜ ਦਾ
ਦੋ ਅਨਸਿਲੀਆਂ ਚਦਰਾਂ ਥੀਂ ਫਿਰ ਹਾਜੀ ਪਿੰਡਾ ਕੱਜਦਾ
ਫਿਰ ਲਬੈਕ ਲਬੈਕ ਦਾ ਗਾਉਂਦਾ ਹਰ ਇਕ ਹੋਂਠ ਤਰਾਨਾ
'ਮਿਨਾ' ਦੇ ਵਲ ਕਦਮ ਵਧਾਉਂਦਾ ਹਰ ਹਾਜੀ ਮਸਤਾਨਾ
ਰਸਤਾ ਸਾਢੇ ਤਿੰਨ ਮੀਲ ਦਾ ਪੜ੍ਹ 'ਤਲਬੀਹਾਂ' ਕੱਟਦਾ
ਮਿਨਾ ਦੀ ਹਰ ਰਾਹ ਦਾ ਜ਼ੱਰਾ ਸ਼ਹਿਦ ਸਮਝ ਕੇ ਚੱਟਦਾ
ਕਈ ਹਜ਼ਾਰਾਂ ਸਾਲ ਹੋਏ ਜਦ ਫੁਟਿਆ ਇਸ਼ਕ ਦਾ ਲਾਵਾ
ਹਜ਼ਰਤ ਇਬਰਾਹੀਮ ਦੇ ਰਾਹੀਂ ਘੱਲਿਆ ਰੱਬ ਬੁਲਾਵਾ
ਮੇਰੇ ਬੰਦੇ ਹੱਜ ਵਾਸਤੇ ਨੀਅਤ ਸਦਾ ਬਨਾਵਣ
ਮੇਰੇ ਦਰ ਦੀ ਭਰਨ ਹਾਜ਼ਰੀ ਆਪਣੀ ਭੁੱਲ ਬਖ਼ਸ਼ਾਵਣ
ਏਸ ਬੁਲਾਵੇ ਦੀ ਸੱਦ ਸੁਣ ਕੇ ਹਾਜੀ ਫੁੱਲ ਚੜ੍ਹਾਵਣ
ਦੇਸ਼ ਦੇਸ਼ 'ਚੋਂ ਹੱਜ ਕਰਨ ਨੂੰ ਭੱਜੇ ਭੱਜੇ ਆਵਣ
'ਮਿਨਾ' ਦੇ ਵਿਚ ਪਹੁੰਚ ਨੇ ਜਾਂਦੇ ਹਾਜੀ ਸੁਬ੍ਹਾ ਸਵੇਰੇ
'ਮਸਜਦ ਖ਼ੈਫ਼' ਦੇ ਵਿਚ ਲਗਾਉਂਦੇ ਨਾਲ ਅਕੀਦਤ ਡੇਰੇ
ਹਰ ਦਮ ਕਰਦੇ ਜ਼ਿਕਰ, ਤਲਾਵਤ, ਪੜ੍ਹਦੇ ਰਹਿਣ ਨਮਾਜ਼ਾਂ
'ਮਿਨਾ' ਦੇ ਮੈਦਾਨ 'ਚ ਵੰਡਦੇ ਰੱਬੀ ਨਾਜ਼ ਨਿਆਜ਼ਾਂ
'ਮਿਨਾ' ਵਿਚ ਇਕ ਰਾਤ ਗੁਜ਼ਾਰਨ ਉਠਣ ਨੂਰ ਦੇ ਤੜਕੇ
ਜਦ ''ਜੱਬਲ ਸ਼ਬੀਰ'' ਤੇ ਨਿਕਲੇ ਧੁੱਪ ਤਾਂ ਪੈਂਦੇ ਸੜਕੇ
ਸਿਰ ਦੇ ਬਲ ਅਰਫ਼ਾਤ ਪਹੁੰਚਦੇ ਪੜ੍ਹ ਪੜ੍ਹ ਕੇ ਤਲਬੀਹਾਂ
ਅੱਖਾਂ ਨਾਲ ਰਸੂਲ ਦੀਆਂ ਉਹ ਚੁੰਮਣ ਪਾਈਆਂ ਲੀਹਾਂ
ਅਰਨਾ ਵਾਦੀ ਦੇ ਵਿਚ ਜਿਸ ਦਮ 'ਜਬੱਲ ਰਹਿਮਤ' ਆਵੇ
ਉਸ ਦੇ ਕਾਲੇ ਪਥਰਾਂ ਉਤੇ ਹਾਜੀ ਡੇਰਾ ਲਾਵੇ
ਕਰ ਕੇ ਗ਼ੁਸਲ 'ਜ਼ਵਾਲ' ਦੇ ਵੇਲੇ 'ਮਸਜਦ ਨਮਰਾ' ਜਾਵਣ
'ਜ਼ੁਹਰ' 'ਅਸਰ' ਦੀਆਂ ਦੋਵੇ ਨਮਾਜ਼ਾਂ ਇਕੋ ਵਕਤ ਨਿਭਾਵਣ

ਇਕ ਅਜ਼ਾਨ ਤੇ ਦੋ ਤਕਬੀਰਾਂ ਪੜ੍ਹਦੇ ਵਕਤ ਜ਼ੁਹਰ ਦੇ
ਫਿਰ ਨਾ ਪਿਛੋਂ ਪੜ੍ਹਨ ਨਮਾਜ਼ਾਂ ਹਾਜੀ ਜ਼ੁਹਰ ਅਸਰ ਦੇ
ਪੜ੍ਹਦੇ ਨੇ ਅਰਫ਼ਾਤ 'ਚ ਹਾਜੀ ਖ਼ਾਸਉਲ ਖ਼ਾਸ ਵਜ਼ੀਫ਼ੇ
ਏਸੇ ਹੀ ਮੈਦਾਨ 'ਚ ਖ਼ੁਤਬੇ ਪੜ੍ਹ ਗਏ ਵਲੀ ਖ਼ਲੀਫ਼ੇ
ਏਸੇ ਹੀ ਅਰਫ਼ਾਤ 'ਚ ਹਾਜੀ ਭੁੱਬਾਂ ਮਾਰ ਕੇ ਰੋਂਦੇ
ਹੰਝੂ ਸੁੱਟ ਪਛਤਾਵੇ ਵਾਲੇ ਮੈਲ ਦਿਲਾਂ ਦੀ ਧੋਂਦੇ
ਏਸੇ ਥਾਂ ਤੇ ਚੇਤੇ ਆਵੇ ਆਪਣੀ ਸਭ ਬੁਰਿਆਈ
ਏਸੇ ਥਾਂ ਤੇ ਮੰਗਣ ਹਾਜੀ ਅੱਲਾ ਤੋਂ ਚੰਗਿਆਈ
ਏਸੇ ਥਾਂ ਤੇ ਵਿਲਕ ਵਿਲਕ ਕੇ ਆਪਣੇ ਪਾਪ ਕਬੂਲਣ
ਇਕ ਖ਼ੈਰਾਤ ਦੇ ਬਦਲੇ ਸੌ ਸੌ ਨੇਕੀ ਪਏ ਵਸੂਲਣ
ਕਿਬਲੇ ਵਲ ਰੁਖ ਕਰ ਕੇ ਹਾਜੀ ਦੋਵੇਂ ਹੱਥ ਫੈਲਾਉਂਦੇ
ਆਪਣੇ ਰੱਬ-ਉੱਲ-ਆਲਮੀਨ ਨੂੰ ਏਦਾਂ ਤਰਲੇ ਪਾਉਂਦੇ
ਤੇਰੀ ਕੁਦਰਤ ਤੂੰਹੀਓਂ ਜਾਣੇ ਭੇਦ ਕਿਸੇ ਨਾ ਪਾਇਆ
ਦੂਜਾ ਕੋਈ ਮਾਬੂਦ ਨਹੀਂ ਹੈ ਤੇਰੇ ਬਾਝ ਖ਼ੁਦਾਇਆ
ਭਰ ਦੇ ਭਰ ਦੇ ਸਾਡੀ ਝੋਲੀ ਭਰ ਦੇ ਸਖਣੇ ਕਾਸੇ
ਅੱਖਾਂ ਦੇ ਵਿਚ ਭਰਦੇ ਜਲਵੇ ਦਿਲ ਦੇ ਵਿਚ ਦਿਲਾਸੇ
ਤੂੰਹੀਂ ਜਵਾਲੇਂ ਤੂੰਹੀਓ ਮਾਰੇਂ ਤੂੰਹੀਓਂ ਬਣੇ ਸਹਾਰਾ
ਸਾਡੀਆਂ ਜੂਠਾਂ ਝੂਠਾਂ ਬਖ਼ਸ਼ੀਂ ਸੱਚੇ ਪਰਵਰਦਗਾਰਾ
ਲਾ ਇਲਾਹਾ ਇੱਲ ਲਿੱਲਾ ਐ ਵਾਹਦਾ ਲਾ ਸ਼ਰੀਕਾ
ਆਪਣੇ ਹਜ ਕਰਨ ਦਾ ਸਾਨੂੰ ਬਖ਼ਸ਼ੀਂ ਸਦਾ ਸਲੀਕਾ
ਅਸੀਂ ਗੁਨਾਹ ਦੇ ਪੁਤਲੇ ਹਾਂ ਤੇ ਕਰਦੇ ਲੱਖ ਤਕਸੀਰਾਂ
ਸਾਡੇ ਪਰਦੇ ਢੱਕ ਨਾ ਸਕਣ ਸਾਡੇ ਤਨ ਦੀਆਂ ਲੀਰਾਂ
ਅਸਾਂ ਗ਼ਰੀਬੀ ਦਾਅਵਾ ਆਂਦਾ ਏਹੀਓ ਸਾਥੋਂ ਸਰਦਾ
ਸਾਡੀ ਗੰਢ ਨਾ ਫੋਲੀਂ ਮਾਲਕ ਢਕਿਆ ਰਖੀਂ ਪਰਦਾ
ਅਸੀਂ ਹਾਂ ਆਜਜ਼ ਤੇਰੇ ਦਰ ਤੇ ਕਰਦੇ ਗਿਰਿਆ ਜ਼ਾਰੀ
ਦੁੱਖ ਅਜ਼ਾਬਾਂ ਤੋਂ ਛੁਡਵਾ ਦੇ ਸਾਡੀ ਰਿਸ਼ਤੇਦਾਰੀ

# ਗੁਰੂ ਨਾਨਕ ਪਾਤਸ਼ਾਹ

ਜਿਸ ਵੇਲੇ ਹੈ ਸੂਰਜ ਡੁੱਬਦਾ ਹਾਜੀ ਕਦਮ ਉਠਾਂਦੇ
ਤਿੰਨ ਮੀਲ 'ਅਰਫ਼ਾਤੋਂ' ਚਲ ਕੇ ਵਲ 'ਮਜ਼ਦਲਫ਼ਾ' ਜਾਂਦੇ
ਬਾਰ ਬਾਰ 'ਤਲਬੀਹਾਂ' ਪੜ੍ਹਦੇ ਕਰਦੇ ਲੱਖ ਸ਼ੁਕਰਾਨੇ
ਏਸੇ ਰਾਤ ਸ਼ਮ੍ਹਾਂ ਤੇ ਸੜਦੇ ਝੂਮ ਝੂਮ ਪਰਵਾਨੇ
ਜਦੋਂ 'ਮੁਸ਼ੈਰ ਹਰਾਮ' ਦੇ ਲਾਗੇ ਕਰਦੇ ਜ਼ਿਕਰ ਇਬਾਦਤ
ਹਰ ਇਕ ਬੱਝੀ ਸੱਫ਼ ਦੀ ਕਰਦਾ ਮੌਲਾ ਆਪ ਕਿਆਦਤ
ਵਕਤ 'ਇਸ਼ਾ' ਦੇ ਮਗ਼ਰਬ ਦੀ ਵੀ ਪੜ੍ਹਨ ਨਮਾਜ਼ ਨਮਾਜ਼ੀ
ਜਿਹੜੇ ਹਾਲ 'ਚ ਰਖੇ ਰਾਖਾ ਓਸੇ ਦੇ ਵਿਚ ਰਾਜ਼ੀ
ਵੈਸੇ ਤਾਂ ਹਰ ਦਿਨ ਦਾ ਕੱਦ ਉਹ ਨਾਲ ਇਸ਼ਕ ਦੇ ਮਿਣਦੇ
ਸਾਰੀਆਂ ਰ੍ਹਾਤਾਂ ਤੋਂ ਪਰ ਅਫ਼ਜ਼ਲ ਏਸ ਰਾਤ ਨੂੰ ਮਿਣਦੇ ਗਿਣਦੇ
ਏਸੇ ਰਾਤ ਰਸੂਲ ਸੁਣਾਈ ਦੁਨੀਆਂ ਨੂੰ ਖ਼ੁਸ਼ਖ਼ਬਰੀ
ਮੇਰੀ ਉੱਮਤ ਵਿਚ ਨਾ ਫੈਲੂ ਬਦਅਮਨੀ ਬੇਸਬਰੀ
ਮੇਰੀ ਉਮੱਤ ਫਲੇ ਫੁੱਲੇਗੀ ਦਿਤੀ ਰੱਬ ਤਸੱਲੀ
ਮੇਰੀ ਉੱਮਤ ਦੇ ਹਰ ਗ਼ਾਜ਼ੀ ਜੰਨਤ ਰਖਣੀ ਮੱਲੀ
ਏਸੇ ਰਾਤ ਰਸੂਲ ਨਬੀ ਦੀ ਰਾਤ ਹੋਈ ਸੀ ਚਿੱਟੀ
ਏਸੇ ਸ਼ਬ ਸ਼ੈਤਾਨ ਸੀ ਪਾਈ ਅਪਣੇ ਸਿਰ ਵਿਚ ਮਿੱਟੀ
ਸਾਰੀ ਰਾਤ ਹੀ ਜਾਗਣ ਹਾਜੀ ਮੰਗਣ ਤੋਂ ਨਾ ਸੰਗਣ
ਏਥੇ ਨਬੀ ਰਸੂਲ ਜੋ ਮੰਗੀਆਂ ਉਹੋ ਦੁਆਵਾਂ ਮੰਗਣ
ਆਖਣ ਐ ਮੇਰੇ ਖ਼ਾਲਕ ਮੇਰੀ ਤੂੰਹੀਓਂ ਬਾਤ ਹੈਂ ਸੁਣਦਾ
ਮੇਰਾ ਜ਼ਾਹਰ ਬਾਤਨ ਤੂੰਹੀਓਂ ਆਪਣੇ ਪੋਣੇ ਪੁੱਣਦਾ
ਤੇਰੀਆਂ ਨਜ਼ਰਾਂ ਦੇ ਵਿਚ ਰਹਿੰਦਾ ਹਰ ਦਮ ਹਾਲ ਹੈ ਮੇਰਾ
ਦੁੱਖ ਦਰਦ ਤੇ ਭੀੜਾਂ ਭੰਨਿਆਂ ਮੈਂ ਫ਼ਰਿਆਦੀ ਤੇਰਾ
ਤੇਰੀ ਦੀਦ ਦਾ ਤਾਲਬ ਹਾਂ ਮੈਂ ਗੋਲਾ ਤੇਰੇ ਦਰ ਦਾ
ਤੇਰੇ ਖ਼ੌਫ਼ ਤੇ ਗ਼ੈਜ਼ ਗ਼ਜ਼ਬ ਤੋਂ ਹਰ ਦਮ ਰਹਿੰਦਾ ਡਰਦਾ
ਆਪਣੇ ਕੁਲ ਗੁਨਾਹਾਂ ਦਾ ਮੈਂ ਅੱਜ ਇਕਰਾਰੀ ਹੋਇਆ
ਤੇਰੀ ਖ਼ਿਦਮਤ ਦੇ ਵਿਚ ਆਂਦਾ ਆਪਣੇ ਦਿਲ ਦਾ ਢੋਇਆ

ਤੇਰੀ ਰਹਿਮਤ ਅਗੇ ਮੌਲਾ ਬਣ ਕੇ ਖੜਾ ਸਵਾਲੀ
ਮੈਂ ਮਸਕੀਨ ਯਤੀਮ ਨਕਰਮਾ ਤੂੰਹੀਓਂ ਮੇਰਾ ਵਾਲੀ
ਤੈਥੋਂ ਇਹੋ ਦੁਆਵਾਂ ਮੰਗਾਂ ਮੇਰਾ ਬਣੀਂ ਵਸੀਲਾ
ਤੇਰੀ ਰਾਹ ਤੇ ਟੁਰੇ ਹਮੇਸ਼ਾ ਮੇਰਾ ਕੁਲ ਕਬੀਲਾ
ਬੜੀ ਅਕੀਦਤ ਨਾਲ ਝੁਕਾਈ ਤੇਰੇ ਅਗੇ ਗਰਦਨ
ਹਰ ਇਕ ਮੁਸਲਮ ਨੂੰ ਤੂੰ ਬਖਸ਼ੀਂ ਬਰਕਤ ਫ਼ਰਦਨ ਫ਼ਰਦਨ
ਤੇਰੇ ਅੱਜ ਹਜ਼ੂਰ 'ਚ ਅੱਲਾ ਮੈਂ ਹਨ ਹੰਝੂ ਕੇਰੇ
ਰਗੜ ਰਗੜ ਕੇ ਨੱਕ ਹਾਂ ਕਹਿੰਦਾ ਬਖਸ਼ੀਂ ਮਾਲਕ ਮੇਰੇ
ਰਹਿਮ ਰਹਿਮ ਤੇਰੀ ਰਹਿਮਤ ਕੋਲੋਂ ਮੰਗਾਂ ਸਦਾ ਰਹੀਮਾ
ਖ਼ੈਰ ਮੇਹਰ ਮੇਰੀ ਝੋਲੀ ਪਾ ਦੇ ਕਰ ਦੇ ਕਰਮ ਕਰੀਮਾ
ਏਸ ਤਰ੍ਹਾਂ ਦੀਆਂ ਮੰਗ ਦੁਆਵਾਂ ਹਾਜੀ ਰਾਤ ਗੁਜ਼ਾਰਨ
'ਲਾ ਇਲਾਹਾ ਇਲ ਲਿੱਲਾ' ਦੀ ਮੂੰਹੋਂ ਧੁਨੀ ਉਚਾਰਨ
ਤਸਬੀ ਫੜ ਤਕਦੀਸਾਂ ਕਰਦੇ ਪੜ੍ਹਦੇ 'ਹਮਦ ਸਨਾਵਾਂ'
ਫ਼ਜਰ ਨਮਾਜ਼ ਦੇ ਪਿਛੋਂ ਵੇਖਣ ਸੂਰਜ ਦਾ ਪਰਛਾਵਾਂ
ਅਗਲੇ ਦਿਨ ਜਦ ਸੂਰਜ ਨਿਕਲੇ ਹਾਜੀ ਕਰ ਸ਼ੁਕਰਾਨਾ
'ਮਜ਼ਦਲਫ਼ਾ' ਤੋਂ 'ਮਿਨਾ' ਦੇ ਵਲ ਹੁੰਦੇ ਝੱਟ ਰਵਾਨਾ
ਮਜ਼ਦਲਫ਼ੇ ਚੋਂ ਚੁਣ ਕੇ ਹਾਜੀ ਕੰਕਰੀਆਂ ਤੇ ਰੋੜੇ
ਰਸਤੇ ਦੇ ਵਿਚ ਦੌੜਨ ਬਣ ਕੇ ਨਬੀ ਰਸੂਲ ਦੇ ਘੋੜੇ
ਵਾਦੀ ਜਦੋਂ ਮੁਹੱਸਰ ਦੀ ਇਸ ਰਸਤੇ ਦੇ ਵਿਚ ਆਵੇ
ਖ਼ੌਫ਼ ਤੇ ਦਹਿਸ਼ਤ ਤਾਰੀ ਕਰਕੇ ਹਾਜੀ ਦੌੜ ਲਗਾਵੇ
ਏਸੇ ਵਾਦੀ ਨੇ ਹੈ ਡਿੱਠਾ ਕਹਿਰ ਤੇ ਗ਼ਜ਼ਬ ਖ਼ੁਦਾ ਦਾ
ਏਸੇ ਜਗ੍ਹਾ ਹਲਾਲ ਸੀ ਹੋਇਆ ਲਸ਼ਕਰ ਅੱਬਰਹਾ ਦਾ
ਪੈਰਾਂ ਉਤੋਂ ਝਾੜ ਕੇ ਹਾਜੀ ਗਿੱਠ ਗਿੱਠ ਮਿੱਟੀ ਜੰਮੀ
'ਮਿਨਾ' ਦੇ ਵਿਚ ਕਰਦੇ ਆਕੇ ਸਭ 'ਜਮਰਾਤ' ਦੀ ਰੰਮੀ
'ਰੰਮੀ' ਯਾਦ ਹੈ ਓਦੋਂ ਦੀ ਜਦ ਅੱਲਾ ਹੂ ਲਾਫ਼ਾਨੀ
ਹਜ਼ਰਤ ਇਬਰਾਹੀਮ ਤੋਂ ਮੰਗੀ ਪੁੱਤਰ ਦੀ ਕੁਰਬਾਨੀ

ਹਜ਼ਰਤ ਇਬਰਾਹੀਮ ਜਾਂ ਪੁੱਤ ਨੂੰ ਜ਼ਿਬ੍ਹਾ ਕਰਨ ਲਈ ਚੱਲੇ
ਮਿਨਾ ਵਿਚ ਸ਼ੈਤਾਨ ਨੇ ਆ ਕੇ ਅਗੋਂ ਰਸਤੇ ਮੱਲੇ
ਉਸ ਨੇ ਚਾਹਿਆ ਇਹ ਕੁਰਬਾਨੀ ਹਜ਼ਰਤ ਦੇ ਨਾ ਸੱਕੇ
ਤਾਹੀਓਂ ਤਾਂ ਉਸ ਕਦਮ ਕਦਮ ਤੇ ਲਾਉਣੇ ਚਾਹੇ ਡੱਕੇ
ਹਜ਼ਰਤ ਨੇ ਸ਼ੈਤਾਨ ਨੂੰ ਲਾਈਆਂ ਗਿਣ ਕੇ ਸੱਤ ਕੰਕਰੀਆਂ
ਉਸ ਮਰਦੂਦ ਨੂੰ ਖ਼ੂਬ ਸੁਣਾਈਆਂ ਹਜ਼ਰਤ ਖਰੀਆਂ ਖਰੀਆਂ
ਉਸ ਵੇਲੇ ਸ਼ੈਤਾਨ ਸੀ ਓਥੋਂ ਦੁਮ ਦਬਾ ਕੇ ਨੱਸਿਆ
ਹਜ਼ਰਤ ਹਥੋਂ ਰੋੜੇ ਖਾ ਕੇ ਧਰਤੀ ਦੇ ਵਿਚ ਧੱਸਿਆ
ਫੇਰ ਦਬਾਰਾ ਜ਼ਾਹਰ ਹੋਇਆ ਨਾਸੇਹ ਦਰਦੀ ਬਣ ਕੇ
ਫਿਰ ਸ਼ੈਤਾਨ ਸੀ ਆਣ ਖਲੋਤਾ ਰਸਤੇ ਦੇ ਵਿਚ ਤਣ ਕੇ
ਲੱਗਾ ਕਰਨ ਨਸੀਅਤ ਪੁੱਤ ਦੀ ਕਾਹਨੂੰ ਜਾਨ ਗਵਾਉਂਣੈ
ਨਨ੍ਹੇ ਇਸਮਾਈਲ ਦੇ ਗਲ ਤੇ ਕਾਹਨੂੰ ਛੁਰੀ ਚਲਾਉਂਣੈ
ਐਪਰ ਆਸ਼ਕ ਸੱਚੇ ਰੱਬ ਦਾ ਝਾਂਸੇ ਵਿਚ ਨਾ ਆਇਆ
ਮਾਰ ਮਾਰ ਕੇ ਸੱਤ ਰੋੜੀਆਂ ਫਿਰ ਸ਼ੈਤਾਨ ਨਠਾਇਆ
ਚਲਦੇ ਚਲਦੇ ਰਾਹ ਵਿਚ ਆਇਆ ਫਿਰ ਉਹ ਤੀਜੀ ਵਾਰੀ
ਕਹਿੰਦਾ ਹਰ ਮਾਪੇ ਨੂੰ ਹੁੰਦੀ ਆਲ ਉਲਾਦ ਪਿਆਰੀ
ਹਜ਼ਰਤ ਇਬਰਾਹੀਮ ਨੇ ਮਾਰੇ ਫਿਰ ਗਿਣ ਕੇ ਸੱਤ ਰੋੜੇ
ਰੇਗਸਤਾਨ 'ਚ ਏਸ ਤਰ੍ਹਾਂ ਅਬਲੀਸ* ਦੇ ਬੇੜੇ ਬੋੜੇ
ਹੋ ਕੇ ਲਹੂ ਲੁਹਾਨ ਸੀ ਨਸਿਆ ਪੈ ਗਈ ਆਪੋ ਧਾਪੀ
ਤੱਤੀ ਤੱਤੀ ਰੇਤ ਦੇ ਅੰਦਰ ਧੱਸਿਆ ਆਖ਼ਰ ਪਾਪੀ
ਕਹਿੰਦੇ ਨੇ ਕਿ ਏਸ ਅਦਾ ਤੇ ਅੱਲਾ ਵੀ ਮਰ ਮਿਟਿਆ
ਅਗੋਂ ਹਜ਼ਰਤ ਕਰ ਸ਼ੁਕਰਾਨਾ ਸਜਦੇ ਵਿਚ ਸੀ ਲਿਟਿਆ
ਜਿਹੜੀਆਂ ਤਿੰਨ ਜਗ੍ਹਾਂ ਤੇ ਕੀਤੀ ਹਜ਼ਰਤ ਨੇ ਸੰਗਬਾਰੀ
ਤਿੰਨ ਸਤੂਨ ਖੜੇ ਨੇ ਉਥੇ ਸਹਿੰਦੇ ਚੋਟ ਕਰਾਰੀ

---

* ਸ਼ੈਤਾਨ ।

ਇਹਨਾਂ ਤਿੰਨ ਨਿਸ਼ਾਨਾਂ ਉਤੇ ਹਾਜੀ ਲਾਉਣ ਨਿਸ਼ਾਨੇ
ਗਿਣ ਗਿਣ ਕੇ ਸੱਤ ਰੋੜੇ ਮਾਰਨ ਹਜ਼ਰਤ ਦੇ ਦੀਵਾਨੇ
ਇਹਨਾਂ ਤਿੰਨ ਨਿਸ਼ਾਨਾਂ ਤੇ ਜਾਂ ਕਰਨ ਨਿਸ਼ਾਨਾ ਪੱਕਾ
ਸੱਜੇ ਪਾਸੇ 'ਮਿਨਾ' ਹੁੰਦਾ ਖੱਬੇ ਪਾਸੇ ਮੱਕਾ
ਇਕ 'ਜਮਰਾ ਉਲ ਅੱਵਲ' ਹੈ ਤੇ ਦੂਜਾ ਹੈ 'ਅਲਵਸਤੀ'
ਤੀਜੇ ਨੂੰ 'ਅਲ ਅਕਬੀ' ਆਖੇ ਕੁੱਲ ਮੱਕੇ ਦੀ ਬਸਤੀ
'ਮਿਨਾ' ਦੇ ਵਿਚ ਪਹੁੰਚ ਕੇ ਹਾਜੀ ਜਿਸ ਦਮ ਥਕਨ ਉਤਾਰਨ
ਸਭ ਤੋਂ ਪਹਿਲੋਂ 'ਅਲ ਅਕਬੀ' ਤੇ ਸੱਤੇ ਕੰਕਰ ਮਾਰਨ
ਮਾਰ ਕੰਕਰੀ ਕਹਿੰਦੇ ਨੇ ਬਿਸਮਿਲਾ ਅੱਲਾ ਅਕਬਰ
ਹਰ ਮੌਕੇ ਲਈ ਦਸਿਆ ਕਲਮਾ ਯਾਦ ਨੇ ਕਰਦੇ ਅਜ਼ਬਰ
ਇਸ ਰੱਮੀ ਤੇ ਖ਼ਤਮ ਹੋਏ ਲਬੈਕ ਲਬੈਕ ਦਾ ਨਾਅਰਾ
ਤਸਬੀ ਨਾਲ ਹੀ ਚਲਦਾ ਰਹਿੰਦਾ ਪਿਛੋਂ ਜ਼ਿਕਰ ਜ਼ਕਾਰਾ
ਇਸ ਰੱਮੀ ਤੋਂ ਫ਼ਾਰਗ ਹੋ ਕੇ ਸਿਧੇ 'ਮਨਹਰ' ਜਾਵਣ
'ਮਨਹਰ' ਵਿਚ ਕੁਰਬਾਨੀ ਦੇ ਕੇ ਸੌ ਸੌ ਸ਼ੁਕਰ ਮਨਾਵਣ
'ਤਮਤਾ' ਅਤੇ ਕਿਰਾਨ ਹੱਜ ਤੇ ਵਾਜਬ ਇਕ ਕੁਰਬਾਨੀ
ਜਿਸ ਨੇ 'ਹੱਜ ਇਫ਼ਰਾਦ' ਦਾ ਕੀਤਾ ਹੋਰ ਤਰ੍ਹਾਂ ਦਾ ਦਾਨੀ
'ਮਨਹਰ' ਦੇ ਵਿਚ ਕੱਟੇ ਜਾਵਣ ਮੇਂਢੇ ਊਠ ਤੇ ਦੁੰਬੇ
ਭੇਡਾਂ ਗਾਵਾਂ ਬਕਰੀਆਂ ਦੀ ਰੱਤ ਦੇ ਉਡਣ ਬੁੰਬੇ
ਇਹ ਕੁਰਬਾਨੀ ਉਸ ਕੁਰਬਾਨੀ ਦੀ ਹੈ ਯਾਦ ਦਿਲਾਉਂਦੀ
ਹਜ਼ਰਤ ਇਬਰਾਹੀਮ ਦੀ ਚਰਚਾ ਜਿਸ ਦੇ ਨਾਲ ਹੈ ਆਉਂਦੀ
ਪੁੱਤਰ ਦੀ ਕੁਰਬਾਨੀ ਮੰਗੀ ਜਿਸ ਦਮ ਅੱਲਾ ਤਾਲਾ
ਹਜ਼ਰਤ ਬਲੀ ਚੜ੍ਹਾਉਣਾ ਚਾਹਿਆ ਪੁੱਤਰ ਭੋਲਾ ਭਾਲਾ
ਜਿਸ ਦਮ ਛੁਰੀ ਚਲਾਵਣ ਲੱਗੇ ਅੱਖੀਂ ਬੰਨ੍ਹ ਕੇ ਪੱਟੀ
ਇਕ ਮੋਅਜਜ਼ੇ ਨਾਲ ਬਲੀ ਦੀ ਸੂਰਤ ਇਕ ਦਮ ਵੱਟੀ
ਹਜ਼ਰਤ ਦਾ ਇਹ ਜਜ਼ਬਾ ਤੱਕ ਕੇ ਰਹਿਮ ਖ਼ੁਦਾ ਨੂੰ ਆਇਆ
ਇਸਮਾਈਲ ਦੀ ਥਾਂ ਤੇ ਉਸ ਨੇ ਮੇਂਢਾ ਇਕ ਲਿਟਾਇਆ

ਦੇ ਦੇ ਕੇ ਕੁਰਬਾਨੀ ਹਾਜੀ ਤਾਜ਼ਾ ਕਰਦੇ ਯਾਦਾਂ
ਕਰਦੇ ਨੇ ਸ਼ੁਕਰਾਨੇ ਦੇ ਵਿਚ ਮੌਲਾ ਨੂੰ ਫ਼ਰਿਆਦਾਂ
ਵਾਲ ਕਟਾ ਕੇ ਸਿਰ ਮੁਨਵਾ ਕੇ ਪਹਿਨਣ ਸੀਤੇ ਲੀੜੇ
ਨ੍ਹੌਣ ਧੋਣ ਖ਼ੁਸ਼ਬੂਆਂ ਲਾਵਣ ਮੂੰਹ ਵਿਚ ਪਾਵਣ ਬੀੜੇ
'ਹਲਕ ਕਸਰ' ਵਿਚ ਔਰਤ ਆਪਣੇ ਸਿਰ ਨੂੰ ਨਾ ਮੁੰਨਵਾਵੇ
ਆਪਣੀ ਗੁੱਤ ਦਾ ਸਿਰਾ ਪਕੜ ਕੇ ਉਂਗਲ ਭਰ ਤਿਰਸ਼ਾਵੇ
'ਮਿਨਾ' ਤੋਂ ਇੰਜ ਵੇਹਲੇ ਹੋ ਕੇ ਘਤਣ ਫੇਰ ਵਹੀਰਾਂ
ਫਿਰ 'ਮੱਕੇ' ਵਲ ਜਾਵਣ ਹਾਜੀ ਪੜ੍ਹਦੇ ਕੌਦੇ ਤਕਬੀਰਾਂ
ਹਾਜੀ ਕਰਨ 'ਤਵਾਫ਼' 'ਹਰਮ' ਦਾ ਆ ਕੇ ਫੇਰ ਦੁਬਾਰਾ
ਫਿਰ ਕਰਦੇ ਨੇ 'ਰਮਲ ਇਜ਼ਤਬਾਹ' ਗ਼ੈਬੀ ਪਾਉਣ ਇਸ਼ਾਰਾ
ਪਹੁੰਚ 'ਮੁਕਾਮੇ ਇਬਰਾਹੀਮ' ਦੇ ਪਿਛੇ ਪੜ੍ਹਨ 'ਦੁਗਾਨਾ'
ਫੇਰ 'ਮੁਲਤਜ਼ਮ' ਨਾਲ ਚਿਮਟ ਕੇ ਕਰਦੇ ਨੇ ਸ਼ੁਕਰਾਨਾ
'ਚਾਹੇ ਜ਼ਮਜ਼ਮ' ਦਾ ਫਿਰ ਪੀਂਦੇ ਦੂਜੀ ਵਾਰ ਉਹ ਪਾਣੀ
'ਉਮਰਾ' ਦੇ ਹਜ ਵਾਲੀ ਫਿਰ ਦੁਹਰਾਈ ਜਾਣ ਕਹਾਣੀ
'ਸੰਗੇ ਅਸਵਦ' ਦਾ ਫਿਰ ਜਾ ਕੇ 'ਇਸਤਲਾਮ' ਨੇ ਕਰਦੇ
ਚੁੰਮ ਚੁੰਮ "ਅੱਲਾ ਦਾ ਹੱਥ"* ਆਖਣ ਸਾਡੀ ਝੋਲੀ ਭਰ ਦੇ
'ਕ੍ਹਾਬੇ' ਗਿਰਦ ਗ਼ਲਾਫ਼ ਹੈ ਚੜ੍ਹਿਆ ਲਿਖਿਆ ਜਿਸ ਤੇ ਅੱਲਾ
ਅੱਖਾਂ ਨਾਲ ਰਗੜਦੇ ਹਾਜੀ ਫੜ ਫੜ ਉਸ ਦਾ ਪੱਲਾ
ਕ੍ਹਾਬੇ ਦੇ ਇਸ ਪਰਦੇ ਦੇ ਉਹ ਬੋਸੇ ਲੈਣ ਹਜ਼ਾਰਾਂ
ਆਖਣ ਹਰਿਆ ਭਰਿਆ ਰਖੀਂ ਬਖ਼ਸ਼ੀਂ ਸਦਾ ਬਹਾਰਾਂ
"ਬਾਬ ਸਫ਼ਾ" 'ਚੋਂ ਲੰਘ ਕੇ ਹਾਜੀ ਝਾਤ 'ਸਫ਼ਾ' ਤੇ ਪਾਂਦੇ
ਫੇਰ 'ਸਫ਼ਾ' ਤੇ 'ਮਰਵਾ' ਦੀ ਉਹ 'ਸਈ' ਕਰਨ ਨੂੰ ਜਾਂਦੇ
'ਸਈ' ਕਰਨ ਦੇ ਪਿਛੋਂ ਹੁੰਦਾ ਖ਼ਤਮ 'ਤਵਾਫ਼ ਜ਼ਿਆਰਤ'
ਖ਼ਤਮ ਹੋਇਆ 'ਇਹਰਾਮ' ਹੈ ਫਿਰ ਵੀ ਜਜ਼ਬੇ ਵਿਚ ਹਰਾਰਤ

---

* ਸੰਗੇ ਅਸਵਦ ।

ਫੇਰ ਮਿਨਾ ਵਿਚ ਜਾ ਕੇ ਹਾਜੀ ਕਰਦੇ ਤਿੰਨੇ ਰੰਮੀਆਂ
ਤਿਨੀਂ ਥਾਈਂ ਰੋੜੇ ਮਾਰਨ ਕਰ ਕਰ ਬਾਹਾਂ ਲੰਮੀਆਂ
ਮਿਨਾ ਦੇ ਵਿਚ ਤਿੰਨ ਦਿਨ ਰਹਿ ਕੇ ਮੋਮਨ ਪੜ੍ਹਨ ਨਮਾਜ਼ਾਂ
ਤੰਬੂਆਂ ਦੇ ਇਸ ਸ਼ਹਿਰ 'ਚ ਆਵਣ ਵਖੋ ਵਖ ਆਵਾਜ਼ਾਂ
ਵਖੋ ਵਖ ਲਿਬਾਸ ਨੇ ਸਭ ਦੇ ਵਖੋ ਵਖਰੀ ਬੋਲੀ
ਵਖੋ ਵਖ ਗਰੋਹ ਨੇ ਸਭ ਦੇ ਵਖੋ ਵਖਰੀ ਟੋਲੀ
ਫਿਰ ਵੀ ਵਕਤ ਨਮਾਜ਼ ਦੇ ਮੋਮਨ ਆਪੋ ਵਿਚ ਇਕ ਹੋਂਦੇ
ਇਕ ਜਮਾਤ ਦੀ ਸਾਂਝੀ ਸਫ਼ ਵਿਚ ਬਾਹੂ ਬੰਨ੍ਹ ਖਲੋਂਦੇ
ਸਾਰੀਆਂ ਜੀਭਾਂ ਕੱਠੀਆਂ ਹੋ ਕੇ ਇਕੋ ਬੋਲੀ ਬੋਲਣ
ਸਾਰੀਆਂ ਅੱਖਾਂ ਇਕ ਅੱਖ ਹੋ ਕੇ ਰੱਬੀ ਜਲਵਾ ਟੋਲਣ
ਹਰ ਇਕ ਫ਼ਰਜ਼ ਤੋਂ ਵਿਹਲੇ ਹੋ ਕੇ ਹਾਜੀ ਮੌਜ ਮਨਾਵਣ
'ਮਿਨਾ' ਦਾ ਬਾਜ਼ਾਰ ਵੇਖ ਕੇ ਆਪਣਾ ਦਿਲ ਪਰਚਾਵਣ
ਐਪਰ ਦੌਲਤਮੰਦ ਨੇ ਦਸਦੇ ਆਪਣੀ ਸਦਾ ਅਮਾਰਤ
ਹੱਜ ਦੇ ਮੌਕੇ ਉਤੇ ਵੀ ਉਹ ਕਰਦੇ ਫਿਰਨ ਤਜਾਰਤ
ਤੇਰਾਂ 'ਜ਼ੀ-ਉਲ-ਹੱਜਾ' ਨੂੰ ਫਿਰ ਮੱਕੇ ਵਾਪਸ ਆਉਂਦੇ
ਹੱਜ ਮੁਕੰਮਲ ਕੀਤਾ ਅੱਲਾ ਲੱਖ ਲੱਖ ਸ਼ੁਕਰ ਮਨਾਉਂਦੇ
ਮੱਕੇ ਤੋਂ ਜਦ ਰੁਖ਼ਸਤ ਹੁੰਦੇ ਹਾਜੀ ਵਲ ਮਦੀਨੇ
ਕਰਦੇ ਇਕ 'ਤਵਾਫ਼ ਰੁਖ਼ਸਤੀ' ਡਾਢੇ ਨਾਲ ਕਰੀਨੇ
ਕਾਬੇ ਕੋਲੋਂ ਵਿਛੜਣ ਲਗਿਆਂ ਭਰ ਭਰ ਆਖਣ ਅੱਖਾਂ
ਐ ਅੱਲਾ ਦੇ ਹਰਮ ਮੁਕੱਦਸ ਤੈਨੂੰ ਰੱਬ ਦੀਆਂ ਰੱਖਾਂ
ਜਾਂਦੀ ਵਾਰ ਦੀ ਅਰਜ਼ ਹੈ ਇਕੋ ਸੁਣੀਂ ਗ਼ਰੀਬ ਨਿਵਾਜ਼ਾ
ਜਦ ਵੀ ਆਈਏ ਖੁਲ੍ਹਾ ਰਖੀਂ ਰਹਿਮਤ ਦਾ ਦਰਵਾਜ਼ਾ
ਏਨਾ ਕਹਿ ਕੇ ਮਸਜਦ ਵਿਚੋਂ ਉਲਟੇ ਪੈਰੀਂ ਆਉਂਦੇ
ਹਸਰਤ ਭਰੀਆਂ ਨਜ਼ਰਾਂ ਫਿਰ ਉਹ ਕਾਅਬੇ ਤੇ ਦੌੜਾਉਂਦੇ
'ਬੈਤਉੱਲਾ' ਨੂੰ ਛਡਣ ਲਗਿਆਂ ਮਾਰਨ ਭੁਬਾਂ ਢਾਹੀਆਂ
ਆਪਣੇ ਦਰ ਤੇ ਫੇਰ ਲਿਆਵੀਂ ਪਾਉਂਦੇ ਜਾਣ ਦੁਹਾਈਆਂ

# ਮਦੀਨੇ ਦੀ ਜ਼ਿਆਰਤ

'ਕਾਬੇ' ਦਾ ਹੱਜ ਕਰ ਕੇ ਹਾਜੀ ਪਹੁੰਚਣ ਜਦੋਂ 'ਮਦੀਨੇ'
ਜ਼ੌਕ ਸ਼ੌਕ ਤੇ ਨਾਲ ਫ਼ਖ਼ਰ ਦੇ ਫੂਲ ਜਾਂਦੇ ਨੇ ਸੀਨੇ
'ਗੁੰਬਦ ਖਿਜ਼ਰਾ' ਉੱਤੇ ਜਿਸ ਦਮ ਪਹਿਲੀ ਨਜ਼ਰ ਹੈ ਪੈਂਦੀ
ਹਰ ਮੋਮਨ ਦੀ ਅੱਖੀ ਉਸ ਦੇ ਸੌ ਸੌ ਬੋਸੇ ਲੈਂਦੀ
ਸਬਜ਼ ਨਗੀਨੇ ਵਾਂਗੂੰ ਚਮਕੇ ਗੁੰਬਦ ਦੀ ਗੋਲਾਈ
ਪੜ੍ਹਦੇ ਜਾਣ ਦਰੂਦ ਸਲਾਮਾਂ ਹਜ਼ਰਤ ਦੇ ਸੌਦਾਈ
'ਸੱਲੇ ਅੱਲਾ ਅਲੇਹ ਸਲਮ' ਦਾ ਇਹ ਹੈ ਸ਼ਹਿਰ ਪਿਆਰਾ
ਅੱਲਾ ਦੇ ਮਹਿਬੂਬ ਦਾ ਘਰ ਹੈ ਕੁਦਰਤ ਦਾ ਸ਼ਾਹਪਾਰਾ
ਗ਼ੁਸਲ ਵਜ਼ੂ ਕਰ ਸਭ ਤੋਂ ਪਹਿਲੋਂ 'ਮਸਜਦ ਨਬਵੀ' ਜਾਂਦੇ
ਸੱਜੇ ਪੈਰ ਨੂੰ ਸਭ ਤੋਂ ਪਹਿਲੋਂ ਆਦਰ ਨਾਲ ਟਿਕਾਂਦੇ
ਨਾ ਉਹ ਮਸਜਦ ਦੇ ਵਿਚ ਦੌੜਣ ਨਾ ਉਹ ਉੱਚਾ ਬੋਲਣ
ਨਾ ਹੀ ਦੁਨੀਆਂਦਾਰੀ ਦੇ ਉਹ ਤੋਲ ਤਰਾਜ਼ੂ ਤੋਲਣ
ਮਸਜਦ ਦੇ ਵਿਚ ਪੰਜ ਨਮਾਜ਼ਾਂ ਪੜ੍ਹਦੇ ਨਾਲ ਜਮਾਤਾਂ
ਕਰ ਕਰ ਅਰਜ਼ਾਂ ਦਿਨ ਕਟਦੇ ਨੇ ਕਲਮੇ ਪੜ੍ਹ ਪੜ੍ਹ ਰਾਤਾਂ
'ਮੰਬਰ' ਅਤੇ 'ਮਤਹਿਰਾ ਰੋਜ਼ੇ' ਦਾ ਜੋ ਵਿਚਲਾ ਹਿੱਸਾ
ਓਥੋਂ ਕਰਦੇ ਸ਼ੁਰੂ ਨੇ ਆਸ਼ਕ ਆਪਣੇ ਇਸ਼ਕ ਦਾ ਕਿੱਸਾ
ਪੜ੍ਹਦੇ ਨੇ ਦੋ ਰਿਕਤ 'ਤਹੱਤੀਆ' ਏਸ ਜਗ੍ਹਾ ਤੇ 'ਕਾਰੀ'
"ਜੰਨਤ ਦੀਆਂ ਕਿਆਰੀਆਂ ਵਿਚੋਂ ਇਹ ਹੈ ਇਕ ਕਿਆਰੀ"
ਅੱਲਾ ਦਾ ਸ਼ੁਕਰਾਨਾ ਕਰਦੇ ਜਿਸ ਦਮ ਕਰਨ ਇਬਾਦਤ
ਆਖਣ ਅਜ ਦਰਬਾਰੇ ਆਲੀ ਬਖ਼ਸ਼ੀ ਨੇਕ ਸਆਦਤ
ਵਿਚ 'ਮਵਾਜਾ' ਆੱਕਾ ਤਾਈਂ ਕਰਦੇ ਅਰਜ਼ ਸਲਾਮਾਂ
ਆਂਦਾ ਹੈ ਈਮਾਨ ਦਾ ਤੋਹਫ਼ਾ ਤੇਰੇ ਅਜ ਗ਼ੁਲਾਮਾਂ

ਜੋ ਕੁਝ ਸਾਡੇ ਕੋਲ ਹੈ ਆਕਾ ਸਭ ਹੈ ਤੇਰੇ ਲੇਖੇ
ਸਾਡੀ ਅੱਖੀ ਜੇਕਰ ਵੇਖੇ ਤੇਰਾ ਜਲਵਾ ਵੇਖੇ
ਕਰੀਏ ਨਬੀ ਰਸੂਲ ਤੁਹਾਨੂੰ ਲੱਖ ਸਲਾਮਾਂ ਲੈਕਮ
ਅੱਲਾ ਦੇ ਮਕਬੂਲ ਤੁਹਾਨੂੰ ਲੱਖ ਸਲਾਮਾ ਲੈਕਮ
ਅਸੀਂ ਨਿਮਾਣੇ ਖੱਡਾਂ ਖਾਈਆਂ ਤੂੰ ਹੈਂ ਉੱਚਾ ਅੰਬਰ
ਆਪਣੀ ਰਹਿਮਤ ਨਾਜ਼ਲ ਕਰ ਦੇ ਅੱਲਾ ਦੇ ਪੈਗੰਬਰ
ਤੇਰੇ ਅੱਗੇ ਮੁਨਸਫ਼ ਨਬੀਆ ਆਏ ਦੇਣ ਗਵਾਹੀ
ਦੂਜੇ ਰਾਹ ਤੇ ਟੁਰ ਨਹੀਂ ਸਕਦਾ ਤੇਰੇ ਰਾਹ ਦਾ ਰਾਹੀ
ਅੱਲਾ ਇਕ ਹੈ ਵਾਹਦਾ ਹੂ ਹੈ ਉਸ ਦਾ ਕੋਈ ਨਾ ਸਾਂਝੀ
ਤੈਨੂੰ ਓਸ ਬਣਾਇਆ ਆਪਣੀ ਉੱਮਤ ਦਾ ਹੈ ਮਾਂਝੀ
ਸਾਡੀ ਰੂਹ ਦੇ ਮਾਲਕ ਸਾਡੀ ਰੂਹ ਦੇ ਦੋਜ਼ਖ ਠਾਰੀਂ
ਤਪਦੇ ਰੇਗਸਤਾਨਾਂ 'ਚੋਂ ਵੀ ਸਾਡੇ ਬੇੜੇ ਤਾਰੀਂ
ਤੂੰ ਹੈਂ ਨਬੀ ਰਸੂਲ ਖ਼ੁਦਾ ਦਾ ਤੂੰ ਅੱਲਾ ਦਾ ਬੰਦਾ
ਸਾਡੀਆਂ ਅੱਕਲਾਂ ਉਤੇ ਵੱਜਾ ਤੂੰਹੀਓਂ ਖੋਹਲੇਂ ਜੰਦਾ
ਜਦੋਂ ਕਿਆਮਤ ਦਾ ਦਿਨ ਆਇਆ ਦੇਣੀ ਅਸੀਂ ਸ਼ਹਾਦਤ
ਤੇਰੀ ਉਮਤ ਇੱਕ ਖ਼ੁਦਾ ਦੀ ਕੀਤੀ ਸਦਾ ਇਬਾਦਤ
ਅੱਲਾ ਦਾ ਦੀਦਾਰ ਜੇ ਹੋਇਆ ਏਹੀਓ ਅਰਜ਼ ਹੈ ਕਰਨੀਂ
"ਸਾਡੇ ਨਬੀ ਰਸੂਲ ਦੀ ਉੱਮਤ ਲਾ ਲੈ ਆਪਣੇ ਚਰਨੀਂ
ਤੇਰੇ ਨਬੀ ਰਸੂਲ ਨੇ ਅੱਲਾ ਕੀਤਾ ਦੂਰ ਹਨੇਰਾ
ਰਾਤਾਂ ਦਾ ਉਸ ਜਾਲ-ਤੋੜਿਆ ਬਣ ਕੇ ਨਵਾਂ ਸਵੇਰਾ
ਏਸੇ ਲਈ ਹੈ ਅਰਜ਼ ਖ਼ੁਦਾਇਆ ਅਰਜ਼ੋ ਕੂਲ ਨੂੰ ਦੇ'ਦੇ
ਉੱਮਤ ਵਲੋਂ ਜੋ ਦੇ ਸਕਣੈਂ ਪਾਕ ਰਸੂਲ ਨੂੰ ਦੇ ਦੇ
ਪੜ੍ਹਦੇ ਹੋਏ ਇੰਜ ਸਲਾਮਾਂ ਮੰਗਦੇ ਹੋਏ ਦੁਆਵਾਂ
'ਅਬੂਬਕਰ ਫ਼ਾਰੂਕ' ਦੀਆਂ ਫਿਰ ਵੇਖਣ ਦੋਵੇਂ ਥਾਵਾਂ
''ਮਸਜਦ ਨਬਵੀ'' ਦਾ ਹਰ ਚੱਪਾ ਨਾਲ 'ਤਲਾਵਤ' ਰੰਗਿਆ
ਇਸ ਮਸਜਦ ਨੂੰ ਅੰਗਣ ਵਾਲੇ ਸਭ ਤੋਂ ਉੱਚਾ ਅੰਗਿਆ

ਏਸੇ ਦੇ ਇਕ ਹਿੱਸੇ ਹੇਠਾਂ ਨਬੀ ਮੁਹੰਮਦ ਸੁੱਤੇ
ਤਾਹੀਓਂ ਮੌਲਾ ਨੂਰੀ ਚਾਦਰ ਤਾਣੀ ਉਸ ਦੇ ਉੱਤੇ
ਏਸੇ ਥਾਂ ਤੇ ਸਿਜਦੇ ਕਰ ਕਰ ਦਿਤੇ ਹਜ਼ਰਤ ਖ਼ੁਤਬੇ
ਏਸੇ ਜਗ੍ਹਾ 'ਸਹਾਬਾ' ਨੂੰ ਸੀ ਬਖ਼ਸ਼ੇ ਉਹਨਾਂ ਰੁਤਬੇ
ਏਸੇ ਜਗ੍ਹਾ ਨਮਾਜ਼ਾਂ ਪੜ੍ਹੀਆਂ 'ਏਤਕਾਫ਼' ਸਨ ਕੀਤੇ
ਲੀਰੋ ਲੀਰ ਕਲੇਜੇ ਹਜ਼ਰਤ ਏਸੇ ਥਾਂ ਤੇ ਸੀਤੇ
ਜਦੋਂ 'ਤਹੱਜਦ' ਵੇਲੇ ਖੁਲ੍ਹਦਾ ਮਸਜਦ ਦਾ ਦਰਵਾਜ਼ਾ
ਸਾਰੇ ਮੋਮਨ ਕਢਦੇ ਮੂੰਹੋਂ ਇਕੋ ਇਕ ਆਵਾਜ਼ਾ
ਨਜ਼ਰਾਂ ਵਾਲੇ ਨਜ਼ਰ ਕਬੂਲੀਂ ਹੋ ਕੇ ਹਾਜ਼ਰ ਨਾਜ਼ਰ
ਹਾਜ਼ਰ ਹਾਜ਼ਰ ਹਾਜ਼ਰ ਹਾਜ਼ਰ ਤੇਰੇ ਦਰ ਤੇ ਹਾਜ਼ਰ
ਦਾਖ਼ਲ ਹੋ 'ਜਬਰੀਲ ਬਾਬ' 'ਚੋਂ ਸਾਕੀ ਦੇ ਦੀਵਾਨੇ
ਮਾਅਰਫ਼ਤਾਂ ਦੇ ਜਾਮ ਨੇ ਪੀਂਦੇ ਭਰ ਭਰ ਕੇ ਪੈਮਾਨੇ
ਰੋਜ਼ੇ ਵਿਚ 'ਮਹਿਰਾਬ ਨਬੀ' ਤੇ ਪੜ੍ਹਦੇ ਨਫ਼ਲ ਨਮਾਜ਼ਾਂ
ਏਸੇ ਥਾਂ ਬਿਨ ਖੰਭੋ ਪੰਛੀ ਮੰਗਦੇ ਨੇ ਪਰਵਾਜ਼ਾਂ
ਸ਼ਹਿਰ ਮਦੀਨਾ ਤੈਬਾ ਦੀ ਇਹ ਮਸਜਦ ਬੜੀ ਵਜੀਹ ਹੈ
ਹਰਮ ਨਬੀ ਦੇ ਲਾਗੇ ਤਾਗੇ 'ਜਨੱਤ-ਉਲ-ਬਕੀਹ' ਹੈ
ਜਨੱਤ-ਉਲ-ਬਕੀਹ ਨੂੰ ਕਹਿੰਦੇ ਕਬਰਿਸਤਾਨ ਕਦੀਮੀ
ਸੁੱਤੇ ਕਈ 'ਕਰਾਮ ਸਹਾਬਾ' ਮੰਨ ਕੇ ਹੁਕਮ ਕਰੀਮੀ
ਕਿੰਨੇ ਹੀ ਮਰਹੂਮ ਏਸ ਥਾਂ ਹਜ਼ਰਤ ਖ਼ੁਦ ਦਫ਼ਨਾਏ
ਨਬੀ ਰਸੂਲ ਮੁਹੰਮਦ ਦੇ ਜਿਨ੍ਹਾਂ ਹਰਦਮ ਸਾਥ ਨਿਭਾਏ
ਇਸ ਦੀ ਇਕ ਇਕ ਢੇਰੀ ਦੇ ਵਿਚ ਐਸਾ ਦਫ਼ਨ ਖ਼ਜ਼ਾਨਾ
ਜਿਸ ਦੀ ਨੂਰੀ ਚਮਕ ਦਮਕ ਤੇ ਕਰਦਾ ਰਸ਼ਕ ਜ਼ਮਾਨਾ
ਕਿੰਨੇ ਵਲੀ ਖ਼ਲੀਫ਼ੇ ਲੇਟੇ ਇਸ ਮਿੱਟੀ ਦੇ ਥੱਲੇ
ਏਥੇ ਮੋਮਨ ਕਰਨ ਦੁਆਵਾਂ ਏਦਾਂ ਅੱਡ ਅੱਡ ਪੱਲੇ
"ਸਾਡੇ ਜੀਣ ਮਰਨ ਦੀਆਂ ਮੌਲਾ ਏਹੀਓ ਹੱਦਾਂ ਜੂਹਾਂ
ਇਹਨਾਂ ਰੂਹਾਂ ਦੇ ਵਿਚ ਕਰਦੇ ਸ਼ਾਮਲ ਸਾਡੀਆਂ ਰੂਹਾਂ"

ਜਦੋਂ 'ਕਬਾ' ਦੀ ਮਸਜਦ ਪਹੁੰਚਣ ਭੁਲਣ ਸਭੇ ਦਿਕੱਤਾਂ
'ਉਮਰਾ' ਦੇ ਫਜ਼ ਜਿੰਨਾ ਏਥੇ ਦੇਣ ਸਵਾਬ ਦੋ ਰਿੱਕਤਾਂ
ਫੇਰ 'ਪਹਾੜ ਉਹਦ' ਤੇ ਜਾਂਦੇ ਜੋ ਹੈ 'ਗੰਜ ਸ਼ਹੀਦਾਂ'
ਜਿਸ ਦੀ ਇਕ ਇਕ ਚੋਟੀ ਉਤੇ ਗੂੰਜ ਰਹੀਆਂ ਤੌਹੀਦਾਂ
ਏਥੇ ਜੰਗ ਵਿਚ ਆਂ-ਹਜ਼ਰਤ ਦੇ ਢੇਰ ਸ਼ਹੀਦ ਸੀ ਹੋਏ
ਇਸੇ ਸੱਤਰ ਸ਼ੇਰ ਸਹਾਬਾ ਤੇਗੀਂ ਗਏ ਪਰੋਏ
ਏਸੇ ਥਾਂ ਤੇ ਸਿਰ ਕਟਵਾਏ ਕਿੰਨਿਆਂ ਸਾਕ ਸਕੇਣਾਂ
ਕੱਢ ਕਲੇਜਾ 'ਹਮਜ਼ਾ' ਦਾ ਇਸ ਥਾਂ ਤੇ ਖਾਧਾ ਡੈਣਾਂ
ਇਸ ਦੇ ਦਾਮਨ ਵਿਚ ਦਫਨ ਨੇ ਨਬੀ ਰਸੂਲ ਦੇ ਚਾਚਾ
ਏਸੇ ਥਾਂ ਤੋਂ ਲਭਦੇ ਮੋਮਨ ਸਿਦਕ ਈਮਾਨ ਗਵਾਚਾ
ਏਸੇ 'ਉਹਦ' ਦੇ ਬਾਰੇ ਹਜ਼ਰਤ ਏਦਾਂ ਕਹਿੰਦੇ ਦਿਸਦੇ
ਇਸ ਨੂੰ ਸਾਡੇ ਨਾਲ ਮੁਹੱਬਤ ਸਾਨੂੰ ਨਾਲ ਹੈ ਇਸਦੇ
ਤਾਹੀਓਂ ਸ਼ਾਇਦ ਇਸ ਪਰਬਤ ਦਾ ਹਜ਼ਰਤ ਭਾਗ ਜਗਾਇਆ
ਇਸ ਦੇ ਇਕ ਇਕ ਪੱਥਰ ਨੂੰ ਹੈ ਆਪਣਾ ਖੂਨ ਪਿਲਾਇਆ
ਆਖਰ ਮੋਮਨ ਪੱਲੇ ਬੰਨ੍ਹ 'ਤਬੱਰੁਕ' ਅਤੇ ਖਜੂਰਾਂ
ਆਪਣੇ ਮੁਲਕ ਨੂੰ ਮੋੜੇ ਪਾਉਂਦੇ ਮੰਗ ਮੰਗ ਜਨਤ ਹੂਰਾਂ
ਜਾਂਦੇ ਜਾਂਦੇ ਆਕਾ ਅਗੇ ਕਰਦੇ ਇੰਜ ਦੁਆਵਾਂ
ਹਰ ਇਕ ਮੁਸਲਮਾਨ ਤੋਂ ਰਖੀਂ ਹਰਦਮ ਦੂਰ ਬਲਾਵਾਂ
ਕਦਮ ਕਦਮ ਤੇ ਮੋਮਨ ਦੀ ਐ ਨਬੀਆ ਕਰੀਂ ਖ਼ਲਾਸੀ
ਟੁਰ ਚੱਲੇ ਨੇ ਅਰਜ਼ਾਂ ਕਰ ਕੇ ਗੁਨਾਹਗਾਰ ਤੇ ਆਸੀ
ਸ਼ਾਲਾ ਤੇਰੀ ਉੱਮਤ ਫੁੱਲੇ ਦਿਨ ਦਿਨ ਦੂਣ ਸਵਾਈ
ਇਸ ਨੂੰ ਕਦੀ ਨਸੀਬ ਨਾ ਹੋਵੇ ਜ਼ਿਲਤ ਤੇ ਰੁਸਵਾਈ
ਉੱਮਤ ਖ਼ਾਤਰ ਇੱਕ ਕਰਾਂਗੇ ਆਪਣਾ ਖ਼ੂਨ ਪਸੀਨਾ
ਹਸ਼ਰਾਂ ਤਕ ਵੀ ਵਸਦਾ ਰਖੇ ਅੱਲਾ ਸ਼ਹਿਰ ਮਦੀਨਾ

## ਚੜ੍ਹਿਆ ਸੂਰਜ ਜਗ ਰੁਸ਼ਨਾਈ

### (ਮੱਕੇ, ਮਦੀਨੇ ਤੇ ਬਗ਼ਦਾਦ ਦੀ ਯਾਤਰਾ)

ਇਕ ਦਿਨ ਵਿਚ ਕਰਤਾਰ ਪੁਰ ਕੁਦਰਤ ਦੇ ਹਮਰਾਜ਼
ਵੰਡ ਰਹੇ ਸਨ ਬਰਕਤਾਂ ਗੁਰੂ ਗਰੀਬ ਨਿਵਾਜ਼
ਕਿੱਲੀ ਕੱਸ ਰਬਾਬ ਦੀ ਕੱਢਣ ਲੱਗਿਆਂ ਤਰਜ
ਕੀਤੀ ਨਾਨਕ ਦੇਵ ਨੂੰ ਇੰਜ ਮਰਦਾਨੇ ਅਰਜ਼
ਮੇਰੀ ਰੂਹ ਦੇ ਮਾਲਕਾ ਅਰਜ਼ ਕਰੋ ਪਰਵਾਨ
ਮੈਨੂੰ ਹੱਜ ਕਰਾ ਦਿਓ ਮੈਂ ਹਾਂ ਮੁਸਲਮਾਨ
ਹਰ ਮੁਸਲਮ ਨੂੰ ਹੱਜ ਦੀ ਮੌਲਾ ਦੇ ਤਰਗੀਬ
ਹੱਜ ਬਿਨਾਂ ਨਾ ਹੋਂਵਦੀ ਜੰਨਤ ਕਦੀ ਨਸੀਬ
ਅੱਜ ਤਕ ਦਿਤਾ ਆਪ ਨੇ ਭਾਰਤ ਨੂੰ ਪੈਗ਼ਾਮ
ਅੱਜ ਤਕ ਹਿੰਦੂ ਕੌਮ ਦੇ ਵੇਖੇ ਤੀਰਥ ਧਾਮ
ਚੱਲੋ ਚਲੀਏ ਅਰਬ ਨੂੰ ਸੱਦ ਰਿਹਾ ਇਸਲਾਮ
ਵੰਡੋ ਮੱਕੇ ਪਹੁੰਚ ਕੇ ਮਾਅਰਫ਼ਤਾਂ ਦਾ ਜਾਮ
ਬੇਸ਼ਕ ਨਬੀ ਰਸੂਲ ਦਾ ਕਹਿੰਦਾ ਹੈ ਇਹ ਦੀਨ
ਕਾਬੇ ਵਿਚ ਜਾ ਸਕਦੇ ਕੇਵਲ ਮੁਸਲਮੀਨ
ਐਪਰ ਜ਼ਾਤ ਹੈ ਆਪ ਦੀ ਜਲਵਾ-ਏ-ਕੋਹਤੂਰ
ਤੁਸੀਂ ਹੋ ਸੱਚੇ ਪਾਤਸ਼ਾਹ ਸਭ ਧਰਮਾਂ ਦਾ ਨੂਰ
ਤੁਸੀਂ ਸਮਝ ਹੋ ਸਕਦੇ ਹਰ ਖ਼ਾਮੋਸ਼ ਜ਼ਬਾਨ
ਹਾਫ਼ਜ਼ ਤੋਂ ਵਧ ਆਪ ਨੂੰ ਚੇਤੇ ਪਾਕ ਕੁਰਾਨ
ਸਾਰੇ ਹਿੰਦੁਸਤਾਨ ਦੇ ਪਹੁੰਚੇ ਹੋਏ ਫ਼ਕੀਰ
ਮੰਨ ਚੁੱਕੇ ਨੇ ਆਪ ਨੂੰ ਪੀਰਾਂ 'ਚੋਂ ਉੱਚ ਪੀਰ

## ਗੁਰੂ ਨਾਨਕ ਪਾਤਸ਼ਾਹ

ਹੇ ਗੁਰਦੇਵ ਜਹਾਨ ਦੇ ਅੱਲਾ ਦੇ ਦਰਵੇਸ਼
ਮੱਕੇ ਵਿਚ ਤੌਹੀਦ ਦਾ ਦੇਵੋਂ ਹੁਣ ਉਪਦੇਸ਼
ਸਤਿਗੁਰ ਨਾਨਕ ਦੇਵ ਨੇ ਕੀਤੀ ਅਰਜ਼ ਕਬੂਲ
ਮੱਕੇ ਦੇ ਵਲ ਟੁਰ ਪਏ ਦੁਨੀਆਂ ਦੇ ਮਕਬੂਲ
ਮੁਸਲਮ ਪੀਰਾਂ ਦੋਸਤਾਂ ਦਿੱਤੀ ਇੰਜ ਸਲਾਹ
ਕੱਟੜ ਮੁਸਲਮਾਨ ਦੀ ਹੁੰਦੀ ਤੇਜ਼ ਨਿਗਾਹ
ਬੇਸ਼ੱਕ ਮੁਸਲਮਾਨ ਦਾ ਪਹਿਣੋਂ ਤੁਸੀਂ ਲਿਬਾਸ
ਚੰਦਨ ਵਿਚੋਂ ਫੇਰ ਵੀ ਆ ਜਾਵੇਗੀ ਬਾਸ
ਮੁਸਲਮ ਹੀ ਕਰ ਸਕਦੇ ਕਾਬੇ ਦਾ ਦੀਦਾਰ
ਦੂਜੇ ਧਰਮਾਂ ਵਾਸਤੇ ਕੀਤੇ ਬੰਦ ਦਵਾਰ
ਜੇ ਕਰ ਮੱਕੇ ਵਾਲਿਆਂ ਲਿਆ ਕਿਤੇ ਪਹਿਚਾਨ
ਜੇ ਕਰ ਓਹਨਾਂ ਸਮਝਿਆ ਇਹ ਨਹੀਂ ਮੁਸਲਮਾਨ
ਹੋ ਸਕਦਾ ਹੈ ਆਪ ਨੂੰ ਕਰ ਦੇਵਣ ਸੰਗਸਾਰ
ਅਰਬ ਦੇਸ਼ ਦੇ ਲੋਕ ਨੇ ਡਾਢੇ ਹੀ ਖ਼ੁੱਦਾਰ
ਐਪਰ ਨਾਨਕ ਦੇਵ ਨੇ ਦਿੱਤਾ ਇੰਜ ਜਵਾਬ
ਝੱਖੜ ਵੇਖ ਨਾ ਭੁੱਲਦਾ ਖਿੜਨਾ ਕਦੀ ਗੁਲਾਬ
ਏਨਾ ਕਹਿ ਕੇ ਸਤਿਗੁਰੂ ਚੜ੍ਹ ਗਏ ਵਿਚ ਜਹਾਜ਼
ਕੁਦਰਤ ਦੇ ਹਮਰਾਜ਼ ਦਾ ਕੁਦਰਤ ਰੱਖੂ ਰਾਜ਼
ਫ਼ੱਕਰ ਨੂੰ ਹੈ ਰੱਬ ਦਾ ਇਕ ਸਹਾਰਾ ਫ਼ਕਤ
ਖੋਹਲਾਂਗੇ ਖ਼ੁਦ ਰਾਜ਼ ਨੂੰ ਜਿਸ ਦਮ ਆਇਆ ਵਕਤ
ਨੀਲਾ ਸਾਗਰ ਹੇਠ ਹੈ ਉਪਰ ਨੀਲ ਅਕਾਸ਼
ਆਦ ਅਨੀਲ ਅਨੰਤ ਦਾ ਲੁਕਦਾ ਨਹੀਂ ਪਰਕਾਸ਼
ਲੂਣੇ ਪਾਣੀ ਚੀਰਦਾ ਤਰਦਾ ਜਾਏ ਤਰਾਸ
ਹਰ ਹਾਜੀ ਦਾ ਦੌੜਦਾ ਕਾਬੇ ਵਲ ਸਵਾਸ
ਸਤਿਗੁਰ ਨਾਨਕ ਦੇਵ ਜੀ ਰਹਿੰਦੇ ਸਨ ਖ਼ਾਮੋਸ਼
ਸਦਾ ਇਬਾਦਤ ਵਿਚ-ਹੀ-ਰਹਿੰਦੇ ਸਨ ਮਦਹੋਸ਼

ਤਸਬੀ ਰਹਿੰਦੇ ਫੇਰਦੇ ਹਰ ਦਮ ਗੁਰੂ ਹਜ਼ੂਰ
ਨਾਮ ਖ਼ੁਮਾਰੀ ਵਿਚ ਹੀ ਰਹਿੰਦੇ ਸਨ ਮਖ਼ਮੂਰ
ਕੁੱਲ ਜਹਾਜ਼ੀ ਆਪ ਨੂੰ ਝੁਕ ਝੁਕ ਕਰਨ ਸਲਾਮ
ਕੁੱਲ ਮੁਸਾਫ਼ਰ ਆਪ ਦੇ ਬਣਦੇ ਜਾਣ ਗ਼ੁਲਾਮ
ਹਰ ਇਕ ਹਾਜ਼ੀ ਆਪ ਨੂੰ ਕਰੇ ਅਕੀਦਤ ਪੇਸ਼
ਸਮਝੇ ਨਾਨਕ ਦੇਵ ਨੂੰ ਅੱਲਾ ਦਾ ਦਰਵੇਸ਼
ਇਕ ਦਿਨ ਸੱਚੇ ਪਾਤਸ਼ਾਹ ਦਿੱਤਾ ਇੰਜ ਫ਼ਰਮਾ
ਉਠ ਭਾਈ ਮਰਦਾਨਿਆ ਤਾਰ ਜ਼ਰਾ ਟੁਣਕਾ
ਅੰਮ੍ਰਿਤ ਵੇਲਾ ਹੋ ਗਿਆ ਅਰਸ਼ੋਂ ਉਤਰੇ ਬੋਲ
ਵੰਡੀਏ ਸ਼ਬਦ ਸ਼ਰੀਨੀਆਂ ਭਰ ਭਰ ਆਪਣੀ ਝੋਲ
ਝਟ ਮਰਦਾਨੇ ਆਪਣੇ ਮੋਢੇ ਧਰੀ ਰਬਾਬ
ਜਿਸ ਦਮ ਤਾਰਾਂ ਕੱਸ ਕੇ ਰਖੀ ਉਸ ਮਿਜ਼ਰਾਬ
ਇਕ ਦਮ ਤਾਰਾਂ ਟੁਣਕੀਆਂ ਲੋਕ ਹੋਏ ਬੇਦਾਰ
ਤੂਹੀ ਤੂਹੀ ਦੀ ਓਸ 'ਚੋਂ ਗੂੰਜ ਪਈ ਗੁੰਜਾਰ
ਹਾਜ਼ੀ ਆਏ ਦੌੜਦੇ ਸੁਣ ਸੁਣ ਕੇ ਆਵਾਜ਼
ਕਿਸੇ ਇਲਾਹੀ ਰੰਗ ਨੇ ਰੰਗਿਆ ਕੁਲ ਜਹਾਜ਼
ਸਤਿਗੁਰ ਗਿਰਦੇ ਇਸ ਤਰ੍ਹਾਂ ਲੱਗੇ ਭੀੜ ਲਗਾਉਣ
ਚੰਨ ਦਵਾਲੇ ਜਿਸ ਤਰ੍ਹਾਂ ਤਾਰੇ ਝੁਰਮਟ ਪਾਉਣ
ਸਾਗਰ ਵਿਚੋਂ ਮੱਛੀਆਂ ਕੁੱਦ ਕੁੱਦ ਮਾਰਨ ਛਾਲ
ਮਿੱਠੀ ਸੁਰ ਵਿਚ ਗਾ ਰਹੇ ਸਤਿਗੁਰ ਦੀਨ ਦਿਆਲ
''ਮਛੁਲੀ ਜਾਲੁ ਨਾ ਜਾਣਿਆ ਸਰੁ ਖਾਰਾ ਅਸਗਾਹੁ
ਅਤਿ ਸਿਆਣੀ ਸੋਹਣੀ ਕਿਉਂ ਕੀਤੋ ਵੇਸਾਹੁ
ਕੀਤੇ ਕਾਰਣਿ ਪਾਕੜੀ ਕਾਲੁ ਨ ਟਲੈ ਸਿਰਾਹੁ
ਭਾਈ ਰੇ ਇਉ ਸਿਰਿ ਜਾਣਹੁ ਕਾਲੁ
ਜਿਉ ਮਛੀ ਤਿਉ ਮਾਣਸਾ ਪਵੈ ਅਚਿੰਤਾ ਜਾਲੁ''

ਸੁਣ ਕੇ ਨਗਮਾ ਨੂਰ ਦਾ ਹਾਜੀ ਉਠੇ ਕੂਕ
ਸਾਡੇ ਦਿਲ 'ਚੋਂ ਉਠਦੀ ਅੱਲਾ ਹੂ ਦੀ ਹੂਕ
ਐ ਅੱਲਾ ਦੇ ਪਿਆਰਿਆ ਐਨਾ ਕਰਮ ਕਮਾ
ਮੌਲਾ ਦਾ ਕੀ ਅਰਥ ਹੈ ਸਾਨੂੰ ਦੇ ਸਮਝਾ
ਸਤਿਗੁਰ ਨਾਨਕ ਦੇਵ ਜੀ ਆਏ ਵਿਚ ਸਰੂਰ
ਸ੍ਰੀ ਰਾਗ ਵਿਚ ਇਸ ਤਰ੍ਹਾਂ ਲਗੇ ਗਾਉਣ ਹਜ਼ੂਰ
''ਸੋਈ ਮਉਲਾ ਜਿਨਿ ਜਗੁ ਮਉਲਿਆ ਹਰਿਆ ਕੀਆ ਸੰਸਾਰੋ
ਆਬ ਖਾਕੁ ਜਿਨਿ ਬੰਧਿ ਰਹਾਈ ਧੰਨੁ ਸਿਰਜਣ ਹਾਰੋ
ਮਰਣਾ ਮੁਲਾ ਮਰਣਾ । ਭੀ ਕਰਤਾਰਹੁ ਡਰਣਾ ॥ ੧ ॥ ਰਹਾਉ ॥
ਤਾ ਤੂ ਮੁਲਾ ਤਾ ਤੂ ਕਾਜੀ ਜਾਣਹਿ ਨਾਮੁ ਖੁਦਾਈ
ਜੇ ਬਹੁਤੇਰਾ ਪੜਿਆ ਹੋਵਹਿ ਕੋ ਰਹੈ ਨ ਭਰੀਐ ਪਾਈ
ਸੋਈ ਕਾਜੀ ਜਿਨਿ ਆਪੁ ਤਜਿਆ ਇਕੁ ਨਾਮੁ ਕੀਆ ਅਧਾਰੋ
ਹੈ ਭੀ ਹੋਸੀ ਜਾਇ ਨ ਜਾਸੀ ਸਚਾ ਸਿਰਜਣਹਾਰੋ
ਪੰਜ ਵਖਤ ਨਿਵਾਜ ਗੁਜਾਰਹਿ ਪੜਹਿ ਕਤੇਬ ਕੁਰਾਣਾ
ਨਾਨਕ ਆਖੈ ਗੋਰ ਸਦੇਈ ਰਹਿਓ ਪੀਣਾ ਖਾਣਾ''
ਸੁਣ ਕੇ ਬਾਣੀ ਸੱਚ ਦੀ ਬੋਲੇ ਮੁਸਲਮੀਨ
ਆਫਰੀਂ ਸਦ ਆਫ਼ਰੀਂ ਆਫ਼ਰੀਂ ਅਫ਼ਰੀਨ
ਆਇਆ ਜਦ 'ਮੈਕਾਤ' ਦਾ ਰਸਤੇ ਵਿਚ ਮੁਕਾਮ
ਹਰ ਇਕ ਹਾਜੀ ਬੰਨ੍ਹਿਆ ਪਿੰਡੇ ਤੇ 'ਇਹਰਾਮ'
ਦੋ ਅਣਸਿਲੀਆਂ ਚੱਦਰਾਂ ਸੱਭ ਨੇ ਲਈਆਂ ਪਹਿਣ
ਸਭ ਤਲਬੀਹ ਲੱਬੈਕ ਦੀ ਮੂੰਹੋਂ ਲੱਗੇ ਕਹਿਣ
ਝਟ ਮਰਦਾਨੇ ਬਦਲਿਆ ਹਾਜੀ ਵਾਲਾ ਭੇਸ
ਸਤਿਗੁਰ ਨੇ ਪਰ ਰਖਿਆ ਓਹੀਓ ਆਪਣਾ ਵੇਸ
ਬਸਤਰ ਨੀਲੇ ਰੰਗ ਦੇ ਗਲ ਵਿਚ ਪਈ ਕਿਤਾਬ
ਬਗਲ ਮੁਸੱਲਾ ਨਪਿਆ ਆਲੀ ਗੁਰੂ ਜਨਾਬ

ਹੱਥ ਵਿਚ ਅੱਸਾ ਪਕੜਿਆ ਲੋਟਾ ਧਰਿਆ ਪਾਸ
ਸਤਿਗੁਰ ਪਹਿਨੀ ਰਖਿਆ ਸੀਤਾ ਹੋਇਆ ਲਿਬਾਸ
ਪੁੱਛਿਆ ਸਭਨਾ ਹਾਜੀਆਂ ਇਹ ਕੈਸਾ ਦਸਤੂਰ
ਪਹਿਨੇ ਸੀਤੇ ਕਪੜੇ ਐ ਦਰਵੇਸ਼ ਹਜ਼ੂਰ
ਦੋ ਅਨ ਸਿਲੀਆਂ ਚੱਦਰਾਂ ਪਹਿਨੇਂ ਅੱਲਾ ਲੋਕ
ਕਾਬੇ ਦੇ ਖ਼ੁੱਦਾਮ ਨਾ, ਦੇਵਣ ਕਿਧਰੇ ਰੋਕ
ਸਤਿਗੁਰ ਬੋਲੇ ਸੱਜਣੋ ਫੱਕਰ ਅਸੀਂ ਗ਼ਰੀਬ
ਏਹੀਓ ਤਨ ਦੇ ਕਪੜੇ ਸਾਨੂੰ ਹੋਏ ਨਸੀਬ
ਸਾਡੀ ਰੂਹ ਨੇ ਪਹਿਨਿਆ ਅੱਲਾ ਦਾ ਹੈ ਨਾਮ
ਇਹ ਜਿਸਮਾਨੀ ਕਪੜੇ ਪਹਿਨਣ ਖ਼ਾਸੋ ਆਮ
ਏਸੇ ਹਾਲ ਕਬੂਲਣਾ ਸਾਨੂੰ ਅੱਲਾ ਹੂ
ਹਰ ਹਾਲਤ ਵਿਚ ਆਖਣਾ ਤੂਹੀ ਤੂਹੀ ਇਕ ਤੂ
ਪਹਿਨੋਂ ਬੇਸ਼ਕ ਹਾਜੀਓ ਇਹ ਇਹਰਾਮ ਵਿਸ਼ੇਸ
ਇਹ ਅਣਸੀਤੇ ਕਪੜੇ ਦੇਵਣ ਇਹ ਸੰਦੇਸ਼
ਸਾਨੂੰ ਬੇਸ਼ਕ ਪਹਿਨਣਾ ਵੇਖ ਮੁਕੱਰਰ ਜੂਹ
ਐਪਰ ਸੀ ਕੇ ਰਖਣਾ ਹਰ ਦਮ ਪਾਟੀ ਰੂਹ
ਪਾਲੋ ਸਭ ਪਾਬੰਦੀਆਂ ਰਖੋ ਹਰ ਇਕ ਲਾਜ
ਸਾਰੀ ਉਮਰਾ ਹੱਜ ਹੈ ਕਰਦੇ ਰਹੋ ਹਜਾਜ
ਹਰ ਪਾਬੰਦੀ ਵਿਚ ਹੈ ਇਕ ਆਜ਼ਾਦੀ ਬੰਦ
ਹਰ ਆਜ਼ਾਦੀ ਆਪਣੇ ਨੀਯਮ ਦੀ ਪਾਬੰਦ
ਹਾਜੀ ਰਹਿ ਗਏ ਦੰਗ ਸੀ ਸੁਣ ਕੇ ਅਜਬ ਜਵਾਬ
ਅਰਸ਼ੋਂ ਉਤਰੇ ਨੂਰ ਦੀ ਝੱਲ ਨਾ ਸੱਕੇ ਤਾਬ
ਬੋਲੇ ਬਣ ਕੇ ਇਸ ਤਰ੍ਹਾਂ ਹੈਰਤ ਦੀ ਤਸਵੀਰ
ਤੇਰੀਆਂ ਤੂਹੀਓਂ ਜਾਣਦਾ ਹਜ਼ਰਤ ਨਾਨਕ ਪੀਰ
ਆਖ਼ਰ ਲੰਗਰ ਸੁੱਟਿਆ ਜੱਦੇ ਵਿਚ ਜਹਾਜ਼
ਪਹੁੰਚੇ ਮੱਕੇ ਸ਼ਹਿਰ ਵਿਚ ਗੁਰੂ ਗ਼ਰੀਬ ਨਿਵਾਜ਼

## ਇਕ ਇਕ ਸਾਹ ਹੈ ਹਾਜੀਓ ਇਕ ਮੁਤਬਰਕ ਹੱਜ

ਮੱਕੇ ਦੇ ਵਿਚ ਪਹੁੰਚ ਕੇ ਕੀਤਾ ਗੁਰੂ ਕਿਆਮ
ਮੁਖੋਂ ਸਤਿਕਰਤਾਰ ਦਾ ਪਲ ਪਲ ਜਪਦੇ ਨਾਮ
ਸਤਿਗੁਰ ਕ੍ਹਾਬਾ ਵੇਖਿਆ ਬੜੀ ਅਕੀਦਤ ਨਾਲ
ਕ੍ਹਾਬੇ ਦੀ ਤਕਦੀਸ ਦਾ ਰਖਿਆ ਬੜਾ ਖ਼ਿਆਲ
ਨਾਨਕ ਜੀ ਨੂੰ ਵੇਖ ਕੇ ਹਰ ਇਕ ਸੀ ਹੈਰਾਨ
ਇਹ ਕੈਸਾ ਹੱਜਾਜ ਹੈ ਕੈਸਾ ਮੁਸਲਮਾਨ
ਤੂਹੀ ਤੂਹੀ ਹੈ ਬੋਲਦਾ ਇਸ ਦਾ ਕੁਲ ਵਜੂਦ
ਅੱਲਾ ਦਾ ਘਰ ਦਸਦਾ ਹਰ ਦਿਲ ਵਿਚ ਮੌਜੂਦ
ਵੈਸੇ ਰੱਖੇ ਹਰਮ ਦੇ ਇਸ ਨੇ ਅਦਬ ਅਦਾਬ
ਇਸ ਦੇ ਪਾਕ ਖ਼ਲੂਸ ਦਾ ਮਿਲਦਾ ਨਹੀਂ ਜਵਾਬ
ਮਸਜਦ ਵਿਚ ਹੈ ਬੈਠਦਾ ਤਸਬੀ ਫੜ ਕੇ ਹੱਥ
ਐਸੀ ਬੋਲੀ ਬੋਲਦਾ ਰੂਹ ਵਿਚ ਜਾਂਦੀ ਲੱਥ
ਸ਼ਾਇਦ ਇਸ ਨੂੰ ਆਂਵਦਾ ਹੱਜਾਂ ਦਾ ਨਾ ਚੱਜ
ਤਾਹੀਓਂ ਨਾ ਕਰ ਸਕਿਆ ਸ਼ਰ੍ਹਾ ਮੁਤਾਬਕ ਹੱਜ
ਚੱਲਾਂ ਜਾਪਣ ਪੁੱਠੀਆਂ ਨੀਅਤ ਜਾਪੇ ਸਾਫ਼
ਮੌਰੇ ਅੱਲਾ ਏਸ ਨੂੰ ਕਿੱਦਾਂ ਕਰੂ ਮੁਆਫ਼
ਨਾ ਲਬੈਕ ਹੈ ਆਖਦਾ ਨਾ ਬੰਨ੍ਹਿਆ 'ਇਹਰਾਮ'
ਨਾ ਹੀ ਪੜ੍ਹੇ ਨਮਾਜ਼ ਇਹ ਨਾ ਹੀ ਪੜ੍ਹੇ ਕਲਾਮ
ਨਾਲ 'ਮੁਲਤਜ਼ਮ' ਚਿਮਟ ਕੇ ਰੋਇਆ ਨਾ ਇਕ ਵਾਰ
ਨਾ ਇਸ ਅਗੇ ਓਸ ਦੇ ਕੀਤੇ ਕੌਲ ਕਰਾਰ
ਨਾ ਹੀ ਮੰਗਿਆ ਏਸ ਨੇ ਜਨਤ ਦਾ ਵਰਦਾਨ
ਨਾ ਹੀ ਮੰਗੀਆਂ ਓਸ ਨੇ ਹੂਰਾਂ ਤੇ ਗ਼ਲਮਾਨ

## ਗੁਰੂ ਨਾਨਕ ਪਾਤਸ਼ਾਹ

ਨਾ ਉਸ ਕੀਤਾ ਰਮਲ ਹੈ ਮੌਲਾ ਦੇ ਦਰਬਾਰ
ਸੰਗੇ ਅਸਵਦ ਵਾਲੜੀ ਛੂਹੀ ਨਾ ਦੀਵਾਰ
ਨਾ ਉਸ ਚੁੰਮਿਆ ਹਜਰ ਨੂੰ ਨਾ ਹੀ ਪਾਕ ਗ਼ਲਾਫ਼
ਕ੍ਹਾਬੇ ਗਿਰਦੇ ਇਕ ਨਾ ਕੀਤਾ ਉਸ 'ਤਵਾਫ਼'
ਨਾ ਹੀ ਕਰ ਕੇ ਏਸ ਨੇ 'ਸਈਂ' ਲਗਾਈ ਦੌੜ
'ਜ਼ਮਜ਼ਮ' ਉਤੇ ਏਸ ਨੂੰ ਲਗੀ ਰਤਾ ਨਾ ਔੜ
ਚਿੱਟੀਆਂ ਚੱਦਰਾਂ ਪਹਿਨ ਕੇ ਸਾਰੇ ਮੁਸਲਮੀਨ
ਕਲਮੇ ਪੜ੍ਹਨ ਕੁਰਾਨ ਦੇ ਬੋਲਣ ਪਏ ਆਮੀਨ
ਨੀਲੇ ਰੰਗ ਦੇ ਕਪੜੇ ਪਹਿਨੇ ਇਸ ਦਰਵੇਸ਼
ਨਾਅਰੇ ਮਾਰੇ ਹੱਕ ਦੇ ਸੂਫ਼ੀ ਦੂਰ-ਅੰਦੇਸ਼
ਕਰਦਾ ਰਿਹਾ ਇਬਾਦਤਾਂ ਪਹੁੰਚਾ ਜਦ 'ਅਰਫ਼ਾਤ'
ਕੱਟੀ ਇਸ ਨੇ ਜਾਗ ਕੇ 'ਮਜ਼ਦਲਫ਼ਾ' ਦੀ ਰਾਤ
ਇਸ ਦੀ ਹਸਤੀ ਰੰਗਿਆ 'ਮਿੱਨਾ ਦਾ ਮੈਦਾਨ'
ਕੀਤਾ ਨਾ ਇਕ ਜਾਨਵਰ ਇਸ ਬੰਦੇ ਕੁਰਬਾਨ
ਨਾ ਇਸ ਕਲਮਾਂ ਕਟੀਆਂ ਨਾ ਕਟਵਾਏ ਵਾਲ
ਨਾ ਇਸ ਲਬਾਂ ਕਟਾਉਂਣ ਦਾ ਕੀਤਾ ਰਤਾ ਖਿਆਲ
ਨਾ 'ਰੱਮੀ ਜਮਰਾਤ' ਦੀ ਨਾ ਤਿਰਸ਼ਾਏ ਖ਼ੱਤ
ਮਾਰੇ ਨਾ ਸ਼ੈਤਾਨ ਨੂੰ ਇਸ ਨੇ ਰੋੜੇ ਸੱਤ
ਇਕ ਇਬਾਦਤ ਨਾਲ ਹੀ ਇਸ ਨੂੰ ਜਾਪੇ ਗਰਜ਼
ਇਸ ਹਾਜੀ ਤੋਂ ਹੱਜ ਦਾ ਇਕ ਨਾ ਨਿਭਿਆ ਫ਼ਰਜ਼
ਇਸ ਦੇ ਸਾਥੀ ਹੱਜ ਨੂੰ ਪੂਰਾ ਲਿਆ ਨਿਭਾ
ਸ਼ਰ੍ਹਾ ਮੁਤਾਬਕ ਉਸ ਨੇ ਕੀਤਾ ਹੱਜ ਅਦਾ
ਐਪਰ ਏਸੇ ਸ਼ਖ਼ਸ ਦੀ ਇਕੋ ਇਕ ਮਿਸਾਲ
ਜਿਸ ਨੇ ਕੀਤਾ ਹੱਜ ਹੈ ਅਪਣੇ ਢੰਗਾਂ ਨਾਲ
ਸਾਰੇ ਲੋਕ ਨੇ ਸਮਝਦੇ ਅੱਲਾ ਦਾ ਇਹਨੂੰ ਲੋਕ
ਪਹੁੰਚੇ ਹੋਏ ਦਰਵੇਸ਼ ਨੂੰ ਕੋਈ ਨਾ ਸਕਿਆ ਟੋਕ

## ਗੁਰੂ ਨਾਨਕ ਪਾਤਸ਼ਾਹ

ਚਾਨਣ ਦੀ ਛੱਬ ਵੇਖ ਕੇ ਆਖਣ ਕੁਲ ਹਜਾਜ
ਕੁਦਰਤ ਦਾ ਇਹ ਅੰਗ ਹੈ ਦੁਨੀਆਂ ਦੀ ਹੈ ਲਾਜ
ਬਹਿੰਦਾ ਪੁਤਲਾ ਨੂਰ ਦਾ ਜਦੋਂ ਇਬਾਦਤ ਵਿੱਚ
ਹਰ ਇਕ ਜੁੰਬਸ਼ ਏਸ ਦੀ ਲਏ ਤਵੱਜੋ ਖਿੱਚ
ਮੁਖ-ਮਸਤਕ ਤੇ ਚਮਕਦੇ ਕਈ ਹਲਾਲੀ ਚੰਦ
ਲੱਖਾਂ ਜਲਵੇ ਤੂਰ ਦੇ ਇਸ ਦੇ ਨੈਣੀਂ ਬੰਦ
ਝੱਲ ਨਾ ਸਕਦੀ ਏਸ ਦਾ ਕੋਈ ਅੱਖ ਜਲਾਲ
ਇਸ ਦਾ ਮਿਲੇ ਮੁਹਾਂਦਰਾ ਕਿਸੇ ਪੈਗੰਬਰ ਨਾਲ
ਆਖਰ ਅਰਸ਼ੋਂ ਉਤਰੀ ਭੇਦ ਭਰੀ ਇਕ ਰਾਤ
ਜਿਸ ਦਾ ਭੇਦ ਸੀ ਖੋਲ੍ਹਣਾ ਅੱਲਾ ਦੀ ਇਕ ਜ਼ਾਤ
ਪੋਲੇ ਪੈਰੀਂ ਟੁਰ ਪਈ ਨੀਂਦਰ ਆਪਣੀ ਟੋਰ
ਹਰ ਅੱਖੀ ਤੇ ਆਪਣਾ ਪਾਉਂਦੀ ਜਾਵੇ ਜ਼ੋਰ
ਹਰ ਇਕ ਹਾਜੀ ਸੌਂ ਗਿਆ ਮਿੰਨਾ ਦੇ ਵਿਚਕਾਰ
ਸਤਿਗੁਰ ਨਾਨਕ ਦੇਵ ਵੀ ਸੌਂ ਗਏ ਪੈਰ ਪਸਾਰ
ਤੜਕ ਸਾਰ ਹੀ ਜਾਗਿਆ ਇਕ ਸੇਵਕ ਨਿਸ਼ਕਾਮ
ਹਾਜੀ ਹਿੰਦੋਸਤਾਨ ਦਾ ਜੀਵਨ ਜਿਸ ਦਾ ਨਾਮ
ਇਕ ਬੇ ਅਦਬੀ ਵੇਖ ਕੇ ਚੜ੍ਹਿਆ ਕੋਈ ਜਨੂਨ
ਅੱਖਾਂ ਵਿਚੋਂ ਓਸ ਦੇ ਲਪ ਲਪ ਸਿੰਮਿਆਂ ਖ਼ੂਨ
ਕਹਿੰਦਾ ਗ਼ਾਫ਼ਲ ਸ਼ਖ਼ਸ਼ ਨੇ ਆਵਾ ਛਡਿਆ ਊਤ
ਕਾਬੇ ਵਲ ਹੈ ਸੌਂ ਰਿਹਾ ਦੋਵੇਂ ਲੱਤਾਂ ਸੂਤ
ਕੱਟੜ ਮੁਸਲਮਾਨ ਨੂੰ ਗ਼ੁੱਸਾ ਚੜ੍ਹਿਆ ਅੱਤ
ਮਾਰੀ ਓਸ ਨੇ ਖਿੱਚ ਕੇ ਨਾਨਕ ਜੀ ਨੂੰ ਲੱਤ
ਕਹਿੰਦਾ ਉਠ ਓਏ ਕਾਫ਼ਰਾ ਤੇਰੀ ਨਹੀਂ ਹੁਣ ਖ਼ੈਰ
ਅੱਲਾ ਦੇ ਘਰ ਵਲ ਤੂੰ ਕੀਤੇ ਆਪਣੇ ਪੈਰ
ਅਗੋਂ ਨਾਨਕ ਦੇਵ ਦੀ ਬੋਲੀ ਇੰਜ ਜ਼ੁਬਾਨ
ਕਾਫ਼ਰ ਕਦੀ ਨਾ ਬੋਲਦੇ ਨੇਕ ਬਖ਼ਤ ਇਨਸਾਨ

ਗੁਰੂ ਨਾਨਕ ਪਾਤਸ਼ਾਹ

ਕਦੀ ਨਾ ਜਾਗਣ ਦੇਵੀਏ ਆਪਣੇ 'ਚੋਂ ਅਬਲੀਸ
ਤੈਥੋਂ ਵੱਧ ਹਾਂ ਜਾਣਦਾ ਕੀ ਹੁੰਦੀ ਤਕਦੀਸ
ਇਕ ਇਕ ਹਰਕਤ ਵੇਖਦਾ ਸਾਡੀ ਆਪ ਖ਼ੁਦਾ
ਹਰ ਬੁਰਿਆਈ ਵਾਸਤੇ ਦੇਂਦਾ ਰੱਬ ਸਜ਼ਾ
ਜੋ ਕੁਝ ਹੋਇਆ ਹੋ ਗਿਆ ਐਵੇਂ ਨਾ ਹੁਣ ਝੂਰ
ਸ਼ਾਇਦ ਸੱਚੇ ਰੱਬ ਨੂੰ ਏਹੀਓ ਸੀ ਮਨਜ਼ੂਰ
ਹਰ ਇਕ ਬਾਤ ਨੂੰ ਤੋਲਦਾ ਸਿਰਜਨਹਾਰ ਅਤੁੱਲ
ਭੁੱਲਣਹਾਰ ਜਹਾਨ ਹੈ ਇਕੋ ਰੱਬ ਅਭੁੱਲ
ਨੀਂਦਰ ਵਿਚ ਨੇ ਹੋ ਗਈਆਂ ਲੱਤਾਂ ਕ਼ਾਬੇ ਵੱਲ
ਇਸ ਵਿਚ ਗ਼ੁੱਸੇ ਹੋਣ ਦੀ ਕਿਹੜੀ ਹੈ ਪਰ ਗੱਲ
ਓਧਰ ਲੱਤਾਂ ਮੋੜੀਆਂ ਕਰ ਦੇ ਬਖ਼ਤਾ-ਵਰ
ਜਿਧਰ ਨਾ ਤੂੰ ਸਮਝਦਾ ਅੱਲਾ ਹੂ ਦਾ ਘਰ
ਅਗੋਂ ਜੀਵਣ ਬੋਲਿਆ ਤੂੰ ਨਹੀਂ ਮੁਸਲਮਾਨ
ਗੱਲ ਕਰੇਂ ਤੂੰ ਕੁਫ਼ਰ ਦੀ ਦਸੇਂ ਪਿਆ ਇਮਾਨ
ਆਖ਼ਰ ਜੀਵਣ ਤਮਕਿਆ ਦੱਸੀ ਆਪਣੀ ਕਿਸਮ
ਟੰਗੋਂ ਪਕੜ ਘਸੀਟਿਆ ਨਾਨਕ ਜੀ ਦਾ ਜਿਸਮ
ਸਤਿਗੁਰ ਜੀ ਦੇ ਪੈਰ ਨੂੰ ਜਿਧਰ ਦਏ ਘੁਮਾ
ਓਧਰ ਹਰਮ ਖ਼ੁਦਾਏ ਦਾ ਨਜ਼ਰੀਂ ਜਾਵੇ ਆ
ਜੀਵਣ ਨੇ ਮਹਿਸੂਸਿਆ ਕ੍ਰਿਸ਼ਮਾ ਚੌਥੀ ਵੇਰ
ਕ਼ਾਬਾ ਘੁੰਮਦਾ ਦਿਸਿਆ ਉਸ ਨੂੰ ਚਾਰ ਚੁਫੇਰ
ਜੀਵਣ ਨੂੰ ਵੱਟ ਉਠਿਆ ਪਈ ਕਲੇਜੇ ਪੀੜ
ਰੌਲਾ ਪਾ ਕੇ ਓਸ ਨੇ ਕੱਠੀ ਕਰ ਲਈ ਭੀੜ
ਕਹਿੰਦਾ ਮੱਕੇ ਵਾਲਿਓ ਜਾਗੋ ਪਿਆ ਹਨੇਰ
ਇਕ ਬੇਅਦਬ ਫ਼ਕੀਰ ਨੇ ਸਾਨੂੰ ਕੀਤਾ ਜ਼ੇਰ
ਕਾਲਾ ਜਾਦੂ ਜਾਣਦਾ ਇਹ ਕੋਈ ਜਾਦੂਗਰ
ਜਾਣ ਬੁਝ ਕੇ ਨਿੰਦਿਆ ਅੱਲਾ ਦਾ ਇਸ ਘਰ

ਕਾਬੇ ਵੱਲੇ ਪੈਰ ਕਰ ਕਹਿੰਦਾ ਹੈ ਕਮਜ਼ਰਫ਼
ਜਿਧਰ ਘਰ ਨਹੀਂ ਰੱਬ ਦਾ ਪੈਰ ਕਰੋ ਉਸ ਤਰਫ਼
ਜਿਸ ਜਿਸ ਪਾਸੇ ਏਸ ਦੀ ਪਕੜ ਘਸੀਟੀ ਟੰਗ
ਅਜਬ ਨਜ਼ਾਰਾ ਵੇਖ ਕੇ ਅੱਖਾਂ ਰਹੀਆਂ ਦੰਗ
ਯਾ ਰੱਬ ਅੱਖਾਂ ਮੇਰੀਆਂ ਕਰ ਦੇ ਕਿਧਰੇ ਗੁੰਮ
ਦਿਹਨਾ ਨੂੰ ਇੰਜ ਜਾਪਿਆ ਕਾਬਾ ਰਿਹਾ ਹੈ ਘੁੰਮ
ਮੈਨੂੰ ਤਾਂ ਇਹ ਜਾਪਦਾ ਜਾਦੂਗਰ ਕੁੱਫਾਰ
ਆਓ ਇਸ ਬੇਅਦਬ ਨੂੰ ਕਰ ਦਈਏ ਸੰਗਸਾਰ
ਏਨਾਂ ਸੁਣ ਕੇ ਮੋਮਨਾਂ ਚੁੱਕੇ ਪੱਥਰ ਰੋੜ
ਆਖਣ ਲੱਗੇ ਏਹਦੀਆਂ ਟੰਗਾਂ ਦੋਵੇਂ ਤੋੜ
ਮਿੰਨਾ ਦੇ ਮੈਦਾਨ ਵਿਚ ਮੱਚ ਗਈ ਤਰੱਥਲ
ਚੁੱਕ ਚੁੱਕ ਲੋਟੇ ਮੌਲਵੀ ਦੌੜੇ ਨਾਨਕ ਵੱਲ
ਕਿਧਰੇ ਖ਼ੰਜਰ ਲਿਸ਼ਕਦੇ ਕਿਧਰੇ ਤੇਜ਼ ਕਟਾਰ
ਹਰ ਤਲਵਾਰ ਸੀ ਆਖਦੀ ਗਰਦਨ ਦਿਓ ਉਤਾਰ
ਐਡੀ ਖ਼ੂਨੀ ਭੀੜ ਵਿਚ ਸਤਿਗੁਰ ਰਹੇ ਅਡੋਲ
ਮੁੱਖ ਮੰਡਲ 'ਚੋਂ ਨਿਕਲੇ ਬੜੇ ਸੁਗੰਧਿਤ ਬੋਲ
ਉਠ ਭਾਈ ਮਰਦਾਨਿਆ ਬੋਲੇ ਗੁਰੂ ਜਨਾਬ
ਤਪਦੇ ਰੇਗਿਸਤਾਨ ਨੂੰ ਕਰ ਦਈਏ ਸੈਰਾਬ
ਮੰਬਾ ਫੁਟਿਆ ਨੂਰ ਦਾ ਵਗ ਟੁਰਿਆ ਦਰਿਆ
ਨਾਨਕ ਦੀ ਆਵਾਜ਼ ਵਿਚ ਬੈਠਾ ਆਣ ਖ਼ੁਦਾ
ਸਾਰੇ ਲੋਕੀਂ ਹੋ ਗਏ ਸੁਣ ਸੁਣ ਕੇ ਮਸਰੂਰ
ਗਾਇਆ ਬਿਨਾਂ ਰਬਾਬ ਦੇ ਜਦ ਇਹ ਸ਼ਬਦ ਹਜ਼ੂਰ
"ਆਖਿ ਆਖਿ ਮਨੁ ਵਾਵਣਾ[1] ਜਿਉਂ ਜਿਉਂ ਜਾਪੈ[2] ਵਾਇ
ਜਿਸ ਨੋ ਵਾਇ ਸੁਣਾਈਐ ਸੋ ਕੇਵਡੁ ਕਿਤੁ ਥਾਇ

---

੧. ਵਾਜਾ ਵਜਾ ਰਿਹਾ ਹੈ ਪ੍ਰਸੰਨ ਹੋ ਰਿਹਾ ਹੈ। ੨. ਪਰਮਾਤਮਾ ਦੀ ਮਹਾਨਤਾ ਦਾ ਗਿਆਨ ਹੁੰਦਾ ਹੈ।

ਆਖਣ ਵਾਲੇ ਜੇਤੜੇ ਸਭਿ ਆਖਿ ਰਹੇ ਲਿਵ ਲਾਇ
ਬਾਬਾ ਅਲਹੁ ਅਗਮ ਅਪਾਰੁ
ਪਾਕੀ[1] ਨਾਈ ਪਾਕ ਥਾਇ ਸਚਾ ਪਰਵਦਿਗਾਰੁ[2] ॥ ੧ ॥ ਰਹਾਉ
ਤੇਰਾ ਹੁਕਮੁ ਨ ਜਾਪੀ ਕੇਤੜਾ ਲਿਖਿ ਨ ਜਾਣੈ ਕੋਇ
ਜੇ ਸਉ ਸਾਇਰ[3] ਮੇਲਅਹਿ ਤਿਲੁ ਨ ਪੁਜਾਵਹਿ ਰੋਇ
ਕੀਮਤਿ ਕਿਨੈ ਨ ਪਾਈਆ ਸਭਿ ਸੁਣਿ ਸੁਣਿ ਆਖਹਿ ਸੋਇ
ਪੀਰ ਪੈਕਾਮਰ ਸਾਲਕ[4] ਸਾਦਕ[5] ਸੁਹਦੇ[6] ਅਉਰੁ ਸਹੀਦ
ਸੇਖ ਮਸਾਇਕ[7] ਕਾਜੀ ਮੁਲਾ ਦਰਿ ਦਰਵੇਸ ਰਸੀਦ[8]
ਬਰਕਤਿ ਤਿਨ ਕਉ ਅਗਲੀ ਪੜਦੇ ਰਹਨਿ ਦਰੂਦ[9]
ਪੁਛਿ ਨ ਸਾਜੇ ਪੁਛਿ ਨ ਢਾਹੇ ਪੁਛਿ ਨ ਦੇਵੈ ਲੇਇ
ਆਪਣੀ ਕੁਦਰਤਿ ਆਪੇ ਜਾਣੈ ਆਪੇ ਕਰਣੁ ਕਰੇਇ
ਸਭਨਾ ਵੇਖੈ ਨਦਰਿ ਕਰਿ ਜੈ ਭਾਵੈ ਤੈ ਦੇਇ
ਥਾਵਾ ਨਾਵ ਨ ਜਾਣੀਅਹਿ ਨਾਵਾ ਕੇਵਡੁ ਨਾਉ
ਜਿਥੈ ਵਸੈ ਮੇਰਾ ਪਾਤਸਾਹੁ ਸੋ ਕੇਵਡੁ ਹੈ ਥਾਉ
ਅੰਬੜਿ[10] ਕੋਇ ਨ ਸਕਈ ਹਉ ਕਿਸ ਨੋ ਪੁਛਣਿ ਜਾਉ
ਵਰਨਾ ਵਰਨ[11] ਨ ਭਾਵਨੀ ਜੇ ਕਿਸੈ ਵਡਾ ਕਰੇਇ
ਵਡੇ ਹਥਿ ਵਡਿਆਈਆ ਜੈ ਭਾਵੈ ਤੈ ਦੇਇ
ਹੁਕਮਿ ਸਵਾਰੇ ਆਪਣੈ ਚਸਾ[12] ਨ ਢਿਲ ਕਰੇਇ
ਸਭੁ ਕੋ ਆਖੈ ਬਹੁਤੁ ਬਹੁਤੁ ਲੈਣੈ ਕੈ ਵੀਚਾਰਿ
ਕੇਵਡੁ ਦਾਤਾ ਆਖੀਐ ਦੇ ਕੈ ਰਹਿਆ ਸੁਮਾਰਿ
ਨਾਨਕ ਤੋਟਿ ਨ ਆਵਈ ਤੇਰੇ ਜੁਗਹ ਜੁਗਹ ਭੰਡਾਰ"

---

੧. ਪਵਿਤ੍ਰ । ੨. ਪਾਲਨ ਕਰਤਾ । ੩. ਕਵੀ । ੪. ਪੈਗ਼ੰਬਰ ਰਾਹ ਵਿਖਾਉਣ ਵਾਲੇ । ੫. ਸ਼ਰਧਾਵਾਨ ਸਿਦਕ ਵਾਲੇ । ੬. ਅਲਬੇਲੇ ਫ਼ਕੀਰ । ੭. ਤਪੱਸਵੀ, ਸਾਧਕ । ੮. ਪਹੁੰਚੇ ਹੋਏ । ੯. ਦੁਆਂ । ੧੦. ਪਹੁੰਚ ਅਪੜ । ੧੧. ਵਰਣ ਅਤੇ ਅਵਰਣ ਉਚੀਆਂ ਨੀਵੀਆਂ ਜਾਤੀਆਂ । ੧੨. ਇਕ ਪਲ ਵੀ ।

ਐਸੀ ਗਾਈ ਸਤਿਗੁਰੂ ਅੱਲਾ ਦੀ ਤਾਰੀਫ
ਪਾ ਕੇ ਮੂੰਹ ਵਿਚ ਉਂਗਲਾਂ ਵੇਂਹਦੇ ਰਹੇ ਹਰੀਫ
ਆਏ ਜਦ ਵਜਦਾਨ ਵਿਚ ਸਰਬ ਕਲਾ ਸਮਰੱਥ
ਇਕ ਦਮ ਥੱਲੇ ਢਹਿ ਪਏ ਉਲਰੇ ਹੋਏ ਹੱਥ
ਸਾਰੇ ਹਾਜੀ ਸੁੱਟ ਕੇ ਹੱਥਾਂ 'ਚੋਂ ਹਥਿਆਰ
ਗੁਰੂ ਦੁਆਲੇ ਬਹਿ ਗਏ ਸਾਰੇ ਚਉਂਕੜ ਮਾਰ
ਜਿੱਦਾਂ ਚੰਨ ਦਾ ਚਮਕਦਾ ਹਾਲਾ ਪੁਰ ਅਨਵਾਰ
ਸਤਿਗੁਰ ਗਿਰਦੇ ਹਾਜੀਆਂ ਪਾਈ ਇੰਜ ਪਵਾਰ
ਉਤੇ ਸੂਰਜ ਉੱਗਿਆ ਚਾਨਣ ਦੇ ਵਿਚ ਗੁੱਟ
ਹੇਠਾਂ ਸੂਰਜ ਪੁਰਸ਼ 'ਚੋਂ ਕਿਰਨਾਂ ਪਈਆਂ ਫੁੱਟ
ਨਾਨਕ ਦੇ ਤਪ ਤੇਜ ਦੀ ਝੱਲ ਨਾ ਸਕੇ ਝਾਲ
ਜੀਵਣ ਕਰ ਕੇ ਹੌਸਲਾ ਪੁੱਛਿਆ ਇੰਜ ਸਵਾਲ
ਮੈਂ ਹਾਂ ਬੋਲੀ ਸਮਝਦਾ ਜਿਹੜੀ ਬੋਲੋਂ ਆਪ
ਗੁਨਾਹਗਾਰ ਦਾ ਕਿਸ ਤਰ੍ਹਾਂ ਛੁਪ ਸਕਦਾ ਹੈ ਪਾਪ
ਅੱਲਾ ਦਾ ਘਰ ਆਖਦਾ ਕਾਬੇ ਨੂੰ ਇਸਲਾਮ
ਸ਼ਰ੍ਹਾ ਸ਼ਰੀਅਤ ਦਸਿਆ ਗਾਉਣ ਵਜਾਉਣ ਹਰਾਮ
ਗਾਉਣ ਇਬਾਦਤ ਗਾਹ ਨੂੰ ਕਰਦੇ ਸਦਾ ਪਲੀਤ
ਏਸੇ ਲਈ ਨਾ ਵਜਦੇ ਵਾਜੇ ਵਿਚ ਮਸੀਤ
ਸਾਰਾ ਮੱਕਾ ਦੰਗ ਹੈ ਸਭਨਾ ਨੂੰ ਹੈ ਖੇਦ
ਖੋਹਲ ਕੇ ਸਾਨੂੰ ਦਸ ਦੇ ਐ ਦਰਵੇਸ਼ਾ ਭੇਦ
ਸਤਿਗੁਰ ਬੋਲੇ ਪਿਆਰਿਆ ਪਈ ਧੁਰਾਂ ਤੋਂ ਖਿੱਚ
ਖ਼ੁਦ ਅੱਲਾ ਨੇ ਭੇਜਿਆ ਸਾਨੂੰ ਮੱਕੇ ਵਿੱਚ
ਹੁਕਮ ਹੋਇਆ ਦਾਤਾਰ ਦਾ ਵੰਡਾਂ ਸਦਾ ਪ੍ਰੀਤ
ਬੱਦਲਾਂ ਨਾਲ ਪਿਆਰ ਦੇ ਹਰ ਇਕ ਰੀਤ ਕੁਰੀਤ
ਜੀਭ ਸਦਾ ਹੈ ਆਖਦੀ ਅੱਲਾ ਦੇ ਗੁਣ ਗਾ
ਏਸ ਸ਼ਬਦ ਵਿਚ ਰੱਬ ਦੀ ਗਾਈ ਹਮਦ ਸਨਾ

ਹਮਦ ਖ਼ੁਦਾ ਦੀ ਗਾਉਂਦਿਆਂ ਧੋਤੀ ਜਾਏ ਜ਼ਬਾਨ
ਗਾ ਕੇ ਪੜ੍ਹਨ ਕੁਰਾਨ ਨੂੰ ਤਾਹੀਓਂ ਖ਼ੁਸ਼ਅਲਹਾਨ
ਲਿਖਿਆ ਵਿਚ ਹਦੀਸ ਦੇ ਇਕ ਜ਼ਿਕਰੇ ਮਕਬੂਲ
ਕਾਰੀ ਖ਼ੁਸ਼ਅਲਹਾਨ ਦਾ ਚੁੰਮਿਆਂ ਗਲਾ ਰਸੂਲ
ਦਿਤਾ ਹਜ਼ਰਤ ਆਇਸ਼ਾ ਉਸ ਨੂੰ ਬੜਾ ਇਨਾਮ
ਜਿਸ ਕਾਰੀ ਨੇ ਗਾਂਵਿਆਂ ਸੁਰ ਵਿਚ ਪਾਕ ਕਲਾਮ
ਤਿੰਨ ਲੱਖ ਤੇਈ ਹਜ਼ਾਰ, ਸੱਤ ਸੌ ਇਕਤਾਲੀ ਹਰਫ਼
ਕੀਤੇ ਵਿਚ ਕੁਰਾਨ ਦੇ ਅੱਲਾ ਨੇ ਹਨ ਸਰਫ਼
ਇਕ ਇਕ ਅੱਖਰ ਗਾਉਂ ਰਿਹਾ ਅਣਗਾਏ ਹੋਏ ਗੀਤ
ਇਕ ਇਕ ਲਫ਼ਜ਼ ਸੁਣਾ ਰਿਹਾ ਅਣਸੁਣਿਆ ਸੰਗੀਤ
ਹਾਫ਼ਜ਼ ਜਿਸ ਕੁਰਾਨ 'ਚੋਂ ਕਰਨ ਤਲਾਵਤ ਪਾਠ
ਉਸ ਦੀ ਆਇਤ ਛੇ ਹਜ਼ਾਰ ਛੇ ਸੌ ਲਿਖੀ ਛਿਆਠ
ਹਰ ਆਇਤ 'ਚੋਂ ਗੂੰਜਦਾ ਇਕ ਇਲਾਹੀ ਨਾਦ
ਹਰ ਆਇਤ ਨੂੰ ਗਾਉਂਦਿਆਂ ਆਵੇ ਵੱਖ ਸਵਾਦ
ਇਕ ਸੌ ਚੌਦਾਂ ਸੂਰਤਾਂ ਏਹੀਓ ਕਰਨ ਬਿਆਨ
ਅੱਲਾ ਦੀ ਆਵਾਜ਼ ਹੈ ਪਾਕ ਮਜੀਦ ਕੁਰਾਨ
ਉਹ ਸੁਰ ਪਾਕ ਪਵਿਤ ਹੈ ਨੂਰੀ ਜਿਸ ਦੀ ਤਾਲ
ਜੋ ਸੁਰ ਕਰਦੀ ਇਕ ਸੁਰ ਆਪਣੇ ਮਾਲਕ ਨਾਲ
ਜੀਵਣ ਮੁੱਲਾਂ ਬੋਲਿਆ ਸੁਣ ਦਰਵੇਸ਼ ਹਜ਼ੂਰ
ਸਾਡੇ ਗਾਉਣ ਵਜਾਉਣ ਦੇ, ਸੈ ਸੋ ਹੋਏ ਦੂਰ
ਐਪਰ ਜੋ ਮੈਂ ਤੱਕਿਆ ਮਨਜ਼ਰ ਹੈ ਇਕ ਖ਼ਾਸ
ਰੁਕ ਗਏ ਉਸ ਨੂੰ ਵੇਖ ਕੇ ਨਾੜਾਂ ਵਿਚ ਸਵਾਸ
ਚਾਰੇ ਪਾਸੇ ਵੇਖਿਆ ਅੱਲਾ ਦਾ ਮੈਂ ਘਰ
ਕਾਬੇ ਬਾਝੋਂ ਹੋਰ ਮੈਂ ਮੁੱਲਾਂ ਕਿਹੜਾ ਦਰ
ਅੱਲਾ ਦਾ ਇਹ ਹਰਮ ਹੈ ਹਰ ਮੁਸਲਮ ਦੀ ਜਾਨ
ਹਰ ਮੁਸਲਮ ਦੀ ਜਾਨ ਹੈ ਕਾਬੇ ਤੋਂ ਕੁਰਬਾਨ

ਜਿਸ ਨੂੰ ਕਿਬਲਾ ਮੰਨ ਕੇ ਪੜ੍ਹੀਏ ਅਸੀਂ ਨਿਮਾਜ਼
ਉਸ ਵਲ ਪੈਰ ਭੁਆਉਣ ਦਾ ਆਖਰ ਕੀ ਹੈ ਰਾਜ਼
ਸਤਿਗੁਰ ਬੋਲੇ ਸੱਜਣਾ ਸਭ ਤੇ ਉਸ ਦਾ ਕਰਮ
ਕਿਣਕੇ ਕਿਣਕੇ ਵਿਚ ਹੈ ਅੱਲਾ ਹੂ ਦਾ ਹਰਮ
ਕੇਵਲ ਇਕੋ ਸ਼ਹਿਰ ਵਿਚ ਵਸਦਾ ਨਹੀਂ ਖ਼ੁਦਾ
ਇਕੋ ਰੁਖ ਮੂੰਹ ਆਪਣਾ ਦਸਦਾ ਨਹੀਂ ਖ਼ੁਦਾ
ਧਰਤੀ ਗਗਨ ਪਤਾਲ ਨੇ ਅੱਲਾ ਦੀ ਦਰਗਾਹ
ਇਕ ਇਕ ਜੀਵ ਅਜੀਵ ਹੈ ਉਹਦੀ ਇਬਾਦਤਗਾਹ
ਸਾਰੀ ਦੁਨੀਆਂ ਵਿਚ ਹੈ ਸੱਚੇ ਰੱਬ ਦਾ ਵਾਸ
ਓਹ ਗਵਾਂਢੀ ਉਸ ਦਾ ਖਿਦਮਤ ਜਿਸ ਦੇ ਪਾਸ
ਰੱਬ ਦੇ ਘਰ ਵਿਚ ਦੇਰ ਹੈ ਹੁੰਦਾ ਨਹੀਂ ਹਨੇਰ
ਕ਼ਾਬਾ ਫਿਰਦਾ ਵੇਖਿਆ ਤੇਰੀ ਨਜ਼ਰ ਦੇ ਫੇਰ
ਕ਼ਾਬਾ ਕਿਧਰੇ ਨਾ ਗਿਆ ਛਡ ਕੇ ਇਕ ਮੁਕਾਮ
ਅਸਾਂ ਤਾਂ ਕੇਵਲ ਦਸਿਆ ਅੱਲਾ ਦਾ ਪੈਗਾਮ
ਇਹ ਨਹੀਂ ਮੇਰੇ ਪਿਆਰਿਆ ਕਰਾਮਾਤ ਦੀ ਗੱਲ
ਦਿਲ ਵਿਚ ਰੱਬ ਹੈ ਵਸਦਾ ਆਓ ਆਪਣੇ ਵੱਲ
ਅਸਾਂ ਹੈ ਦਸਿਆ ਹਾਜੀਓ ਰਮਜ਼ਾਂ ਨਾਲ ਖਿਆਲ
ਅੱਲਾ ਦੇ ਵਸਨੀਕ ਨੇ ਸਾਰੇ ਸਾਂਝੀਵਾਲ
ਲਿਖਿਆ ਵਿਚ ਕੁਰਾਨ ਦੇ ਅੱਲਾ ਦਾ ਅਰਸ਼ਾਦ
ਕੀਤਾ ਮੱਕੇ ਵਿਚ ਜੋ ਪਹਿਲਾ ਘਰ ਆਬਾਦ

إِنَّ أَوَّلَ بَيْتٍ وُضِعَ لِلنَّاسِ لَلَّذِي بِبَكَّةَ
مُبَارَكًا وَهُدًى لِلْعَالَمِينَ (ارشاد ربانی)•

---

* ਬੇਸ਼ਕ ਪਹਿਲਾ ਘਰ ਜੋ ਲੋਕਾਂ ਲਈ ਬਣਾਇਆ ਗਿਆ ਉਹ ਹੈ ਜੋ ਮੱਕੇ ਵਿਚ ਹੈ ਬਰਕਤ ਵਾਲਾ ਹਿਦਾਇਤ ਵਾਲਾ ਸਾਰਿਆਂ ਜਹਾਨਾਂ ਵਾਸਤੇ। (ਰੱਬੀ ਅਰਸ਼ਾਦ)

## ਗੁਰੂ ਨਾਨਕ ਪਾਤਸ਼ਾਹ

ਕੁੱਲ ਕੌਮਾਂ ਦੇ ਆਦਮੀ ਕੁੱਲ ਜਹਾਂ ਦੇ ਲੋਕ
ਕਾਬੇ ਵਿਚ ਆ ਸਕਦੇ ਬਿਲਾਂ ਰੋਕ ਤੇ ਟੋਕ
ਐਪਰ ਭੁਲਿਆ ਮੋਮਨਾਂ ਅੱਲਾ ਦਾ ਫਰਮਾਨ
ਮੱਕੇ ਵਿਚ ਆ ਸਕਦੇ ਕੇਵਲ ਮੁਸਲਮਾਨ
ਜੇ ਇਹ ਘਰ ਹੈ ਰੱਬ ਦਾ ਜੇ ਨਾ ਇਸ ਵਿਚ ਸ਼ੱਕ
ਹਰ ਇਕ ਕੌਮ ਤੇ ਧਰਮ ਦਾ ਇਸ ਤੇ ਹੈ ਫਿਰ ਹੱਕ
ਜਿਹੜੇ ਉਸ ਨੂੰ ਮੰਨਦੇ ਵਾਹਦ ਲਾ ਸਰੀਕ
ਓਹੀਓ ਵੱਸ ਨੇ ਸਕਦੇ ਇਸ ਘਰ ਦੇ ਨਜ਼ਦੀਕ
ਸੁਣੋ ਪਿਆਰੇ ਹਾਜੀਓ ਨਾਨਕ ਦਾ ਸੰਦੇਸ਼
ਬੜੀ ਅਕੀਦਤ ਨਾਲ ਮੈਂ ਅਰਜ਼ ਕਰਾਂ ਇਕ ਪੇਸ਼
ਰੱਬ ਜੋ ਦਿਤੀ ਜ਼ਿੰਦਗੀ ਉਸ ਦੀ ਪਾਲੋ ਲੱਜ
ਇਕ·ਇਕ ਸਾਹ ਹੈ ਜਾਹੀਓ ਇਕ ਮੁਤਬੱਰਕ ਹੱਜ
ਘਰ ਬੈਠੇ ਹੋ ਸਕਦਾ ਕਾਬੇ ਦਾ ਦੀਦਾਰ
ਆਪਣੇ ਦਿਲ ਦੇ ਵਿਚ ਹੀ ਵਸਦਾ ਹੈ ਦਿਲਦਾਰ
ਅੱਗੇ ਜੰਨਤ ਤਾਂ ਮਿਲੂ ਤਾਹੀਓਂ ਬਣੂ ਸਰਿਸ਼ਤ
ਪਹਿਲੋਂ ਧਰਤੀ ਆਪਣੀ ਜੇਕਰ ਬਣੇ ਬਹਿਸ਼ਤ
ਸੁਣ ਕੇ ਜ਼ਿਕਰ ਖ਼ੁਦਾਏ ਦਾ ਹਰ ਦਿਲ ਹੋਇਆ ਪਾਕ
ਮੱਥੇ ਲਾਈ ਹਾਜੀਆਂ ਗੁਰ ਚਰਨਾਂ ਦੀ ਖ਼ਾਕ
ਮਸਜਦ ਵਿਚ ਜਾਂ ਉਤਰੀ ਕਰਕੇ ਵੁਜ਼ੂ ਦੁਪਹਿਰ
ਨਾਨਕ ਦੀ ਯਸ਼ ਕੀਰਤੀ ਫੈਲੀ ਸਾਰੇ ਸ਼ਹਿਰ
ਇਕ ਜਗ੍ਹਾ ਤੇ ਹੋ ਗਏ ਕੱਠੇ ਕੁੱਲ ਅਮਾਮ
ਸਭ ਨੇ ਕੀਤਾ ਫ਼ੈਸਲਾ ਜਿਸ ਦਮ ਹੋਵੇ ਸ਼ਾਮ
ਕਰੀਏ ਬਹਿਸ ਮੁਬਾਹਿਸਾ ਨਾਨਕ ਜੀ ਦੇ ਨਾਲ
ਬਣ ਕੇ ਚੰਦ ਜੋ ਈਦ ਦਾ ਚਲਦਾ ਚੰਦਰ ਚਾਲ
ਨਵੀਆਂ ਕਰੇ ਵਜ਼ਾਹਤਾਂ ਨਵਾਂ ਦਏ ਪੈਗ਼ਾਮ
ਸਾਨੂੰ ਆ ਕੇ ਦਸਦਾ ਕੀ ਹੁੰਦਾ ਇਸਲਾਮ

## ਗੁਰੂ ਨਾਨਕ ਪਾਤਸ਼ਾਹ

ਹਾਜੀ ਬੈਠੇ ਅਰਬ ਦੇ ਮਿਸਰ ਸੂਡਾਨ ਈਰਾਨ
ਉਹਨਾਂ ਵਿਚ ਸੀ ਸੋਭਦਾ ਸਾਡਾ ਹਿੰਦੋਸਤਾਨ
ਸਾਰੀ ਮਜਲਸ ਥਾਪਿਆ ਆਲਮ ਗੁਣ ਪਰਬੀਨ
ਹਾਜੀ ਸੀ ਪੰਜਾਬ ਦਾ ਕਾਜ਼ੀ ਰੁਕਨੁੱਲਦੀਨ
ਕਾਜ਼ੀ ਰੁਕਨੁੱਲਦੀਨ ਨੂੰ ਦਿਤਾ ਗਿਆ ਖ਼ਿਆਲ
ਫ਼ੱਕਰ ਨਾਲ ਮੁਨਾਜ਼ਰਾ ਕਰੋ ਸਲੀਕੇ ਨਾਲ
ਰੁਕਨਦੀਨ ਨੇ ਆਣ ਕੇ ਕੀਤੀ ਅਰਜ਼ ਸਲਾਮ
ਅਗੋਂ ਬੋਲੇ ਸਤਿਗੁਰ ਅੱਲਾਂ ਹੂ ਸਤਿਨਾਮ
ਅੱਲਾਂ ਹੂ ਦੇ ਨਾਲ ਜਾਂ ਦੂਜੀ ਸੁਣੀ ਸਦਾਅ
ਦਿਤਾ ਸੀ ਸਤਿ ਨਾਮ ਨੇ ਰੁਕਨਲ ਨੂੰ ਚੌਂਕਾਅ
ਉਸ ਦਾ ਸ਼ੱਕ ਸੀ ਬਦਲਿਆ ਪੱਕੇ ਵਿਚ ਯਕੀਨ
ਨਾ ਇਹ ਕਾਫ਼ਰ ਹੈ ਕੋਈ ਨਾ ਹੈ ਮੁਸਲਮੀਨ
ਕਾਜ਼ੀ ਰੁਕਨੱਲਉੱਦੀਨ ਨੇ ਕੀਤਾ ਇੰਜ ਆਗ਼ਾਜ਼
ਹਰ ਮੁਸਲਮ ਤੇ ਫ਼ਰਜ਼ ਹੈ ਪੰਜੇ ਵਕਤ ਨਿਮਾਜ਼
ਕਲਮਾ ਪੜ੍ਹੇ ਰਸੂਲ ਦਾ ਹਰ ਦਮ ਹਰ ਦਿਨ ਰਾਤ
ਲਾਜ਼ਮ ਤੇ ਮਲਜ਼ੂਮ ਨੇ ਰੋਜ਼ੇ ਹੱਜ ਜ਼ਕਾਤ
ਲਿਖਿਆ ਵਿਚ ਹਦੀਸ ਦੇ ਏਹੋਓ ਜ਼ਿਕਰ ਜ਼ਕਾਰ
ਮੋਮਨ ਜਾਣ ਬਹਿਸ਼ਤ ਨੂੰ ਦੋਜ਼ਖ਼ ਜਾਣ ਕੁਫ਼ਾਰ
ਸਾਡਾ ਸੱਚਾ ਮਜ਼੍ਹਬ ਹੈ ਇਸ ਦਾ ਨਬੀ ਗਵਾਹ
ਏਹੋਓ ਦੀਨ ਕਬੂਲ ਹੈ ਮਉਲਾ ਦੀ ਦਰਗਾਹ
ਹਾਫ਼ਜ਼ ਕੁਲ ਕੁਰਾਨ ਦੇ ਚੇਤੇ ਕਰਨ ਕੁਰਾਨ
ਮਰ ਕੇ ਵੀ ਨਾ ਮੋੜਦੇ ਅੱਲਾ ਦਾ ਫ਼ਰਮਾਨ
ਕੈਸੇ ਮੁਸਲਮ ਹੋ ਤੁਸੀਂ ਐ ਫ਼ੱਕਰ ਦਰਵੇਸ਼
ਆਪਣੇ ਹਰ ਐਮਾਲ ਦੀ ਕਰੋ ਵਜ਼ਾਹਤ ਪੇਸ਼
ਨਾ ਹੀ ਕੀਤੀ ਆਪ ਨੇ ਇਕ ਨਿਮਾਜ਼ ਅਦਾ
ਨਾ ਹੀ ਇਕ ਲੱਬੈਕ ਦੀ ਲਾਈ ਤੁਸਾਂ ਸਦਾ

ਨਾ ਕਰ ਸਕੇ ਹੱਜ ਨੂੰ ਸ਼ਰ੍ਹਾਂ ਮੁਤਾਬਕ ਆਪ
ਜਾਣੇ ਕਿਸ ਕਲਾਮ 'ਚੋਂ ਕਰਦੇ ਹੋ ਤੁਸੀਂ ਜਾਪ
ਸੁਣਿਐ ਬਸਤੇ ਵਿਚ ਜੋ ਬੰਨ੍ਹੀ ਤੁਸਾਂ ਕਿਤਾਬ
ਉਸ ਦੀ ਲਿੱਪੀ ਹੋਰ ਹੈ ਵੱਖਰਾ ਲਬੁ ਲਬਾਬ
ਤੁਸਾਂ ਹੱਜ ਨੂੰ ਜਾਣਿਆ ਸ਼ਾਇਦ ਹੈ ਤਫ਼ਰੀਹ
ਆਪਣੇ ਹਾਜੀ ਹੋਣ ਦੀ ਕਰੋ ਜ਼ਰਾ ਤਸ਼ਰੀਹ
ਦੋਵੇਂ ਲੋਚਨ ਮੂੰਦ ਕੇ ਬੋਲੇ ਗੁਰੂ ਹਜ਼ੂਰ
ਅੰਦਰੀਂ ਖੁਲ੍ਹੇ ਨੈਣ ਦਾ ਤੱਕਣਾ ਜ਼ਰਾ ਜ਼ਰੂਰ
ਭਰੀ ਸਭਾ ਵਿਚ ਬੈਠ ਕੇ ਕਰੀਏ ਸੱਚ ਬਿਆਨ
ਮੋਮਨ ਭੁਲਦੇ ਜਾ ਰਹੇ ਆਪਣਾ ਦੀਨ ਇਮਾਨ
ਰਸਤਾ ਛੱਡ ਰਸੂਲ ਦਾ ਪੈਂਦੇ ਜਾਣ ਕੁਰਾਹ
ਕਰਦੇ ਫਿਰਨ ਤਜਾਰਤਾਂ ਵਿਚ ਪਰਸਤਸ਼ਗਾਹ
ਮਿੱਨਾ ਦਾ ਮੈਦਾਨ ਹੈ ਆਲੀ ਪਾਕ ਮੁਕਾਮ
ਖ਼ੇਮੇ ਗੱਡ ਕੇ ਇਸ ਜਗ੍ਹਾ ਹਾਜੀ ਕਰਨ ਕਿਆਮ
ਏਸੇ ਹੀ ਮੈਦਾਨ 'ਚੋਂ ਉਠਿਆ ਸੀ ਇਸਲਾਮ
ਏਥੇ ਪੜ੍ਹੇ ਪੈਗੰਬਰਾਂ ਖ਼ੁਤਬੇ ਤੇ ਪੈਗਾਮ
ਏਸੇ ਹੀ ਮੈਦਾਨ ਵਿਚ ਹਜ਼ਰਤ ਇਬਰਾਹੀਮ
ਗੱਡਿਆ ਸੀ ਸ਼ੈਤਾਨ ਨੂੰ ਵੱਡਾ ਸਮਝ ਗਨੀਮ
ਏਸੇ ਹੀ ਮੈਦਾਨ ਵਿਚ ਹਜ਼ਰਤ ਨਬੀ ਰਸੂਲ
ਦੱਸੇ ਸਨ ਇਸਲਾਮ ਦੇ ਆਲ੍ਹਾ ਕੁੱਲ ਅਸੂਲ
ਓਸੇ ਹੀ ਮੈਦਾਨ ਪਿਚ ਤੱਕੀ ਉਲਟੀ ਚਾਲ
ਥੋੜ੍ਹੇ ਹਾਜੀ ਲੱਭਦੇ ਜੋ ਹਨ ਨੇਕ ਖ਼ਿਆਲ
ਜਦ ਇਹਰਾਮ ਹੈ ਖੁਲ੍ਹਦਾ ਢਿੱਲੀ ਛੱਡਣ ਡੋਰ
ਹਾਜੀ ਨੇ ਹੋ ਜਾਂਵਦੇ ਹਾਜੀ ਤੋਂ ਕੁਝ ਹੋਰ
ਮਿੱਨਾ ਦੇ ਮੈਦਾਨ ਵਿਚ ਲਗਦਾ ਜੋ ਬਾਜ਼ਾਰ
ਕਰਦੇ ਆਪਣੇ ਮੁਲਕ ਦਾ ਉਸ ਵਿਚ ਕਾਰ ਵਿਹਾਰ

## ਗੁਰੂ ਨਾਨਕ ਪਾਤਸ਼ਾਹ

ਆਪਣੇ ਆਪਣੇ ਦੇਸ਼ ਦੀ ਮਹਿੰਗੀ ਵੇਚਣ ਚੀਜ਼
ਦੂਜੇ ਦੀ ਖੱਲ ਲਾਹੁੰਦਿਆਂ ਕਹਿਣ ਅਜ਼ੀਜ਼ ਅਜ਼ੀਜ਼
ਕਰਨ ਸੀ ਆਏ ਬੰਦਗੀ ਕਰ ਚੱਲੇ ਬਿਉਪਾਰ
ਮੌਲਾ ਦੀ ਦਰਗਾਹ ਵਿਚ ਜੀਵਣ ਚੱਲੇ ਹਾਰ
ਬੜੀ ਮੁਕੱਦਸ ਜੂਹ ਹੈ ਮਿੱਨਾ ਦਾ ਮੈਦਾਨ
ਸਭ ਮੁਲਕਾਂ ਦੇ ਜਿਸ ਜਗ੍ਹਾ ਜੁੜਦੇ ਮੁਸਲਮਾਨ
ਵੱਖ ਵੱਖ ਬੋਲਣ ਬੋਲੀਆਂ ਵੱਖ ਵੱਖ ਪਾਉਣ ਲਿਬਾਸ
ਖਾਣਾ ਪੀਣਾ ਵਖਰਾ ਵੱਖ ਵੱਖ ਹੈ ਬੂ ਬਾਸ
ਫਿਰ ਵੀ ਜਾਪਣ ਉਸ ਘੜੀ ਸਾਰੇ ਹੀ ਇਕ ਰੰਗ
ਜਿਸ ਦਮ ਬਾਂਗ ਹੈ ਮੰਗਦੀ ਅੱਲਾ ਹੂ ਦੀ ਮੰਗ
ਪੜ੍ਹਦੇ ਜਦੋਂ ਨਿਮਾਜ਼ ਨੇ ਬੱਝੇ ਸਮਾਂ ਅਜੀਬ
ਇੱਕੋ ਸੱਫ਼ ਵਿਚ ਬੈਠਦੇ ਦੌਲਤਮੰਦ ਗ਼ਰੀਬ
ਮੋਮਨ ਹਰ ਇਕ ਮੁਲਕ ਦਾ ਸਮਝੇ ਇਕ ਜ਼ਬਾਨ
ਓਹੀਓ ਇਕ ਜ਼ਬਾਨ ਹੈ ਪਾਕ ਮਜੀਦ ਕੁਰਾਨ
ਐਪਰ ਕਿੰਨੇ ਸ਼ਖ਼ਸ ਨੇ ਕਾਮਲ ਤੇ ਉਸਤਾਦ
ਜਿਨ੍ਹਾਂ ਪਾਕ ਕੁਰਾਨ ਨੂੰ ਕੀਤਾ ਅਜ਼ਬਰ ਯਾਦ
ਰੱਖ ਰੱਖ ਲੰਮੀਆਂ ਦਾੜ੍ਹੀਆਂ ਹਾਫ਼ਜ਼ ਰੁਅਬ ਜਮਾਉਣ
ਪੜ੍ਹਦੇ ਫਿਰਨ ਕੁਰਾਨ ਨੂੰ ਮਤਲਬ ਨਾ ਪਰ ਆਉਣ
ਬਸਤੇ ਵਿਚ ਕਿਤਾਬ ਜੋ ਰਖੀ ਅਸਾਂ ਸੰਭਾਲ
ਕੁੱਲ ਕਿਤਾਬਾਂ ਨਾਲ ਹੀ ਉਸ ਦੇ ਮਿਲਣ ਖ਼ਿਆਲ
ਦੁਨੀਆਂ ਦੀ ਹਰ ਲਿਖਤ ਵਿਚ ਲਿਖਿਆ ਇਕ ਸਬੱਬ
ਹਰ ਪੁਸਤਕ ਵਿਚ ਬੋਲਦਾ ਓਹੀਓ ਇਕੋ ਰੱਬ
ਜਿੰਦਾਂ ਇਸ ਮੈਦਾਨ ਵਿਚ ਪੜ੍ਹਦੇ ਵਕਤ ਨਿਮਾਜ਼
ਮੋਮਨ 'ਕੱਠੇ ਹੋਂਵਦੇ ਸੁਣ ਕੇ ਇਕ ਆਵਾਜ਼
ਮੈਂ ਚਾਹੁੰਦਾ ਹਾਂ ਏਸ ਦਾ ਹਲਕਾ ਕਰੋ ਵਸੀਹ
ਏਸੇ ਸਫ਼ ਵਿਚ ਆਣ ਕੇ ਬੈਠਣ ਕ੍ਰਿਸ਼ਨ ਮਸੀਹ

## ਗੁਰੂ ਨਾਨਕ ਪਾਤਸ਼ਾਹ

ਨਾਲ ਮੁਹੰਮਦ ਸਾਹਿਬ ਦੇ ਸ਼ੋਭਣ ਰਾਮ ਤੇ ਬੁੱਧ
ਕਰਨ ਪੈਗੰਬਰ ਰੱਬ ਦੇ ਹਰ ਇਕ ਹਿਰਦਾ ਸ਼ੁੱਧ
ਉੱਚੇ ਰਖੀਏ ਹੌਸਲੇ ਕਦੀ ਨਾ ਹੋਵੀਏ ਪਸਤ
ਇਕ ਖ਼ੁਦਾ ਵਲ ਆਉਣਗੇ ਆਖ਼ਰ ਬੁੱਤ ਪਰਸਤ
ਮੈਂ ਚਾਹੁੰਦਾ ਹਾਂ ਇਸ ਤਰ੍ਹਾਂ ਦੁਨੀਆਂ ਦੇ ਇਨਸਾਨ
ਇਕ ਮੁੱਠ ਹੋ ਕੇ ਰੱਬ ਤੋਂ ਹੋ ਜਾਵਣ ਕੁਰਬਾਨ
ਇਕ ਮੁਲਕ ਦੀ ਆਤਮਾ ਜੇ ਕਰ ਉਠੇ ਚੀਕ
ਸਾਰੀ ਦੁਨੀਆਂ ਓਸ ਦੇ ਦੁੱਖ ਵਿਚ ਹੋਏ ਸ਼ਰੀਕ
ਸ਼ਾਲਾ ਏਸ ਜਹਾਨ ਤੇ ਐਸੇ ਵੀ ਦਿਨ ਆਉਣ
ਸਭ ਨਸਲਾਂ ਦੇ ਆਦਮੀ ਘੁੱਟ ਘੁੱਟ ਜੱਫੀਆਂ ਪਾਉਣ
ਰੱਬਾ ਆਵੇ ਜੱਗ ਤੇ ਐਸਾ ਵੀ ਇਕ ਯੌਮ
ਬੰਦੇ ਕੁਲ ਜਹਾਨ ਦੇ ਬਣ ਜਾਵਣ ਇਕ ਕੌਮ
ਮੇਰੇ ਸਤਿ ਕਰਤਾਰ ਜੀ ਅਰਜ਼ ਕਰੇ ਨਨਕੇਸ਼
ਸਭ ਦੇਸ਼ਾਂ ਦਾ ਮਾਲਕਾ ਕਰ ਦੇ ਇਕੋ ਦੇਸ਼
ਰਾਮ ਰਹੀਮ ਕਰੀਮ ਜੀ ਐਸਾ ਕਰ ਦੇ ਕਰਮ
ਦੁਨੀਆਂ ਵਿਚ ਇਨਸਾਨੀਅਤ ਸਭ ਦਾ ਹੋਵੇ ਧਰਮ
ਰੁਕਨੁੱਲਦੀਨ ਦੇ ਸ਼ੱਕ ਦੇ ਝੜ ਗਏ ਸਾਰੇ ਪਾਤ
ਉਸ ਦੇ ਦਿਲ ਨੂੰ ਮੋਹ ਲਿਆ ਨਾਨਕ ਦੀ ਹਰ ਬਾਤ
ਸਤਿਗੁਰ ਬੋਲੇ ਹੋਰ ਵੀ ਸੁਣੋ ਰੁਕਨ ਜੀ ਗੱਲ
ਥੋੜੇ ਹਾਜੀ ਹੱਜ ਦੇ ਉੱਤੇ ਰਹਿਣ ਅਟੱਲ
ਕਰਨ ਇਰਾਦਾ ਹੱਜ ਦਾ ਮਕਸਦ ਕਰ ਕੇ ਫ਼ੌਤ
ਸਦਾ ਇਰਾਦੇ ਜੀਣ ਦੇ ਭੁੱਲ ਗਏ ਨੇ ਮੌਤ
ਜਦ ਇਹਰਾਮ ਨੇ ਬੰਨ੍ਹਦੇ ਕਪੜੇ ਦੇਣ ਸੁਟਾ
ਐਪਰ ਤਨ ਦੀ ਲਾਲਸਾ ਕਰਦੇ ਨਹੀਂ ਜੁਦਾ
ਹਾਸਲ ਕਰਨ ਤਹਾਰਤਾਂ ਵੁਜ਼ੂ ਗ਼ੁਸਲ ਦੇ ਨਾਲ
ਐਪਰ ਮਨ ਦੀ ਗੰਦਗੀ ਧੋਂਦੇ ਬੁਰੇ ਖ਼ਿਆਲ

ਪੜ੍ਹ ਕੇ ਜਦ ਲੈਂਬੈਕ ਇਹ ਹਾਜ਼ਰ ਕਹਿਣ ਜਨਾਬ
ਦਸਦੇ ਨਾ ਕਿੰਜ ਓਸ ਦਾ ਅੱਗੋਂ ਮਿਲੇ ਜਵਾਬ
ਹਰਮ 'ਚ ਦਾਖ਼ਲ ਹੁੰਦਿਆਂ ਕਰਦੇ ਨਾ ਇਕਰਾਰ
ਸਾਡੇ ਲਈ ਹਰਾਮ ਹੈ ਅੱਜ ਤੋਂ ਵਿਸ਼ੇ ਵਿਕਾਰ
ਜਾ ਕੇ ਅੱਖੀਂ ਵੇਖਦੇ ਮਸਜਦ ਜਦੋਂ ਹਿਰਾਮ
ਜਿਸ ਵੇਲੇ ਉਹ ਲੰਘਦੇ ਉਸ ਦਾ ਬਾਬ ਸਲਾਮ
ਹੁੰਦੇ ਵਿਚ ਨਿਮਾਜ਼ ਦੇ ਜਾ ਕੇ ਝਟ ਸ਼ਰੀਕ
ਐਪਰ ਸਮਝ ਨਾ ਸਕਦੇ ਅੱਲਾ ਹੈ ਨਜ਼ਦੀਕ
ਕ੍ਹਾਬੇ ਗਿਰਦੇ ਜਿਸ ਘੜੀ ਕਰਦੇ ਹੈਨ ਤਵਾਫ਼
ਜਿਸ ਦਮ ਚੁੰਮਦੇ ਓਸ ਦਾ ਕਾਲਾ ਸ਼ਾਹ ਗ਼ਲਾਫ਼
ਜਿਸ ਤੇ ਲਿਖੀਆਂ ਆਇਤਾਂ ਕੱਢ ਕੇ ਜ਼ਰੀਆਂ ਨਾਲ
ਜਿਸ ਦੇ ਇਕ ਇਕ ਹਰਫ਼ 'ਚੋਂ ਚਮਕੇ ਨੂਰ ਕਮਾਲ
ਓਸ ਗ਼ਲਾਫ਼ ਦੇ ਰੰਗ ਤੋਂ ਇਕ ਨਾ ਲੈਂਦੇ ਸਬਕ
ਏਸ ਗਲਾਫ਼ ਨੂੰ ਚੁੰਮਦੇ ਤਾਹੀਓਂ ਚੌਦਾਂ ਤਬਕ
ਆਹਾਂ ਹੰਝੂ ਏਸ ਨੇ ਪੱਲੇ ਲਏ ਵਲ੍ਹੇਟ
ਸਾਰੀ ਕਾਲਖ ਜਗ ਦੀ ਇਸ ਨੇ ਲਈ ਸਮੇਟ
ਇਸ ਤੇ ਲਿਖੀਆਂ ਆਇਤਾਂ ਤਾਹੀਓਂ ਹਨ ਉਸ਼ਨਾਕ
ਦਾਮਨ ਏਸ ਗ਼ਲਾਫ਼ ਦਾ ਰਹੇ ਹਮੇਸ਼ਾ ਪਾਕ
ਜਦੋਂ ਰਮਲ ਵਿਚ ਦੌੜਦੇ ਮੋਢੇ ਨੂੰ ਅੱਕੜਾ
ਭੁੱਲਣ ਰੱਬ ਗ਼ਰੂਰ ਦੀ ਦੇਂਦਾ ਸਖ਼ਤ ਸਜ਼ਾ
ਸੰਗੇ ਅਸਵਦ ਚੁੰਮਦੇ ਜਿਸ ਦਮ ਰੱਖ ਕੇ ਹੱਥ
ਉਸ ਪੱਥਰ 'ਚੋਂ ਬੋਲਦੀ ਏਹੀਓ ਕਥਾ ਅਕੱਥ
ਹਰ ਬੇਜਾਨ ਦੀ ਬੰਦਿਆ ਜੇ ਕਰ ਬਣੇਂ ਜ਼ੁਬਾਂ
ਨਿੱਤ ਕਰੂ ਤੇਰੇ ਸੀਸ ਤੇ ਅੱਲਾ ਦਾ ਹੱਥ ਛਾਂ
ਇਕੋ ਦਿਲ ਇਨਸਾਨ ਦਾ ਇਕ ਰਹੇ ਨਾ ਦੋਮ
ਸੁਣ ਸੁਣ ਆਹੇ ਜ਼ਾਰੀਆਂ ਪੱਥਰ ਹੁੰਦੇ ਮੋਮ

## ਗੁਰੂ ਨਾਨਕ ਪਾਤਸ਼ਾਹ

ਵੇਖਣ ਇਬਰਾਹੀਮ ਦਾ ਜਦੋਂ ਮੁਕਾਮ ਹਤੀਮ
ਪੜ੍ਹ ਕੇ ਦੋ ਕੁ ਰਿੱਕਤਾਂ ਸਮਝਣ ਫ਼ਰਜ਼ ਅਜ਼ੀਮ
ਸਈ ਕਰਨ ਦੇ ਵਾਸਤੇ ਦੌੜਨ ਘੱਤ ਵਹੀਰ
ਸੱਤ ਵਾਰ ਨੇ ਆਖਦੇ ਜਿਸ ਵੇਲੇ ਤਕਬੀਰ
ਸਫ਼ਾ ਪਹਾੜੋਂ ਲੱਥ ਕੇ ਦਿਲ ਨਾ ਕਰਨ ਸਫ਼ਾ
ਮਰਵਾ ਤੇ ਨਾ ਜਾਗਦਾ ਮਰ ਮਿਟਨੇ ਦਾ ਚਾ
ਪਾਣੀ ਖ਼ਾਤਰ ਹਾਜਰਾ ਵੇਖੇ ਜਿਵੇਂ ਸੁਰਾਬ
ਉਸ ਦੀ ਨਕਲ ਉਤਾਰਦੇ ਹਾਜੀ ਹੋ ਬੇਤਾਬ
ਮਾਰ ਮਾਰ ਕੇ ਅੱਡੀਆਂ ਨੰਨ੍ਹੇ ਇਸਮਾਈਲ
ਚਾਹੇ ਜ਼ਮ ਜ਼ਮ ਵਾਲੜੀ ਕੱਢੀ ਆਪ ਫ਼ਬੀਲ
ਦਿੱਤਾ ਰੇਗਿਸਤਾਨ ਨੇ ਠੰਢਾ ਠਾਰ ਖ਼ਿਰਾਜ
ਸ਼ੁਕਰ ਸ਼ੁਕਰ ਕਰ ਪੀਂਵਦੇ ਤਾਹੀਉਂ ਆਬ ਹਜਾਜ
ਅੱਪਰ ਹਾਜੀ ਇਕ ਨਾ ਕੀਤਾ ਇਹ ਮਹਿਸੂਸ
ਕਿੰਨੇ ਲੋਕ ਜਹਾਨ ਦੇ ਲਏ ਪਿਆਸਾਂ ਚੂਸ
ਇਹ ਬੇਸਮਝ ਨਾ ਜਾਣਦੇ ਸਾਗਰ ਜਾਂਦੇ ਖੁੱਟ
ਕਿਹੜੀ ਧਰਤੀ ਲੋੜਦੀ ਪਾਣੀ ਦਾ ਇਕ ਘੁੱਟ
ਨਕਲਬਾਜ਼ ਨਾ ਜਾਣਦੇ ਕੀ ਹੈ ਅਸਲ ਅਸੀਲ
ਲੋਕਾਂ ਲਈ ਨਾ ਲਾਂਵਦੇ ਇਹ ਤਾਂ ਇਕ ਫ਼ਬੀਲ
ਏਥੇ ਆ ਕੇ ਸੋਚਦਾ ਮੇਰਾ ਦਿਲ ਹੱਸਾਸ
ਏਸ ਪਿਆਸੇ ਜੱਗ ਦੀ ਕਿੰਦਾਂ ਮਿਟੇ ਪਿਆਸ
ਮਿੰਨਾ ਦੇ ਮੈਦਾਨ ਵਿਚ ਕੀਤੇ ਜ਼ਿਬ੍ਹਾ ਜਨੌਰ
ਇਹ ਕੁਰਬਾਨੀ ਵੇਖ ਕੇ ਕੀਤਾ ਇੰਜ ਮੈਂ ਗ਼ੌਰ
ਸਾਰੇ ਹਾਜੀ ਇਸ ਜਗ੍ਹਾ ਜ਼ਿਬ੍ਹਾ ਕਰਨ ਜੇ ਨਫ਼ਸ
ਆਪੇ ਹੀ ਸ਼ੈਤਾਨ ਦਾ ਟੁੱਟ ਜਾਏਗਾ ਕਫ਼ਸ
ਰਮੀ ਦੀ ਵੀ ਰਸਮ ਦਾ ਏਹੀਓ ਨਿਕਲੇ ਤੱਤ
ਮਾਰੋ ਨਫ਼ਸ ਸ਼ਤਾਨ ਨੂੰ ਪਾਲੋ ਆਪਣਾ ਸੱਤ

ਜੇ ਕਰ ਇਸ ਕੁਰਬਾਨਗਾਹ ਝੂਠ ਕਰਨ ਕੁਰਬਾਨ
ਜੇ ਕਰ ਹਰ ਇਕ ਜਾਨ ਨੂੰ ਸਮਝਣ ਆਪਣੀ ਜਾਨ
ਦੁਨੀਆਂ ਵਿਚ ਨਾ ਹੋਵੇਗੀ ਕਿਧਰੇ ਵੀ ਇਕ ਜੰਗ
ਹਰ ਕੁਰਬਾਨੀ ਆਪਣਾ ਸਦਾ ਲਿਆਊ ਰੰਗ
ਨਿਕਲੇ ਨਿਮਕ ਹਰਾਮ ਨਾ ਜਿਸ ਜਿਸ ਖਾਧਾ ਲੂਨ
ਸ਼ਾਲਾ ਇਕ ਇਨਸਾਨ ਦਾ ਡੁਲ੍ਹੇ ਕਿਤੇ ਨਾ ਖ਼ੂਨ
ਇਕ ਇਕ ਕਤਰਾ ਖ਼ੂਨ ਦਾ ਕੁਦਰਤ ਦਾ ਸਿੰਧੂਰ
ਮੁੜ੍ਹਕੇ ਦੀ ਹਰ ਬੂੰਦ ਹੈ ਜਲਵਾ-ਏ-ਕੋਹਤੂਰ
ਹੱਜ ਦੇ ਅੰਦਰ ਹਾਜੀਆਂ ਰਖਿਆ ਘਰ ਦਾ ਤੌਫ਼
ਜਾ ਕੇ ਮਸਜਦ ਖ਼ੈਫ਼ ਵਿਚ ਰਤਾ ਨਾ ਖਾਧਾ ਖ਼ੌਫ਼
ਸਮਝੇ ਨਾ ਅਰਫ਼ਾਤ ਵਿਚ ਹਾਜੀ ਇਹ ਨਾਦਾਨ
ਦੁਨੀਆਂ ਵਿਚ ਕਿਸ ਵਾਸਤੇ ਆਇਆ ਹੈ ਇਨਸਾਨ
ਮਿਜ਼ਦਲਫ਼ਾ ਦੀ ਰਾਤ ਵੀ ਸੌਂ ਕੇ ਛੱਡੀ ਕੱਟ
ਫ਼ਜਰੇ ਜਾਗਣ ਵਾਲੜੇ ਨੀਂਦਰ ਚੱਲੇ ਖੱਟ
ਕਰਨ ਤਵਾਫ਼ ਜ਼ਿਆਰਤੀ ਬੇਸ਼ਕ ਸਤ ਸਤ ਵਾਰ
ਅੱਲਾ ਦਾ ਪਰ ਇਕ ਵੀ ਖੁਲ੍ਹਿਆ ਨਾ ਇਸਰਾਰ
ਹੁੰਦੇ ਜਦ ਇਹਰਾਮ ਤੋਂ ਹਾਜੀ ਕੁਲ ਹਲਾਲ
ਆਪਣੇ ਗਿਰਦ ਵਲ੍ਹੇਟਦੇ ਦੁਨੀਆਂ ਦੇ ਫਿਰ ਜਾਲ
ਜਦੋਂ ਵਿਦਾਈ ਰੁਖ਼ਸਤੀ ਕਰਨ ਤਵਾਫ਼ ਅਖ਼ੀਰ
ਹੰਝੂ ਧੋਂਦੇ ਅੱਖੀਆਂ ਧੁਪਦੇ ਨਹੀਂ ਜ਼ਮੀਰ
ਮੁਕਦੀ ਗੱਲ ਕਿ ਹੱਜ ਦਾ ਕਰਨਾ ਗਿਆ ਵਿਅਰਥ
ਜੇ ਨਾ ਹਾਜੀ ਸਮਝਿਆ ਹੱਜ ਦਾ ਅਸਲੀ ਅਰਥ
ਹੱਜ ਬੁਲਾਵਾ ਇਸ਼ਕ ਦਾ ਹੱਜ ਹੁਸਨ ਦੀ ਲੱਜ
ਮੇਲਣ ਲਈ ਇਨਸਾਨ ਨੂੰ ਅੱਲਾ ਦਸਿਆ ਚੱਜ
ਸੁਣ ਕੇ ਖ਼ੁਤਬਾ ਨੂਰ ਦਾ ਪਿਘਲ ਗਿਆ ਪਾਸ਼ਾਨ
ਰੁਕਨ ਦੀਨ ਦਾ ਹੋ ਗਿਆ ਤਾਜ਼ਾ ਦੀਨ ਇਮਾਨ

## ਗੁਰੂ ਨਾਨਕ ਪਾਤਸ਼ਾਹ

ਸੀਸ ਝੁਕਾ ਕੇ ਬੋਲਿਆ ਐ ਦਰਵੇਸ਼ ਮਹਾਨ
ਹਿੰਦੂ ਵੱਡਾ ਧਰਮ ਹੈ ਜਾਂ ਕੇ ਮੁਸਲਮਾਨ
ਸਤਿਗੁਰ ਬੋਲੇ ਇੱਕ ਹੈ ਸਭਨਾ ਦੀ ਤਸਵੀਰ
ਅਮਲਾਂ ਬਾਝੋਂ ਪਿਆਰਿਆ ਦੋਵੇਂ ਹੈਣ ਹਕੀਰ
ਚੰਗਾ ਮੁਸਲਮਾਨ ਹੈ ਅੱਲਾ ਨੂੰ ਪਰਵਾਨ
ਚੰਗੇ ਹਿੰਦੂ ਭਗਤ ਨੂੰ ਖ਼ੁਦ ਪੂਜੇ ਭਗਵਾਨ
ਰਾਮ ਰਹੀਮ ਤੇ ਵਾਹਿਗੁਰੂ ਇਕ ਜਲਵਾ ਇਕ ਸਿੱਕ
ਵੱਖ ਵੱਖ ਰਸਤੇ ਡੰਡੀਆਂ ਮਨਜ਼ਲ ਹੈ ਪਰ ਇਕ
ਰੁਕ ਰੁਕ ਰੁਕਨਲ ਬੋਲਿਆ ਇੰਜ ਸੁਣਾਈ ਅਰਜ਼
ਆਪਣੀ ਦੇਸ ਕਿਤਾਬ 'ਚੋਂ ਦੱਸੋ ਸਾਡੇ ਫ਼ਰਜ਼
ਹਰ ਇਕ ਮਨਤਕ ਆਪ ਦੀ ਲਗੇ ਬੜੀ ਅਜੀਬ
ਦੱਸੋ ਜੰਨਤ ਕਿਸ ਤਰ੍ਹਾਂ ਸਾਨੂੰ ਹੋਊ ਨਸੀਬ
ਪੋਥੀ ਖੋਹਲ ਕੇ ਆਪਣੀ ਲਾ ਕੇ ਅਰਸ਼ੀ ਝੋਕ
ਮਾਝ ਰਾਗ ਵਿਚ ਸਤਿਗੁਰੂ ਗਾਇਆ ਇੰਜ ਸਲੋਕ :
"ਮਿਹਰ ਮਸੀਤ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ
ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ
ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ
ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ
ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ
ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ
ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ
ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ
ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ
ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ
ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ

ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ
ਨਾਨਕ ਜੇਤੇ ਕੂੜਿਆਰ ਕੂੜੈ ਕੂੜੀ ਪਾਇ''
ਰੁਕਨ ਦੀਨ ਨੂੰ ਆ ਗਿਆ ਚੇਤੇ ਦੇਸ ਪੰਜਾਬ
ਨਾਨਕ ਦਾ ਨਾਂ ਸੁਣਦਿਆਂ ਖਿੜ ਪਏ ਫੁੱਲ ਗੁਲਾਬ
ਚਰਨਾਂ ਦੇ ਵਿਚ ਡਿੱਗ ਕੇ ਕਹਿੰਦਾ ਰੁਕਨ ਫ਼ਕੀਰ
ਸ਼ਹਿਨਸ਼ਾਹਾਂ ਦੇ ਸ਼ਹਿਨਸ਼ਾਹ ਹੋ ਪੀਰਾਂ ਦੇ ਪੀਰ
ਮੈਂ ਵਾਸੀ ਪੰਜਾਬ ਦਾ ਇਸ਼ਕ ਝਨਾਂ ਦੀ ਲਹਿਰ
ਪਿਛਲੇ ਵੀਹ ਤੀਹ ਸਾਲ ਤੋਂ ਟਿਕਿਆ ਮੱਕੇ ਸ਼ਹਿਰ
ਖ਼ਿਦਮਤ ਕਰ ਕੇ ਹਰਮ ਦੀ ਬਣਿਆ ਹਾਂ ਖ਼ੁੱਦਾਮ
ਸੁਣਿਐ ਅਕਸਰ ਆਪ ਦਾ ਹਰ ਹਿੰਦੀ ਤੋਂ ਨਾਮ
ਤੁਸੀਂ ਹੋ ਜਲਵਾ ਰੱਬ ਦਾ ਇਸ ਵਿਚ ਕੋਈ ਨਾ ਸ਼ੱਕ
ਖੁਲ੍ਹੀਆਂ ਅੱਜ ਹਕੀਕਤਾਂ ਅਸਾਂ ਪਛਾਤਾ ਹੱਕ
ਲਾਲ ਜਤੀ ਸ਼ਾਹ ਸ਼ਰਫ਼ ਤੇ ਪੀਰ ਜਲਾਲ ਕਮਾਲ
ਕੀਤੇ ਨਾਨਕ ਦੇਵ ਨੇ ਨਦਰੀਂ ਨਦਰ ਨਿਹਾਲ
ਪੀਰ ਬਹਾਉੱਦੀਨ ਜੀ ਕੁਤਬਦੀਨ ਜੀ ਗੌਂਸ
ਮੰਗੀ ਨਾਨਕ ਦੇਵ ਤੋਂ ਖ਼ਾਸ ਨਿਸ਼ਾਨੀ ਕੌਂਸ*
ਚਰਨੀ ਲਗ ਕੇ ਬੋਲਿਆ ਰੁਕਨ ਦੀਨ ਮਖ਼ਦੂਮ**
ਸਾਨੂੰ ਮਤਲਬ ਹੱਜ ਦਾ ਅਜ ਹੋਇਆ ਮਾਲੂਮ

---

* ਧਰੀ ਨਿਸ਼ਾਨੀ ਕੌਂਸ ਦੀ ਮੱਕੇ ਅੰਦਰ ਪੂਜ ਕਰਾਈ
ਜਿਥੇ ਜਾਈਏ ਜਗਤ ਵਿਚ ਬਾਬੇ ਬਾਝ ਨਾ ਖ਼ਾਲੀ ਜਾਈ
ਘਰ ਘਰ ਬਾਬਾ ਪੂਜੀਏ ਹਿੰਦੂ ਮੁਸਲਮਾਨ ਗੁਆਈ
ਛਪੇ ਨਾਹਿ ਛਪਾਇਆ ਚੜ੍ਹਿਆ ਸੂਰਜ ਜਗ ਰੁਸ਼ਨਾਈ (ਵਾਰਾਂ ਭਾਈ ਗੁਰਦਾਸ ਜੀ)

** ਕੌਂਸ ਉਸ ਖੜਾਂਵ ਨੂੰ ਕਹਿੰਦੇ ਹਨ ਜਿਸ ਦੀ ਖੂੰਟੀ ਨਾ ਹੋਵੇ, ਇਸ ਕੌਂਸ ਨੂੰ ਮਖ਼ਦੂਮ ਰੁਕਨਦੀਨ ਨੇ ਮੱਕੇ ਦੀ ਇਸ ਗੋਸ਼ਟ ਦੀ ਯਾਦਗਾਰੀ ਨਿਸ਼ਾਨੀ ਵਜੋਂ ਆਪਣੇ ਪਾਸ ਰਖਿਆ ਤੇ ਜਦੋਂ ਮੱਕਿਉਂ ਵਾਪਸ ਆ ਕੇ ਫਿਰ ਪੰਜਾਬ ਵਿਚ ਵੱਸੇ ਤਾਂ ਇਹ ਖੜਾਵਾ ਵੀ ਨਾਲ ਹੀ ਲੈ ਆਏ ਅਤੇ ਅੱਜ ਤਕ ਸਤਿਕਾਰ ਨਾਲ ਰਿਆਸਤ ਬਹਾਵਲਪੁਰ ਵਿਚ 'ਉੱਚ ਸ਼ਰੀਫ਼' ਪੀਰ ਦੇ ਤੋਸ਼ੇਖਾਨੇ ਵਿਚ ਮੌਜੂਦ ਹਨ। ਪਾਕਿਸਤਾਨ ਬਣਨ ਤੋਂ ਪਹਿਲੋਂ ਮੇਲਿਆਂ ਮਸਾਵਿਆਂ ਤੇ ਸਿੱਖਾਂ ਨੂੰ ਇਹਨਾਂ ਦੇ ਦਰਸ਼ਨ ਕਰਾਏ ਜਾਂਦੇ ਸਨ।

## ਗੁਰੂ ਨਾਨਕ ਪਾਤਸ਼ਾਹ

ਮੱਕਾ* ਕਾਇਲ ਹੋ ਗਿਆ ਨਾਨਕ ਗੁਰੂ ਹਜ਼ੂਰ
ਤੁਸੀਂ ਪੈਗੰਬਰ ਰੱਬ ਦੇ ਅੱਲਾ ਦਾ ਹੋ ਨੂਰ
ਹਰ ਥਾਂ ਵੰਡਿਆ ਆਪ ਨੇ ਵਾਹਦਤ ਦਾ ਹੈ ਜਾਮ
ਕਰੋ ਕਬੂਲ ਐ ਪਾਤਸ਼ਾਹ ਸਾਡਾ ਲੱਖ ਸਲਾਮ
ਦੱਸੀ ਅਰਸ਼ੋਂ ਵਧ ਹੈ ਸੋਹਣੀ ਤੁਸਾਂ ਜ਼ਮੀਨ
ਮਰਹਬਾ ਪਦ ਮਰਹਬਾ ਐ ਨਾਨਕ ਆਮੀਨ

---

* ਬਾਬਾ ਫਿਰਿ ਮਕੇ ਗਇਆ ਨੀਲ ਬਸਤ੍ਰ ਧਾਰੇ ਬਨਵਾਰੀ
ਆਸਾ ਹਥਿ ਕਿਤਾਬ ਕਛਿ ਕੂਜਾ ਬਾਂਗ ਮੁਸਲਾ ਧਾਰੀ
ਬੈਠਾ ਜਾਇ ਮਸੀਤ ਵਿਚਿ ਜਿਥੈ ਹਾਜੀ ਹਜਿ ਗੁਜਾਰੀ
ਜਾ ਬਾਬਾ ਸੁਤਾ ਰਾਤਿ ਨੋ ਵਲਿ ਮਹਰਾਬੇ ਪਾਇ ਪਸਾਰੀ
ਜੀਵਣ ਮਾਰੀ ਲਤਿ ਦੀ ਕੇਹੜਾ ਸੁਤਾ ਕੁਫਰ ਕੁਫਾਰੀ ?
ਲਤਾਂ ਵਲ ਖੁਦਾਇ ਦੇ ਕਿਉਂ ਕਰਿ ਪਇਆ ਹੋਇ ਬਜਿਗਾਰੀ
ਟੰਗੋਂ ਪਕੜਿ ਘਸੀਟਿਆ ਫਿਰਿਆ ਮਕਾ ਕਲਾ ਦਿਖਾਰੀ
ਹੋਇ ਹੈਰਾਨੁ ਕਰੇਨਿ ਜੁਹਾਰੀ ।।

# ਸੱਚੇ ਮੁਸਲਮਾਨ ਦੀ ਕੀ ਹੈ ਖ਼ੂਬੀ ਖਾਸ

ਮੱਕੇ ਤੋਂ ਫਿਰ ਸਤਿਗੁਰੂ ਗਏ ਮਦੀਨੇ ਸ਼ਹਿਰ
ਖੱਜੀਆਂ ਦੇ ਇਕ ਬਾਗ਼ ਵਿਚ ਗਏ ਗੁਰੂ ਜੀ ਠਹਿਰ
ਵੀਹਾਂ ਦਿਨਾਂ ਵਿਚ ਇਸ ਜਗ੍ਹਾ ਪਹੁੰਚੇ ਗੁਰੂ ਜਨਾਬ
ਸਾਰੇ ਰਾਹ ਵਿਚ ਕੀਰਤਨ ਕਰਦੀ ਰਹੀ ਰਬਾਬ
ਏਸ ਜਗ੍ਹਾ ਤੇ ਪਹੁੰਚ ਕੇ ਨਾਨਕ ਆਲੀਜਾਹ
ਪਾਈ ਸਾਰੇ ਸ਼ਹਿਰ ਤੇ ਮਿਹਰਾਂ ਭਰੀ ਨਿਗਾਹ
ਮੁਸਲਮ ਹੋ ਹੋ ਬਾਵਰੇ ਪੜ੍ਹਨ ਦਰੂਦ ਸਲਾਮ
ਨਾਅਤਾਂ ਪੜ੍ਹ ਪੜ੍ਹ ਮੋਮਨਾਂ ਕੱਟਿਆ ਸਫ਼ਰ ਤਮਾਮ
ਗ਼ੁਸਲ ਵਜ਼ੂ ਕਰ ਸਾਦਕਾਂ ਚੰਗੇ ਪਹਿਨ ਲਿਬਾਸ
ਫੰਬੇ ਲਾਏ ਅਤਰ ਦੇ ਤੇਜ਼ ਜਿਨ੍ਹਾਂ ਦੀ ਬਾਸ
ਹਰ ਮੋਮਨ ਦੀ ਅੱਖ ਦਾ ਸ਼ਹਿਰ ਮਦੀਨਾ ਨੂਰ
ਕੁਲ ਇਸਲਾਮੀ ਜਗਤ ਦੇ ਦਿਲ ਦਾ ਚੈਨ ਸਰੂਰ
ਮੁਸਲਮ ਇਸ ਨੂੰ ਆਖਦੇ 'ਤੈਬਾ' ਖ਼ੁਸ਼ਨਸੀਬ
ਅੱਲ੍ਹਾ ਦਾ ਹੈ ਸੌਂ ਰਿਹਾ ਏਸੇ ਜਗ੍ਹਾ ਹਬੀਬ
'ਰੌਜ਼ਾ ਨਬੀ ਰਸੂਲ ਦਾ' ਸਭ ਤੋਂ ਵੱਡੀ ਖਿੱਚ
ਹਰਮ [illegible] ਨਬੀ ਦਾ' ਵਸਦਾ ਐਨ ਆਬਾਦੀ ਵਿੱਚ
ਸਤਿਗੁਰ ਨਾਨਕ ਦੇਵ ਨੇ ਵੇਖੇ ਸਭ ਮੁਕਾਮ
ਹਜ਼ਰਤ ਨੂੰ ਵੀ ਵੇਖਿਆ ਕਰਦੇ ਹੋਏ ਅਰਾਮ
ਵੇਖੀ 'ਮਸਜਦ ਨੱਬਵੀ' ਲੰਮੀ ਅਤੇ ਵਸੀਹ
ਗਏ 'ਮਵਾਜਾ' ਵੇਖ ਕੇ 'ਜੱਨਤ-ਉੱਲ-ਬਕੀਹ'
ਫੇਰ 'ਉਹੱਦ' ਦਾ ਵੇਖਿਆ 'ਜਬੱਲ' ਗੁਰੂ ਹਜ਼ੂਰ
ਦਏ ਗਵਾਹੀ ਜਿਸ ਦੀ ਇਕ ਇਕ ਖੜੀ ਖਜੂਰ

## ਗੁਰੂ ਨਾਨਕ ਪਾਤਸ਼ਾਹ

ਖ਼ੁਦ ਮਰਦਾਨਾ ਹਰ ਜਗ੍ਹਾ ਪੜ੍ਹਦਾ ਰਿਹਾ ਦਰੂਦ
ਪੂਰਾ ਹੋਇਆ ਓਸ ਦਾ ਮਕਸਦ ਤੇ ਮਕਸੂਦ
ਜਦ ਮਰਦਾਨੇ ਕਰ ਲਈ ਕੁਲ ਜ਼ਿਆਰਤ ਆਪ
ਫਿਰ ਉਸ ਜਪਿਆ ਆਣ ਕੇ ਜਪੁਜੀ ਵਿਚੋਂ ਜਾਪ
ਖ਼ਤਮ ਹੋਇਆ ਜਦ ਜਾਪ ਤਾਂ ਬੈਠਾ ਸਤਿਗੁਰ ਪਾਸ
ਨਾਨਕ ਜੀ ਨੂੰ ਜਾਪਿਆ ਚਿਹਰਾ ਬੜਾ ਉਦਾਸ
ਸੁਣ ਭਾਈ ਮਰਦਾਨਿਆ ਬੋਲੇ ਪੁਰਖ ਸੁਜਾਨ
ਏਸ ਉਦਾਸੀ ਵਾਲੜਾ ਕਾਰਨ ਕਰੀਂ ਬਿਆਨ
ਤੇਰਾ ਹੱਜ ਹੈ ਹੋ ਗਿਆ ਗਈ ਜ਼ਿਆਰਤ ਮੁੱਕ
ਫਿਰ ਕਿਉਂ ਢਾਈਆਂ ਢੇਰੀਆਂ ਗਰਦਨ ਆਪਣੀ ਚੁੱਕ
ਕੂਇਆ ਇੰਜ ਰੁਬਾਬੀਆ ਸਤਿਗੁਰ ਨੂੰ ਹੱਥ ਜੋੜ
ਮੈਨੂੰ ਕੁਝ ਕੁ ਵਾਕਿਆਂ ਦਿੱਤਾ ਹੈ ਝੰਜੋੜ
ਹਜ਼ਰਤ ਨਬੀ ਰਸੂਲ ਦਾ ਮੈਂ ਹਾਂ ਮੁਸਲਮਾਨ
ਜਾਨੋਂ ਵਧ ਅਜ਼ੀਜ਼ ਹੈ ਮੈਨੂੰ ਪਾਕ ਕੁਰਾਨ
ਵੇਖ ਮਦੀਨੇ ਸ਼ਹਿਰ ਨੂੰ ਅੱਖੀਆਂ ਲਈਆਂ ਠਾਰ
ਹਸ਼ਰਾਂ ਤੱਕ ਨਾ ਭੁੱਲਣਾ ਰੌਜ਼ੇ ਦਾ ਦੀਦਾਰ
ਫਿਰ ਵੀ ਸੱਚੇ ਪਾਤਸ਼ਾਹ ਤਾਹੀਉਂ ਹਾਂ ਗ਼ਮਗੀਨ
ਭੁੱਲੇ ਹੁਕਮ ਰਸੂਲ ਦਾ ਅੱਜ ਦੇ ਮੁਸਲਮੀਨ
ਪੈਸੇ ਵਾਲੇ ਚਾੜ੍ਹਦੇ ਵੱਡੀ ਨਜ਼ਰ ਨਿਆਜ਼
ਸੰਘੋਂ ਵਿਚ ਗ਼ਰੀਬ ਦੀ ਦੱਬੀ ਜਾਏ ਅਵਾਜ਼
ਬਦਲੇ ਨੇ ਇਸਲਾਮ ਦੇ ਇਬਨੁੱਲਵਕਤਾਂ ਤੌਰ
ਪਿੱਛੇ ਦੌਲਤਮੰਦ ਦੇ ਦੁੰਮ ਹਿਲਾਉਣ ਮਜੌਰ
ਫਿਲ-ਫੁਲ ਕਿਸੇ ਗ਼ਰੀਬ ਦਾ ਕਰਦੇ ਜਦ ਪਰਵਾਨ
ਏਦਾਂ ਜਾਪੇ ਜਿਸ ਤਰ੍ਹਾਂ ਕੀਤਾ ਨੇ ਅਹਿਸਾਨ
ਪਕੜ ਤਬੱਰਕ ਸੁੱਟ ਦੇ ਇੰਜ ਗ਼ਰੀਬਾਂ ਵੱਲ
ਸੁੱਟ ਕੇ ਜਿਵੇਂ ਕਮੰਦ ਨੂੰ ਲਾਹੁਣੀ ਹੋਵੇ ਖੱਲ

ਕਰਦੇ ਖ਼ੁਦ ਪਸੰਦੀਆਂ ਭੁੱਲਦੇ ਜਾਣ ਖ਼ਲੂਸ
ਬਿੱਸਮਿਲਾ ਹੀ ਗ਼ਲਤ ਹੈ ਕਰਦੇ ਨਾ ਮਹਿਸੂਸ
'ਗੁੰਬਦ ਖ਼ਿਜ਼ਰਾ' ਵੇਖ ਕੇ ਕਰਦੇ ਨਹੀਂ 'ਖ਼ੁਜ਼ੂਹ'
ਨਾ ਹੀ ਕਰਦੇ ਅਰਜ਼ ਨੇ ਪੂਰੇ ਨਾਲ 'ਖ਼ੁਸ਼ੂਹ'
ਤਨ ਤੇ ਖ਼ੁਸ਼ਬੂ ਲੱਭਦੇ ਮਨ ਵਿਚ ਹੈ ਦੁਰਗੰਧ
ਇੱਟ ਖਿਸਕਾ ਕੇ ਆਖਦੇ ਖੜੀ ਕਰਾਂਗੇ ਕੰਧ
ਪੜ੍ਹਦੇ ਜਦੋਂ ਦਰੂਦ ਨੇ ਹੁੰਦੇ ਨੇ ਬੇ-ਰੂਹ
ਚੰਗੇ ਮੁਸਲਮਾਨ ਦੀ ਘੱਟ ਹੀ ਮਿਲਦੀ ਸੂਹ
ਜੰਨਤ-ਉਲ-ਬਕੀਅ ਵਿਚ ਮੰਗਣ ਜਦੋਂ ਦੁਆ
ਆਖਣ ਕ਼ਬਰੀਂ ਸੁੱਤਿਓ ਦੇਵੋ ਭਾਗ ਜਗਾ
ਕਹਿਣ ਸ਼ਹੀਦੋ ਸਾਡਿਓ ਕਾਹਨੂੰ ਗਏ ਹੋ ਲੱਧ
ਜੀਂਦੇ ਜੀਅ ਪਰ ਆਪ ਨੇ ਮੋਇਆਂ ਤੋਂ ਵੀ ਵੱਧ
ਮੈਨੂੰ ਜਾਪੇ ਇਸ ਤਰ੍ਹਾਂ ਗੁਰੂ ਗ਼ਰੀਬ ਨਿਵਾਜ਼
ਜਿਵੇਂ ਮੁਹੰਮਦ ਸਾਹਬ ਨੇ ਉੱਮਤ ਤੋਂ ਨਾਰਾਜ਼
ਹੁੰਦੇ ਜਾਂਦੇ ਦੀਨ ਤੋਂ ਮੋਮਨ ਲਾਪਰਵਾਹ
ਐਸੀ ਹਾਲਤ ਵੇਖ ਕੇ ਦਿਲ 'ਚੋਂ ਉੱਠਦੀ ਆਹ
'ਰੌਜ਼ੇ' ਸਾਹਵੇਂ ਜਿਸ ਘੜੀ ਸਿਜਦੇ ਵਿਚ ਡਿੱਗ ਪੈਣ
ਸੁੱਤਾ ਨੂਰ ਮੁਹੰਮਦੀ ਹੋ ਉੱਠਦਾ ਬੇਚੈਨ
ਕੁੱਝ ਮੁਕੱਦਸ ਕਬਰ ਨੂੰ ਮੁੱਠੀਆਂ ਭਰਨ ਹਜ਼ਾਰ
ਕੁਝ ਨਾਦਾਨ ਨੇ ਚੁੰਮਦੇ ਉਸ ਨੂੰ ਸੌ ਸੌ ਵਾਰ
ਪੜ੍ਹਦੇ ਹੋਏ ਦਰੂਦ ਨੂੰ ਕੁਝ ਇਹ ਕਹਿਰ ਕਮਾਉਣ
ਹਜ਼ਰਤ ਨਬੀ ਰਸੂਲ ਨੂੰ ਅੱਲਾ ਨਾਲ ਮਿਲਾਉਣ
ਇਹ ਹਰਕਤ ਮਮਨੂਹ ਹੈ ਸ਼ਰਕ ਬਣਾਵਣ ਸ਼ਿਰਕ
ਅਜ਼ਲ ਮੁਕਾਮੋਂ ਜਾਪਦੇ ਮੁਸਲਮ ਚਲੇ ਸਿਰਕ
ਲਿਖਿਆ ਵਿਚ ਹਦੀਸ ਦੇ ਏਦਾਂ ਜ਼ਿਕਰ ਜ਼ਕਾਰ
ਆਇਆ ਸੀ ਇਕ ਸ਼ਖ਼ਸ ਜਾਂ ਹਜ਼ਰਤ ਦੇ ਦਰਬਾਰ

ਕੀਤਾ ਨਬੀ ਰਸੂਲ ਨੂੰ ਏਦਾਂ ਓਸ ਖ਼ਿਤਾਬ
"ਮਾਸ਼ਾ ਅੱਲਾ ਵੱਸ਼ਅੱਤੁ"* ਆਲੀ ਨਬੀ ਜਨਾਬ
ਕੀਤਾ ਏਸ ਖ਼ਿਤਾਬ ਨੂੰ ਹਜ਼ਰਤ ਨਾ-ਪਸੰਦ
ਹੱਥ ਰੱਖ ਕੇ ਓਸ ਦੇ ਮੂੰਹ ਨੂੰ ਕੀਤਾ ਬੰਦ
ਹਜ਼ਰਤ ਬੋਲੇ ਸ਼ਰਕੀਆ ਬੋਲੇਂ ਤੂੰ ਨਾਪਾਕ
ਮੈਂ ਅੱਲਾ ਦੇ ਪੈਰ ਦੀ ਖ਼ਾਕਾਂ ਦੀ ਹਾਂ ਖ਼ਾਕ
ਵਾਹਦਾ-ਲਾ-ਸ਼ਰੀਕ ਦੀ ਇਕੋ ਇਕ ਹੈ ਜ਼ਾਤੁ
ਸ਼ਾਮਲ ਕਰੋ ਨਾ ਦੂਸਰੀ ਉਸ ਵਿਚ ਕੋਈ ਬਾਤ
ਇਕੋ ਚੰਦ ਜਹਾਨ ਤੇ ਚੜ੍ਹ ਕੇ ਕਰਦਾ ਈਦ
ਮਰ ਕੇ ਵੀ ਨਾ ਭੁੱਲਣੀ ਵਹਦਤ ਤੇ ਤੌਹੀਦ
ਫਿਰ ਵੀ ਕੁੱਝ ਜ਼ਿਆਰਤੀ ਗੱਲਾਂ ਕਰਨ ਵਧੀਕ
ਕਰਨ ਮੁਹੰਮਦ ਸਾਹਬ ਨੂੰ ਅੱਲਾ ਨਾਲ ਸ਼ਰੀਕ
ਇਕ ਹੋਰ ਵੀ ਪਾਤਸ਼ਾਹ ਲੱਗੀ ਮੈਨੂੰ ਚੋਟ
ਜਿਨ੍ਹਾਂ ਕੋਲ ਨਾ ਆਲ੍ਹਣੇ ਰੁਲਦੇ ਫਿਰਦੇ ਬੋਟ
ਏਸ ਸ਼ਹਿਰ ਦੀ ਲਗਦੀ ਅੰਦਰ ਹੈ ਗ਼ਮਗ਼ੀਨ
ਗਲੀ ਗਲੀ ਵਿਚ ਭਟਕਦੇ ਮੰਗਤੇ ਤੇ ਮਸਕੀਨ
ਜ਼ਾਏਰੀਨ ਤੋਂ ਮੰਗਦੇ ਥਾਂ ਥਾਂ ਤੇ ਖ਼ੈਰਾਤ
ਐਪਰ ਮੋਮਨ ਇਕ ਨਾ ਪਾਉਣ ਉਹਨਾਂ ਤੇ ਝਾਤ
ਵੈਸੇ ਕਰਦੇ ਫੁੱਲ ਕੇ ਏਦਾਂ ਸਿਫ਼ਤ ਸਲਾਹ
ਨਬੀ ਰਸੂਲ ਦੇ ਸ਼ਹਿਰ ਦੇ ਮੰਗਤੇ ਵੀ ਨੇ ਸ਼ਾਹ
ਐਪਰ ਜਜ਼ਬੇ ਏਸ ਤੋਂ ਜਾਈਏ ਕਿੰਜ ਕੁਰਬਾਨ
ਜੋ ਨਾ ਭੁੱਖੇ ਢਿੱਡ ਨੂੰ ਲੁਕਮਾ ਦਏ ਜ਼ੁਬਾਨ

---

* ਜੋ ਅੱਲਾ ਚਾਹੇ ਅਤੇ ਤੁਸੀਂ ਚਾਹੋ ।

مَاشَاءاللّٰہ وَشِئۡتَ (جو اللہ چاہے اور آپ چاہیں)

ਪਲ ਪਲ ਮੈਨੂੰ ਆਂਵਦਾ ਏਹੋਓ ਖਿਆ ਖਿਆਲ
ਕਦ ਤਕ ਏਦਾਂ ਖੁਲਣਗੇ ਗੁੱਦੜੀ ਦੇ ਇਹ ਲਾਲ
ਏਸ ਸ਼ਹਿਰ ਦੀ ਖਾਕ ਵਿਚ ਸੁੱਤੇ ਕਈ ਅਮਾਮ
ਕਈ ਸਹਾਬਾ ਹੋ ਗਏ ਕਈ ਹੋਏ ਇਕਰਾਮ
ਮੁੜ ਮੁੜ ਮੈਨੂੰ ਆਂਵਦਾ ਸਤਿਗੁਰ ਏਹੋ ਧਿਆਨ
ਸ਼ਾਇਦ ਹੋਣ ਇਹ ਮੰਗਤੇ ਉਹਨਾਂ ਦੀ ਸੰਤਾਨ
ਜੇ ਕਰ ਕੁਲ ਜ਼ਿਆਰਤੀ ਕਰਨ ਜ਼ਰਾ ਇਮਦਾਦ
ਹੋ ਸਕਦੇ ਮਸਕੀਨ ਇਹ ਘਰੋ ਘਰੀਂ ਆਬਾਦ
ਇਕ ਗੱਲ ਦਾ ਮੈਨੂੰ ਸਾਹਿਬਾ ਹੋਰ ਵੀ ਹੋਇਆ ਰੰਜ
ਵੇਖ ਕੇ ਹਾਲਤ ਕੌਮ ਦੀ ਨਿਕਲੀ ਅੱਖੀਉਂ ਹੰਜ
ਜਿਸ ਦਮ ਸ਼ਹਿਰ ਮਦੀਨਿਉਂ ਮੋਮਨ ਰੁਖਸਤ ਹੋਣ
ਵਿਚ ਖ਼ੁਸ਼ੀ ਘਰ ਮੁੜਨ ਦੀ ਉਤੋਂ ਉਤੋਂ ਰੋਣ
ਜਾਵਣ ਲਗਿਆਂ ਮੁਲਕ ਨੂੰ ਲੈਣ ਖਜੂਰਾਂ ਮੁੱਲ
ਐਪਰ ਅਸਲ ਸੁਗ਼ਾਤ ਨੂੰ ਬਿਲਕੁਲ ਜਾਂਦੇ ਭੁੱਲ
ਸਮਝ ਤਬੱਰਕ ਖ਼ਾਕ ਨੂੰ ਸਾਂਭਣ ਮੁਸਲਮਾਨ
ਦਿਲ ਵਿਚ ਨਾ ਪਰ ਸਾਂਭਦੇ ਆਪਣਾ ਦੀਨ ਇਮਾਨ
ਵੱਡਾ ਤੁਹਫ਼ਾ ਇਸ ਜਗ੍ਹਾ ਮਿਲਦਾ ਇਹੋ ਹਜ਼ੂਰ
ਮੋਮਨ ਜਾਣ ਮਦੀਨਿਊਂ ਹੋ ਕੇ ਨੂਰੋ ਨੂਰ
ਭੰਡ ਮਿਰਾਸੀ ਜ਼ਾਤ ਦਾ ਬੇਸ਼ਕ ਹਾਂ ਮੈਂ ਡੂਮ
ਅਜ਼ਮਤ ਪਰ ਇਸਲਾਮ ਦੀ ਮੈਨੂੰ ਹੈ ਮਾਲੂਮ
ਤੁਸਾਂ ਹੀ ਮੈਨੂੰ ਬਖਸ਼ਿਆ ਸਤਿਗੁਰ ਏਹ ਏਜਾਜ਼
ਲਾਉਂਦੇ ਮੇਰੇ ਖੰਭ ਨੇ ਗਗਨਾਂ ਤਕ ਪਰਵਾਜ਼
ਤੁਸੀਂ ਹੋ ਹਿੰਦੂ ਸਤਿਗੁਰੂ ਮੈਂ ਹਾਂ ਮੁਸਲਮੀਨ
ਨਾਲ ਤੁਹਾਡੇ ਰਹਿੰਦਿਆਂ ਪੱਕਿਆ ਸਿਦਕ ਯਕੀਨ
ਚਰਨੀਂ ਬਹਿ ਕੇ ਆਪ ਦੇ ਸਿਖਿਆ ਗੁਰੂ ਮਹਾਨ
ਕਿੰਜ ਨਿਭਾਈਏ ਆਪਣਾ ਸੱਚਾ ਦੀਨ ਈਮਾਨ

## ਗੁਰੂ ਨਾਨਕ ਪਾਤਸ਼ਾਹ

ਹਰਦਮ ਮੰਗਾਂ ਰੱਬ ਤੋਂ ਮੈਂ ਤਾਂ ਇਹੋ ਪਨਾਹ
ਮੌਲਾ ਮੇਰੀ ਕੌਮ ਨੂੰ ਪਾ ਦੇ ਸਿੱਧੇ ਰਾਹ
ਤੁਸੀਂ ਵੀ ਸੱਚੇ ਪਾਤਸ਼ਾਹ ਐਸੀ ਦਿਓ ਅਸੀਸ
ਚਲਣ ਮੋਮਨ ਜੱਗ ਤੇ ਉੱਚਾ ਕਰ ਕੇ ਸੀਸ
ਕੱਟੜ ਤੰਗ ਖਿਆਲੀਆਂ ਕਰ ਦੇਵਣ ਸਭ ਦੂਰ
ਨਫਰਤ ਤੇ ਤਫਰੀਕ ਦੇ ਬਦਲ ਦੇਣ ਦਸਤੂਰ
ਧੋਵਣ ਆਪਣੀ ਰੂਹ ਦੇ ਡੱਬ ਖੜੱਬੇ ਡੱਬ
ਸਮਝਣ ਹਰ ਇਨਸਾਨ ਵਿਚ ਵਸਦਾ ਇੱਕੋ ਰੱਬ
ਮਸਜਦ ਮੰਦਰ ਵਾਲੜੇ ਝਗੜੇ ਹਨ ਬੇਕਾਰ
ਅੱਲਾ ਤੇ ਭਗਵਾਨ ਵਿਚ ਖੜੀ ਕਰਨ ਦੀਵਾਰ
ਮੂਰਖ ਲੋਕ ਨਾ ਜਾਣਦੇ ਹਿੰਦੂ ਮੁਸਲਮਾਨ
ਇਕੋ ਰੂਪ ਦੇ ਨਾਮ ਨੇ ਅੱਲਾ ਤੇ ਭਗਵਾਨ
ਏਦਾਂ ਬੋਲ ਰੁਬਾਬੀਏ ਫੜੇ ਗੁਰੂ ਦੇ ਪੈਰ
ਮੰਗਾਂ ਤੈਥੋਂ ਪਾਤਸ਼ਾਹ ਸਾਰੇ ਜਗ ਦੀ ਖੈਰ
ਸਾਰੇ ਧਰਮ ਜਹਾਨ ਦੇ ਬੰਨ੍ਹ ਦੇ ਇਕੋ ਡੋਰ
ਕੁਲ ਕਦਮ ਸੰਸਾਰ ਦੇ ਟੋਰੀਂ ਇਕੋ ਟੋਰ
ਸਾਰੇ ਮੁਖ ਜਹਾਨ ਦੇ ਬੋਲਣ ਮਿਠੜੇ ਬੋਲ
ਹਰ ਜੀਭਾ ਤੇ ਸਤਿਗੁਰੂ ਮਿਸ਼ਰੀ ਦੇਵੀਂ ਘੋਲ
ਹਰ ਅੱਖੀ ਨੂੰ ਪਾਤਸ਼ਾਹ ਜਲਵਾ ਦਿੱਸੇ ਇੱਕ
ਸਾਰੇ ਦਿਲ ਦਿਲਦਾਰ ਦੀ ਰਖਣ ਸਾਂਭੀ ਸਿੱਕ
ਕੰਨ ਸੁਣਨ ਨਾ ਨਿੰਦਿਆ ਜ਼ੁਲਮ ਕਰਨ ਨਾ ਹੱਥ
ਭਰ ਦੇ ਖਾਲੀ ਝੋਲੀਆਂ ਸਰਬ ਕਲਾ ਸਮਰੱਥ
ਸਤਿਗੁਰ ਨਾਨਕ ਪਾਤਸ਼ਾਹ ਕੀਤਾ ਇਹ ਫ਼ਰਮਾਨ
ਤੂੰ ਭਾਈ ਮਰਦਾਨਿਆਂ ਸੱਚਾ ਮੁਸਲਮਾਨ
ਸੱਚੇ ਮੁਸਲਮਾਨ ਦੀ ਏਹੋ ਨਿਸ਼ਾਨੀ ਖ਼ਾਸ
ਵੰਡੇ ਦਿਲ ਦੇ ਦਰਦ ਨੂੰ ਕੁਝ ਨਾ ਰਖੇ ਪਾਸ

## ਗੁਰੂ ਨਾਨਕ ਪਾਤਸ਼ਾਹ

ਸੱਚਾ ਮੁਸਲਮਾਨ ਤਾਂ ਹੁੰਦਾ ਨਾ ਕਮ ਜ਼ਰਫ
ਸਦਾ ਇਬਾਦਤ ਵਿਚ ਹੀ ਜੀਵਨ ਕਰਦਾ ਸਰਫ
ਸੱਚਾ ਮੁਸਲਮਾਨ ਤਾਂ ਅੱਲਾ ਦਾ ਹੈ ਨੂਰ
ਤੰਗ ਦਿਲੀ ਤੰਗ ਦਾਮਨੀ ਰਹਿੰਦੀ ਉਸ ਤੋਂ ਦੂਰ
ਸੱਚੇ ਮੁਸਲਮਾਨ ਤੇ ਮੌਲਾ ਦਾ ਹੈ ਕਰਮ
ਸੱਚਾ ਮੁਸਲਮਾਨ ਨਾ ਨਿੰਦਦਾ ਦੂਜੇ ਧਰਮ
ਸੱਚਾ ਮੁਸਲਮਾਨ ਹੈ ਇਕ ਆਲ੍ਹਾ ਇਨਸਾਨ
ਜਿਹੜਾ ਸਮਝੇ ਰੱਬ ਦਾ ਟੱਬਰ ਕੁਲ ਜਹਾਨ
ਜਿਸ ਦੇ ਦਿਲ ਵਿਚ ਪਿਆਰ ਹੈ ਸਭ ਦੀ ਸਾਂਝੀ ਬਾਤ
ਐਸਾ ਮੁਸਲਮਾਨ ਹੈ ਕੁਦਰਤ ਦੀ ਸੌਗਾਤ
ਇੰਜ ਮਰਦਾਨਾ ਬੋਲਿਆ ਸੁਣ ਕੇ ਇਹ ਉਪਦੇਸ਼
ਧੰਨ ਧੰਨ ਸਾਂਝਾ ਸਭ ਦਾ ਨਾਨਕ ਗੁਰ ਨਨਕੇਸ਼

## ਸੁਣਿਆ ਬਸਰੇ ਤੇ ਬਗ਼ਦਾਦ
## ਕਿਣਕੇ ਕਿਣਕੇ ਵਿਚ ਹੈ ਰਾਗ

ਜਿਸ ਦਮ ਲੱਗਾ ਤੀਜਾ ਪਹਿਰ
ਸਤਿਗੁਰ ਛੱਡ ਮਦੀਨਾ ਸ਼ਹਿਰ
ਸੁਣ ਕੇ ਰਾਗਾਂ ਦੀ ਫਰਿਆਦ
ਟੁਰ ਪਏ ਬਸਰੇ ਤੇ ਬਗ਼ਦਾਦ
ਜਿੱਥੇ ਕਰੇ ਖ਼ਲੀਫ਼ਾ ਰਾਜ
ਜਿੱਥੇ ਉਲਟੇ ਰਸਮ ਰਵਾਜ
ਜਿਸ ਨੂੰ ਸਮਝੇ ਗੜ੍ਹ ਇਸਲਾਮ
ਜਿੱਥੇ ਗਾਉਣ ਵਜਾਉਣ ਹਰਾਮ
ਜਿੱਥੇ ਕੋਈ ਨਾ ਗਾਏ ਰਾਗ
ਜਿੱਥੇ ਹੱਥ ਸ਼ਰ੍ਹਾ ਦੇ ਵਾਗ
ਜੇ ਕਰ ਲੋਕੀਂ ਹੋਣ ਨਾ ਰਾਜ਼ੀ
ਫ਼ੇਰਨ ਫ਼ਤਵਾ ਲਾਉਂਦੇ ਕਾਜ਼ੀ
ਜਿੱਥੇ ਤਰਸਨ ਕੁਲ ਬਗ਼ਦਾਦੀ
ਔਲਾ ਵੀ ਹੁੰਦੀ ਆਜ਼ਾਦੀ
ਮੱਕਿਓਂ ਪੈਂਡਾ ਕੋਸ ਹਜ਼ਾਰ
ਰਸਤਾ ਡਾਹਢਾ ਹੀ ਦੁਸ਼ਵਾਰ
ਵੇਖੇ ਅਜਬ ਤਰ੍ਹਾਂ ਦੇ ਉਠ
ਦੌੜਣ ਦੇਕੇਂ ਅੱਖਾਂ ਨੂਠ
ਵੇਖੇ ਐਸੇ ਅਰਬੀ ਘੋੜੇ
ਜਿਨ੍ਹਾਂ ਮੂੰਹ ਰਫ਼ਤਾਰ ਦੇ ਮੋੜੇ
ਰਾਹ ਵਿਚ ਥਾਂ ਥਾਂ ਖੜੇ ਕਜ਼ਾਕ
ਡਾਹਢੇ ਖ਼ਤਰਨਾਕ ਬੇਬਾਕ

## ਗੁਰੂ ਨਾਨਕ ਪਾਤਸ਼ਾਹ

ਲੈਂਦੇ ਕੁੱਲ ਕਾਫਲੇ ਲੁੱਟ
ਦੇਂਦੇ ਮਾਰ ਕੇ ਧੁੱਪੇ ਸੁੱਟ
ਲੜਦੇ ਬੱਦੂ ਅਰਬ ਵਸੀਲੇ
ਟੱਬਰ ਲੈ ਲੈ ਭੇਣ ਕਬੀਲੇ
ਜਿਸ ਥਾਂ ਵੇਖਣ ਹਰਿਆ ਚਾਰਾ
ਓਥੇ ਰੁਕੇ ਕਬੀਲਾ ਸਾਰਾ
ਚਾਰਨ ਬਕਰੀਆਂ ਤੇ ਭੇਡਾਂ
ਕਰਨ ਸ਼ਿਕਾਰ ਤੇ ਖੂਨੀ ਖੇਡਾਂ
ਹਰ ਇਕ ਪਾਸੇ ਰੇਤ ਹੀ ਰੇਤ
ਦਿਸੇ ਇਕ ਨਾ ਹਰਿਆ ਖੇਤ
ਥਾਂ ਥਾਂ ਤਪਦੇ ਰੇਗਿਸਤਾਨ
ਸੁੱਕੇ ਪਾਣੀ ਬਿਨਾ ਜ਼ਬਾਨ
ਫਿਰ ਵੀ ਸਤਿਗੁਰ ਦੀਨ ਦਿਆਲ
ਟੁਰਦੇ ਦਰਿਆਵਾਂ ਦੀ ਚਾਲ
ਪ੍ਰਭ ਦੀ ਉਸਤਤ ਗਾਉਣ ਜਨਾਬ
ਰਾਹ ਵਿਚ ਵਜਦੀ ਜਾਏ ਰਬਾਬ
ਗਾ ਕੇ ਸਤਿਗੁਰ ਮੇਘ ਮਲ੍ਹਾਰ
ਦਿੱਤੀਆਂ ਸੱਭੇ ਤਪਸ਼ਾਂ ਠਾਰ
ਪਹੁੰਚੇ ਬਸਰੇ ਵਿਚ ਹਜ਼ੂਰ
ਬਸਰਾ ਹੋਇਆ ਨੂਰੋ ਨੂਰ
ਕਲ ਕਲ ਵਹਿੰਦਾ ਸ਼ੈਤ-ਉੱਲ-ਅਰਬ
ਇਕ ਇਕ ਲਹਿਰ ਜਗਾਵੇ ਤਰਬ
ਬਸਰਾ ਵੱਡੀ ਬੰਦਰਗਾਹ
ਜਿਸ ਨੂੰ ਤਕ ਤਕ ਠਰੇ ਨਿਗਾਹ
ਤਰਦੇ ਇੰਜ ਦਰਿਆ ਵਿਚ ਕੂਫੇ
ਜਿੰਦਾ ਸ਼ਬਨਮ ਵਿਚ ਸ਼ਗੂਫੇ

## ਗੁਰੂ ਨਾਨਕ ਪਾਤਸ਼ਾਹ

ਜਿਸ ਜਿਸ ਥਾਂ ਤੇ ਹੈ ਹਰਿਆਲੀ
ਓਹੀਓ ਧਰਤ ਨਸੀਬਾਂ ਵਾਲੀ
ਝੂਮਣ ਖੱਜੀਆਂ ਅਤੇ ਖਜੂਰਾਂ
ਬਸਰਾ ਰੰਗਿਆ ਨਾਲ ਸਰੂਰਾਂ
ਸੁਣ ਕੇ ਸਤਿਗੁਰ ਜੀ ਦੀ ਬਾਣੀ
ਸਭ ਦੀ ਸੁਰਤੀ ਹੋਈ ਸੁਹਾਣੀ
ਸਾਰਾ ਬਸਰਾ ਸ਼ਹਿਰ ਨਿਵਾਜ਼
ਟੁਰ ਪਏ ਕੁਦਰਤ ਦੇ ਹਮਰਾਜ਼
ਅੱਗੋਂ ਆਈ ਕਰਬਲਾ ਲੈਣ
ਜਿਸ ਵਿਚ ਹੋਏ ਸ਼ਹੀਦ ਹੁਸੈਣ
ਜਿਥੇ ਕੀਤਾ ਜ਼ੁਲਮ ਯਜ਼ੀਦ
ਲੱਗੀ ਜਦੋਂ ਪਿਆਸ ਸ਼ਦੀਦ
ਮਾਰੇ ਤੀਰ ਸੀ ਬੱਦ ਤਮੀਜ਼ੇ
ਵਿੰਨ੍ਹੇ ਪਾਣੀ ਦੇ ਮਸ਼ਕੀਜ਼ੇ
ਤੱਕਿਆ ਟੱਬਰ ਜਦੋਂ ਤਿਹਾਇਆ
ਨਾਅਰਾ ਤਦ ਤਕਬੀਰ ਦਾ ਲਾਇਆ
ਲੈ ਕੇ ਆਪਣਾ ਦੁਲਦੁਲ ਘੋੜਾ
ਤਨ ਤੇ ਪਹਿਨ ਸ਼ਹੀਦੀ ਜੋੜਾ
ਟੁਰਿਆ ਪਾਣੀ ਦਾ ਘੁੱਟ ਲੈਣ
ਵਰ੍ਹਦੀ ਅੱਗ ਤੋਂ ਸ਼ਾਹ ਹੁਸੈਣ
ਕੀਤੀ ਡਟ ਕੇ ਖੂਬ ਲੜਾਈ
ਐਸੀ ਆਲ੍ਹਾ ਤੇਗ ਚਲਾਈ
ਦੁਸ਼ਮਨ ਲੱਗਾ ਦੇਣ ਦੁਹਾਈਆਂ
ਮੌਤਾਂ ਆਈਆਂ ਕਿ ਬਸ ਆਈਆਂ
ਐਪਰ ਰੱਬ ਨੂੰ ਸੀ ਮਨਜ਼ੂਰ
ਹੋਣ ਹੁਸੈਨ ਨਾ ਅੱਖੀਉਂ ਦੂਰ

ਗੁਰੂ ਨਾਨਕ ਪਾਤਸ਼ਾਹ

ਉਸ ਨੂੰ ਵਾਪਸ ਲਵਾਂ ਬੁਲਾ
ਜੰਨਤ ਉਸ ਨੂੰ ਦਿਆਂ ਫੜਾ
ਜੰਨਤ ਕਰਕੇ ਓਸ ਹਵਾਲੇ
ਵੇਖਾਂ ਦੋਜ਼ਖ ਦੇ ਫਿਰ ਚਾਲੇ
ਵੇਖਾਂ ਹੋਰ ਯਜ਼ੀਦ ਕੀ ਕਰਦਾ
ਜ਼ਾਲਮ ਜ਼ੁਲਮ ਮਜ਼ੀਦ ਕੀ ਕਰਦਾ
ਰਸਤਾ ਦੁਨੀਆਂ ਤਾਈਂ ਦਿਖਾਵਾਂ
ਚੋਟਕ ਸਬਰ ਸਿਦਕ ਦੀ ਲਾਵਾਂ
ਉਲਟਾਂ ਇਕ ਨਵਾਂ ਹੀ ਵਰਕ
ਦੱਸਾਂ ਸਬਰ ਜਬਰ ਦਾ ਫ਼ਰਕ
ਪਾਈ ਜਦੋਂ ਹੁਸੈਨ ਸ਼ਹੀਦੀ
ਲਸ਼ਕਰ ਕੋਬਿਆ ਕੁੱਲ ਯਜ਼ੀਦੀ
ਟੱਬਰ ਹਜ਼ਰਤ ਦਾ ਕੁਰਲਾਇਆ
ਘੋੜਾ ਜਿਸ ਦਮ ਖ਼ਾਲੀ ਆਇਆ
ਦੁਲਦੁਲ ਤੀਰਾਂ ਨਾਲ ਸੀ ਵਿੱਧਾ
ਤੜੱਗਾ ਜ਼ੈਨਬ ਅੱਗੇ ਸਿੱਧਾ
ਦਸਿਆ ਅੱਖੀਓਂ ਵਹਿੰਦੇ ਨੀਰ
ਤੇਰਾ ਮੋੜ ਨਾ ਸਕਿਆ ਵੀਰ
ਕੱਠੀਆਂ ਕੁੱਲ ਆਫ਼ਤਾਂ ਆਈਆਂ
ਜਿੰਦਾਂ ਵਿਲਕ ਪਈਆਂ ਤਿਰਹਾਈਆਂ
ਪਿੱਟਦੀ ਪਈ ਰਬਾਬ ਸੀ ਸੀਨਾ
ਪਾਣੀ ਪਾਣੀ ਕਹੇ ਸਕੀਨਾ
ਪਾਣੀ ਮਿਲਿਆ ਇੱਕ ਨਾ ਘੁੱਟ
ਕੱਚੀ ਕਲੀ ਗਈ ਸੀ ਟੁੱਟ
ਮੁਕਦੀ-ਗੱਲ ਕੇ ਸਬਰ ਵਿਖਾ ਕੇ
ਜਾਬਰ ਅੱਗੇ ਸੀਸ ਉਠਾ ਕੇ

## ਗੁਰੂ ਨਾਨਕ ਪਾਤਸ਼ਾਹ

ਮਰਿਆ ਇਕ ਇਕ ਸ਼ਖ਼ਸ ਪਿਆਸਾ
ਕੀਤਾ ਜੰਨਤ ਦੇ ਵਿਚ ਵਾਸਾ
ਜਿਸ ਦਾ ਅੱਲਾ ਬਣੇ ਗਵਾਹ
ਜਿਸ ਨੂੰ ਮਉਲਾ ਦਵੇ ਪਨਾਹ
ਉਹ ਤਾਂ ਮਰ ਕੇ ਵੀ ਨੇ ਜ਼ਿੰਦਾ
ਉਹ ਤਾਂ ਹਸ਼ਰਾਂ ਤਕ ਪਾਇੰਦਾ
ਕੁਝ ਚਿਰ ਵਿਚ ਕਰਬਲਾ ਠਹਿਰ
ਸਤਿਗੁਰ ਟੁਰ ਪਏ ਅਗਲੇ ਸ਼ਹਿਰ
ਰਸਤਾ ਸੱਠ ਕੋਹਾਂ ਦਾ ਕੱਟ
ਪਹੁੰਚੇ ਵਿਚ ਬਗ਼ਦਾਦ ਦੇ ਝੱਟ
ਹਰ ਇਕ ਮਸਜਦ ਦੇ ਮੀਨਾਰ
ਬੰਨ੍ਹ ਕੇ ਲੰਮੀ ਖੜੇ ਕਤਾਰ
ਗੁੰਬਦ ਨੀਲੇ ਅਤੇ ਸੁਨਹਿਰੇ
ਹਰ ਇਕ ਹਰਮ ਦੇ ਅੱਗੇ ਪਹਿਰੇ
ਕਿਧਰੇ ਅਰਬੀ ਘੋੜੇ ਬੋਤੇ
ਛੱਟਾਂ ਲਦੀ ਫਿਰਦੇ ਖੋਤੇ
ਸੌੜੇ ਤੰਗ ਭੀੜੀਆਂ ਗਲੀਆਂ
ਮੰਗਤੇ ਮੰਗਣ ਅੱਡ ਅੱਡ ਤਲੀਆਂ
ਅਕਸਰ ਅਰਬ ਦੇਸ਼ ਦੇ ਲੋਕ
ਪਾਣੀ ਪੀਂਦੇ ਨਾਲ ਨੇ ਓਕ
ਪਹਿਨਣ ਗਿੱਟਿਆਂ ਤੀਕਰ ਚੋਗੇ
ਜਿੰਦਾਂ ਸਾਰੇ ਹੋਣ ਦਰੋਗੇ
ਸਿਰ ਤੇ ਰਖਦੇ ਐਸੇ ਕਪੜੇ
ਜਿਹੜੇ ਮੋਢਿਆਂ ਤੀਕਰ ਅਪੜੇ
ਉੱਤੇ ਇਨ੍ਹੂ ਜਏ ਟਿਕਾਉਂਦੇ
ਸਿਰ ਦੇ ਕਪੜੇ ਵਿਚ ਫਸਾਉਂਦੇ

## ਗੁਰੂ ਨਾਨਕ ਪਾਤਸ਼ਾਹ

ਉਠਣ ਜਿਸ ਦਮ ਵਾ ਵਰੋਲੇ
ਸਿਰ ਮੂੰਹ ਢੱਕਦੇ ਲੰਮੇ ਚੋਲੇ
ਕਾਲੇ ਵਾਲ ਤੇ ਉਭਰੇ ਨੱਕ
ਔਰਤ ਚਿਹਰਾ ਰਖੇ ਢੱਕ
ਏਦਾਂ ਕਾਲੀਆਂ ਭੂਰੀਆਂ ਅੱਖਾਂ
ਜਿੱਦਾਂ ਅੱਗ ਛੁਪਾਈ ਕੱਖਾਂ
ਲੰਮੇ ਕੱਦ ਤੇ ਜਿਸਮ ਗਠੀਲੇ
ਜਾਪਣ ਕਹਿਰਾਂ ਦੇ ਫੁਰਤੀਲੇ
ਕੀਤਾ ਸੂਰਜ ਨੇ ਇਹ ਕੰਮ
ਸਭ ਦਾ ਤਾਂਬੇ ਰੰਗਿਆ ਚੰਮ
ਜਿਸ ਦਮ ਸੁੱਟੇ ਦੁਸ਼ਮਨ ਗੋਟੀ
ਫੜਕੇ ਤਨ ਦੀ ਇਕ ਇਕ ਬੋਟੀ
ਲੱਕੀਂ ਖੰਜਰ ਤੇ ਤਲਵਾਰਾਂ
ਆਖਣ ਹੁਣ ਮਾਰਾਂ ਕਿ ਮਾਰਾਂ
ਪਾਣੀ ਬਾਝੋਂ ਵੀ ਮੁੱਖ ਧੋਂਦੇ
ਮਲ ਕੇ ਰੇਤ ਪਵਿੱਤਰ ਹੋਂਦੇ
ਪੀਂਦੇ ਉਠਨੀਆਂ ਦਾ ਦੁੱਧ
ਕਰਦੇ ਬਿਨ ਮਤਲਬ ਦੇ ਜੁੱਧ
ਕਰ ਕੇ ਉਠ ਜਿਬ੍ਹਾ ਨੇ ਖਾਂਦੇ
ਭੇਡਾਂ ਭੁੰਨ ਭੁੰਨ ਝਟ ਲੰਘਾਂਦੇ
ਇਕੋ ਬਰਤਨ ਦੇ ਵਿਚ ਖਾਣਾ
ਪੈਂਦਾ ਸਭ ਦੇ ਵਿਚ ਘੁਮਾਣਾ
ਜੋ ਕੁਝ ਮਰਦਾ ਹੱਥੋਂ ਬਚਦਾ
ਉਹੀਓ ਤੀਵੀਂਆਂ ਅੱਗੇ ਜੱਚਦਾ
ਸਮਝਣ ਔਰਤ ਜ਼ਾਤ ਹਕੀਰ
ਔਰਤ ਅਬਲਾ ਦੀ ਤਸਵੀਰ

## ਗੁਰੂ ਨਾਨਕ ਪਾਤਸ਼ਾਹ

ਸ਼ਹਿਰੋਂ ਬਾਹਰ ਸੀ ਕਬਰਿਸਤਾਨ
ਜਿਸ ਵਿਚ ਜਾ ਕੇ ਗੁਰੂ ਮਹਾਨ
ਛੇੜੀ ਐਸੀ ਕਥਾ ਅਕੱਥ
ਕੰਨੀਂ ਧਰ ਲਏ ਦੋਵੇਂ ਹੱਥ
ਦਿੱਤੀ ਐਸੀ ਅਜਬ ਅਜ਼ਾਨ
ਕੁੱਲ ਮੁਅੱਜ਼ਿਨ ਹੋਏ ਹੈਰਾਨ
ਸੁਣ ਕੇ ਉਲਟੀ ਸੁਲਟੀ ਬਾਂਗ
ਉਠੀ ਗੌਜ ਗਜ਼ਬ ਦੀ ਕਾਂਗ
ਅੱਗੋਂ ਅੱਲਾ ਹੂ ਦੀ ਹੂਕ
ਪਿਛੋਂ ਸਤਿਨਾਮ ਦੀ ਕੂਕ
ਲੋਕਾਂ ਨੱਕ ਲਏ ਸੀ ਘੁੱਟ
ਆਖਣ ਸ਼ਰ੍ਹਾ ਗਈ ਹੈ ਟੁੱਟ
ਹਿੱਲੀ ਦਸਤਗੀਰ ਦੀ ਗੱਦੀ
ਜੋ ਸੀ ਬੜੀ ਕਦੀਮੀ ਜੱਦੀ
ਉਸ ਦਾ ਕੰਬੀ ਜਾਏ ਸਜਾਦਾ
ਕਹਿੰਦਾ ਭੰਗ ਹੋਈ ਮਰਯਾਦਾ
ਲੋਕਾਂ ਪੱਥਰ ਹੱਥ ਉਠਾਏ
ਬੱਦਲਾਂ ਵਾਂਙੂ ਘਿਰ ਘਿਰ ਆਏ
ਐਸੀ ਰੱਬ ਦੀ ਕੁਦਰਤ ਵਰਤੀ
ਠਰਦੀ ਜਾਵੇ ਤਪਦੀ ਧਰਤੀ
ਐਸੀ ਚੱਲੀ ਖ਼ੁਣਕ ਹਵਾ
ਬਦਲੀ ਇਕ ਦਮ ਕੁਲ ਫ਼ਿਜ਼ਾ
ਮੌਸਮ ਹੋਇਆ ਠੰਢਾ ਠੰਡਾ
ਬੱਦਲਾਂ ਨੀਵਾਂ ਕੀਤਾ ਝੰਡਾ
ਛੇੜੀ 'ਦੱਨੇ ਜਦੋਂ' ਰਬਾਬ
ਝੂੰਮਣ ਲੱਗੇ ਗੁਰੂ ਜਨਾਬ

### ਗੁਰੂ ਨਾਨਕ ਪਾਤਸ਼ਾਹ

ਸੁਰ ਨੇ ਬੰਨ੍ਹ ਬਿਠਾਈ ਪਉਣ
ਸਤਿਗੁਰ ਏਦਾਂ ਲਗੇ ਗਾਉਣ :
''ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ
ਗਾਵੈ ਕੋ ਦਾਤ ਜਾਣੈ ਨੀਸਾਣੁ
ਗਾਵੈ ਕੋ ਗੁਣ ਵਡਿਆਇਆ ਚਾਰ
ਗਾਵੈ ਕੋ ਵਿਦਿਆ ਵਿਖਮੁ ਵੀਚਾਰੁ
ਗਾਵੈ ਕੋ ਸਾਜਿ ਕਰੇ ਤਨ ਖੇਹ
ਗਾਵੈ ਕੋ ਜੀਅ ਲੈ ਫਿਰਿ ਦੇਹ
ਗਾਵੈ ਕੋ ਜਾਪੈ ਦਿਸੈ ਦੂਰਿ
ਗਾਵੈ ਕੋ ਵੇਖੈ ਹਾਦਰਾ ਹਦੂਰਿ
ਕਥਨਾ ਕਥੀ ਨ ਆਵੈ ਤੋਟਿ
ਕਥਿ ਕਥਿ ਕਥੀ ਕੋਟੀ ਕੋਟਿ ਕੋਟਿ
ਦੇਦਾ ਦੇ ਲੈਦੇ ਥਕਿ ਪਾਹਿ
ਜੁਗਾ ਜੁਗੰਤਰਿ ਖਾਹੀ ਖਾਹਿ
ਹੁਕਮੀ ਹੁਕਮੁ ਚਲਾਏ ਰਾਹੁ
ਨਾਨਕ ਵਿਗਸੈ ਵੇਪਰਵਾਹੁ''
ਸੁਣ ਕੇ ਐਸੇ ਨੂਰੀ ਬੋਲ
ਖ਼ਲਕਤ ਬਹਿ ਗਈ ਸਤਿਗੁਰ ਕੋਲ
ਸੋਚਣ ਲੋਕੀਂ ਹੋ ਕੁਰਬਾਨ
ਕਿਥੋਂ ਆਇਆ ਖ਼ੁਸ਼ ਅਲਹਾਨ
ਜਿਸ ਦੀ ਜਾਦੂ ਭਰੀ ਅਵਾਜ਼
ਜਿਸ ਦੇ ਬੋਲਾਂ ਵਿਚ ਪਰਵਾਜ਼
ਹੱਥੋਂ ਸੁਟ ਕੇ ਪੱਥਰ ਰੋੜ
ਬੈਠੇ ਦੋਵੇਂ ਹੱਥ ਹਾਂ ਜੋੜ
ਅੱਲਾ ਇਹ ਕੀ ਹੋਇਆ ਕ੍ਰਿਸ਼ਮਾ
ਫੁੱਟਣ ਇਸ ਬੰਦੇ 'ਚੋਂ ਰਿਸ਼ਮਾ

## ਗੁਰੂ ਨਾਨਕ ਪਾਤਸ਼ਾਹ

ਐਸਾ ਕੌਤਕ ਕਦੀ ਨਾ ਡਿੱਠਾ
ਖਾਰਾ ਖੂਹਾ ਹੋਇਆ ਮਿੱਠਾ
ਸੁਣ ਲਈ ਸਾਰੇ ਸ਼ਹਿਰ ਕਹਾਣੀ
ਆਇਆ ਜਿਸ ਦਾ ਕੋਈ ਨਾ ਹਾਣੀ
ਕਹਿੰਦੇ ਦਜਲਾ ਅਤੇ ਫ਼ਰਾਤ
ਆਈ ਅੱਲਾ ਦੀ ਸੌਗਾਤ
ਜਿਸ ਨੂੰ ਕਹਿੰਦੇ 'ਗੁਰ ਦਰਿਆ'
ਜਿਸ ਦਾ ਠੰਢਾ ਠਾਰ ਸੁਭਾ
ਜੋ ਹੈ ਝੀਲਾਂ ਜਿਹਾ ਖ਼ਮੋਸ਼
ਜਿਸ ਵਿਚ ਤੂਫ਼ਾਨਾ ਦਾ ਜੋਸ਼
ਇਸ ਤੋਂ ਕੁਦਰਤ ਹੈ ਬਲਿਹਾਰ
ਏਹੀਓ ਬੇੜੇ ਲਾਉਂਦਾ ਪਾਰ
ਸੁਣ ਕੇ ਸਤਿਗੁਰ ਦੀ ਤਾਰੀਫ਼
ਆਏ ਝਟ ਬਹਿਲੋਲ ਸ਼ਰੀਫ਼
ਆਏ ਦਸਤਗੀਰ ਜੀ ਨਾਲ
ਵੇਖਣ ਵਾਸਤੇ ਸਾਰਾ ਹਾਲ
ਜੋ ਸਨ ਆਲਮ ਫ਼ਾਜ਼ਲ ਪੀਰ
ਰਖਿਆ ਰੌਸ਼ਨ ਜਿਨ੍ਹਾਂ ਜ਼ਮੀਰ
ਜਿਸ ਦੇ ਚੇਲੇ ਮਿਸਰ ਸੁਡਾਨੀ
ਹਿੰਦੀ ਤੁਰਕੀ ਤੇ ਈਰਾਨੀ
ਲਾ ਕੇ ਆਪਣੇ ਪਿੱਛੇ ਚੇਲੇ
ਕੀਤੇ ਨਾਲ ਗੁਰਾਂ ਦੇ ਮੇਲੇ
ਜਿਸ ਦਮ ਮੁੱਕੇ ਅਦਬ ਅਦਾਬ
ਕੀਤਾ ਦੋਹਾਂ ਇੰਜ ਖ਼ਤਾਬ
ਕੈਸੇ ਫ਼ੱਕਰ ਕੌਣ ਘਰਾਣਾ
ਕਿੱਥੋਂ ਆਏ ਤੇ ਕਿੱਥੇ ਜਾਣਾ

## ਗੁਰੂ ਨਾਨਕ ਪਾਤਸ਼ਾਹ

ਵੈਸੇ ਦਿੱਸੇ ਰੁਖ ਇਸਲਾਮੀ
ਫਿਰ ਵੀ ਭਰਦੇ ਦੂਜੀ ਹਾਮੀ
ਤੋੜੀ ਤੁਸਾਂ ਸ਼ਰ੍ਹਾ ਦੀ ਤੰਦ
ਕੀਤੀ ਗਲਤ ਅਜ਼ਾਨ ਬੁਲੰਦ
ਅੱਲਾ ਹੂ ਅਕਬਰ ਦੇ ਬਾਦ
ਕੀ ਕੁਝ ਕਿਹਾ ਨਾ ਆਵੇ ਯਾਦ
ਇਸ ਦੀ ਕਰੋ ਵਜ਼ਾਹਤ ਪੇਸ਼
ਦੱਸੋ ਖੋਹਲ ਕੇ ਐ ਦਰਵੇਸ਼
ਸਤਿਗੁਰ ਬੋਲੇ ਸ਼ਰ੍ਹਾ ਨਾ ਟੁੱਟੀ
ਨਾ ਤਕਦੀਸ ਹੈ ਸਾਥੋਂ ਛੁੱਟੀ
ਕਹਿੰਦੀ ਏਹੀਓ ਸ਼ਰ੍ਹਾ ਸ਼ਰੀਅਤ
ਮੰਗੋ ਸਭ ਦੀ ਖੈਰ ਖਰੀਅਤ
ਜਿਹੜੀ ਬਾਂਗ ਸੁਣੀ ਜੇ ਸਾਥੋਂ
ਉਹ ਨਾ ਸਮਝੀ ਗਈ ਤੁਹਾਥੋਂ
ਉਸ ਵਿਚ ਏਹੀਓ ਹੂਕ ਲਗਾਈ
ਦਿੱਤੀ ਉਸ ਵਿਚ ਇਹੋ ਦੁਹਾਈ
ਤੇਰੀ ਤੂੰ ਜਾਣੇ ਖਸ਼ਬੋਈ
ਤੇਰੇ ਨਾਲ ਨਾ ਰਲਦਾ ਕੋਈ
ਤੂੰਹੀਓ ਸਤਿਨਾਮ ਹੈਂ ਅੱਲਾ
ਤੇਰਾ ਕੋਈ ਨਹੀਂ ਹਮਪੱਲਾ
ਅਗੋਂ ਬੋਲ ਪਿਆ ਬਹਿਲੋਲ
ਗੱਲਾਂ ਕਰੋ ਨਾ ਏਦਾਂ ਗੋਲ
ਸਾਡਾ ਦੂਜਾ ਇਹ ਇਲਜ਼ਾਮ
ਜਿੱਥੇ ਗਾਉਣ ਵਜਾਉਣ ਹਰਾਮ
ਉਥੇ ਗਾਏ ਤੁਸਾਂ ਨੇ ਰਾਗ
ਲੱਖਾਂ ਫਿਤਨੇ ਉੱਠੇ ਜਾਗ

## ਗੁਰੂ ਨਾਨਕ ਪਾਤਸ਼ਾਹ

ਅਗੋਂ ਗੁਰੂ ਗਰੀਬ ਨਿਵਾਜ਼
ਖੋਹਲੇ ਕੁਦਰਤ ਦੇ ਇੰਜ ਰਾਜ਼
ਓਹੀਓ ਰਾਗ ਹੈ ਬੱਦਕੁਮਾਸ਼
ਜਿਸ ਨੂੰ ਸੁਣਦੇ ਨੇ ਅਯੱਾਸ਼
ਜਿਸ ਨੂੰ ਗਾਉਂਦੇ ਫਿਰਨ ਨਚਾਰ
ਢਿੱਡ ਦੀ ਖ਼ਾਤਰ ਟੁਣਕੇ ਤਾਰ
ਜੋ ਹਨ ਗੰਦੇ ਗਾਉਂਦੇ ਗੀਤ
ਉਹਨਾਂ ਭੰਡਿਆ ਹੈ ਸੰਗੀਤ
ਜਿਸ ਨੇ ਰਾਗ ਬਣਾਇਆ ਪੇਸ਼ਾ
ਉਸ ਨੂੰ ਹਰ ਦਮ ਰਹੇ ਅੰਦੇਸ਼ਾ
ਜਿਸ ਦਿਨ ਦਿੱਤਾ ਗਲੇ ਜਵਾਬ
ਉਸ ਦਿਨ ਖ਼ਾਨਾ ਹੋਊ ਖ਼ਰਾਬ
ਜਿਸ ਦਿਨ ਵੱਜੀ ਨਾ ਸਾਰੰਗੀ
ਘਰ ਵਿਚ ਆ ਜਾਵੇਗੀ ਤੰਗੀ
ਐਪਰ ਉਸ ਦੇ ਉੱਚੇ ਭਾਗ
ਜਿਹੜਾ ਗਾਏ ਇਲਾਹੀ ਰਾਗ
ਉਸ ਨੂੰ ਪਾਲੇ ਪਾਲਣ ਹਾਰ
ਜਿਹੜਾ ਵਿਕਦਾ ਨਾ ਛਣਕਾਰ
ਫੂਕੋ ਐਸੇ ਸਾਜ਼ ਸਜ਼ਿੰਦੇ
ਜਿਹੜੇ ਮਾਰਨ ਅਕਲੀਂ ਜਿੰਦੇ
ਫੂਕੋ ਐਸੀ ਸੁਰ ਤੇ ਤਾਲ
ਜੋ ਨਾ ਮੇਲੇ ਮਾਲਕ ਨਾਲ
ਚੁੰਮੋ ਐਸੇ ਗੀਤ ਸੰਗੀਤ
ਜਿਹੜੇ ਬਖ਼ਸ਼ਣ ਰੱਬ ਦੀ ਪ੍ਰੀਤ
ਓਹੀਓ ਸੁਰ ਹੈ ਪਾਕ ਪਵਿਤ
ਉਸ ਦਾ ਨਾਮ ਜਪੇ ਜੋ ਨਿੱਤ

## ਗੁਰੂ ਨਾਨਕ ਪਾਪਸ਼ਾਹ

ਰਾਗੀ ਬਖ਼ਸ਼ਣ ਸਦਾ ਅਨੰਦ
ਖੋਹਲਣ ਦਿਲ ਦਰਵਾਜ਼ੇ ਬੰਦ
ਬੰਦੀ ਛੋੜ ਨਾ ਹੁੰਦੇ ਬੰਦੀ
ਕਾਹਨੂੰ ਲਾਈਏ ਫਿਰ ਪਾਬੰਦੀ
ਹਰ ਇਕ ਸੁਰ ਵਿਚ ਸੱਚਦਾ ਨੰਦ
ਕਰੀਏ ਕਿਸ ਕਿਸ ਨੂੰ ਪਾਬੰਦ
ਔਹ ਜੋ ਚਿੜੀਆਂ ਚੂਹਕੀ ਜਾਣ
ਇਹ ਤਾਂ ਗੀਤ ਪ੍ਰਭੂ ਦੇ ਗਾਣ
ਔਹ ਜੋ ਫਟਕਣ ਖੰਭ ਪਰਿੰਦੇ
ਇਹ ਹਨ ਕੁਦਰਤ ਦੇ ਸਾਜ਼ਿੰਦੇ
ਸਮਝੋ ਜ਼ਾਨਵਰਾਂ ਦੀ ਬੋਲੀ
ਜਿਸ ਵਿਚ ਰਾਗਾਂ ਮਿਸ਼ਰੀ ਘੋਲੀ
ਹਰ ਇਕ ਪੰਛੀ ਦੀ ਚਹਿਕਾਰ
ਗਾਉਂਦੀ ਧੰਨ ਧੰਨ ਸਿਰਜਨਹਾਰ
ਕਾਲੀ ਕੋਇਲ ਕਿਸ ਲਈ ਕੂਕੇ
ਕਾਹਨੂੰ ਕੁਹੂ ਕੁਹੂ ਪਈ ਹੂਕੇ
ਕਿਸ ਦਾ ਗਾਉਂਦਾ ਨਾਮ ਪੱਪੀਆ
ਹਰ ਦਮ ਕਰੇ ਜੋ ਪੀਆ ਪੀਆ
ਔਹ ਜੋ ਪਉਣ ਚੱਲੇ ਮਤਵਾਲੀ
ਇਸ ਦਾ ਇੱਕ ਨਾ ਬੁੱਲਾ ਖ਼ਾਲੀ
ਹਰ ਇਕ ਬੁੱਲਾ ਰਾਗਾਂ ਭਰਿਆ
ਲੂੰ ਲੂੰ ਤਾਹੀਓਂ ਰਹਿੰਦਾ ਠਰਿਆ
ਗਾਉਂਦੀ ਝੂੰਮ ਝੂੰਮ ਹਰਿਆਲੀ
ਪੱਤੇ ਨਾਲ ਵਜਾਵਣ ਤਾਲੀ
ਔਹ ਜੋ ਹੁੰਦੀਆਂ ਨੇ ਬਰਸਾਤਾਂ
ਪਾਵਣ ਅੱਲਾ ਹੂ ਦੀਆਂ ਬਾਤਾਂ

## ਗੁਰੂ ਨਾਨਕ ਪਾਤਸ਼ਾਹ

ਇਕ ਇਕ ਟੇਪਾ ਸੁੰਦਰ ਸੁੰਦਰ
ਕਤਰੇ ਵਿਚ ਨੇ ਬੰਦ ਸਮੁੰਦਰ
ਉੱਠਣ ਸਾਗਰ ਵਿਚੋਂ ਲਹਿਰਾਂ
ਰਾਗਾਂ ਨਾਲ ਨੇ ਲਹਿਰਾਂ ਬਹਿਰਾਂ
ਔਹ ਜੋ ਦਜਲਾ ਅਤੇ ਫ਼ਰਾਤ
ਵਗਦੇ ਦੋ ਦਰਿਆ ਦਿਨ ਰਾਤ
ਉਠ ਉਠ ਏਹਨਾਂ ਵਿਚੋਂ ਛੱਲਾਂ
ਕਰਨ ਹਮੇਸ਼ਾਂ ਏਦਾਂ ਗੱਲਾ
ਸਾਡੇ ਪਾਣੀ ਦੀ ਹਰ ਬੂੰਦ
ਉਸ ਦੀ ਮਸਤੀ ਵਿਚ ਗੜੂੰਦ
ਜਿਸ ਨੂੰ ਕਹਿੰਦੇ ਲੋਕ ਖ਼ੁਦਾ
ਜਿਸ ਦੀ ਗਾਈਏ ਸਿਫ਼ਤ ਸਨਾ
ਜੋ ਹੈ ਰਾਗ ਪਛਾਨਣ ਵਾਲਾ
ਉਹ ਹੈ ਰੱਬ ਨੂੰ ਜਾਨਣ ਵਾਲਾ
ਬਾਣੀ ਪੱਥਰ ਦੇਂਦੀ ਛੇਦ
ਉਸ ਨੂੰ ਇਸ ਗੱਲ ਦਾ ਹੈ ਭੇਦ
ਕਿਣਕੇ ਕਿਣਕੇ ਦੇ ਵਿਚ ਰਾਗ
ਤਿਣਕੇ ਤਿਣਕੇ ਦੇ ਵਿਚ ਰਾਗ
ਸੁੱਤੀਆਂ ਸਦੀਆਂ ਦੇ ਵਿਚ ਰਾਗ
ਝੀਲਾਂ ਨਦੀਆਂ ਦੇ ਵਿਚ ਰਾਗ
ਪਰਬਤ ਦੱਰੇ ਦੇ ਵਿਚ ਰਾਗ
ਜ਼ੱਰੇ ਜ਼ੱਰੇ ਦੇ ਵਿਚ ਰਾਗ
ਜੰਗਲ ਜੂਹਾਂ ਦੇ ਵਿਚ ਰਾਗ
ਜਿਸਮਾਂ ਰੂਹਾਂ ਦੇ ਵਿਚ ਰਾਗ
ਠੰਢੇ ਤੱਤੇ ਦੇ ਵਿਚ ਰਾਗ
ਪੱਤੇ ਪੱਤੇ ਦੇ ਵਿਚ ਰਾਗ

## ਗੁਰੂ ਨਾਨਕ ਪਾਤਸ਼ਾਹ

ਕਤਰੇ ਕਤਰੇ ਦੇ ਵਿਚ ਰਾਗ
ਪਤਰੇ ਪਤਰੇ ਦੇ ਵਿਚ ਰਾਗ
ਵਗਦੇ ਪਾਣੀ ਦੇ ਵਿਚ ਰਾਗ
ਸੁਬ੍ਹਾ ਸੁਹਾਣੀ ਦੇ ਵਿਚ ਰਾਗ
ਦਿਲ ਦੀ ਧੜਕਨ ਦੇ ਵਿਚ ਰਾਗ
ਅੱਖ ਦੇ ਫੜਕਨ ਦੇ ਵਿਚ ਰਾਗ
ਮਿੱਠੀ ਰਸਨਾ ਦੇ ਵਿਚ ਰਾਗ
ਦਾਸਨ ਦਸਨਾ ਦੇ ਵਿਚ ਰਾਗ
ਹੱਥ ਦੇ ਹਿੱਲਣ ਦੇ ਵਿਚ ਰਾਗ
ਛਿੱਲੜ ਛਿੱਲਣ ਦੇ ਵਿਚ ਰਾਗ
ਕਦਮ ਉਠਾਵਣ ਦੇ ਵਿਚ ਰਾਗ
ਪੰਧ ਮੁਕਾਵਣ ਦੇ ਵਿਚ ਰਾਗ
ਖ਼ੂਨ ਪਸੀਨੇ ਦੇ ਵਿਚ ਰਾਗ
ਨਿੱਘੇ ਸੀਨੇ ਦੇ ਵਿਚ ਰਾਗ
ਫੁਲ ਦੇ ਮਹਿਕਣ ਦੇ ਵਿਚ ਰਾਗ
ਕਲੀਆਂ ਟਹਿਕਣ ਦੇ ਵਿਚ ਰਾਗ
ਸੂਲਾਂ ਕੰਡਿਆਂ ਦੇ ਵਿਚ ਰਾਗ
ਲੰਡਿਆਂ ਮੰਡਿਆਂ ਦੇ ਵਿਚ ਰਾਗ
ਤਪੀਆਂ ਰੇਤਾਂ ਦੇ ਵਿਚ ਰਾਗ
ਹਰਿਆਂ ਖੇਤਾਂ ਦੇ ਵਿਚ ਰਾਗ
ਨੇਕ ਕਮਾਈਆਂ ਦੇ ਵਿਚ ਰਾਗ
ਸੁਲਹ ਸਫ਼ਾਈਆਂ ਦੇ ਵਿਚ ਰਾਗ
ਸੱਚੀਆਂ ਪਰੀਤਾਂ ਦੇ ਵਿਚ ਰਾਗ
ਚੰਗੀਆਂ ਨੀਤਾਂ ਦੇ ਵਿਚ ਰਾਗ
ਮਿੱਠਾ ਬੋਲਣ ਦੇ ਵਿਚ ਰਾਗ
ਪੂਰਾ ਤੋਲਣ ਦੇ ਵਿਚ ਰਾਗ

ਗੁਰੂ ਨਾਨਕ ਪਾਤਸ਼ਾਹ

ਹੰਝੂ ਸਿੱਟਣ ਦੇ ਵਿਚ ਰਾਗ
ਰੋਵਣ ਪਿੱਟਣ ਦੇ ਵਿਚ ਰਾਗ
ਹਾਸੇ ਛਣਕਣ ਦੇ ਵਿਚ ਰਾਗ
ਕੋਰੇ ਕਣ ਕਣ ਦੇ ਵਿਚ ਰਾਗ
ਜੰਮਣੇ ਮਰਨੇ ਦੇ ਵਿਚ ਰਾਗ
ਡੁੱਬਣੇ ਤਰਨੇ ਦੇ ਵਿਚ ਰਾਗ
ਗਾਨਾ ਕੁਦਰਤ ਦਾ ਸਿੰਧੂਰ
ਗਾਨਾ ਅੱਲਾ ਦਾ ਹੈ ਨੂਰ
ਭਰ ਕੇ ਰਾਗਨੀਆਂ ਦੀ ਮਾਂਗ
ਦਿੱਤੀ ਤਾਹੀਉਂ ਸੁਰ ਵਿਚ ਬਾਂਗ
ਬਹੁਤੇ ਮਿਲਦੇ ਚੌੜ ਚੁਪੱਟ
ਸੁਣਨੇ ਵਾਲੇ ਕੰਨ ਨੇ ਘਟ
ਸੁਣੀਏ ਜਦੋਂ ਬਿਲਾਵਲ ਲਲਤ
ਸਾਰੇ ਗ਼ਮ ਨੇ ਹੁੰਦੇ ਗ਼ਲਤ
ਸੁਣ ਕੇ ਪੀਲੂ ਭੀਮ ਪਲਾਸੀ
ਹੁੰਦੀ ਸਾਰੀ ਦੂਰ ਉਦਾਸੀ
ਸੁਣੀਏ ਜਿਸ ਦਮ ਦੇਵ ਗੰਧਾਰੀ
ਮਨ ਦੀ ਮੈਲ ਉਤਾਰੇ ਸਾਰੀ
ਸੁਣ ਕੇ ਸ੍ਰੀ ਰਾਗ ਦੀ ਝੋਕ
ਤਰਦੇ ਲੋਕ ਅਤੇ ਪਰਲੋਕ
ਜਿਸ ਦਮ ਮਾਝ ਰਾਗ ਨੂੰ ਸੁਣੀਏ
ਤਨ ਮਨ ਚਾਨਣ ਦੇ ਵਿਚ ਪੁਣੀਏ
ਜਿਸ ਦਮ ਸੁਣੀਏਂ ਗੌੜੀ ਰਾਗ
ਦਿਲ 'ਚੋਂ' ਪਏ ਮੁਹੱਬਤ ਜਾਗ
ਜਿਸ ਨੇ ਸੁਣਿਆ ਤੜਕੇ ਆਸਾ
ਉਸ ਦਾ ਖ਼ਾਲੀ ਰਿਹਾ ਨਾ ਕਾਸਾ

## ਗੁਰੂ ਨਾਨਕ ਪਾਤਸ਼ਾਹ

ਸੁਣੀਏਂ ਜਦ ਵਡਹੰਸ ਦਾ ਤੋੜਾ
ਉੱਡਦਾ ਹੰਸ ਧੁਣੀ ਦਾ ਜੋੜਾ
ਜਿਸ ਦਮ ਗੁਜਰੀ ਲੈਂਦੀ ਲਹਿਰਾਂ
ਚੱਲਣ ਦੁੱਧੋਂ ਚਿੱਟੀਆਂ ਨਹਿਰਾਂ
ਲਾਵੇ ਜਦੋਂ ਬਿਹਾਗੜਾ ਤਾਨ
ਜ਼ਾਲਮ ਕੱਢ ਲਿਜਾਂਦਾ ਜਾਨ
ਸੁਣੀਏਂ ਸੋਰਠ ਦਾ ਜਦ ਅੰਗ
ਚੜ੍ਹਦਾ ਝਟ ਮਜੀਠੀ ਰੰਗ
ਸੁਣੀਏ ਦਿਲ ਦੇ ਲਾ ਕੇ ਕੰਨ
ਬੋਲੇ ਸਦਾ ਧਨਾਸਰੀ ਧੰਨ
ਜਿਸ ਦਮ ਸੁਣੀਏ ਰਾਗ ਤਿਲੰਗ
ਜਾਗੇ ਇਕੋ ਇਕ ਉਮੰਗ
ਰੱਬਾ ਰਾਗਾਂ ਵਿਚ ਭਿਉਂ ਦੇ
ਹਰ ਇਕ ਪਾਟਾ ਜਿਗਰ ਸਿਉਂ ਦੇ
ਸੁਣੀਏ ਜਿਸ ਦਮ ਰੰਗਣ ਸੂਹੀ
ਲਾਲੋ ਲਾਲ ਹੈ ਹੁੰਦੀ ਰੂਹੀ
ਸੁਣ ਕੇ ਰਾਮਕਲੀ ਦੇ ਬੋਲ
ਦਿਲ ਨਹੀਂ ਰਹਿੰਦਾ ਦਿਲ ਦੇ ਕੋਲ
ਸੁਣ ਕੇ ਮਾਰੂ ਰਾਗ ਦੇ ਸੋਹਲੇ
ਮਰ ਮਰ ਦੁੱਖ ਨੇ ਹੁੰਦੇ ਓਹਲੇ
ਸੁਣੀਏਂ ਜਿਸ ਦਮ ਰਾਗ ਤੁਖਾਰੀ
ਬਾਰਾਂ ਮਾਹ ਦੀ ਖਿੜੇ ਕਿਆਰੀ
ਸੁਣ ਕੇ ਭੈਰੋ ਰਾਗ ਦੀ ਸੱਦ
ਗਗਨੋਂ ਉੱਚੇ ਹੁੰਦੇ ਕੱਦ
ਜਿਸ ਦਮ ਸੁਣੀਏ ਰਾਗ ਬਸੰਤ
ਹੁੰਦਾ ਪੱਤਝੜਾਂ ਦਾ ਅੰਤ

## ਗੁਰੂ ਨਾਨਕ ਪਾਤਸ਼ਾਹ

ਸੁਕੀਆਂ ਖਿੜ ਉਠਣ ਗੁਲਜ਼ਾਰਾਂ
ਉਤਰਨ ਵਿਹੜੇ ਵਿਚ ਬਹਾਰਾਂ
ਸੁਣ ਕੇ ਸਾਰੰਗ ਤੇ ਪਰਭਾਤੀ
ਰੰਗੀ ਜਾਵੇ ਕੁਲ ਹਯਾਤੀ
ਜਿਸ ਦਮ ਸੁਣੀਏ ਮੇਘ ਮਲ੍ਹਾਰ
ਲਈਏ ਜੰਨਤ ਹੇਠ ਉਤਾਰ
ਸੁਣੀਏ ਮਾਲਕੌਂਸ ਹਿੰਡੋਲ
ਉਠਣ ਤਾਨਾਂ ਕਰਨ ਕਲੋਲ
ਜਿਸ ਦਮ ਟੋਡੀ ਕਰੇ ਅਲਾਪ
ਮਨ ਦੇ ਧੁਲ ਜਾਂਦੇ ਨੇ ਪਾਪ
ਸੁਣ ਕੇ ਆਸਾਵਰੀ ਕਿਦਾਰਾ
ਫੁੱਟਦੀ ਪੱਥਰਾਂ 'ਚੋਂ ਜਲ ਧਾਰਾ
ਸੁਣ ਕੇ ਦੀਪਕ ਰਾਗ ਤਰਾਨਾ
ਸੜਦਾ ਸ਼ਮ੍ਹਾ ਤੇ ਆ ਪਰਵਾਨਾ
ਇਸ ਤੋਂ ਬਾਝ ਵੀ ਰਾਗ ਨੇ ਲੱਖਾਂ
ਜਿਹੜੇ ਢੂੰਡ ਨਾ ਸਕੀਆਂ ਅੱਖਾਂ
ਜਿਹੜੇ ਸੁਣ ਸਕੇ ਨਾ ਕੰਨ
ਸਾਰੇ ਰਾਗ ਨੇ ਵੰਨ ਸਵੰਨ
ਸੁਣੀਏ ਸੁਣੀਏ ਸੁਣੀਏ ਸੁਣੀਏ
ਚੁਣੀਏ ਚੁਣੀਏ ਚੁਣੀਏ ਚੁਣੀਏ
ਜੀਭਾ ਸਾਚ ਖ਼ੁਦਾ ਦਾ ਚੁਣੀਏ
ਕੰਨੀਂ ਗੀਤ ਪ੍ਰਭੂ ਦਾ ਸੁਣੀਏ
"ਸੁਣਿਐ ਸਿਧ ਪੀਰ ਸੁਰਿ ਨਾਥ
ਸੁਣਿਐ ਧਰਤਿ ਧਵਲ ਆਕਾਸ
ਸੁਣਿਐ ਦੀਪ ਲੋਅ ਪਾਤਾਲ
ਸੁਣਿਐ ਪੋਹਿ ਨ ਸਕੈ ਕਾਲੁ

ਗੁਰੂ ਨਾਨਕ ਪਾਤਸ਼ਾਹ

ਨਾਨਕ ਭਗਤਾ ਸਦਾ ਵਿਗਾਸੁ
ਸੁਣਿਐ ਦੂਖ ਪਾਪ ਕਾ ਨਾਸੁ
ਸੁਣਿਐ ਈਸਰੁ ਬਰਮਾ ਇੰਦੁ
ਸੁਣਿਐ ਮੁਖਿ ਸਾਲਾਹਣ ਮੰਦੁ
ਸੁਣਿਐ ਜੋਗ ਜੁਗਤਿ ਤਨਿ ਭੇਦ
ਸੁਣਿਐ ਸਾਸਤ ਸਿਮ੍ਰਿਤਿ ਵੇਦ
ਨਾਨਕ ਭਗਤਾ ਸਦਾ ਵਿਗਾਸੁ
ਸੁਣਿਐ ਦੂਖ ਪਾਪ ਕਾ ਨਾਸੁ
ਸੁਣਿਐ ਸਤੁ ਸੰਤੋਖੁ ਗਿਆਨੁ
ਸੁਣਿਐ ਅਠਸਠਿ ਕਾ ਇਸਨਾਨੁ
ਸੁਣਿਐ ਪੜਿ ਪੜਿ ਪਾਵਹਿ ਮਾਨੁ
ਸੁਣਿਐ ਲਾਗੈ ਸਹਜਿ ਧਿਆਨੁ
ਨਾਨਕ ਭਗਤਾ ਸਦਾ ਵਿਗਾਸੁ
ਸੁਣਿਐ ਦੂਖ ਪਾਪ ਕਾ ਨਾਸੁ"
ਸੁਣਿਐ ਸਰਾ ਗੁਣਾ ਕੇ ਗਾਹ
ਸੁਣਿਐ ਸੇਖ ਪੀਰ ਪਾਤਿਸਾਹ
ਸੁਣਿਐ ਅੰਧੇ ਪਾਵਹਿ ਰਾਹੁ
ਸੁਣਿਐ ਹਾਥ ਹੋਵੈ ਅਸਗਾਹੁ
ਨਾਨਕ ਭਗਤਾ ਸਦਾ ਵਿਗਾਸੁ
ਸੁਣਿਐ ਦੂਖ ਪਾਪ ਕਾ ਨਾਸੁ
ਮੁਕਦੀ ਗੱਲ ਕੇ ਰਾਗ ਤੇ ਰੰਗ
ਮਾਲਕ ਦੇ ਹਨ ਦੋਵੇਂ ਅੰਗ
ਚੌਦਾਂ ਤਬਕ ਨਾ ਸੱਤ ਅਸਮਾਨ
ਇਸ ਤੋਂ ਲੱਖਾਂ ਪਰ੍ਹੇ ਜਹਾਨ
ਉਸ ਦਾ ਕੌਣ ਗਿਣੇ ਪਰਕਾਸ਼
ਗਿਣਤੀ ਵਿਚ ਨਾ ਆਉਣ ਅਕਾਸ਼

ਗੁਰੂ ਨਾਨਕ ਪਾਤਸ਼ਾਹ

''ਧਰਤੀ ਹੋਰੁ ਪਰੈ ਹੋਰੁ ਹੋਰੁ
ਤਿਸ ਤੇ ਭਾਰੁ ਤਲੈ ਕਵਣੁ ਜੋਰੁ''
ਲੱਖਾਂ ਗਗਨ ਪਤਾਲਾਂ ਅੰਦਰ
ਲੱਖਾਂ ਗਾਉਂਦੇ ਸੂਰਜ ਚੰਦਰ
ਕੁਦਰਤ ਕੁਦਰਤ ਕੁਦਰਤ ਕੁਦਰਤ
ਕੁਦਰਤ ਕੁਦਰਤ ਕੁਦਰਤ ਕੁਦਰਤ
ਤੂੰਹੀਂ ਤੂੰਹੀਂ ਤੂੰਹੀਂ ਤੂੰਹੀਂ
ਤੂੰਹੀਂ ਤੂੰਹੀਂ ਤੂੰਹੀਂ ਤੂੰਹੀਂ
ਅੱਲਾ ਅੱਲਾ ਅੱਲਾ ਅੱਲਾ
ਅੱਲਾ ਅੱਲਾ ਅੱਲਾ ਅੱਲਾ
ਮਉਲਾ ਮਉਲਾ ਮਉਲਾ ਮਉਲਾ
ਮਉਲਾ ਮਉਲਾ ਮਉਲਾ ਮਉਲਾ
ਈਸ਼ਰ ਈਸ਼ਰ ਈਸ਼ਰ ਈਸ਼ਰ
ਈਸ਼ਰ ਈਸ਼ਰ ਈਸ਼ਰ ਈਸ਼ਰ
ਭਗਵਨ ਭਗਵਨ ਭਗਵਨ ਭਗਵਨ
ਭਗਵਨ ਭਗਵਨ ਭਗਵਨ ਭਗਵਨ
ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ
ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ
ਏਦਾਂ ਤੋਲ ਨੇ ਤੋਲ ਅਤੋਲੇ
ਸਤਿਗੁਰ ਪੀਰਾਂ ਨੂੰ ਇੰਜ ਬੋਲੇ
ਆਵੋ ਅਸੀਂ ਵੀ ਏਦਾਂ ਗਾਈਏ
ਸੱਚੇ ਰੱਬ ਦਾ ਨਾਮ ਧਿਆਈਏ
ਸੁਣ ਸੁਣ ਰਾਗ ਦੀਆਂ ਵਡਿਆਈਆਂ
ਪੀਰਾਂ ਮੂੰਹ ਵਿਚ ਉਂਗਲਾਂ ਪਾਈਆਂ
ਚੁਕ ਚੁਕ ਖ਼ਾਕ ਗੁਰੂ ਦੀ ਚੁੰਮੀ
ਆਲਮ ਫ਼ਾਜ਼ਲ ਬਣ ਗਏ ਉੱਮੀ

## ਗੁਰੂ ਨਾਨਕ ਪਾਤਸ਼ਾਹ

ਸਤਿਗੁਰ ਛਡਿਆ ਜਦ ਬਗਦਾਦ
ਪੀਰਾਂ ਵਿੱਚ ਸੰਭਾਲੀ ਯਾਦ
ਓਥੇ ਧਰਮਸਾਲ ਬਣਵਾਈ
ਜਿਥੇ ਬਾਣੀ ਗੁਰੂ ਸੁਣਾਈ
ਉਸ ਤੇ ਲਿਖਿਆ ਅਰਬੀ ਕੁਤਬਾ
"ਨਾਨਕ ਵਰਗਾ ਕੋਈ ਨਾ ਰੁਤਬਾ"
ਸਤਿਗੁਰ ਹੁੰਦੇ ਹੋਏ ਈਰਾਨੋਂ
ਲੰਘੇ ਜਿਸ ਦਮ ਤੁਰਕਿਸਤਾਨੋਂ
ਤੱਕਿਆ ਰਾਹ ਵਿਚ ਬਲਖ ਬੁਖਾਰਾ
ਡਿੱਠਾ ਸਮਰਕੰਦ ਸੀ ਸਾਰਾ
ਪਹੁੰਚੇ ਫੇਰ ਮਜ਼ਾਰ ਸ਼ਰੀਫ
ਕਰਕੇ ਅੱਲਾ ਦੀ ਤਾਰੀਫ
ਟੁਰ ਕੇ ਕਈ ਹਜ਼ਾਰਾਂ ਮੀਲ
ਬਣ ਕੇ ਠੰਢੀ ਠਾਰ ਛਬੀਲ
ਮੇਟੀ ਜਾਵਣ ਕੁਲ ਪਿਆਸਾਂ
ਵੰਡੀ ਜਾਵਣ ਨਵੀਆਂ ਆਸਾਂ
ਆਖ਼ਰ ਪਈ ਵਤਨ ਦੀ ਖਿੱਚ
ਪਹੁੰਚੇ ਸਤਿਗੁਰ ਕਾਬਲ ਵਿੱਚ
ਸੁਣ ਕੇ ਪੱਥਰਾਂ ਦੀ ਫ਼ਰਿਆਦ
ਓਥੋਂ ਗਏ ਜਲਾਲਾਬਾਦ
ਓਥੇ ਚਸ਼ਮਾ ਕਰ ਕੇ ਜਾਰੀ
ਕੀਤੀ ਵਲ ਪੰਜਾਬ ਤਿਆਰੀ
ਲੰਘੇ ਖ਼ੈਬਰ ਦਾ ਜਦ ਦੱਰਾ
ਆਖਣ ਲੱਗਾ ਜ਼ੱਰਾ ਜ਼ੱਰਾ
ਸਤਿਗੁਰ ਨਾਨਕ ਦੇਵ ਮਹਾਨ
ਤੂੰ ਹਨ ਠਾਰੇ ਰੇਗਿਸਤਾਨ

ਗੁਰੂ ਨਾਨਕ ਪਾਤਸ਼ਾਹ

ਬਣ ਗਏ ਰੇਤ ਦੇ ਜ਼ੱਰੇ ਮਾਨਕ
ਧੰਨ ਗੁਰੂ ਨਾਨਕ ਧੰਨ ਗੁਰੂ ਨਾਨਕ
ਧੰਨ ਗੁਰੂ ਨਾਨਕ ਧੰਨ ਗੁਰੂ ਨਾਨਕ
ਧੰਨ ਗੁਰੂ ਨਾਨਕ ਧੰਨ ਗੁਰੂ ਨਾਨਕ

# ਕਰਮ ਖੰਡ

ਕਰਮ ਖੰਡ ਕੀ ਬਾਣੀ ਜੋਰੁ
ਤਿਥੈ ਹੋਰੁ ਨ ਕੋਈ ਹੋਰੁ

## ਵਸਿਆ ਵਿਚ ਕਰਤਾਰ ਪੁਰ ਪੂਰਨ ਪੁਰਖ ਮਹਾਨ

ਕਰਕੇ ਖ਼ਤਮ ਉਦਾਸੀਆਂ ਗੁਰ ਬਾਬੇ ਨਨਕੇਸ਼
ਕੀਤਾ ਫਿਰ ਕਰਤਾਰਪੁਰ ਗ੍ਰਿਹਸਤੀ ਵਿਚ ਪਰਵੇਸ਼
ਭੇਸ ਫ਼ਕੀਰੀ ਛੱਡ ਕੇ ਨਾਨਕ ਦੇਵ ਮਹਾਨ
ਪਹਿਨੇ ਐਸੇ ਕਪੜੇ ਜੋ ਪਹਿਨਣ ਕਿਰਸਾਨ
ਲਖ ਲਖ ਸ਼ੁਕਰ ਮਨਾਂਵਦਾ ਸਾਰਾ ਗੁਰ ਪਰਵਾਰ
ਗੁਰ ਜਗਤਾਗਰ ਆ ਗਏ ਕਰ ਕੇ ਜਗਤ ਉਧਾਰ
ਸਾਰੇ ਹੀ ਪੰਜਾਬ ਨੂੰ ਚੜ੍ਹੇ ਨਿਰਾਲੇ ਚਾ
ਦੂਰ ਦੂਰ ਤੋਂ ਸੰਗਤਾਂ ਆਈਆਂ ਹੁਮ ਹੁਮਾ
ਰੈਣ ਸਬਾਈ ਕੀਰਤਨ ਕੀਤਾ ਗੁਰੂ ਹਜ਼ੂਰ
ਜਿੰਦਾਂ ਨਾਮ ਵਿਹੂਣੀਆਂ ਹੋ ਗਈਆਂ ਭਰਪੂਰ
ਕੀਤੀ ਸਭਨਾਂ ਬੇਨਤੀ ਸਤਿਗੁਰ ਦੀਨ ਦਿਆਲ
ਕਿਰਪਾ ਕਰ ਕੇ ਸਫ਼ਰ ਦਾ ਦੱਸੋ ਸਾਰਾ ਹਾਲ
ਸਤਿਗੁਰ ਬੋਲੇ ਪਿਆਰਿਓ ਘਟਦਾ ਜਾਏ ਪਿਆਰ
ਦੁੱਖਾਂ ਭੁੱਖਾਂ ਨਾਲ ਹੈ ਤੜਫ਼ ਰਿਹਾ ਸੰਸਾਰ
ਭਾਵੇਂ ਹਿੰਦੂ ਹੈ ਕੋਈ ਭਾਵੇਂ ਮੁਸਲਮਾਨ
ਜਿਸਮ ਦੁਆਲੇ ਘੁੰਮਦਾ ਸਭ ਦਾ ਧਰਮ ਇਮਾਨ
ਤਨ ਦੇ ਤਾਈਂ ਜਾ ਰਹੇ ਲੋਕੀਂ ਹਨ ਤੰਦੂਰ
ਮਨ ਮੰਦਰ ਦੇ ਦੇਵਤੇ ਸੜ ਸੜ ਹੋਏ ਮਨੂਰ
ਕਰਦੇ ਕਠਨ ਤਪੱਸਿਆ ਸਾਧੂ ਲੈ ਸਨਿਆਸ
ਤਨ ਤੇ ਕਾਬੂ ਪਾਉਣ ਦਾ ਕਰਦੇ ਨੇ ਅਭਿਆਸ
ਮਨ ਮਾਇਆ ਵਿਚ ਡੋਬ ਕੇ ਜੋਗੀ ਬਣੇ ਅਤੀਤ
ਭੁੱਲੜ ਲੋਕ ਨਾ ਜਾਣਦੇ ਮਨ ਜੀਤੇ ਜਗਜੀਤ

## ਗੁਰੂ ਨਾਨਕ ਪਾਤਸ਼ਾਹ

ਫੋਕੇ ਰੋਅਬ ਜਮਾਂਵਦੇ ਫ਼ੱਕਰ ਚਿੱਲੇ ਕੱਟ
ਪੰਡਿਤ ਤਿਲਕ ਲਗਾਂਵਦੇ ਮੱਥੇ ਪਾ ਕੇ ਵੱਟ
ਮੁੱਲਾਂ ਸ਼ੇਖ ਸ਼ਰੀਨੀਆਂ ਘਰ ਵਿਚ ਲਈਆਂ ਵੰਡ
ਸ੍ਰੱਚ ਭਿੱਟ ਦੇ ਬਾਹਮਣਾਂ ਕੀਤੇ ਖੜੇ ਪਖੰਡ
ਪਰਬਤ ਪਰਬਤ ਘੁੰਮ ਕੇ ਪਹੁੰਚੇ ਅਸੀਂ ਸੁਮੇਰ
ਜਿੱਥੇ ਬਾਤਾਂ ਪਾਂਵਦੀ ਸੂਰਜ ਨਾਲ ਸਵੇਰ
ਵੇਖੀ ਉਸ ਥਾਂ ਪਹੁੰਚ ਕੇ ਮਾਨਸਰੋਵਰ ਝੀਲ
ਜਿਸ ਦੇ ਵਿਚ ਆਕਾਸ਼ ਦਾ ਘੁਲ ਘੁਲ ਜਾਵੇ ਨੀਲ
ਮਿਲੇ ਅਸਾਨੂੰ ਓਸ ਥਾਂ ਜੋਗੀ ਜੰਗਮ ਸਿੱਧ
ਨਾਥ ਮਿਲੇ ਸੀ ਓਸ ਥਾਂ ਨਾਥਾਂ ਚੋਂ ਪਰਸਿੱਧ
ਕੀਤਾ ਉਹਨਾਂ ਵਿਚ ਸੀ ਇਕੋ ਇਕ ਪਰਚਾਰ
ਡਰ ਕੇ ਇਸ ਸੰਸਾਰ ਤੋਂ ਤੱਜਿਆ ਕਿਉਂ ਸੰਸਾਰ
ਤੁਸੀਂ ਗੁਫ਼ਾਵਾਂ ਮੱਲੀਆਂ ਮਰਦੇ ਵੇਖ ਗ਼ਰੀਬ
ਇੰਜ ਨਹੀਂ ਆਉਣਾ ਪਿਆਰਿਓ ਸਿਰਜਨਹਾਰ ਕਰੀਬ
ਉੱਚੇ ਪਰਬਤ ਛੱਡ ਕੇ ਬੈਠੋ ਲੋਕਾਂ ਵਿਚ
ਭਗਤੀ ਤੋਂ ਹੈ ਵਧ ਕੇ ਸੇਵਾ ਦੇ ਵਿਚ ਖਿੱਚ
ਮਾਨਸਰੋਵਰ ਕੋਲ ਹੈ ਤਿਬੱਤ ਤੇ ਲੱਦਾਖ
ਬਰਫ਼ਾਂ ਲਦੀਆਂ ਚੋਟੀਆਂ ਧਰਤੀ ਹੈ ਸੰਗਲਾਖ
ਪਹਿਣੀ ਰਖਿਆ ਚੰਮ ਦਾ ਪਿੰਡੇ ਅਸਾਂ ਲਬਾਸ
ਉਸ ਥਾਂ ਕੰਮ ਨੇ ਆਂਵਦੇ ਏਹਿਓ ਕਪੜੇ ਖ਼ਾਸ
ਝਖੜ ਚਲਣ ਠੰਢ ਦੇ ਹੱਡੀਆਂ ਠਰ ਠਰ ਜਾਣ
ਧੁੱਪਾਂ ਦੇ ਵਿਚ ਚਿਲਕ ਕੇ ਬਰਫ਼ਾਂ ਵਢ ਵਢ ਖਾਣ
ਬੁੱਧ ਮੱਤ ਦੇ ਇਸ ਜਗ੍ਹਾ ਥਾਂ ਥਾਂ ਮਿਲਦੇ ਚਿੰਨ੍ਹ
ਧਰਤੀ ਨਾਲੋਂ ਜ਼ਿੰਦਗੀ ਏਸ ਜਗ੍ਹਾ ਤੇ ਭਿੰਨ
ਹਰ ਗੁੰਪੇ ਵਿਚ ਲਾਮਿਆਂ ਜਪਿਆ ਪ੍ਰਭ ਦਾ ਨਾਮ
ਸੱਚੀ ਕੁਝ ਰੂਹਾਨੀਅਤ ਦਿਸੀ ਏਸ ਮੁਕਾਮ

ਸ਼ੁਭ ਵਿਚਾਰ ਵਟਾਂਦਰੇ ਕਰ ਕਰ ਲਾਮੇ ਨਾਲ
ਬਦਲੇ ਆਪਸ ਵਿਚ ਸੀ ਚਿੱਟੇ ਦੁੱਧ ਰੁਮਾਲ
ਆਪਸ ਦੇ ਵਿਚ ਮਿਲਣ ਦਾ ਓਥੇ ਇਹੋ ਰਵਾਜ
ਪਰਦੇ ਢੱਕੀਏ ਸਭ ਦੇ ਸਭ ਦੀ ਰੱਖੀਏ ਲਾਜ
ਤਿੱਬਤ ਤੇ ਲੱਦਾਖ ਦੇ ਲਾਗੇ ਵਸਦਾ ਚੀਨ
ਜਿਥੇ ਦੂਣੀ ਕੱਢਦੀ ਪੈਦਾਵਾਰ ਜ਼ਮੀਨ
ਜਿਸ ਥਾਂ ਬੋਧੀ ਧਰਮ ਦੀ ਹੁੰਦੀ ਜੈ ਜੈ ਕਾਰ
ਜਿਥੋਂ ਦੀ ਮਸ਼ਹੂਰ ਹੈ ਦੁਨੀਆਂ ਵਿਚ ਦੀਵਾਰ
ਟੁਕੜਾ ਇਕ ਬਹਿਸ਼ਤ ਦਾ ਤੱਕਿਆ ਫਿਰ ਕਸ਼ਮੀਰ
ਜਿਸ ਦੀ ਦੁਨੀਆਂ ਵਿਚ ਨਾ ਮਿਲਦੀ ਕਿਤੇ ਨਜ਼ੀਰ
ਲੰਘੇ ਦੁਰਗਮ ਘਾਟੀਆਂ ਹਿਮਗਿਰ ਕਰ ਕੇ ਪਾਰ
ਸਤਿ ਕਰਤਾਰ ਗੁੰਜਾਂਵਦੇ ਪਹੁੰਚੇ ਧਰਤ ਦੁਆਰ
ਬ੍ਰਹਮ ਦਾਸ ਨੂੰ ਦਸ ਕੇ ਵਿੱਦਿਆ ਦਾ ਉੱਦੇਸ਼
ਦਿੱਤਾ ਵਲੀ ਕੰਧਾਰ ਨੂੰ ਉਲਫਤ ਦਾ ਉਪਦੇਸ਼
ਰਸਤੇ ਵਿਚੋਂ ਚੁੱਕ ਕੇ ਹਰ ਕੰਡਿਆਲੀ ਵਾੜ
ਰੋਕੇ ਦੇ ਕੇ ਠੁੰਮਣਾ ਡਿਗਦੇ ਹੋਏ ਪਹਾੜ
ਫੇਰ ਅਚਾਨਕ ਤੁਰ ਪਏ ਸੈਦਪੁਰੇ ਦੇ ਵੱਲ
ਜਿਸ ਦੇ ਸਿਰ ਤੇ ਉਮਡਿਆ ਖ਼ਤਰਾ ਪੱਲ ਵਿਪੱਲ
ਬਾਬਰ ਵਾਣੀ ਫਿਰ ਗਈ ਚੁੱਕੀ ਮੁਗਲਾਂ ਅੱਤ
ਸੈਦਪੁਰੇ ਦੇ ਕੂਚਿਆਂ ਵਿਚ ਵਗਾਈ ਰੱਤ
ਘਰ ਘਰ ਲੁਟੀਆਂ ਇੱਜ਼ਤਾਂ ਕੀਤਾ ਕਤਲੇ ਆਮ
ਸੈਨਾ ਦੇ ਵਿਚ ਵੰਡੀਆਂ ਨਾਰਾਂ ਸਮਝ ਇਨਾਮ
ਬਾਬਰ ਦੀ ਅਸਾਂ ਕੈਦ ਵਿਚ ਦਸਿਆ ਵਿਚ ਵਿਸਮਾਦ
ਪੈਦਾ ਹੋਇਆ ਆਦਮੀ ਅਜ਼ਲਾਂ ਤੋਂ ਆਜ਼ਾਦ
ਬਾਬਰ ਦੇ ਹਰ ਜ਼ੁਲਮ ਦਾ ਪਰਦਾ ਕੀਤਾ ਚਾਕ
ਉਸ ਦੀ ਰੂਹ ਦੀ ਗੰਦਗੀ ਕਰ ਦਿਤੀ ਸੀ ਪਾਕ

ਚੌਥੇ ਸਫ਼ਰ 'ਚ ਵੇਖਿਆ ਮੱਕਾ ਤੇ ਬਗ਼ਦਾਦ
ਏਸ ਸਫ਼ਰ ਦੀ ਪਿਆਰਿਓ ਲੰਮੀ ਹੈ ਰੂਦਾਦ
ਕਾਬੇ ਵਿਚ ਸੀ ਦਸਿਆ ਹੋ ਕੇ ਅਸਾਂ ਨਿੱਡਰ
ਚੌਂਹ ਕੂੰਟਾਂ ਵਿਚ ਵਸਦਾ ਅੱਲਾ ਹੂ ਦਾ ਘਰ
ਕੁੱਲ ਮਦੀਨਾ ਸ਼ਹਿਰ ਤੇ ਯੇਰੋਸ਼ਲਮ ਦਮਿਸ਼ਕ
ਆਪਣੇ ਰੰਗ 'ਚ ਰੰਗਿਆ ਸੱਚੇ ਰੱਬ ਦੇ ਇਸ਼ਕ
ਪਹੁੰਚੇ ਸਾਂ ਬਗ਼ਦਾਦ ਤੋਂ ਬਾਕੂ ਤੇ ਤਹਿਰਾਨ
ਫਿਰ ਇਸਫ਼ਾਨ ਇਰਾਨ ਤੋਂ ਪਹੁੰਚੇ ਤੁਰਕਿਸਤਾਨ
ਬਲਖ ਬੁਖ਼ਾਰਾ ਕਾਸ਼ਗਰ ਯਾਰ ਕੰਦ ਵਿਚ ਠਹਿਰ
ਡੇਰੇ ਲਾਏ ਪ੍ਰੀਤ ਦੇ ਸਰਮਕੰਦ ਦੇ ਸ਼ਹਿਰ ਸਮਰਕੰਦ
ਓਥੋਂ ਕਾਬਲ ਵੱਲ ਸੀ ਦਿਤੇ ਚਾਲੇ ਪਾ
ਹਰ ਥਾਂ ਕਰ ਕੇ ਕੀਰਤਨ ਦਿੱਤਾ ਨਾਮ ਲੁਟਾ
ਵੇਖੀ ਗੋਰਖ ਹਟੜੀ ਆ ਕੇ ਵਿਚ ਪਸ਼ੌਰ
ਨਾਥ ਦੁਆਰੇ ਬੈਠ ਕੇ ਬਦਲੇ ਉਸ ਦੇ ਤੌਰ
ਏਸ ਸਫ਼ਰ ਦੀ ਪਿਆਰਿਓ ਕੀ ਪੁੱਛਦੇ ਓ ਬਾਤ
ਵਖ ਵਖ ਮੁਲਕਾਂ ਵਿਚ ਨੇ ਵਖ ਵਖ ਦਿਨ ਤੇ ਰਾਤ
ਜਿਸ ਦਮ ਸਾਡੇ ਮੁਲਕ ਵਿਚ ਚੜ੍ਹਨ ਦੁਪਹਿਰਾਂ ਖ਼ੂਬ
ਉਸ ਦਮ ਦੂਜੇ ਮੁਲਕ ਵਿਚ ਸੂਰਜ ਹੋਏ ਗ਼ਰੂਬ
ਜਿਸ ਮੌਸਮ ਵਿਚ ਏਸ ਥਾਂ ਹੁੰਦੀ ਹੈ ਬਰਸਾਤ
ਉਸ ਮੌਸਮ ਵਿਚ ਓਸ ਥਾਂ ਝੜਦੇ ਸੁੱਕੇ ਪਾਤ
ਵੇਖੀ ਹਰ ਇਕ ਮੁਲਕ ਦੀ ਰਹਿਣੀ ਵਖੋ ਵੱਖ
ਆਪਣੀ ਆਪਣੀ ਹੱਦ ਹੈ ਆਪਣਾ ਆਪਣਾ ਪੱਖ
ਵੱਖ ਵੱਖ ਤੱਕੀਆਂ ਧਰਤੀਆਂ ਵੱਖ ਵੱਖ ਵੇਖੇ ਦੇਸ਼
ਵੱਖ ਵੱਖ ਹੁਕਮ ਹਕੂਮਤਾਂ ਵੱਖ ਵੱਖ ਭੂਪ ਨਰੇਸ਼
ਵੱਖ ਵੱਖ ਤੰਨ ਦੀਆਂ ਰੰਗਤਾਂ ਵੱਖ ਵੱਖ ਕੱਦ ਤੇ ਕਾਠ
ਵੱਖ ਵੱਖ ਸ਼ਾਨੋ ਸ਼ੌਕਤਾਂ ਵੱਖ ਵੱਖ ਠਾਠ ਤੇ ਬਾਠ

ਵੱਖ ਵੱਖ ਤੱਕੀਆਂ ਸੂਰਤਾਂ ਵੱਖ ਵੱਖ ਨਕਸ਼ ਨਗਾਰ
ਵੱਖ ਵੱਖ ਵੇਖੀ ਸਭਿਅਤਾ ਵੱਖ ਵੱਖ ਚੱਜ ਅਚਾਰ
ਵੱਖ ਵੱਖ ਤੱਕੀਆਂ ਰੌਣਕਾਂ ਵੱਖ ਵੱਖ ਸੁਣੀ ਜ਼ਬਾਨ
ਵੱਖ ਵੱਖ ਖਾਣਾ ਪਹਿਨਣਾ ਵੱਖ ਵੱਖ ਮਹਿਲ ਮਕਾਨ
ਵੱਖ ਵੱਖ ਰੁੱਤਾਂ ਰੀਤੀਆਂ ਵੱਖ ਵੱਖ ਪਾਣੀ ਪੌਣ
ਵੱਖ ਵੱਖ ਬੋਲਣ ਬੋਲੀਆਂ ਕਿਸ ਨੂੰ ਸਮਝੇ ਕੌਣ
ਵੱਖ ਵੱਖ ਹੈਣ ਜ਼ਰੂਰਤਾਂ ਵੱਖ ਵੱਖ ਧਰਮ ਸਮਾਜ
ਵੱਖ ਵੱਖ ਸਭ ਦੀਆਂ ਆਦਤਾਂ ਵੱਖ ਵੱਖ ਰਸਮ ਰਿਵਾਜ
ਵੱਖ ਵੱਖ ਪੇਸ਼ੇ ਮਿਹਨਤਾਂ ਵੱਖ ਵੱਖ ਸਭ ਦੀ ਚਾਲ
ਵੱਖ ਵੱਖ ਮਸਲੇ ਪੇਸ਼ ਨੇ ਵੱਖ ਵੱਖ ਖੜੇ ਸਵਾਲ
ਵੱਖ ਵੱਖ ਰੋਣੇ ਪਿੱਟਣੇ ਵੱਖ ਵੱਖ ਹੈ ਕੁਰਲਾਟ
ਵੱਖ ਵੱਖ ਚਪੂ ਬੇੜੀਆਂ ਵੱਖ ਵੱਖ ਨਦੀਆਂ ਘਾਟ
ਬੇਸ਼ਕ ਵੱਖ ਵੱਖ ਟੋਲੀਆਂ ਵੱਖ ਵੱਖ ਹੈ ਪਰਵਾਜ਼
ਐ ਪਰ ਉਡਣ ਵਾਲੜਾ ਇਕੋ ਹੈ ਅੰਦਾਜ਼
ਉੱਡ ਉੱਡ ਪੰਛੀ ਫਟਕਦੇ ਢਿਡਾਂ ਨਾਲ ਜਾਂ ਖੰਭ
ਕਹਿੰਦੇ ਪਾਪੀ ਪੇਟ ਨੇ ਸਾਨੂੰ ਛੱਡਿਆ ਝੰਭ
ਜਿਸ ਦਮ ਪਰ ਨੇ ਮਾਰਦੇ ਗਗਨਾਂ ਵਿਚ ਉਡਾਰ
ਏਦਾਂ ਜਾਪੇ ਜਿਸ ਤਰ੍ਹਾਂ ਕਹਿਣ ਦੁਹੱਥੜ ਮਾਰ
ਯਾਰੋ ਇਸ ਸੰਸਾਰ ਨੂੰ ਖਾਈ ਜਾਂਦਾ ਢਿੱਡ
ਲੋਕੋ ਰੋਂਦੀ ਅੱਖ ਦੀ ਕਿਹੜਾ ਪੁੱਛੇ ਗਿੱਡ
ਸਾਰੇ ਹੀ ਸੰਸਾਰ ਦੇ ਬੇਸ਼ਕ ਵੱਖ ਵਿਚਾਰ
ਐਪਰ ਸਾਂਝੀ ਸਭ ਦੀ ਦਰਦਾਂ ਦੀ ਗੁਫਤਾਰ
ਦੁਨੀਆਂ ਦੇ ਹਰ ਢਿੱਡ ਨੂੰ ਇਕੋ ਜਹੀ ਹੈ ਭੁੱਖ
ਜਗ ਦੇ ਹਰ ਇਨਸਾਨ ਨੂੰ ਇਕੋ ਜਿਹਾ ਹੈ ਦੁੱਖ
ਇਕੋ ਜਿਹੀ ਹੈ ਇੱਛਿਆ ਇਕੋ ਜਿਹਾ ਹੈ ਲੋਭ
ਇਕੋ ਜੇਹੀਆਂ ਹਰਕਤਾਂ ਜੋ ਨਾ ਸਕਣ ਸੋਭ

## ਗੁਰੂ ਨਾਨਕ ਪਾਤਸ਼ਾਹ

ਇਕੋ ਮੋਹ ਮੁਕਾਬਲੇ ਇਕੋ ਜੇਹੇ ਹੰਕਾਰ
ਇਕੋ ਜੇਹੀਆਂ ਖਿੜਕਨਾਂ ਇਕੋ ਜਿਹੇ ਕਿਰਦਾਰ
ਇਕੋ ਜੇਹੀਆਂ ਵਾਸ਼ਨਾ ਇਕੋ ਕਾਮ ਕਰੋਧ
ਇਕੋ ਜੈਸੇ ਹਰ ਜਗ੍ਹਾ ਦਿਸਣ ਵੈਰ ਵਿਰੋਧ
ਵੱਖ ਵੱਖ ਹੋਏ ਜਹਾਨ ਵਿਚ ਇਕੋ ਇਕ ਹੈ ਸਾਂਝ
ਧਰਤੀ ਇਸ ਸੰਸਾਰ ਦੀ ਅਜੇ ਨਾ ਹੋਈ ਬਾਂਝ
ਪੈਦਾ ਕਰਦੀ ਭਗਤ ਜਨ ਸੂਰੇ ਤੇ ਗੁਣਵਾਨ
ਕਰਦੇ ਆਪਣਾ ਆਪ ਜੋ ਲੋਕਾਂ ਤੇ ਕੁਰਬਾਨ
ਹਰ ਹਿਰਦੇ ਦੀ ਪੀੜ ਨੂੰ ਆਪਣੀ ਸਮਝਣ ਪੀੜ
ਉਸ ਦਾ ਦਰਦ ਵੰਡਾਂਵਦੇ ਜਿਸ ਤੇ ਪੈਂਦੀ ਭੀੜ
ਰੰਗ ਨਸਲ ਨਾ ਵੇਖਦੇ ਨਾ ਹੀ ਜ਼ਾਤ ਕੁਜ਼ਾਤ
ਭਰ ਭਰ ਵੰਡਣ ਝੋਲੀਆਂ ਮਿਲੀ ਇਲਾਹੀ ਦਾਤ
ਮੁਕਦੀ ਗੱਲ ਐ ਪਿਆਰਿਓ ਦੁਨੀਆਂ ਦਾ ਹਰ ਮੁਲਕ
ਊਣੇ ਭਾਂਡੇ ਵਾਂਗਰਾਂ ਐਵੇਂ ਰਿਹਾ ਹੈ ਛੁਲਕ
ਸਭ ਮੁਲਕਾਂ ਵਿਚ ਮਾਣਦੇ ਮੌਜਾਂ ਦੌਲਤ ਮੰਦ
ਨਿਰਧਨ ਅਤੇ ਗ਼ਰੀਬ ਦੇ ਸਾਰੇ ਰਸਤੇ ਬੰਦ
ਸਿਰਜਨ ਹਾਰ ਨੇ ਸਿਰਜਿਆ ਬੰਦੇ ਲਈ ਸੰਸਾਰ
ਬੰਦਾ ਹੈ ਸੰਸਾਰ ਦੇ ਸੁਖ ਦਾ ਸਿਰਜਨਹਾਰ
ਐਪਰ ਬੰਦਾ ਜੱਗ ਤੇ ਰਿਹਾ ਮੁਹੱਬਤਾਂ ਤੋੜ
ਪਾਲ ਰਿਹਾ ਹੈ ਨਫ਼ਰਤਾਂ ਮੁੱਖ ਰਿਹਾ ਹੈ ਮੋੜ
ਆਪਣਾ ਆਪ ਚੁਰਾ ਲਿਆ ਆਪੇ ਬਣ ਕੇ ਚੋਰ
ਭੁੱਲ ਕੇ ਸਿਰਜਨ ਸ਼ਕਤੀਆਂ ਬਣ ਬੈਠਾ ਕਮਜ਼ੋਰ
ਘੁਰੇ ਘਰੌਂਦੇ ਰੇਤ ਦੇ ਸਮਝ ਰਿਹਾ ਜਾਗੀਰ
ਪੈਰਾਂ ਨਾਲ ਹੈ ਢਾ ਰਿਹਾ ਹੱਥਾਂ ਦੀ ਤਾਮੀਰ
ਨਾ ਕੁਝ ਜ਼ਿੰਮੇਦਾਰੀਆਂ ਨਾ ਕੁਝ ਸਮਝਣ ਫ਼ਰਜ਼
ਰੱਬ ਦੀ ਰਾਹ ਉਲਝਾਉਣ ਦਾ ਸਭ ਨੂੰ ਲੱਗਾ ਮਰਜ਼

## ਗੁਰੂ ਨਾਨਕ ਪਾਤਸ਼ਾਹ

ਹਰ ਇਕ ਦੇਸ਼ ਤੇ ਕੌਮ ਨੂੰ ਦਿੱਤਾ ਇਹ ਪੈਗਾਮ
ਜਪੀਏ ਇਕ ਜ਼ਬਾਨ ਹੋ ਇੱਕ ਪ੍ਰਭੂ ਦਾ ਨਾਮ
ਹਰ ਦੁਖੀਏ ਇਨਸਾਨ ਦਾ ਸਦਾ ਵੰਡਾਈਏ ਦਰਦ
ਰੰਗੀਏ ਰੰਗ ਮਜੀਠੜੇ ਹਰ ਇਕ ਚਿਹਰਾ ਜ਼ਰਦ
ਠਾਰੇ ਨਾਲ ਠਰ੍ਹੰਮਿਆਂ ਤਪਦੇ ਰੇਗਿਸਤਾਨ
ਝੂੰਮਣ ਨਾਲ ਮੁਹੱਬਤਾਂ ਹਰੇ ਭਰੇ ਮੈਦਾਨ
ਡਾਕੂ ਠੱਗ ਤੇ ਧਾੜਵੀ ਕਰੀਏ ਸੱਜਣ ਪੁਰਸ਼
ਭਰੀਏ ਨਾਲ ਮਿਠਾਸ ਦੇ ਹਰ ਇਕ ਜੀਭਾ ਤੁਰਸ਼
ਨਫ਼ਰਤ ਕੀਨੇ ਸਾੜਿਆਂ ਸੀਨੇ ਦਿਤੇ ਸਾੜ
ਜ਼ਾਤਾਂ ਦਿਆਂ ਪਵਾੜਿਆਂ ਹਿਰਦੇ ਦਿਤੇ ਪਾੜ
ਆਪਣੇ ਗਿਰਦੇ ਵਲਗਣਾਂ ਵਲਦੇ ਪਏ ਇਨਸਾਨ
ਸਾਰੇ ਘੇਰੇ ਤੋੜ ਕੇ ਹੋ ਜਾਈਏ ਇਕ ਜਾਨ
ਰੰਗ ਨਸਲ ਦੇ ਭੇਦ ਵਿਚ ਕਦੀ ਨਾ ਹੋਈਏ ਗਰਕ
ਗੋਰੀ ਕਾਲੀ ਕੌਮ ਦਾ ਕਦੀ ਨਾ ਕੱਢੋ ਫ਼ਰਕ
ਹਰ ਸੱਚੇ ਇਨਸਾਨ ਦਾ ਇਕੋ ਹੈ ਮਜ਼ਮੂੰਨ
ਇੱਕੋ ਰੰਗ ਦਾ ਦੌੜਦਾ ਸਭਨਾਂ ਦੇ ਵਿਚ ਖ਼ੂਨ
ਅਸਾਂ ਨਤੀਜਾ ਕਢਿਆ ਦੇਸ਼ ਦਿਸਾਂਤਰ ਘੁੰਮ
ਦੁਨੀਆਂ ਦਾ ਹਰ ਸ਼ਖ਼ਸ ਹੈ ਖ਼ੁਦ ਗਰਜ਼ੀ ਵਿਚ ਗੁੰਮ
ਆਵੋ ਸਾਰੇ ਜਗਤ ਦਾ ਰੁਖ਼ ਦਈਏ ਪਲਟਾ
ਸੱਭੇ ਵਾੜਾਂ ਵਲਗਣਾਂ, ਜਗ ਤੋਂ ਦਿਉ ਹਟਾ
ਸਭ ਨਸਲਾਂ ਦੇ ਆਦਮੀ ਸਭ ਦੇ ਨੇੜੇ ਆਉਣ
ਸਭ ਧਰਮਾਂ ਦੇ ਆਦਮੀ ਘੁਟ ਘੁਟ ਜੱਫੀਆਂ ਪਾਉਣ
ਸਾਰੇ ਹੀ ਸੰਸਾਰ ਦਾ ਇਕ ਹੋਵੇ ਪਰਵਾਰ
ਸਾਰੇ ਹੀ ਪਰਵਾਰ ਦਾ ਇਕ ਹੋਵੇ ਸੰਸਾਰ
ਕੱਟੀਆਂ ਕੁਝ ਉਦਾਸੀਆਂ ਬਾਲੇ ਸਾਡੇ ਨਾਲ
ਹਰ ਥਾਂ ਤੇ ਮਰਦਾਨੜੇ ਛੇੜੀ ਤਾਰ ਕਮਾਲ

ਕੁਝ ਕੁਝ ਕੀਤਾ ਸਾਥ ਹੈ ਸੈਦੋ ਘੀਓ ਜੱਟ
ਹੱਸੂ ਸੀਹੋਂ ਨਾਲ ਵੀ ਸਫ਼ਰ ਲਿਆ ਕੁਝ ਕੱਟ
ਭਾਂਤ ਭਾਂਤ ਦੇ ਦੇਸ਼ ਸਨ ਭਾਂਤ ਭਾਂਤ ਦੇ ਲੋਕ
ਹਰ ਥਾਂ ਉਚਰੇ ਪਿਆਰ ਦੇ ਮਿੱਠੇ ਸ਼ਬਦ ਸਲੋਕ
ਬੇਸ਼ਕ ਹਰ ਇਕ ਦੇਸ਼ ਹੈ ਆਪਣੀ ਜਗ੍ਹਾ ਮਹਾਨ
ਫਿਰ ਵੀ ਪਿਆਰਾ ਲਗਿਆ ਸਾਨੂੰ ਹਿੰਦੁਸਤਾਨ
ਇਸ ਧਰਤੀ 'ਚੋਂ ਫੁਟਦੇ ਸਦਾ ਰੂਹਾਨੀ ਸੋਤ
ਦੇਸੋਂ ਬਾਹਰ ਵੀ ਵੰਡਦੀ ਚਾਨਣ ਇਸ ਦੀ ਜੋਤ
ਹਰ ਥਾਂ ਔਰਤ ਜ਼ਾਤ ਦੀ ਹਾਲਤ ਵੇਖੀ ਆਮ
ਕੇਵਲ ਹਿੰਦੁਸਤਾਨ ਵਿਚ ਦੇਵੀ ਉਸ ਦਾ ਨਾਮ
ਬੇਸ਼ਕ ਸਾਡਾ ਮੁਲਕ ਹੈ ਦੁਨੀਆਂ ਵਿਚ ਗ਼ਰੀਬ
ਐਪਰ ਬੜੀ ਅਮੀਰ ਹੈ ਭਾਰਤ ਦੀ ਤਹਿਜ਼ੀਬ
ਧਰਤੀ ਹਿੰਦੁਸਤਾਨ ਦੀ ਸੋਨੇ ਦੀ ਹੈ ਕਾਨ
ਐਪਰ ਭੁੱਲੇ ਮਿਹਨਤਾਂ ਕਿਰਤੀ ਤੇ ਕਿਰਸਾਨ
ਨੱਠਣ ਸਭ ਗ਼ਰੀਬੀਆਂ ਜੇ ਕਰ ਰੁਝਣ ਹੱਥ
ਸਾਡੇ ਲੋਕ ਦੁੜਾਂਵਦੇ ਸਦਾ ਖ਼ਿਆਲੀ ਰੱਥ
ਆਪ ਨਿਕੰਮੇ ਸੁਸਤ ਨੇ ਕਰਦੇ ਨਾ ਤਦਬੀਰ
ਗੱਲ ਗੱਲ ਤੇ ਆਖਦੇ ਮਾਰ ਗਈ ਤਕਦੀਰ
ਕਹਿੰਦੇ ਅੱਜ ਦੇ ਕੰਮ ਨੂੰ ਲਈਏ ਕੱਲ ਨਬੇੜ
ਕਲ ਕਲ ਦੇ ਵਿਚ ਚੰਦਰੇ ਬਿਪਤਾ ਲੈਣ ਸਹੇੜ
ਛਾਉਣੀ ਪਾਈ ਵੇਹਲੜਾਂ ਹਰ ਥਾਂ ਘੱਤ ਵਹੀਰ
ਹੁਰਲ ਹੁਰਲ ਨੇ ਫਿਰ ਰਹੇ ਸਾਧੂ ਸੰਤ ਫ਼ਕੀਰ
ਵੱਖ ਵੱਖ ਸਭ ਦੇ ਧਰਮ ਨੇ ਵੱਖ ਵੱਖ ਸਭ ਦੇ ਇਸ਼ਟ
ਵੰਡਿਆ ਨੇ ਕਰਤਾਰ ਨੂੰ ਬੁੱਧੀ ਗਈ ਭਰਿਸ਼ਟ
ਤਾਹੀਉਂ ਹੁਣ ਕਰਤਾਰਪੁਰ ਡੇਰੇ ਲਏ ਲਗਾ
ਪੂਰੀ ਸਤਿਕਰਤਾਰ ਦੀ ਕਰਣੀ ਅਸਾਂ ਰਜ਼ਾ

ਚੇਤੇ ਅਸਾਂ ਕਰਾਵਣਾ ਸਭ ਨੂੰ ਫਰਜ਼ ਮਹਾਨ
ਰਸਤਾ ਨਵਾਂ ਦਿਖਾਵਣਾ ਬਣ ਕੇ ਹੁਣ ਕਿਰਸਾਨ
ਇਕ ਹੱਥ ਮਾਲਾ ਫੇਰਨੀ ਦੂਜੇ ਚੁੱਕਣਾ ਹਲ
ਦਸਣਾ ਸਾਰੇ ਜੱਗ ਨੂੰ ਮਿਹਨਤ ਦਾ ਹੈ ਫਲ
ਜੇ ਕਰ ਕਰੀਏ ਪਿਆਰਿਓ ਖ਼ੂਨ ਪਸੀਨਾ ਇੱਕ
ਸੁਰਤੀ ਸਿਰਜਨਹਾਰ ਦੇ ਚਰਨੀ ਸਕਦੀ ਟਿੱਕ
ਜਿਸ ਦਾ ਸੁਸਤ ਵਜੂਦ ਹੈ ਓਹੀਓ ਜਾਂਦਾ ਹਾਰ
ਧਰਤੀ ਵਿਹਲੜ ਇਕ ਦਾ ਝੱਲ ਨਾ ਸਕੇ ਭਾਰ
ਆਵੋ ਸਜਣ ਸਹੇਲਿਓ ਮਿਹਨਤ ਦੇ ਦਰਬਾਰ
ਧਰਤੀ ਦੀ ਜੈ ਬੋਲੀਏ ਏਦਾਂ ਕਰ ਸਤਿਕਾਰ
ਜੈ ਜੈ ਜਨਨੀ ਜਗਤ ਦੀ ਜੈ ਜੈ ਧਰਤੀ ਮਾਤ
ਜੈ ਜੈ ਪੁਰਖ ਅਕਾਲ ਦੀ ਜਿਸ ਬਖ਼ਸ਼ੀ ਸੌਗਾਤ

# ਹੱਥ ਕਾਰ ਵੱਲ ਦਿਲ ਯਾਰ ਵੱਲ

ਸਤਿਗੁਰ ਨੇ ਕਰਤਾਰਪੁਰੇ ਦੀਆਂ ਦਿਤੀਆਂ ਬਦਲ ਨੁਹਾਰਾਂ
ਅੰਮ੍ਰਿਤ ਵੇਲੇ ਲਗਣ ਲਗੀਆਂ ਆਸਾ ਜੀ ਦੀਆਂ ਵਾਰਾਂ
ਗੁਰ ਨਾਨਕ ਦੀ ਮਿੱਠੀ ਬਾਣੀ ਰੂਹ ਵਿਚ ਘੁਲ ਘੁਲ ਜਾਂਦੀ
ਜਪੁਜੀ ਪਾਠ ਦੀ ਇਕ ਇਕ ਪਉੜੀ ਅਰਸ਼ਾਂ ਵਿਚ ਪੁਚਾਂਦੀ
ਦਿਨ ਭਰ ਹੁੰਦਾ ਰਹੇ ਕੀਰਤਨ ਵੱਜਣ ਢੋਲਕ ਛੈਣੇ
ਹਰ ਕੋਈ ਆਖੇ ਕਰਮਾਂ ਦੇ ਫਲ ਸ਼ੁਭ ਕਰਮਾਂ ਥੀਂ ਲੈਣੇ
ਸ਼ਾਮ ਪਏ ਤਾਂ ਸਾਰੀ ਸੰਗਤ ਰਲ ਮਿਲ ਸੋਦਰ ਗਾਵੇ
ਰਾਤ ਪਏ ਤਾਂ ਸ਼ਬਦ ਕੀਰਤਨ ਸੋਹਲਾ ਪੜ੍ਹਿਆ ਜਾਵੇ
ਸਾਰੇ ਹੀ ਕਰਤਾਰਪੁਰੇ ਦੀ ਨਾਲ ਖ਼ੁਦਾ ਦੇ ਯਾਰੀ .
ਅੱਠੇ ਪਹਿਰ ਗੁਰੂ ਦਾ ਲੰਗਰ ਜਿਸ ਥਾਂ ਰਹਿੰਦਾ ਜਾਰੀ
ਸਾਰਾ ਹੀ ਕਰਤਾਰਪੁਰਾ ਸੀ ਆਪ ਪਕਾਉਂਦਾ ਲੰਗਰ
ਸਾਂਝੇ ਸਭ ਦੇ ਹਲ ਪੰਜਾਲੀ ਸਾਂਝੇ ਸਭ ਦੇ ਡੰਗਰ
ਸਾਂਝੇ ਸਭ ਦੇ ਵੰਡ ਵੜੇਵੇਂ ਸਾਂਝੇ ਮੱਝੀਆਂ ਗਾਈਆਂ
ਸਾਂਝੇ ਸਭ ਦੇ ਮੱਖਣ ਚੋਘੇ ਸਾਂਝੇ ਦੁੱਧ ਮਲਾਈਆਂ
ਸਾਰੇ ਹੀ ਕਰਤਾਰਪੁਰੇ ਦਾ ਇੱਕੋ ਪੇਟਾ ਤਾਣਾ
ਇਕੋ ਜੈਸਾ ਖਾਣਾ ਪੀਣਾ ਇਕੋ ਜਿਹਾ ਹੰਢਾਣਾ
ਸਾਰੇ ਹੀ ਕਰਤਾਰਪੁਰੇ ਵਿਚ ਲਗਦੀ ਇਕੋ ਪੰਗਤ
ਸਾਰੇ ਹੀ ਕਰਤਾਰਪੁਰੇ ਦੇ ਲੋਕ ਬਣੇ ਗੁਰ ਸੰਗਤ
ਸ੍ਰੀ ਚੰਦ ਤੇ ਲਖਮੀ ਦਾਸ ਨਾ ਸੇਵਾ ਤੋਂ ਮੁਖ ਮੋੜੇ
ਧਰਮਸਾਲ ਵਿਚ ਹੱਥੀਂ ਝਾੜੇ ਸਾਧ ਸੰਗਤ ਦੇ ਜੋੜੇ
ਸ੍ਰੀ ਚੰਦ ਦੀਵਾਨ ਲਗਾਉਂਦੇ ਜੁੜਦੀ ਸੰਗਤ ਸਾਰੀ
ਪੁੱਤਰ ਦੀ ਇਸ ਖ਼ਾਸ ਅਦਾ ਤੋਂ ਸਤਿਗੁਰ ਸਨ ਬਲਿਹਾਰੀ

ਲਖਮੀ ਦਾਸ ਜੀ ਹਰ ਗੁਰਸਿੱਖ ਦੀ ਹੱਥੀਂ ਕਰਦੇ ਸੇਵਾ
ਮੂੰਹੋਂ ਆਖਣ ਧੰਨ ਧੰਨ ਸਾਡਾ ਪਿਤਾ ਗੁਰੂ ਗੁਰ ਦੇਵਾ
ਲੰਗਰ ਦੀ ਖ਼ੁਦ ਸੇਵ ਸੰਭਾਲੀ ਪੂਜਯ ਮਾਤ ਸੁਲੱਖਣੀ
ਇੱਕ ਘੜੀ ਨਾ ਜਾਵੇ ਉਸ ਦੀ ਸਿਮਰਨ ਬਾਝੋਂ ਸੱਖਣੀ
ਸਾਰੇ ਹੀ ਕਰਤਾਰਪੁਰੇ ਨੂੰ ਗੁਰ ਪਰਵਾਰ ਨੇ ਮੋਹਿਆ
ਸਾਰੇ ਹੀ ਕਰਤਾਰਪੁਰੇ ਨੇ ਗੀਤ ਪ੍ਰਭੂ ਦਾ ਛੋਹਿਆ
ਸਾਰਾ ਹੀ ਕਰਤਾਰਪੁਰਾ ਸੀ ਸਰਿਕਰਤਾਰ ਦਾ ਭੇਤੀ
ਸਾਰੇ ਹੀ ਕਰਤਾਰਪੁਰੇ ਦੀ ਸਾਂਝੀ ਹੈ ਸੀ ਖੇਤੀ
ਤੜਕ ਸਾਰ ਹੀ ਉੱਠ ਕੇ ਸਤਿਗੁਰ ਜੋਗਾਂ ਅੱਗੇ ਲਾਂਦੇ
ਮੋਢੇ ਧਰ ਕੇ ਕਹੀ ਦਾਤਰੀ ਖੇਤਾਂ ਦੇ ਵਲ ਜਾਂਦੇ
ਖੇਤਾਂ ਵਿੱਚੋਂ ਪੁਟ ਪੁਟ ਪੋਹਲੀ ਕੱਢੀ ਜਾਣ ਸਿਆੜਾਂ
ਹੱਦਾਂ ਬੰਨੇ ਵਲਗਣ ਵਟਾਂ ਤੋੜੀ ਜਾਵਣ ਵਾੜਾਂ
ਆਖੀ ਜਾਵਣ ਜਿਸ ਧਰਤੀ 'ਚੋਂ ਖਿੜ ਖਿੜ ਉਠਣ ਰੂਹਾਂ
ਉਸ ਧਰਤੀ ਤੇ ਕਦੀ ਨਾ ਪਾਈਏ ਹੱਦਾਂ ਬੰਨੇ ਜੂਹਾਂ
ਸਾਰੀ ਧਰਤੀ ਧਰਮਸਾਲ ਹੈ ਖੁਲ੍ਹਾ ਹੈ ਦਰਵਾਜ਼ਾ
ਹਰ ਕੋਈ ਇਸ ਵਿਚ ਆ ਸਕਦਾ ਹੈ ਬਿਨਾਂ ਦਏ ਆਵਾਜ਼ਾ
ਇਸ ਧਰਤੀ ਦੀ ਖੁਲ੍ਹੀ ਰਖਣਾ ਸੁਰਗਾਂ ਦੇ ਵਲ ਬਾਰੀ
ਖੜੀ ਨਾ ਕਰਨਾ ਤੰਗ-ਦਿਲੀਆਂ ਦੀ ਇਸ ਵਿਚ ਚਾਰ ਦਿਵਾਰੀ
ਇਹ ਧਰਤੀ ਹੈ ਅੰਮੀ ਸਾਡੀ ਕੁੱਲ ਜੀਆਂ ਦੀ ਦਾਤੀ
ਇਸ ਧਰਤੀ ਦੀ ਕਰੀਏ ਸੇਵਾ ਜਦ ਤਕ ਮਿਲੀ ਹਯਾਤੀ
ਇਸ ਧਰਤੀ ਦਾ ਦਾਮਨ ਉੱਜਲਾ.ਇਕ ਵੀ ਦਾਗ ਨਾ ਲੱਗੇ
ਮਿੱਟੀ ਦੇ ਸੰਗ ਮਿੱਟੀ ਹੋਈਏ ਢੱਗਿਆਂ ਦੇ ਸੰਗ ਢੱਗੇ
ਬੰਜਰ ਧਰਤੀ ਕੂਕ ਰਹੀ ਹੈ ਕੱਲਰ ਕੂੜ ਹਟਾਓ
ਜੇ ਕਰ ਆਪਣੀ ਭੁੱਖ ਮਿਟਾਉਣੀ ਮੇਰੀ ਭੁੱਖ ਮਿਟਾਓ
"ਕਰਿ ਹਰਿਹਟ ਮਾਲ ਟਿੰਡ ਪਰੋਵਹੁ ਤਿਸੁ ਭੀਤਰਿ ਮਨੁ ਜੋਵਹੁ
ਅੰਮ੍ਰਿਤੁ ਸਿੰਚਹੁ ਭਰਹੁ ਕਿਆਰੇ ਤਉ ਮਾਲੀ ਕੇ ਹੋਵਹੁ

ਕਾਮੁ ਕ੍ਰੋਧੁ ਦੁਇ ਕਰਹੁ ਬਸੋਲੇ ਗੋਡਹੁ ਧਰਤੀ ਭਾਈ
ਜਿਉ ਗੋਡਹੁ ਤਿਉ ਸੁਖ ਪਾਵਹੁ ਕਿਰਤੁ ਨ ਮੇਟਿਆ ਜਾਈ ॥"
ਏਦਾਂ ਹਰ ਕਿਰਸਾਨ ਨੂੰ ਸਤਿਗੁਰ ਹਿੰਮਤ ਨਵੀਂ ਦਿਲਾਂਦੇ
ਗੋਡੀ ਕਰਦੇ ਪਾਣੀ ਦੇਂਦੇ ਖੇਤੀਂ ਹਲ ਚਲਾਂਦੇ
ਸੀਤ ਸੁਭਾਵੀ ਬਲਦਾਂ ਪਿੱਛੇ ਕਰਦੇ ਤੱਤਾ ਤੱਤਾ
ਸ੍ਰੀ ਸੁਲਖਣੀ ਖੇਤਾਂ ਦੇ ਵਿਚ ਲੈ ਕੇ ਆਉਂਦੇ ਭੱਤਾ
ਪਾਵਨ ਸਿਰ ਤੇ ਚੁੱਕੀ ਮਟਕੀ, ਜਿਸ ਵਿਚ ਖੱਟੀ ਲੱਸੀ
ਲੱਸੀ ਦੇ ਵਿਚ ਲੂਣ ਘੋਰਿਆ ਸਭ ਖਟਿਆਈ ਨੱਸੀ
ਮਟਕੀ ਉਤੇ ਧਰਿਆ ਛਿੱਕੂ ਛਿੱਕੂ ਦੇ ਵਿਚ ਰੋਟੀ
ਇਕ ਇਕ ਰੋਟੀ ਏਸੇ ਚਾ ਵਿਚ ਫੁਲ ਫੁਲ ਹੋਈ ਮੋਟੀ
ਸਤਿਗੁਰ ਨੇ ਜਦ ਪਹਿਲੀ ਬੁਰਕੀ ਆਪਣੇ ਮੁੱਖ ਲਗਾਉਣੀ
ਉਸ ਵੇਲੇ ਗੁਰ ਨਾਨਕ ਜੀ ਨੂੰ ਏਦਾ ਅਰਜ਼ ਸੁਣਾਉਣੀ
ਹੇ ਗੁਰ ਨਾਨਕ ਹੇ ਮਨ ਮਾਨਕ ਸਾਥੋਂ ਮੁੱਖ ਨਾ ਮੋੜੀਂ
ਬੇਸ਼ੱਕ ਤੋੜ ਗਰਾਹੀਆਂ ਐਪਰ ਚਰਨਾਂ 'ਚੋਂ ਨਾ ਤੋੜੀਂ
ਵਗਦੇ ਖੂਹ 'ਚੋਂ ਪ੍ਰਥਮ ਪਾਤਸ਼ਾਹ ਕਰਕੇ ਪੰਜ ਇਸ਼ਨਾਨਾ
ਰੋਟੀ ਖਾਵਣ ਲਗਿਆਂ ਪ੍ਰਭ ਦਾ ਇੰਜ ਕਰਦੇ ਸ਼ੁਕਰਾਨਾ
ਸ਼ੁਕਰ ਸ਼ੁਕਰ ਸ਼ੁਕਰਾਨਾ ਤੇਰਾ ਸੱਚੇ ਪਰਵਰਦਗਾਰਾ
ਦੁਨੀਆਂ ਵਿਚ ਨਾ ਰੱਖੀਂ ਦਾਤਾ ਇੱਕ ਭੁੱਖ ਦਾ ਮਾਰਾ
ਖ਼ੁਸ਼ ਖ਼ੁਸ਼ ਲੋਕ ਹੰਢਾਉਣ ਹਯਾਤੀ ਰਜ ਰਜ ਟੁਕਰ ਖਾਵਣ
ਔਖੀ ਘੜੀ ਜੇ ਵੇਖਣ ਤਾਂ ਵੀ ਖਿੜ ਖਿੜ ਕੇ ਮੁਸਕਾਵਣ
ਸਾਡੀ ਇਕ ਗਰਾਹੀ ਦੇ ਵਿਚ ਬੋਲਣ ਕੁੱਲ ਗਰਾਹੀਆਂ
ਅੰਨ ਧੰਨ ਦੇ ਢੇਰ ਲਗਾ ਕੇ ਭਰਦੇ ਚਾਰੇ ਬਾਹੀਆਂ
ਝੁਕ ਝੁਕ ਝੂਮ ਝੂਮ ਕੇ ਆਖਣ ਫ਼ਸਲਾਂ ਹਰੀਆਂ ਭਰੀਆਂ
ਸਾਰੇ ਹੀ ਸੰਸਾਰ ਤੋਂ ਰੱਬਾ ਦੂਰ ਕਰੀਂ ਭੁੱਖ ਮਰੀਆਂ
ਸ੍ਰੀ ਸੁਲੱਖਣੀ ਖਾਣੇ ਉਤੇ ਬਹਿਣ ਨਾ ਦੇਂਦੇ ਮੱਖੀ
ਆਪਣੇ ਕੰਤ ਸਵਾਮੀ ਜੀ ਨੂੰ ਝੱਲੀ ਜਾਂਦੇ ਪੱਖੀ

ਨਾਲ ਨਾਲ ਉਹ ਸੋਚੀ ਜਾਂਦੇ ਸਤਿਗੁਰ ਜੀ ਦੀਆਂ ਬਾਤਾਂ
ਗ੍ਰਿਹਸਤ ਧਰਮ ਨੂੰ ਦਿਤੀਆਂ ਜਿਨ੍ਹਾਂ ਨਵੀਆਂ ਦਿਸ਼ਾਂ ਦਿਸ਼ਾਂਤਾਂ
ਲਗ ਪਗ ਤੀਹ ਕੁ ਸਾਲ ਜਿਨ੍ਹਾਂ ਨੇ ਕੱਟੇ ਵਿਚ ਉਦਾਸੀ
ਜਿਸ ਦੀ ਮਿਠੜੀ ਬਾਣੀ ਸੁਣ ਕੇ ਕੱਟੀ ਜਾਏ ਚੁਰਾਸੀ
ਜਿਸ ਦੀ ਸੂਰਤ ਨੂਰਾਂ ਤੋਂ ਵੀ ਵਧ ਕੇ ਹੈ ਨੂਰਾਨੀ
ਜਿਸ ਦੀ ਸੀਰਤ ਦੇ ਵਿਚ ਵਹਿੰਦੇ ਹਰ ਦਮ ਸ੍ਰੋਤ ਰੂਹਾਨੀ
ਉਸ ਗੁਰ ਨਾਨਕ ਜੀ ਨੇ ਕਿੱਡਾ ਗ੍ਰਿਹਸਤ ਧਰਮ ਵਡਿਆਇਆ
ਕਿੱਡੀ ਖ਼ੂਬੀ ਨਾਲ ਉਹਨਾਂ ਨੇ ਹਰ ਇਕ ਫ਼ਰਜ਼ ਨਿਭਾਇਆ
ਇਕ ਸਾਹੇ ਤਾਂ ਲਾਉਂਦੇ ਦਿਸਣ ਆਪਣੀ ਰੂਹ ਵਿਚ ਟੁੱਭੇ
ਦੂਜੇ ਸਾਹੇ ਗ੍ਰਿਹਸਤ ਧਰਮ ਵਿਚ ਨੱਕ ਨੱਕ ਜਾਪਣ ਖੁੱਭੇ
ਇਕ ਹੱਥ ਮਾਲਾ ਫੜਦੇ ਸਤਿਗੁਰ ਦੂਜੇ ਹਲ ਪੰਜਾਲੀ
ਪਤੀ ਜਿਦਾ ਪਰਮੇਸ਼ਰ ਵਰਗਾ ਮੈਂ ਹਾਂ ਕਰਮਾਂ ਵਾਲੀ
ਇਕ ਦਿਨ ਮਾਤ ਸੁਲੱਖਣੀ ਜੀ ਨੇ ਘਰ ਦੇ ਦੁਖ ਸੁਖ ਫੋਲੇ
ਪੱਖੀ ਝਲਦੇ ਝਲਦੇ ਏਦਾਂ ਸ਼ੌਹ ਸਾਗਰ ਨੂੰ ਘੋਲੇ
ਸ੍ਰੀ ਚੰਦ ਦੇ ਬਿਲਕੁਲ ਲਗਦੇ ਵਾਂਙ ਤੁਹਾਡੇ ਚਾਲੇ
ਸਿਮਰਨ ਦੇ ਵਿਚ ਰਹੇ ਗਵਾਚਾ ਕੀ ਉਮਰਾ ਹੈ ਹਾਲੇ
ਜੇ ਕਰ ਸ਼ਾਦੀ ਲਈ ਕਹਾਂ ਤੇ ਕਰਦਾ ਹੈ ਨਾਂਹ ਨੁੱਕਰ
ਉਸ ਦੀ ਵੇਖਾ ਵੇਖੀ ਲਖਮੀ ਦਾਸ ਵੀ ਜਾਂਦਾ ਮੁੱਕਰ
ਦੋਵੇਂ ਪੁੱਤਰ ਗੱਭਰੂ ਸਾਡੇ ਕਰੀਏ ਕੁਝ ਵਸੀਲਾ
ਜੀ ਕਰਦਾ ਹੈ ਵੇਖ ਕੇ ਜਾਈਏ ਵਧਦਾ ਹੋਇਆ ਕਬੀਲਾ
ਅਗੋਂ ਸਤਿਗੁਰ ਬੋਲੇ ਏਦਾਂ ਸੁਣ ਐ ਪ੍ਰਾਣ ਪਿਆਰੀ
ਹਰ ਇਕ ਪੰਛੀ ਨੇ ਹੈ ਉੱਡਣੀ ਆਪਣੀ ਆਪ ਉਡਾਰੀ
ਆਪਣੀ ਰਾਹ ਤੇ ਆਪ ਟੁਰਨਗੇ ਚੁਣ ਕੇ ਆਪਣੇ ਰਸਤੇ
ਜਿੰਨਾਂ ਚਿਰ ਉਹ ਰਹਿਣਾ ਚਾਹੁੰਦੇ ਰਹਿਣ ਦਿਓ ਇੰਜ ਮਸਤੇ
ਲਖਮੀ ਦਾਸ ਤਾਂ ਬੰਨ੍ਹ ਲਏਗਾ ਆਪਣੇ ਗੁਟ ਤੇ ਗਾਨਾ
ਸ੍ਰੀ ਚੰਦ ਨੇ ਲਾਉਣੀਆਂ ਐਪਰ ਗਗਨਾਂ ਤੀਕ ਉਡਾਨਾਂ

ਗ੍ਰਿਹਸਤੀ ਅਤੇ ਉਦਾਸੀ ਸਾਡੇ ਜੀਵਨ ਦੇ ਦੋ ਹਿੱਸੇ
ਏਹੀਓ ਹਿੱਸੇ ਦੋ ਪੁੱਤਰਾਂ ਦੇ ਵਿਚ ਵੰਡੀਂਦੇ ਦਿੱਸੇ
ਲਖਮੀ ਦਾਸ ਨੇ ਆਪਣੀ ਗ੍ਰਿਹਸਤੀ ਖ਼ੂਬੀ ਨਾਲ ਨਿਭਾਉਣੀ
ਸ੍ਰੀ ਚੰਦ ਦੇ ਹਿੱਸੇ ਦੇ ਵਿਚ ਫ਼ਕਤ ਉਦਾਸੀ ਆਉਣੀ
ਬੇਸ਼ੱਕ ਸ਼ਾਦੀ ਨਹੀਂ ਕਰੇਗਾ ਸਾਧੂ ਦੀਨ ਦਿਆਲੂ
ਔਰਤ ਜ਼ਾਤ ਦੀ ਅਜ਼ਮਤ ਨੂੰ ਪਰ ਦੁਨੀਆਂ ਵਿਚ ਉਜਿਆਲੂ
ਨਾ ਇਸ ਜੀਵਣ ਤੋਂ ਉਕਤਾ ਕੇ ਜੰਗਲਾਂ ਵਲ ਹੈ ਨੱਸਣਾ
ਸ੍ਰੀ ਚੰਦ ਨੇ ਹਰ ਹਿਰਦੇ ਵਿਚ ਨਾਮ ਵਸਾ ਕੇ ਵੱਸਣਾ
ਨਾ ਇਸ ਬਨਣਾ ਜੋਗੀ ਜਿਹੜੇ ਦੁਨੀਆਂ ਤੋਂ ਮੁੱਖ ਮੋੜਨ
ਧਰਤੀ ਤੇ ਜੋ ਵਿਹਲੇ ਰਹਿ ਕੇ ਐਵੇਂ ਰੋਟੀਆਂ ਤੋੜਨ
ਬੇਸ਼ੱਕ ਤਪੀਆਂ ਵਾਂਙੂੰ ਉਸ ਨੇ ਧੂਣੀ ਸਦਾ ਰਮਾਉਣੀ
ਬੇਸ਼ੱਕ ਉਸ ਨੇ ਆਪਣੀ ਸੂਰਤ ਸਾਧੂ ਜਹੀ ਬਨਾਉਣੀ
ਫਿਰ ਵੀ ਦੁਨੀਆਂਦਾਰਾਂ ਦੀ ਉਸ ਕਰਨੀ ਹੈ ਅਗਵਾਈ
ਭਰ ਭਰ ਝੋਲੀ ਵੰਡਣੀ ਉਸ ਨੇ ਨੇਕੀ ਤੇ ਸਚਿਆਈ
ਸ੍ਰੀ ਚੰਦ ਨੇ ਸਾਡੀ ਰੂਹ ਦੀ ਬਾਤ ਹਮੇਸ਼ਾਂ ਪਾਉਣੀ
ਲਖਮੀ ਦਾਸ ਨੇ ਦੁਨੀਆਂ ਦੇ ਵਿਚ ਸਾਡੀ ਵੇਲ ਵਧਾਉਣੀ
ਸਤਿਗੁਰ ਜੀ ਦੇ ਮੁਖੋਂ ਸੁਣ ਕੇ ਇੰਜ ਵਚਿਤਰ ਗੱਲਾਂ
ਮਾਤ ਸੁਲੱਖਣੀ ਰੋਕੀ ਰਖੀਆਂ ਮੋਹ ਮਮਤਾ ਦੀਆਂ ਛੱਲਾਂ
ਆਖਣ ਲੱਗੀ ਹੇ ਗੁਰਦੇਵਾ ਹੋਰ ਸਮਝ ਨਾ ਸਾਨੂੰ
ਓਸ ਰਜ਼ਾ ਵਿਚ ਰਾਜ਼ੀ ਰਹਿਣਾ ਜੋ ਮਨਜ਼ੂਰ ਤੁਹਾਨੂੰ

## ਅਰਬਦ ਨਰਬਦ ਧੁੰਧੂਕਾਰਾ

(ਸਿੱਧ ਗੋਸ਼ਟ ਅਚਲ ਵਟਾਲਾ)

ਸਤਿਗੁਰ ਪਹੁੰਚੇ ਅਚਲ ਵਟਾਲੇ
ਦੋਵੇਂ ਪੁੱਤਰ ਲੈ ਕੇ ਨਾਲੇ
ਤਨ ਤੇ ਵੇਸ ਕਿਸਾਨਾਂ ਵਾਲਾ
ਮਿਹਨਤਕਸ਼ ਇਨਸਾਨਾਂ ਵਾਲਾ
ਸੁੱਟ ਕੇ ਮੋਢੇ ਉਤੇ ਖੇਸ
ਦੇਵਣ ਆਏ ਗੁਰ ਉਪਦੇਸ
ਛੋਟੇ ਲਖਮੀ ਚੰਦ ਸਪੁੱਤਰ
ਛੋਟੀ ਉਮਰੇ ਤਰਿਆ ਦੁੱਤਰ
ਵੱਡੇ ਸ੍ਰੀ ਚੰਦ ਜੀ ਲਾਲ
ਟੁਰਦੇ ਸਤਿਗੁਰ ਵਰਗੀ ਚਾਲ
ਸਮਝੀ ਜਾਣ ਪਿਤਾ ਦੀਆਂ ਬਾਤਾਂ
ਝੋਲੀ ਭਰ ਭਰ ਲੈਣ ਸੁਗਾਤਾਂ
ਸਤਿਗੁਰ ਸਭਨਾਂ ਨੂੰ ਸਮਝਾਇਆ
ਹਰ ਥਾਂ ਭਰਮਾਂ ਜਾਲ ਵਿਛਾਇਆ
ਥਾਂ ਥਾਂ ਕਰਨ ਪਖੰਡ ਪਖੰਡੀ
ਚੱਲੋ ਦਸੀਏ ਸਿੱਧੀ ਡੰਡੀ
ਆਈ ਅੱਜ ਸ਼ਿਵਰਾਤ ਸੁਹਾਣੀ
ਸਾਧੂ ਫਿਰਦੇ ਬੰਨ੍ਹ ਬੰਨ੍ਹ ਢਾਣੀ
ਆਏ ਸਿੱਧ ਜਤੀ ਹਨ ਮੇਲੇ
ਪਿਛੇ ਲਾ ਕੇ ਸੌ ਸੌ ਚੇਲੇ

## ਗੁਰੂ ਨਾਨਕ ਪਾਤਸ਼ਾਹ

ਗੋਰਖ ਮਤੀਏ ਜੋਗੀ ਜੰਗਮ
ਸਭ ਦੇ ਡੀਲ ਡੌਲ ਬੇਹੰਗਮ
ਘਰ ਦਾ ਅੰਨ ਤਿਆਗਣ ਵਾਲੇ
ਭਟਕੀ ਜਾਂਦੇ ਵਿੱਡ ਦੁਆਲੇ
ਕੰਨੀਂ ਮੁੰਦਰਾਂ ਹੱਥੀਂ ਠੂਠੇ
ਮੂੰਹ ਚੋਂ ਨਿਕਲਣ ਦਾਅਵੇ ਝੂਠੇ
ਇਕ ਨੂੰ ਇਸ ਗੱਲ ਦਾ ਅਭਿਮਾਨ
ਉਸ ਦੇ ਕਦਮਾਂ ਵਿਚ ਜਹਾਨ
ਇਕ ਨੂੰ ਇਸ ਗੱਲ ਦਾ ਹੰਕਾਰ
ਉਸ ਦੀ ਮੁੱਠੀ ਵਿਚ ਸੰਸਾਰ
ਏਦਾਂ ਬੋਲਣ ਮਾਰ ਕੇ ਚੁਟਕੇ
ਸਾਡੇ ਉੱਡ ਸਕਦੇ ਨੇ ਗੁਟਕੇ
ਆਖੇ ਇੱਕ ਮੈਂ ਉੱਡਣਾ ਸੱਪ
ਜਾਵਾਂ ਕੁੱਲ ਹਿਮਾਲਾ ਟੱਪ
ਦੂਜਾ ਕਹੇ ਮੈਂ ਬਾਘ ਬਘੇਲਾ
ਭਰਿਆ ਸਾਗਰ ਪੀਆਂ ਅਕੇਲਾ
ਇਕ ਨੂੰ ਇਸ ਗੱਲ ਦਾ ਸੀ ਦਾਅਵਾ
ਉਹ ਹੈ ਲੁਕਣੇ ਹਾਰ ਛਲਾਵਾ
ਅੰਦਰੋਂ ਅੰਦਰੀਂ ਹੋ ਕੇ ਗੁੰਮ
ਸਕਦਾ ਚਹੁੰ ਕੂਟਾਂ ਵਿਚ ਘੁੰਮ
ਉੱਡਦਾ ਉੱਚਾ ਵਾਂਗ ਪਰਿੰਦਿਆਂ
ਇੱਛੇ ਫਲ ਦੇਂਦਾ ਮਨਚਿੰਦਿਆਂ
ਸਤਿਗੁਰ ਨਾਨਕ ਬੇਪਰਵਾਹ
ਜੋ ਸਨ ਸ਼ਹਿਨਸ਼ਾਹਾਂ ਦੇ ਸ਼ਾਹ
ਬੈਠੇ ਇੱਕ ਰੁੱਖ ਦੇ ਥੱਲੇ
ਸੰਗਤ ਬੈਠੀ ਅੜ ਕੇ ਪੱਲੇ

ਜਿਸ ਦਮ ਸੁਰਤੀ ਵਿਚ ਬਿਰਾਜੇ
ਵੱਜੇ ਧੁਰ ਤੋਂ ਅਨਹਦ ਵਾਜੇ
ਆਏ ਮਸਤੀ ਵਿਚ ਹਜ਼ੂਰ
ਮਸਤਕ ਹੋਇਆ ਨੂਰੋ ਨੂਰ
ਪ੍ਰਭ ਦੀ ੳਸਤਤ ਲਗੇ ਗਾਉਣ
ਲਗੇ ਏਦਾਂ ਨਾਮ ਧਿਆਉਣ
''ਆਖਾ ਜੀਵਾ ਵਿਸਰੈ ਮਰ ਜਾਉ ।
ਆਖਣਿ ਅਉਖਾ ਸਾਚਾ ਨਾਉ ।
ਸਾਚੇ ਨਾਮ ਕੀ ਲਾਗੈ ਭੂਖ ।
ਉਤੁ ਭੂਖੈ ਖਾਇ ਚਲੀਅਹਿ ਦੂਖ ॥ ੧ ॥
ਸੋ ਕਿਉ ਵਿਸਰੈ ਮੇਰੀ ਮਾਇ ।
ਸਾਚਾ ਸਾਹਿਬੁ ਸਾਚੈ ਨਾਇ[1] ॥ ੧ ॥ ਰਹਾਉ ॥
ਸਾਚੇ ਨਾਮ ਕੀ ਤਿਲੁ ਵਡਿਆਈ ।
ਆਖਿ ਥਕੇ ਕੀਮਤਿ ਨਹੀ ਪਾਈ ।
ਜੇ ਸਭਿ ਮਿਲਿ ਕੈ ਆਖਣ ਪਾਹਿ
ਵਡਾ ਨ ਹੋਵੈ ਘਾਟਿ ਨ ਜਾਇ
ਨਾ ਓਹੁ ਮਰੈ ਨ ਹੋਵੈ ਸੋਗੁ ।
ਦੇਦਾ ਰਹੈ ਨ ਚੂਕੈ ਭੋਗੁ ।
ਗੁਣੁ ਏਹੋ ਹੋਰੁ ਨਾਹੀ ਕੋਇ ।
ਨਾ ਕੋ ਹੋਆ ਨਾ ਕੋ ਹੋਇ ॥ ੩ ॥
ਜੇਵਡੁ ਆਪਿ ਤੇਵਡ ਤੇਰੀ ਦਾਤਿ ।
ਜਿਨਿ ਦਿਨੁ ਕਰਿ ਕੈ ਕੀਤੀ ਰਾਤਿ ।
ਖਸਮੁ ਵਿਸਾਰਹਿ ਤੇ ਕਮਜਾਤਿ
ਨਾਨਕ ਨਾਵੈ ਬਾਝੁ ਸਨਾਤਿ[2] ॥ ੪ ॥

---

੧. ਨਾਮ । ੨. ਨੀਚ ।

ਸੁਣ ਕੇ ਸਤਿਗੁਰ ਜੀ ਦੀ ਬਾਣੀ
ਇਕ ਦਮ ਬਦਲੀ ਕੁਲ ਕਹਾਣੀ
ਟੁਟਿਆ ਹਰ ਜੋਗੀ ਦਾ ਖਾੜਾ
ਝੜਿਆ ਸਭ ਦਾ ਜਾਦੂ ਝਾੜਾ*
ਹਰ ਇਕ ਜੋਗੀ ਖੁੰਦਕ ਖਾਧੀ
ਕਹਿੰਦੇ ਨਾਨਕ ਹੈ ਅਪਰਾਧੀ
ਸਭ ਨੇ ਰਲ ਕੇ ਮਤਾ ਪਕਾਇਆ
ਜਾਵੇ ਐਸਾ ਜਾਲ ਵਿਛਾਇਆ
ਲਾਈਏ ਵਿਚ ਗੋਸ਼ਟੀ ਰਗੜਾ
ਮੁੱਕੇ ਰੋਜ਼ ਰੋਜ਼ ਦਾ ਝਗੜਾ
ਨਾਨਕ ਸਾਨੂੰ ਬਹੁਤ ਸਤਾਇਆ
ਥਾਂ ਥਾਂ ਸਾਨੂੰ ਹੈ ਝੁਠਲਾਇਆ
ਆਵੋ ਇਸ ਨੂੰ ਅੱਜ ਹਰਾਈਏ
ਇਸ ਦੀ ਸ਼ੋਹਰਤ ਕੁੱਲ ਮਿਟਾਈਏ
ਏਦਾਂ ਮੰਦੀਆਂ ਸੋਚਾਂ ਸੋਚ
ਕੱਢਦੇ ਗਾਲ੍ਹੀ ਅਤੇ ਗਲੋਚ
ਆਏ ਸਤਿਗੁਰ ਜੀ ਦੇ ਵਲੇ
ਜੋਗੀ ਸੈਆਂ ਤੇ ਸਤਿਗੁਰ ਕੱਲੇ
ਹੋਇਆ ਦੋ ਪਾਸੀਂ ਆਦੇਸ
ਜੋਗੀ ਬੈਠੇ ਪਟੀਆਂ ਮੇਸ
ਸਭ ਨੇ ਕੀਤਾ ਇਕ ਸਵਾਲ
ਇਹ ਹੈ ਕੈਸੀ ਉਲਟੀ ਚਾਲ
ਪਹਿਲੋਂ ਬਣਿਓਂ ਤੂੰ ਸਨਿਆਸੀ
ਫਿਰਿਓਂ ਦੇਸ ਬਦੇਸ ਉਦਾਸੀ

---

* ਮੰਤਰ ।

## ਗੁਰੂ ਨਾਨਕ ਪਾਤਸ਼ਾਹ

ਹੁਣ ਕਿਉਂ ਲਾਹ ਕੇ ਵੇਸ ਫਕੀਰੀ
ਬਣਿਉਂ ਗ੍ਰਹਿਸਤ ਧਰਮ ਦਾ ਸੀਰੀ
ਬੋਲੀ ਭੰਗਰ ਨਾਥ ਦੀ ਟੋਲੀ
ਕਾਹਨੂੰ ਦੁਧ ਵਿਚ ਕਾਂਜੀ ਘੋਲੀ
ਫਿਟਿਆ ਦੁੱਧ ਅਕਾਰਥ ਜਾਵੇ
ਮੱਖਣ ਮਾਸਾ ਹਥ ਨਾ ਆਵੇ
ਸਾਧੂ ਮੱਖਣ ਸਦਾ ਵਰੋਲਣ
ਗ੍ਰਹਿਸਤੀ ਫਿੱਡੀ ਛਾਛ ਫਰੋਲਣ
"ਢੋਰ ਗਵਾਰ ਪਸ਼ੂ ਅਰ ਨਾਰੀ
ਇਹ ਸਭ ਤਾੜਨ ਕੇ ਅਧਿਕਾਰੀ"
ਅੱਗੋਂ ਸਤਿਗੁਰ ਨਾਨਕ ਬੋਲੇ
ਸੁਣ ਓ ਭੰਗਰ ਉਡਨ ਖਟੋਲੇ
ਤੈਨੂੰ ਦੁੱਧ ਪਿਲਾਇਆ ਮਾਂ ਜੀ
ਉਸ ਵਿਚ ਤੂੰਹੀਓਂ ਘੋਲੀ ਕਾਂਜੀ
ਮਾਂ ਦੇ ਦੁੱਧ ਨੂੰ ਲਾਜ ਤੂੰ ਲਾਈ
ਕਰਦੈਂ ਔਰਤ ਦੀ ਬੁਰਿਆਈ
ਤੂੰ ਤੇ ਕੀਤੀ ਗਲ ਨਿਲੱਜੀ
ਆਪਣੀ ਮਾਂ ਨੂੰ ਕਹੇਂ ਕੁਚੱਜੀ
ਐਵੇਂ ਗੱਲ ਨਾ ਕਰੀਏ ਕੌੜੀ
ਗ੍ਰਹਿਸਤੀ ਪ੍ਰਭੂ ਮਿਲਣ ਦੀ ਪੌੜੀ
ਜਿਹੜਾ ਬਣਿਆ ਨਾ ਸੰਸਾਰੀ
ਚੁੱਕੀ ਇਕ ਨਾ ਜ਼ਿੰਮੇਦਾਰੀ
ਜਿਹੜਾ ਦੁਖ ਸੁਖ ਤੋਂ ਘਬਰਾਇਆ
ਵਿਹਲੇ ਬਹਿ ਕੇ ਢਿਡ ਵਧਾਇਆ
ਜਿਹੜਾ ਜੀਵਣ ਨਾਲ ਨਾ ਘੁਲਿਆ
ਜਿਹੜਾ ਮੁੜ੍ਹਕੇ ਨਾਲ ਨਾ ਧੁਲਿਆ

ਉਹ ਕੀ ਜਾਣੇ ਪੀੜ ਪਰਾਈ
ਜਿਸ ਨੇ ਖ਼ੁਦ ਨਾ ਪੀੜ ਹੰਢਾਈ
ਸਤਿਗੁਰ ਤੋਲੇ ਤੋਲ ਅਤੋਲੇ
ਭੰਗਰ ਨਾਥ ਕੀ ਅਗੋਂ ਬੋਲੇ
ਉਸ ਨੂੰ ਇਕ ਜਵਾਬ ਨਾ ਫੁਰਿਆ
ਆਪਣੀ ਬੁੱਧੀ ਉਤੇ ਝੁਰਿਆ
ਇਹ ਤਕ ਦੂਜਾ ਜੋਗੀ ਲੁੱਛਿਆ
ਉਸ ਨੇ ਨਾਨਕ ਜੀ ਤੋਂ ਪੁੱਛਿਆ
ਦਸੋ ਕਿੱਦਾਂ ਬਣੀ ਸਰਿਸ਼ਟੀ
ਕੀਤੀ ਬ੍ਰਹਮਾ ਕਿਵੇਂ ਦਰਿਸ਼ਟੀ
ਅਗੋਂ ਸਤਿਗੁਰ ਨੇ ਫੁਰਮਾਇਆ
ਇਕ ਇਕ ਜੋਗੀ ਨੂੰ ਸਮਝਾਇਆ
''ਅਰਬਦ[1] ਨਰਬਦ ਧੁੰਧੂਕਾਰਾ
ਧਰਣਿ ਨ ਗਗਨਾ ਹੁਕਮੁ ਅਪਾਰਾ
ਨ ਦਿਨੁ ਰੈਨਿ ਨ ਚੰਦੁ ਨਾ ਸੂਰਜੁ,
ਸੁੰਨ[2] ਸਮਾਧਿ ਲਗਾਇਦਾ ॥ ੧ ॥

ਖਾਣੀ[3] ਨ ਬਾਣੀ ਪਉਣ ਨ ਪਾਣੀ
ਓਪਤਿ[4] ਖਪਤਿ ਨ ਆਵਣ ਜਾਣੀ
ਖੰਡ ਪਤਾਲ ਸਪਤ ਨਹੀ ਸਾਗਰ,
ਨਦੀ ਨ ਨੀਰੁ ਵਹਾਇਦਾ ॥ ੨ ॥
ਨਾ ਤਦਿ ਸੁਰਗੁ[5] ਮਛੁ ਪਇਆਲਾ
ਦੋਜਕੁ[6] ਭਿਸਤੁ ਨਹੀ ਖੈ ਕਾਲਾ[7]

---

੧. ਅਣਗਿਣਤ ਸਮੇਂ ਤਕ ਅੰਧਕਾਰ ਛਾਇਆ ਹੋਇਆ ਸੀ। ੨. ਅਫੁਰ (ਨਿਰਵਿਕਲਪ)। ੩. ਨਾ ਜੀਵ ਸਨ ਤੇ ਨਾ ਉਹਨਾਂ ਦੀਆਂ ਬੋਲੀਆਂ। ੪. ਨਾ ਉਤਪਤੀ ਸੀ ਤੇ ਨਾ ਵਿਨਾਸ਼। ੫. ਉਸ ਵੇਲੇ ਨਾ ਸਵਰਗ ਸੀ, ਨਾ ਮਾਤ ਲੋਕ ਨਾ ਪਾਤਾਲ ਸੀ। ੬. ਨਰਕ ਤੇ ਸਵਰਗ। ੭. ਨਾ ਨਾਸ਼ ਕਰਨ ਵਾਲਾ ਕਾਲ ਸੀ।

ਨਰਕੁ ਸੁਰਗੁ ਨਹੀ ਜੰਮਣੁ ਮਰਣਾ,
ਨਾ ਕੋ ਆਇ ਨਾ ਜਾਇਦਾ ॥ ੩ ॥

ਬ੍ਰਹਮਾ ਬਿਸਨੁ ਮਹੇਸੁ ਨ ਕੋਈ
ਅਵਰੁ ਨ ਦੀਸੈ ਏਕੋ ਸੋਈ
ਨਾਰਿ ਪੁਰਖੁ ਨਹੀਂ ਜਾਤਿ ਨ ਜਨਮਾ,
ਨਾ ਕੋ ਦੁਖ ਸੁਖ ਪਾਇਦਾ ॥ ੪ ॥

ਨਾ ਤਦਿ ਜਤੀ ਸਤੀ ਬਨਵਾਸੀ
ਨਾ ਤਦਿ ਸਿਧ ਸਾਧਿਕ ਸੁਖ ਵਾਸੀ
ਜੋਗੀ[1] ਜੰਗਮ ਭੇਖੁ ਨਾ ਕੋਈ,
ਨਾ ਕੋ ਨਾਥ ਕਹਾਇਦਾ ॥ ੫ ॥

ਜਪ ਤਪ ਸੰਜਮ ਨਾ ਬ੍ਰਤ ਪੂਜਾ
ਨਾ ਕੋ ਆਖਿ ਵਖਾਣੈ ਦੂਜਾ
ਆਪੇ ਆਪਿ ਉਪਾਇ ਵਿਗਸੈ[2],
ਆਪੇ ਕੀਮਤਿ ਪਾਇਦਾ ॥ ੬ ॥

ਨਾ ਸੁਚਿ ਸੰਜਮੁ ਤੁਲਸੀ ਮਾਲਾ
ਗੋਪੀ ਕਾਨੁ[3] ਨ ਗਊ ਗੁਆਲਾ
ਤੰਤੁ ਮੰਤੁ ਪਾਖੰਡੁ ਨਾ ਕੋਈ,
ਨਾ ਕੋ ਵੰਸੁ[4] ਵਜਾਇਦਾ ॥ ੭ ॥

ਕਰਮ ਧਰਮ ਨਹੀ ਮਾਇਆ ਮਾਖੀ[5]
ਜਾਤਿ ਜਨਮੁ ਨਹੀਂ ਦੀਸੈ ਆਖੀ
ਮਮਤਾ ਜਾਲੁ ਕਾਲੁ ਨਹੀਂ ਮਾਥੈ,
ਨਾ ਕੋ ਕਿਸੈ ਧਿਆਇਦਾ ॥ ੮ ॥

---

੧. ਜੋਗੀ ਵਿਸ਼ੇਸ਼ । ੨. ਵਿਕਸਿਤ ਹੁੰਦਾ ਸੀ । ੩. ਸ੍ਰੀ ਕ੍ਰਿਸ਼ਨ । ੪. ਬੰਸਰੀ । ੫. ਮਾਇਆ ਰੂਪੀ ਮੱਖੀ ।

ਨਿੰਦੁ[1] ਬਿੰਦੁ ਨਹੀ ਜੀਉ ਨ ਜਿੰਦੋ[2]
ਨ ਤਦਿ ਗੋਰਖੁ ਨਾ ਮਾਛਿੰਦੋ
ਨ ਤਦਿ ਗਿਆਨ ਧਿਆਨੁ[3] ਕੁਲ ਓਪਤਿ,
ਨਾ ਕੋ ਗਣਤ ਗਣਾਇਦਾ ॥ ੯ ॥

ਵਰਨ[4] ਭੇਖ ਨਹੀਂ ਬ੍ਰਹਮਣ ਖਤ੍ਰੀ
ਦੇਉ[5] ਨਾ ਦੇਹੁਰਾ[6] ਗਊ ਗਾਇਤ੍ਰੀ
ਹੋਮ ਜਗ ਨਹੀ ਤੀਰਥਿ ਨਾਵਣੁ,
ਨਾ ਕੋ ਪੂਜਾ ਲਾਇਦਾ ॥ ੧੦ ॥

ਨਾ ਕੋ ਮੁਲਾ ਨਾ ਕੋ ਕਾਜੀ
ਨਾ ਕੋ ਸੇਖੁ ਮਸਾਇਕੁ[7] ਹਾਜੀ
ਰਈਅਤਿ[8] ਰਾਉ[9] ਨਾ ਹਉਮੈ ਦੁਨੀਆ,
ਨਾ ਕੋ ਕਹਣੁ ਕਹਾਇਦਾ ॥ ੧੧ ॥

ਭਾਉ ਨ ਭਗਤੀ ਨਾ ਸਿਵ ਸਕਤੀ
ਸਾਜਨੁ ਮੀਤੁ ਬਿੰਦੁ[10] ਨਹੀ ਰਕਤੀ[11]
ਆਪੇ ਸਾਹੁ ਆਪੇ ਵਣਜਾਰਾ,
ਸਾਚੇ ਏਹੋ ਭਾਇਦਾ । ੧੨ ॥

ਬੇਦ ਕਤੇਬ ਨਾ ਸਿੰਮ੍ਰਿਤ ਸਾਸਤ
ਪਾਠ ਪੁਰਾਣ ਉਦੈ ਨਹੀ ਆਸਤ[12]
ਕਹਤਾ ਬਕਤਾ ਆਪਿ ਅਗੋਚਰੁ,[13]
ਆਪੇ ਅਲਖੁ ਲਖਾਇਦਾ ॥ ੧੩ ॥

ਜਾ ਤਿਸੁ ਭਾਣਾ ਤਾ ਜਗਤੁ ਉਪਾਇਆ
ਬਾਝੁ ਕਲਾ[14] ਆਡਾਣੁ[15] ਰਹਾਇਆ

---

੧. ਨਿੰਦਿਆ ਅਤੇ ਬੰਦਨਾ। ੨. ਜੰਤੂ। ੩. ਵੰਸ਼ਾਂ ਦੀ ਉਤਪਤੀ। ੪. ਚਾਰ ਵਰਨ (ਜ਼ਾਤ-ਪਾਤ)। ੫. ਦੇਵਤਾ। ੬. ਮੰਦਿਰ। ੭. ਸ਼ੇਖ ਦਾ ਬਹੁ ਵਚਨ। ੮. ਪ੍ਰਜਾ। ੯. ਰਾਜਾ। ੧੦. ਵੀਰਜ। ੧੧. ਇਸਤ੍ਰੀ ਰਜ। ੧੨. ਸੂਰਜ ਦਾ ਲਹਿਣਾ ਤੇ ਚੜ੍ਹਨਾ। ੧੩. ਅਗਿਆਤ। ੧੪. ਦ੍ਰਿਸ਼ਟਮਾਨ ਸ਼ਕਤੀ। ੧੫. ਫੈਲਾਓ, ਵਿਸਤਾਰ।

ਬ੍ਰਹਮਾ ਬਿਸਨੁ ਮਹੇਸੁ ਉਪਾਏ[1],
ਮਾਇਆ ਮੋਹ ਵਧਾਇਦਾ ॥ ੧੪ ॥
ਵਿਰਲੇ ਕਉ ਗੁਰਿ ਸਬਦਿ ਸੁਣਾਇਆ
ਕਰਿ ਕਰਿ ਦੇਖੈ[2] ਹੁਕਮੁ ਸਬਾਇਆ
ਖੰਡ ਬ੍ਰਹਮੰਡ ਪਾਤਾਲ ਅਰੰਭੇ,
ਗੁਪਤਹੁ ਪਰਗਟੀ ਆਇਦਾ ॥ ੧੫ ॥
ਤਾ ਕਾ ਅੰਤੁ ਨ ਜਾਣੈ ਕੋਈ
ਪੂਰੇ ਗੁਰ ਤੇ ਸੋਝੀ ਹੋਈ
ਨਾਨਕ ਸਾਚਿ ਰਤੇ ਬਿਸਮਾਦੀ[3],
ਬਿਸਮ[4] ਭਏ ਗੁਣ ਗਾਇਦਾ ॥੧੬॥

ਪੁਛਿਆ ਜੋਗੀ ਇਕ ਅੰਤਾਈਪ[5]
ਧਰਤੀ ਕਿੰਜ ਵਜੂਦ 'ਚ ਆਈ
ਸਤਿਗੁਰ ਏਦਾਂ ਬਚਨ ਸੀ ਕੀਤੇ
ਇਸ ਨੂੰ ਅਰਬਾਂ ਸਾਲ ਨੇ ਬੀਤੇ
ਜਦ ਸੀ ਪੈਦਾ ਹੋਈ ਧਰਤੀ
ਕੁਦਰਤ ਸੱਚੇ ਰੱਬ ਦੀ ਵਰਤੀ
ਸੂਰਜ ਜਾਂ ਕੋਈ ਹੋਰ ਗ੍ਰਹਿ
ਇਸ ਦੇ ਨਾਲ ਨਾ ਸਕਿਆ ਰਹਿ
ਧਰਤੀ ਉਸ ਤੋਂ ਹੋਈ ਅਲੱਗ
ਇਹ ਸੀ ਨਿਰੀ ਪੁਰੀ ਤਦ ਅੱਗ
ਘੁੰਮਦਾ ਰਿਹਾ ਇਹ ਅੱਗ ਦਾ ਗੋਲਾ
ਧਰਤੀ ਸੜ ਸੜ ਹੋਈ ਕੋਲਾ

---

੧. ਪੈਦਾ ਕੀਤੇ । ੨. ਪ੍ਰਿਤਪਾਲਣਾ ਕਰਦਾ ਹੈ । ੩. ਅਸਚਰਜ । ੪. ਵਿਚ ਲੀਨ ਹੋ ਕੇ । ੫. ਆਨੰਦਿਤ ਹੋ ਕੇ ।

## ਗੁਰੂ ਨਾਨਕ ਪਾਤਸ਼ਾਹ

ਲੱਖਾਂ ਵਰ੍ਹਿਆਂ ਤਕ ਫਿਰ ਪਾਣੀ
ਇਸ ਤੇ ਵਰ੍ਹਿਆ ਬਦਲਾਂ ਥਾਣੀ
ਤਾਕਿ ਬੁਝ ਜਾਏ ਅੰਗਿਆਰਾ
ਫਿਰ ਨਾ ਭੜਕੇ ਅੱਗ ਦੁਬਾਰਾ
ਠਾਰੀ ਬੱਦਲਾਂ ਬਲਦੀ ਗੰਢੀ
ਇਸ ਦੀ ਪੜਤ ਹੋਈ ਸੀ ਠੰਢੀ
ਅੰਦਰ ਅੱਗ ਤੇ ਬਾਹਰ ਮਿੱਟੀ
ਕਿਧਰੋਂ ਕਾਲੀ ਕਿਧਰੋਂ ਚਿੱਟੀ
ਜੰਮੀ ਪੱਥਰ ਦੀ ਸੀ ਪਰਤ*
ਧਰਤੀ ਹੁੰਦੀ ਰਹੀ ਪਰਵਰਤ
ਫੁੱਟੇ ਠੰਢੀ ਪਰਤ 'ਚੋਂ ਲਾਵੇ
ਅਗਨੀ ਲਗੀ ਦੇਣ ਬੁਲਾਵੇ
ਆਖਣ ਇੰਜ ਜਵਾਲਾ ਮੁੱਖੀ
ਧਰਤੀ ਲੱਖ ਵਰ੍ਹਿਆਂ ਤਕ ਧੁੱਖੀ
ਸਾਡੀ ਅਰਜ਼ ਸੁਣੀ ਹੇ ਸਾਈਂ
ਹੁਣ ਨਾ ਸਾਨੂੰ ਹੋਰ ਧੁਖਾਈਂ
ਸਾਡੀ ਭੁਲ ਬਖ਼ਸ਼ੀਂ ਕਰਤਾਰ
ਧਰਤੀ ਕਰਦੇ ਠੰਢੀ ਠਾਰ
ਤੁਠਿਆ ਤੁਠਿਆ ਸਿਰਜਨਹਾਰ
ਕੀਤੀ ਬਖ਼ਸ਼ਸ਼ ਓਸ ਅਪਾਰ
ਮੇਲੇ ਅੱਗ ਪਾਣੀ ਦੇ ਮੇਲ
ਖੇਲੇ ਆਪੇ ਆਪਣੇ ਖੇਲ
ਧਰਤੀ ਭੁਜ ਭੁਜ ਹੋਈ ਖੀਲਾਂ
ਪਾਣੀ ਜੁੜ ਜੁੜ ਬਣੀਆਂ ਝੀਲ

---

* ਪੜਤ (ਸਤਹ) ।

## ਗੁਰੂ ਨਾਨਕ ਪਾਤਸ਼ਾਹ

ਉਛਲੇ ਛੱਲਾਂ ਮਾਰ ਸਮੁੰਦਰ
ਧਰਤੀ ਲਗਣ ਲਗੀ ਸੁੰਦਰ
ਫੁੱਟੇ ਚਸ਼ਮੇ ਨਦੀਆਂ ਨਾਲੇ
ਪਾਣੀ ਪਾਣੀ ਆਲ ਦੁਆਲੇ
ਬੀਤੇ ਫਿਰ ਜਦ ਸਾਲ ਕਰੋੜਾਂ
ਜਾਗਣ ਲਗੀਆਂ ਇਸ ਚੋਂ ਲੋੜਾਂ
ਉੱਗੀ ਪਾਣੀ ਦੇ ਵਿਚ ਕਾਈ
ਉਪਰ ਤਰਦੀ ਰਹੀ ਹਰਿਆਈ
ਠਰ ਗਏ ਸਾਰੇ ਤੱਤ ਜਾਂ ਤੱਤੇ
ਉੱਗੇ ਝਾੜ ਫੂਸ ਫੁੱਲ ਪੱਤੇ
ਉੱਗੇ ਤਰ੍ਹਾਂ ਤਰ੍ਹਾਂ ਦੇ ਫੱਲ
ਏਦਾਂ ਪਈ ਬਨੱਸਪਤ ਚੱਲ
ਸਿੱਧਾਂ ਪੈ ਕੇ ਵਿਚ ਅਚੰਭੇ
ਆਪਣੇ ਦੂਜੇ ਪ੍ਰਸ਼ਨ ਅਰੰਭੇ
ਜੱਗ ਵਿਚ ਕਿਸ ਨੂੰ ਆਪਣਾ ਕਹੀਏ
ਕਿੱਦਾਂ ਦੁਨੀਆਂ ਦੇ ਵਿਚ ਰਹੀਏ
ਸਤਿਗੁਰ ਬੋਲੇ ਮਨ ਹੈ ਅਪਣਾ
ਤਨ ਹੈ ਦੁਨੀਆ ਦਾਰ ਦਾ ਸਪਨਾ
ਇਕ ਦਿਨ ਸੁਪਣੇ ਨੇ ਟੁੱਟ ਜਾਣਾ
ਸਾਬਤ ਮਨ ਦਾ ਰਹੂ ਟਿਕਾਣਾ
ਏਦਾਂ ਰਹੀਏ ਸਾਫ਼ ਤੇ ਸਾਲਮ
ਜਿੱਦਾਂ ਜਲ ਵਿਚ ਕਮਲ ਨਿਰਾਲਮ
ਜੇ ਕਰ ਲਭਣੇ ਜੇ ਰਤਨਾਗਰ
ਤਰੀਏ ਸੁਰਤ ਸ਼ਬਦ ਭਵ ਸਾਗਰ
ਘਰ ਵਿਚ ਬਹਿ ਕੇ ਜਪੀਏ ਮਾਲਾ
ਪਿਛੋਂ ਟੁਰਿਆ ਫਿਰੂ ਉਜਾਲਾ

ਗੁਰੂ ਨਾਨਕ ਪਾਤਸ਼ਾਹ

ਨੀਂਦਰ ਘੱਟ ਤੇ ਥੋੜ੍ਹਾ ਖਾਓ
ਜਾਗੋ ਆਪ ਤੇ ਜਗਤ ਜਗਾਓ
ਸੂਰਤ ਇਕ ਰਹੇ ਨਾ ਲਿੱਸੀ
ਵੰਡ ਕੇ ਖਾਵੋ ਰੁੱਖੀ ਮਿੱਸੀ
ਹਰਦਮ ਸ਼ੁਭ ਵਿਚਾਰ ਬਣਾਓ
ਡਿੱਗੇ ਢੱਠੇ ਲੋਕ ਉਠਾਓ
ਸਾਰੇ ਵੇਦ ਪੁਰਾਨ ਨੇ ਕਹਿੰਦੇ
ਹੋ ਕੇ ਇਕ ਜ਼ਬਾਨ ਨੇ ਕਹਿੰਦੇ
ਸਿਰਜਨਹਾਰ ਹੈ ਸਰਬ ਵਿਆਪੀ
ਉਸ ਨੇ ਸਾਰੀ ਕੁਦਰਤ ਥਾਪੀ
ਉਹ ਹੈ ਕਣ ਕਣ ਦੇ ਵਿਚ ਵਸਿਆ
ਉਸ ਦਾ ਭੇਦ ਨਾ ਜਾਂਦਾ ਦਸਿਆ
ਉਹ ਨਾ ਥੱਭਦਾ ਜੂਹਾਂ ਅੰਦਰ
ਉਹ ਹੈ ਵਸਦਾ ਰੂਹਾਂ ਅੰਦਰ
ਉਸ ਨੂੰ ਦਿਲ ਦੇ ਦੇਸ ਬੁਲਾਓ
ਘਰ ਵਿਚ ਰਹਿ ਕੇ ਜੋਗ ਕਮਾਓ
ਜੋਗੀ ਬੋਲ ਪਿਆ ਅਵਧੂਤ
ਲਾਹੀਏ ਕਿੰਜ ਨਫ਼ਸ ਦਾ ਭੂਤ
ਸਤਿਗੁਰ ਬੋਲੇ ਇੰਜ ਮੁਸਕਾ ਕੇ
ਆਪਣੇ ਮਨ ਤੇ ਕਾਬੂ ਪਾ ਕੇ
ਕਰਕੇ ਸੰਜਮ ਤੇ ਸੰਕੋਚ
ਹਰ ਦਮ ਸੋਚੋ ਉੱਚੀ ਸੋਚ
ਕਰਦਾ ਨਫ਼ਸ ਸਦਾ ਬੁਰਿਆਈ
ਇਸ ਦੀ ਸਾਥਣ ਹੈ ਤਨਹਾਈ
ਇਹ ਹੈ ਜੰਗਲੀ ਫੁੱਲ ਗੁਲਾਬੂ
ਇਸ ਤੇ ਗ੍ਰਿਹਸਤ ਹੀ ਪਾਉਂਦਾ ਕਾਬੂ

ਗੁਰੂ ਨਾਨਕ ਪਾਤਸ਼ਾਹ

ਪੁੱਛਿਆ ਇੱਕ ਹੋਰ ਸੰਨਿਆਸੀ
ਕਿੱਦਾਂ ਕਟੀ ਜਾਏ ਚੁਰਾਸੀ
ਬੰਦਾ ਕਿੱਦਾਂ ਰੱਬ ਨੂੰ ਪਾਉਂਦਾ
ਕਿੱਦਾਂ ਲੱਭ ਕੇ ਫੇਰ ਗੁਆਉਂਦਾ
ਅਗੋਂ ਸਤਿਗੁਰ ਨੇ ਫ਼ਰਮਾਇਆ
ਬੰਦਾ ਉੱਚ ਜੂਨੀ ਵਿਚ ਆਇਆ
ਕੱਟੀਏ ਏਸੇ ਜਨਮ ਚੁਰਾਸੀ
ਬਣੀਏ ਗ੍ਰਿਹਸਤੀ ਵਿਚ ਉਦਾਸੀ
ਸਾਡੀ ਗੱਲ ਸੁਣੋ ਦੋ ਨੁਕਤੀ
ਏਸੇ ਜੂਨ 'ਚ ਮਿਲਦੀ ਮੁਕਤੀ
ਬੰਦਾ ਜਪ ਜਪ ਕੇ ਹਰੀ ਨਾਮ
ਉੱਚਾ ਕਰਦਾ ਆਤਮ ਰਾਮ
ਉਸ ਦਾ ਦਰਸ਼ਨ ਪਾਵੇ ਗੁਰਮਤ
ਲੱਭ ਕੇ ਫੇਰ ਗਵਾਵੇ ਦੁਰਮਤ
ਅਗੋਂ ਬੋਲ ਪਿਆ ਇਕ ਜੰਗਮ
ਹੁੰਦਾ ਕਿਸ ਥਾਂ ਰੂਹ ਦਾ ਸੰਗਮ
ਕਿਸ ਥਾਂ ਬਣਦੇ ਨੇ ਤਰਬੈਣੀ
ਬੰਦਾ, ਰੱਬ, ਤੇ ਰੂਹ ਸੁੱਖ ਲੈਣੀ
ਜੇ ਕਰ ਟਿਕੀਏ ਸੁੰਨ ਨਿਰੰਤਰ
ਫਿਰ ਨਾ ਰਹਿੰਦਾ ਕਿਧਰੇ ਅੰਤਰ
ਔਪਰ ਮੋਹ ਮਾਇਆ ਦਾ ਜਾਲ
ਟੁੱਟੇ ਕਿਹੜੀ ਸ਼ਕਤੀ ਨਾਲ
ਸਤਿਗੁਰ ਬੋਲੇ ਸਹਿਜ ਸੁਭਾਏ
ਮਨ ਦਾ ਸੰਗਮ ਮੇਲ ਮਿਲਾਏ
ਟਿਕੀਏ ਸਹਿਜ ਅਸਵਥਾ ਅੰਦਰ
ਰੂਹ ਵਿਚ ਉਗਦੇ ਸੂਰਜ ਚੰਦਰ

## ਗੁਰੂ ਨਾਨਕ ਪਾਤਸ਼ਾਹ

ਸੱਚੇ ਵੱਖਰ ਦੇ ਵਣਜਾਰੇ
ਤੋਲਣ ਨਜ਼ਰਾਂ ਨਾਲ ਸਿਤਾਰੇ
ਛੱਡ ਨਿੱਜੀ ਲੋਭ ਸੁਆਰਥ
ਮੋਹ ਨੂੰ ਬਦਲੋ ਵਿਚ ਪਰਮਾਰਥ
ਪੁੱਛਿਆ ਸਤਿਗੁਰ ਤੋਂ ਇਕ ਨਾਥ
ਕੀ ਕੁਝ ਜਾਂਦਾ ਅੱਗੇ ਸਾਥ
ਸਤਿਗੁਰ ਬੋਲੇ ਪ੍ਰਭੂ ਦੁਆਰ
ਜਾਂਦੇ ਨੇਕੀ ਤੇ ਉਪਕਾਰ
ਸਾਰੇ ਜੀਵ ਨੇ ਕਿਰਤ ਕਮਾਂਦੇ
ਹੁਕਮੇ ਅੰਦਰ ਆਉਂਦੇ ਜਾਂਦੇ
ਜਿਹੜਾ ਉਸ ਦਾ ਹੁਕਮ ਪਛਾਣੇ
ਸੋਝੀ ਇੱਤ ਉੱਤ ਦੀ ਜਾਣੇ
ਉਸ ਨੂੰ ਤਾਰੇ ਤਾਰਨਹਾਰਾ
ਉਸ ਨੂੰ ਬਖਸ਼ੇ ਦਸਮ ਦੁਆਰਾ
ਉਸ ਨੂੰ ਮਿਲਦੀ ਨਾਮ ਰਸਾਇਣ
ਉਸ ਦੇ ਕੱਟਦਾ ਰੋਗ ਨਰਾਇਣ
ਪੁੱਛਿਆ ਇਕ ਅਵਧੂਤੇ ਜੋਗੀ
ਦੱਸੋ ਕਿਵੇਂ ਗ੍ਰਹਿਸਤੀ ਭੋਗੀ
ਉੱਚਾ ਜੋਗ ਕਮਾ ਨੇ ਸਕਦੇ
ਸੱਚੇ ਰੱਬ ਨੂੰ ਪਾ ਨੇ ਸਕਦੇ
ਸਤਿਗੁਰ ਬੋਲੇ ਹੇ ਜੋਗੀਸ਼ਰ
ਜੋਗਾਂ ਨਾਲ ਨਾ ਰੀਝੇ ਈਸ਼ਰ
ਧੰਦਾ ਮੁੜ੍ਹਕੇ ਦੇ ਵਿਚ ਤਰਕੇ
ਉਸ ਦੀ ਰਾਹ ਵਿਚ ਜੀ ਕੇ ਮਰਕੇ
ਕਰਕੇ ਦੀਨ ਦੁਖੀ ਦੀ ਸੇਵਾ
ਪਾਉਂਦਾ ਸ਼ੁਭ ਕਰਮਾਂ ਦਾ ਮੇਵਾ

ਅੱਗੋਂ ਬੋਲ ਪਿਆ ਇਕ ਸਿੱਧ
ਤਰੀਏ ਭਵ ਸਾਗਰ ਕਿਸ ਬਿੱਧ
ਸਤਿਗੁਰ ਬੋਲੇ "ਭਰਮ ਭੁਲਾ ਕੇ"
ਚੱਪੂ ਸਤਿ ਨਾਮ ਦਾ ਲਾ ਕੇ
ਪੁੱਛਿਆ ਜੋਗੀ ਇਕ ਅਤੀਤੇ
ਕਿੱਦਾਂ ਜਗ ਵਿਚ ਵੇਲਾ ਬੀਤੇ
"ਕਵਣ ਮੂਲੁ ਕਵਣ[1] ਮਤਿ ਵੇਲਾ ।
ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ ।
ਕਵਣ ਕਥਾ ਲੇ ਰਹਹੁ ਨਿਰਾਲੇ ।
ਬੋਲੈ ਨਾਨਕੁ ਸੁਣਹੁ ਤੁਮ ਬਾਲੇ ।
ਏਸੁ ਕਥਾ ਕਾ ਦੇਇ ਬੀਚਾਰੁ ।
ਭਵਜਲੁ ਸਬਦਿ ਲੰਘਾਵਣਹਾਰੁ ॥"
ਅੱਗੋਂ ਨਾਨਕ ਗੁਰੂ ਜਨਾਬ
ਦਿੱਤਾ ਉਸ ਨੂੰ ਇੰਜ ਜਵਾਬ
"ਪਵਨ[2] ਅਰੰਭੁ ਸਤਿਗੁਰ ਮਤਿ ਵੇਲਾ ।
ਸਬਦੁ ਗੁਰੂ ਸੁਰਤਿ ਧੁਨਿ ਚੇਲਾ ।
ਅਕਥ ਕਥਾ ਲੇ ਰਹਉ ਨਿਰਾਲਾ ।
ਨਾਨਕ ਜੁਗਿ ਜੁਗਿ ਗੁਰ ਗੋਪਾਲਾ ।
ਏਕੁ ਸਬਦੁ ਜਿਤੁ ਕਥਾ ਵੀਚਾਰੀ ।
ਗੁਰਮੁਖਿ ਹਉਮੈ ਅਗਨਿ ਨਿਵਾਰੀ ॥
ਜੋਗੀ ਪੁੱਛਿਆ ਹੋਰ ਸਵਾਲ
ਦਸੋ ਖੋਹਲ ਕੇ ਸਾਰਾ ਹਾਲ
"ਕਵਨ ਮੁਖਿ ਚੰਦੁ[3] ਹਿਵੈ[4] ਘਰੁ ਛਾਇਆ[5] ।
ਕਵਨ ਮੁਖਿ[6] ਸੂਰਜੁ[7] ਤਪੈ ਤਪਾਇਆ ।

---

੧. ਕਿਸ ਦੀ ਮੱਤ ਲੈਣ ਦਾ ਵੇਲਾ ਹੈ । ੨. ਪ੍ਰਾਣ । ੩. ਚੰਦ੍ਰਮਾ (ਹਿਰਦਾ) ।
੪. ਬਰਫ਼, ਸੀਤਲ । ੫. ਅੰਧਕਾਰ ਮਈ । ੬. ਕਿਸ ਪ੍ਰਕਾਰ । ੭. ਸੂਰਜ ਵਰਗਾ ਗਿਆਨ ।

ਕਵਨ ਮੁਖਿ ਕਾਲੁ ਜੋਹਤਾ[1] ਨਿਤ ਰਹੈ[2] ।
ਕਵਨ ਬੁਧਿ ਗੁਰਮੁਖਿ ਪਤਿ ਰਹੈ ।
ਕਵਨ ਜੋਧੁ ਜੋ ਕਾਲੁ ਸੰਘਾਰੈ ।
ਬੋਲੈ ਬਾਣੀ ਨਾਨਕੁ ਬੀਚਾਰੈ ।
ਅਗੋਂ ਸਤਿਗੁਰ ਦੀਨ ਦਿਆਲ
ਕੀਤੇ ਏਦਾਂ ਹੱਲ ਸੁਆਲ
''ਸਬਦੁ ਭਾਖਤ[3] ਸਸਿ[4] ਜੋਤ ਅਪਾਰਾ ।
ਸਸਿ ਘਰਿ ਸੂਰੁ ਵਸੈ ਮਿਟੈ ਅੰਧਿਆਰਾ ।
ਸੁਖ ਦੁਖੁ[5] ਸਮ ਕਰਿ ਨਾਮੁ ਅਧਾਰਾ ।
ਆਪੇ ਪਾਰ ਉਤਾਰਣ ਹਾਰਾ ।
ਗੁਰ ਪਰਚੈ[6] ਮਨੁ ਸਾਚਿ ਸਮਾਇ ।
ਪ੍ਰਣਵਤਿ ਨਾਨਕੁ ਕਾਲੁ ਨ ਖਾਇ ॥
ਬੋਲੀ ਫਿਰ ਸਿੱਧਾਂ ਦੀ ਢਾਣੀ
ਕਿਹੜੀ ਚੀਜ਼ ਹੈ ਆਣੀ ਜਾਣੀ
ਕਿੱਥੇ ਗੁਪਤ ਕਿਥੇ ਪ੍ਰਗਟਾਈ
ਕਿੱਥੇ ਹੁੰਦੀ ਅੰਤ ਸਮਾਈ
ਸਤਿਗੁਰ ਦਿੱਤਾ ਇੰਜ ਜਵਾਬ
ਜਿਸ ਦਾ ਇਹ ਸੀ ਲਬ ਲਬਾਬ
ਕੇਵਲ ਮਨ ਮੁਖ ਆਉਂਦੇ ਜਾਂਦੇ
ਗੁਰਮੁਖ ਸੱਚ ਦੇ ਵਿਚ ਸਮਾਂਦੇ
ਪੁੱਛਿਆ ਇਕ ਨਾਥ ਹੋ ਸਨਮੁੱਖ
ਕਿਹੜਾ ਗੁਰਮੁੱਖ ਕਿਹੜਾ ਮਨਮੁੱਖ
ਸਤਿਗੁਰ ਇੰਜ ਸੁਲਝਾਈ ਤਾਣੀ
ਉਚਰੀ ਇੰਜ ਗੁਰੂ ਗੁਰਬਾਣੀ

---

੧. ਜੋਹਣਾ, ਤਕਣਾ । ੨. ਸਮਾਪਤ ਹੋਵੇ । ੩. ਬੋਲਣ ਵਾਲਾ । ੪. ਚੰਦ੍ਰਮਾ । ੫. ਸਮਾਨ ਕਰਕੇ । ੬. ਪਰਚੇ, ਵਿਸ਼ਵਾਸ ।

"ਮਨਮੁਖਿ ਭੂਲੈ ਜਮ ਕੀ ਕਾਣਿ[੧] ।
ਪਰ[੨] ਘਰੁ ਜੋਹੈ ਹਾਣੇ[੩] ਹਾਣਿ ।
ਮਨਮੁਖਿ ਭਰਮਿ ਭਵੈ ਬੇਬਾਣਿ[੪] ।
ਵੇਮਾਰਗਿ[੫] ਮੂਸੈ ਮੰਤ੍ਰਿ ਮਸਾਣਿ ।
ਸਬਦੁ ਨ ਚੀਨੈ[੬] ਲਵੈ ਕੁਬਾਣਿ ।
ਨਾਨਕ ਸਾਚਿ ਰਤੇ ਸੁਖੁ ਜਾਣਿ ॥
ਗੁਰਮੁਖਿ ਸਾਚੇ ਕਾ ਭਉ ਪਾਵੈ ।
ਗੁਰਮੁਖਿ ਬਾਣੀ ਅਘੜੁ[੭] ਘੜਾਵੈ ।
ਗੁਰਮੁਖਿ ਨਿਰਮਲ ਹਰਿ ਗੁਣ ਗਾਵੈ ।
ਗੁਰਮੁਖਿ ਪਵਿਤ੍ਰੁ ਪਰਮ ਪਦੁ ਪਾਵੈ ।
ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ।
ਨਾਨਕ ਗੁਰਮੁਖਿ ਸਾਚਿ ਸਮਾਵੈ ॥
ਗੁਰਮੁਖਿ ਪਰਚੈ[੮] ਬੇਦ ਬੀਚਾਰੀ ।
ਗੁਰਮੁਖਿ ਪਰਚੈ ਤਰੀਐ ਤਾਰੀ ।
ਗੁਰਮੁਖਿ ਪਰਚੈ ਸੁ ਸਬਦਿ ਗਿਆਨੀ ।
ਗੁਰਮੁਖਿ ਪਰਚੈ ਅੰਤਰ[੯] ਬਿਧਿ ਜਾਨੀ
ਗੁਰਮੁਖਿ ਪਾਈਐ ਅਲਖ ਅਪਾਰੁ ।
ਨਾਨਕ ਗੁਰਮੁਖਿ ਮੁਕਤਿ ਦੁਆਰੁ
ਗੁਰਮੁਖਿ ਅਕਥੁ ਕਥੈ ਬੀਚਾਰਿ ।
ਗੁਰਮੁਖਿ ਨਿਬਹੈ ਸਪਰਵਾਰਿ[੧੦] ।
ਗੁਰਮੁਖਿ ਜਪੀਐ ਅੰਤਰਿ ਪਿਆਰਿ ।
ਗੁਰਮੁਖਿ ਪਾਈਐ ਸਬਦਿ ਆਚਾਰਿ ।

---

੧. ਮੁਥਾਜੀ । ੨. ਪਰ ਧਨ ਅਤੇ ਪਰ ਇਸਤ੍ਰੀ । ੩. ਘਾਟਾ ਹੀ ਘਾਟਾ ਹੈ । ੪. ਉਜਾੜ ਵਿਚ । ੫. ਸ਼ਮਸ਼ਾਨ ਵਿਚ ਮੰਤਰ ਪੜ੍ਹਨ ਵਾਲਾ ਜੋਗੀ ਕੁਰਾਹੇ ਪੈ ਕੇ ਲੁਟਿਆ ਜਾਂਦਾ ਹੈ । ੬. ਦੁਰਬਚਨ ਬੋਲਦਾ ਹੈ । ੭. ਅਨਘੜ, ਅਸਾਧ (ਮਨ) । ੮. ਵੇਦ ਬਾਣੀ ਦਾ ਵਿਚਾਰ । ੯. ਅੰਦਰਲੀਆਂ ਵਿਧੀਆਂ ਦਾ ਗਿਆਨ ਹੁੰਦਾ ਹੈ । ੧੦. ਪਰਿਵਾਰ ਵਿਚ ਰਹਿੰਦੇ ਹੋਇਆ ਵੀ ।

ਸਬਦਿ ਭੇਦਿ[1] ਜਾਣੈ ਜਾਣਾਈ ।
ਨਾਨਕ ਹਉਮੈ ਜਾਲਿ[2] ਸਮਾਈ
ਗੁਰਮੁਖਿ ਧਰਤੀ ਸਾਚੈ ਸਾਜੀ ।
ਤਿਸ ਮਹਿ ਓਪਤਿ[3] ਖਪਤਿ ਸੁ ਬਾਜੀ ।
ਗੁਰ ਕੈ ਸਬਦਿ ਰਪੈ[4] ਰੰਗੁ ਲਾਇ ।
ਸਾਚਿ ਰਤਉ ਪਤਿ ਸਿਉ ਘਰਿ ਜਾਇ ।
ਸਾਚ ਸਬਦ ਬਿਨੁ ਪਤਿ ਨਹੀ ਪਾਵੈ ।
ਨਾਨਕ ਬਿਨੁ ਨਾਵੈ ਕਿਉ ਸਾਚਿ ਸਮਾਵੈ ॥
ਗੁਰਮੁਖਿ ਅਸਟ[5] ਸਿਧੀ ਸਭਿ ਬੁਧੀ ।
ਗੁਰਮੁਖਿ ਭਵਜਲੁ ਤਰੀਐ ਸਚ ਸੁਧੀ ।
ਗੁਰਮੁਖਿ ਸਰ[6] ਅਪਸਰ ਬਿਧਿ ਜਾਣੈ ।
ਗੁਰਮੁਖਿ ਪਰਵਿਰਤਿ[7] ਨਰਵਿਰਤਿ ਪਛਾਣੈ ।
ਗੁਰਮੁਖਿ ਤਾਰੇ ਪਾਰਿ ਉਤਾਰੇ ।
ਨਾਨਕ ਗੁਰਮੁਖਿ ਸਬਦਿ ਨਿਸਤਾਰੇ[8] ॥
ਨਾਮੇ ਰਾਤੇ ਹਉਮੈ ਜਾਇ
ਨਾਮਿ ਰਤੇ ਸਚਿ ਰਹੇ ਸਮਾਇ ।
ਨਾਮਿ ਰਤੇ ਜੋਗ ਜੁਗਤਿ ਬੀਚਾਰੁ
ਨਾਮਿ ਰਤੇ ਪਾਵਹਿ ਮੋਖ ਦੁਆਰੁ ।
ਨਾਮਿ ਰਤੇ ਤ੍ਰਿਭਵਨ ਸੋਝੀ ਹੋਇ ।
ਨਾਨਕ ਨਾਮਿ ਰਤੇ ਸਦਾ ਸੁਖ ਹੋਇ ॥
ਨਾਮਿ ਰਤੇ ਸਿਧ[9] ਗੋਸਟਿ ਹੋਇ ।
ਨਾਮਿ ਰਤੇ ਸਦਾ ਤਪੁ ਹੋਇ ।

---

੧. ਸ਼ਬਦ ਦਾ ਸਿਧਾਂਤ (ਤਤਸਾਰ) । ੨. ਸਾੜ ਕੇ (ਹਰੀ ਵਿਚ) ਸਮਾ ਜਾਂਦਾ ਹੈ । ੩. ਉਤਪਤੀ ਤੇ ਨਾਸ਼ ਉਸ ਦਾ ਦੇਣ ਹੈ । ੪. ਰੰਗਿਆ ਜਾਂਦਾ ਹੈ । ੫. ਅੱਠ ਪ੍ਰਕਾਰ ਦੀਆਂ ਸਿੱਧੀਆਂ । ੬. ਮਾੜੇ ਚੰਗੇ ਦੀ ਵਿਧੀ ਜਾਣਦਾ ਹੈ ; ੭. ਗ੍ਰਹਿਣ ਕਰਨ ਅਤੇ ਤਿਆਗ ਕਰਨ (ਦੇ ਮਾਰਗ) ਨੂੰ ਪਛਾਣਦਾ ਹੈ । ੮. ਮੁਕਤੀ ਪ੍ਰਾਪਤ ਕਰਦਾ ਕਰਾਂਦਾ ਹੈ । ੯. ਸਿੱਧਾਂ ਨਾਲ ਕੀਤੀ ਗੋਸ਼ਟੀ ਸਫਲ ਹੁੰਦੀ ਹੈ ।

ਨਾਮਿ ਰਤੇ ਸਚੁ[1] ਕਰਣੀ ਸਾਰੁ ।
ਨਾਮਿ ਰਤੇ ਗੁਣ ਗਿਆਨ ਬੀਚਾਰੁ ।
ਬਿਨੁ ਨਾਵੈ ਬੋਲੈ ਸਭੁ ਵੇਕਾਰੁ ।
ਨਾਨਕ ਨਾਮਿ ਰਤੇ ਤਿਨ ਕਉ ਜੈਕਾਰੁ ॥
ਸੁਣ ਕੇ ਸਤਿਗੁਰ ਜੀ ਦੇ ਬੈਣ
ਖੁਲ੍ਹੇ ਸਭ ਦੇ ਮਨ ਦੇ ਨੈਣ
ਕਹਿੰਦੇ ਧੰਨ ਨਾਨਕ ਨਿਰੰਕਾਰੀ
ਤੈਥੋਂ ਸਿਧ ਮੰਡਲੀ ਬਲਿਹਾਰੀ

੧. ਸੱਚੀ ਕਰਨੀ ਦਾ ਸਾਰ-ਤੱਤ੍ਰ ।

# ਨਾਨਕ ਸ਼ਾਹ ਫ਼ਕੀਰ
# ਹਿੰਦੂ ਕਾ ਗੁਰੂ, ਮੁਸਲਮਾਨ ਕਾ ਪੀਰ

ਉਠ ਕੇ ਅਚਲ ਵਟਾਲਿਉਂ ਨਾਨਕ ਦੇਵ ਮਹਾਨ
ਤਪੀਆਂ ਲੂਆਂ ਠਾਰਦੇ ਪਹੁੰਚ ਗਏ ਮੁਲਤਾਨ
ਜਿਸ ਗੁਰ ਨਾਨਕ ਦੇਵ ਨੇ ਜਾ ਕੇ ਦੇਸ ਬਦੇਸ
ਕੱਟੀਆਂ ਕੁੱਲ ਉਦਾਸੀਆਂ ਪਹਿਨ ਫ਼ਕੀਰੀ ਵੇਸ
ਸਿੱਧੇ ਸਾਦੇ ਜਟ ਦਾ ਤਨ ਤੇ ਪਹਿਣ ਲਿਬਾਸ
ਉਸ ਨੇ ਅੱਜ ਗ੍ਰਿਹਸਤ ਤੇ ਬਖ਼ਸ਼ਸ਼ ਕੀਤੀ ਖ਼ਾਸ
ਗ੍ਰਿਹਸਤ ਧਰਮ ਦਾ ਆ ਗਏ ਦੇਵਣ ਲਈ ਉਪਦੇਸ਼
ਆਏ ਹਨ ਮੁਲਤਾਨ ਵਿਚ ਲੈ ਕੇ ਪ੍ਰੇਮ ਸੰਦੇਸ਼
ਏਸੇ ਥਾਂ ਪ੍ਰਹਿਲਾਦ ਨੂੰ ਰੱਖਿਆ ਸੀ ਕਰਤਾਰ
ਤਪਦੇ ਥੰਮ ਨੂੰ ਠਾਰਿਆ ਨਰ ਸਿੰਘ ਦੇ ਅਵਤਾਰ
ਤੋਹਫ਼ੇ ਹਨ ਮੁਲਤਾਨ ਦੇ ਦੱਸੇ ਲੋਕਾਂ ਚਾਰ
'ਗੋਰ' 'ਗਦਾ' ਤੇ 'ਗਰਮੀਆਂ' ਨਾਲੇ 'ਗਰਦ ਗੁਬਾਰ'
ਇੱਟ ਪੁਟਿਆਂ ਮੁਲਤਾਨ 'ਚੋਂ ਨਿਕਲਣ ਪੀਰ ਫ਼ਕੀਰ
ਕਬਰ ਪਰੱਸਤੀ ਵਾਲੜੀ ਪਿੱਟੀ ਜਾਣ ਲਕੀਰ
ਰੋਜ਼ਾ ਸ਼ਮਸੁੱਦੀਨ ਦਾ ਜਿਸ ਦਾ ਨਾਂ ਤਬਰੇਜ਼
ਸੂਫ਼ੀ ਪੀਰਾਂ ਨਾਲ ਸੀ ਨਕ ਨਕ ਤਕ ਲਬਰੇਜ਼
ਇਸ ਨੂੰ ਗੜ੍ਹ ਸੀ ਸਮਝਦਾ ਆਪਣਾ ਸੂਫ਼ੀ ਮੱਤ
ਕਢਦੇ ਸੂਫ਼ੀ ਮੱਤ ਦਾ ਏਸ ਤਰ੍ਹਾਂ ਸੀ ਤੱਤ
ਚਾਰ ਮੰਜ਼ਲਾਂ ਵਿਚ ਹੈ ਸੂਫ਼ੀ ਦੀ ਕਲਿਆਨ
ਸਾਲਿਕ ਪਾਉਂਦੇ ਪੁੱਜ ਕੇ ਅੱਲਾ ਦਾ ਇਰਫ਼ਾਨ
ਪਹਿਲੀ ਮੰਜ਼ਲ ਦਸਦੇ ਸਾਲਿਕ ਦੀ 'ਨਾਸੂਤ'
ਦੂਜੀ ਹੈ 'ਮਲਕੂਤ' ਦੀ ਤੀਜੀ ਹੈ 'ਜਬਰੂਤ'

ਚੌਥੀ ਮੰਜ਼ਲ ਸਮਝਦਾ ਸੂਫ਼ੀ ਮੱਤ 'ਫ਼ਨਾ',
ਇਸ ਮੰਜ਼ਲ ਵਿਚ ਓਸ ਦੀ ਹੁੰਦੀ ਖ਼ਾਸ ਅਦਾ
ਪਹਿਲੀ ਮੰਜ਼ਲ ਬੀਤਦੀ ਸ਼ਰ੍ਹਾ ਸ਼ਰੀਅਤ ਨਾਲ
ਦੂਜੀ ਵਿਚ ਨੇ ਚਲਦੇ ਤੋਰ ਤਰੀਕਤ ਚਾਲ
ਤੀਜੀ ਦੇ ਵਿਚ ਮਾਰ੍ਹਫ਼ਤ ਪਾਵਣ ਖ਼ੁਸ਼ਨਸੀਬ
ਚੌਥੀ ਮੰਜ਼ਲ ਹੱਕ ਦੇ ਵੱਸੇ ਐਨ ਕਰੀਬ
ਜਦੋਂ ਹਕੀਕੀ ਇਸ਼ਕ ਵਿਚ ਗਾਲਣ ਆਪਣਾ ਆਪ
ਫੇਰ ਖ਼ੁਦਾ ਦਾ ਹੋਂਵਦਾ ਸੱਚਾ ਵਸਲ ਮਿਲਾਪ
ਏਸੇ ਹੀ ਮੁਲਤਾਨ ਵਿਚ ਵਸਿਆ ਸ਼ਾਹ ਮਖਦੂਮ
ਜਿਸ ਨੂੰ ਹੈ ਸੀ ਮਾਅਰਫ਼ਤ ਹਸ਼ਰਾਂ ਤਕ ਮਾਲੂਮ
ਚੌਥੀ ਮੰਜ਼ਲ ਵਿਚ ਉਹ ਵੇਗ ਨਾ ਸਕਿਆ ਡੱਕ
ਲਾਇਆ ਸੀ ਤਬਰੇਜ਼ ਨੇ ਨਾਹਰਾ ਅਨਲਹੱਕ
ਇਸ ਨਾਹਰੇ ਦਾ ਅਰਥ ਸੀ 'ਮੈਂ ਹਾਂ ਆਪ ਖ਼ੁਦਾ'
ਅੱਲਾ ਮੇਰੇ ਵਿਚ ਹੈ ਮੈਥੋਂ ਨਹੀਂ ਜੁਦਾ
ਨਾਹਰਾ ਸੁਣ ਤਬਰੇਜ਼ ਦਾ ਉਸ ਨੂੰ ਮਿਲੀ ਸਜ਼ਾ
ਲਾ ਕੇ ਫ਼ਤਵਾ ਕਾਜ਼ੀਆਂ ਦਿੱਤੀ ਖੱਲ ਲੁਹਾ
ਓਸੇ ਹੀ ਤਬਰੇਜ਼ ਦਾ ਸ਼ਮਸੁੱਦੀਨ ਸੀ ਨਾਮ
ਸ਼ਾਹ ਮੱਖਦੂਮ ਵੀ ਆਖਦੇ ਉਸ ਨੂੰ ਸੂਫ਼ੀ ਆਮ
ਏਸ ਸ਼ਹਾਦਤ ਨਾਲ ਸੀ ਚੜ੍ਹੇ ਵਫ਼ਾ ਦੇ ਰੰਗ
ਨਾਹਰੇ ਐਨਲਹੱਕ ਦੇ ਲੱਗੇ ਲਾਉਣ ਮਲੰਗ
ਓਸੇ ਸੂਫ਼ੀ ਮੱਤ ਦਾ ਕਰਨੇ ਲਈ ਸੁਧਾਰ
ਸਤਿਗੁਰ ਨਾਨਕ ਦੇਵ ਦੀ ਬਖ਼ਸ਼ਸ਼ ਹੋਈ ਅਪਾਰ
ਰੋਜ਼ੇ ਦੇ ਵਿਚ ਪਹੁੰਚ ਕੇ ਗੁਰੂ ਗ਼ਰੀਬ ਨਿਵਾਜ਼
ਛੁੱਕੀ ਸਭ ਤੋਂ ਵੱਖਰੀ ਉਚੀ ਮਧੁਰ ਅਵਾਜ਼
''ਅੱਲਾ ਹੂ ਅਲ ਵਾਹਿਗੁਰੂ'' ਬੋਲੇ ਗੁਰੂ ਹਜ਼ੂਰ
ਹੱਕ ਹੱਕ ਦੀ ਕੂਕ 'ਚੋਂ ਬਰਸਣ ਲੱਗਾ ਨੂਰ

### ਗੁਰੂ ਨਾਨਕ ਪਾਤਸ਼ਾਹ

ਫ਼ਕਰ ਕੁੱਲ ਦਰਗਾਹ ਦੇ ਲੱਗੇ ਸਨ ਘਬਰਾਣ
ਸਤਿਗੁਰ ਨਾਨਕ ਦੇਵ ਨੂੰ ਸਭਨਾਂ ਲਿਆ ਪਛਾਣ
ਸਭਨਾਂ ਨੂੰ ਮਾਲੂਮ ਸੀ ਗੁਰ ਨਾਨਕ ਨਨਕੇਸ਼
ਸਾਂਝੇ ਨੇ ਹਰ ਧਰਮ ਦੇ ਪਹੁੰਚੇ ਹੋਏ ਦਰਵੇਸ਼
ਸਭਨਾਂ ਨੂੰ ਮਾਲੂਮ ਸੀ ਫਿਰ ਕੇ ਦੇਸ ਬਦੇਸ
ਵੱਸੇ ਨੇ ਕਰਤਾਰਪੁਰ ਧਾਰ ਗ੍ਰਿਹਸਤੀ ਵੇਸ
ਉਮਰਾ ਚੌਸਠ ਪੈਂਠ ਦੀ ਹੋਇਆ ਬਿਰਧ ਸਰੀਰ
ਫਿਰ ਵੀ ਨਾਨਕ ਜਾਪਦੇ ਨੂਰਾਂ ਦੀ ਤਸਵੀਰ
ਸਾਰੇ ਪੀਰ ਫ਼ਕੀਰ ਹੀ ਡਾਹਢੇ ਸਨ ਹੈਰਾਨ
ਕਿਸ ਕਾਰਨ ਇਸ ਸ਼ਹਿਰ ਵਿਚ ਆਏ ਹਨ ਗੁਣਵਾਨ
ਦਸਿਆ ਇਕ ਫ਼ਕੀਰ ਨੇ ਆਪਣਾ ਇੰਜ ਖ਼ਿਆਲ
ਵਸਣ ਲਈ ਮੁਲਤਾਨ ਵਿਚ ਥਾਉਂ ਰਿਹਾ ਹੈ ਭਾਲ
ਦੋ ਗੱਦੀਆਂ ਤੇ ਬਹਿਣ ਦਾ ਕੀਤਾ ਸੂ ਸਾਮਾਨ
ਹਿੰਦੂਆਂ ਲਈ ਕਰਤਾਰਪੁਰ ਮੁਸਲਮ ਲਈ ਮੁਲਤਾਨ
ਸਭ ਨੂੰ ਪਿੱਸੂ ਪੈ ਗਏ ਮੱਚ ਗਈ ਤਰਥੱਲ
ਆਖਣ ਇਸ ਦੇ ਸਾਹਮਣੇ ਪੇਸ਼ ਨਾ ਸਕਣੀ ਚੱਲ
ਬਾਹੀਂ ਫੜ ਫੜ ਆਖਦੇ ਇਕ ਦੂਜੇ ਨੂੰ ਖਿੱਚ
ਹਲਵੇ ਮਾਂਡੇ ਸਭ ਦੇ ਪੈ ਗਏ ਖ਼ਤਰੇ ਵਿੱਚ
ਨਾਨਕ ਸਭ ਨੂੰ ਦਸਣਾ ਜਾਵੋ ਰੋਜ਼ ਮਸੀਤ
ਪੰਜ ਨਮਾਜ਼ਾਂ ਪੜ੍ਹਨੀਆਂ ਕਰ ਕੇ ਸੁੱਚੀ ਨੀਤ
ਇਸ ਨੇ ਸਭ ਨੂੰ ਦਸਣਾ ਮਿਹਨਤ ਵਿਚ ਖ਼ੁਦਾ
ਇਸ ਨੇ ਸਭ ਨੂੰ ਦਸਣਾ ਮੰਨੋ ਨਿੱਤ ਰਜ਼ਾ
ਇਸ ਨੇ ਸਭ ਨੂੰ ਆਖਣਾ ਭਰੀ ਸਭਾ ਵਿਚ ਬੋਲ
ਦੁਖ ਭੁਖ ਵਿਚ ਨਾ ਡੋਲਣਾ ਰਹਿਣਾ ਸਦਾ ਅਡੋਲ
ਇਸ ਨੇ ਸਾਡੇ ਨਿੰਦਣੇ ਟੂਣੇ ਅਤੇ ਤਵੀਤ
ਇਸ ਨੇ ਸਾਡੀ ਤੋੜਣੀ ਖਾਣ ਪੀਣ ਦੀ ਰੀਤ

## ਗੁਰੂ ਨਾਨਕ ਪਾਤਸ਼ਾਹ

ਇਸ ਨੇ ਸਭ ਨੂੰ ਦਸਣਾ "ਕਾਮੇ ਵਿਚ ਕਰਮਾਤ"
ਇਸ ਦੇ ਹੁੰਦਿਆਂ ਸਾਡੜੀ ਕੌਣ ਸੁਣੇਗਾ ਬਾਤ
ਆਖ਼ਰ ਸਭ ਨੇ ਸੋਚਿਆ ਇਕੋ ਇਸ ਦਾ ਹੱਲ
ਨੱਕ ਨੱਕ ਭਰਿਆ ਦੁੱਧ ਦਾ ਦਿਉ ਪਿਆਲਾ ਘੱਲ
ਆਪੇ ਇਸ ਦੇ ਅਰਥ ਨੂੰ ਸਮਝੂ ਦੂਰ ਅੰਦੇਸ
ਵੇਖੋ ਦੁੱਧ ਦੇ ਸਾਹਮਣੇ ਕੀ ਕਰਦਾ ਹੈ ਪੇਸ਼
ਵੇਖ ਕਟੋਰਾ ਦੁੱਧ ਦਾ ਨਾਨਕ ਦੇਵ ਅਤੁੱਲ
ਦੁੱਧ ਦੇ ਉਤੇ ਤਾਰਿਆ ਇੱਕ ਚੰਬੇਲੀ-ਫੁੱਲ
ਚੱਲੀ ਚਾਲ ਜੋ ਫ਼ੱਕਰਾਂ ਬਿਲਕੁਲ ਗਈ ਵਿਅਰਥ
ਫੁੱਲ ਤਰਾਵਨ ਵਾਲੜਾ ਸਮਝ ਨਾ ਸੱਕੇ ਅਰਥ
ਸਾਰੇ ਮਿਲ ਕੇ ਆਖਦੇ ਹੇ ਨਾਨਕ ਦਰਵੇਸ਼
ਕਰੋ ਚੰਬੇਲੀ ਫੁੱਲ ਦੀ ਜ਼ਰਾ ਵਜ਼ਾਹਤ ਪੇਸ਼
ਅਸਾਂ ਕਟੋਰਾ ਘੱਲ ਕੇ ਕੀਤੀ ਰਮਜ਼ ਬਿਆਨ
ਪੀਰ ਫ਼ਕੀਰਾਂ ਨਾਲ-ਹੈ ਭਰਿਆ ਇਹ ਮੁਲਤਾਨ
ਇਸ ਥਾਂ ਗੌਰ ਮਜ਼ੌਰ ਦੇ ਤਕੀਏ ਪੈਰੋ ਪੈਰ
ਜਾਵੋ ਕਿਧਰੇ ਹੋਰ ਥਾਂ ਮੰਗੋ ਜਗ ਦੀ ਖ਼ੈਰ
ਇਸ ਥਾਂ ਨਹੀਂ ਜੇ ਲਭਣੀ ਤਿਲ ਧਰਣੇ ਦੀ ਥਾਂ
ਜ਼ਰਾ ਚੰਬੇਲੀ ਫੁੱਲ ਦਾ ਕਿੱਸਾ ਕਰੋ ਬਿਆਂ
ਸਤਿਗੁਰ ਬੋਲੇ ਪਿਆਰਿਓ ਸਾਡੀ ਮੰਜ਼ਲ ਹੋਰ
ਇਕ ਥਾਂ ਤੇ ਨਾ ਰੁਕਦੀ ਕਦੀ ਧਰਮ ਦੀ ਟੋਰ
ਜਿਦਾਂ ਦੁੱਧ ਤੇ ਫੁਲ ਦਾ ਪਿਆ ਰਤਾ ਨਾ ਭਾਰ
ਕੁਝ ਦਿਨ ਏਦਾਂ ਸ਼ਹਿਰ,ਵਿਚ ਜਾਣੇ ਅਸਾਂ ਗੁਜ਼ਾਰ
ਚਿਟੇ ਰੰਗ ਦਾ ਦੁੱਧ ਹੈ ਚਿੱਟੇ ਫੁਲ ਦੇ ਅੰਗ
ਰੂਹਾਂ ਰੰਗੋ ਪਿਆਰਿਓ ਇਹੋ ਰੂਹਾਨੀ ਰੰਗ
ਜਿਸ ਦਿਨ ਮਿੱਠੇ ਦੁੱਧ ਵਿਚ ਘੋਲੀ ਗਈ ਗੱਲ
ਜਿਸ ਦਿਨ ਵੰਡੀ ਜਗ ਤੇ ਫੁੱਲਾਂ ਨਾ ਖ਼ੁਸ਼ਬੋ

## ਗੁਰੂ ਨਾਨਕ ਪਾਤਸ਼ਾਹ

ਓਸੇ ਦਿਨ ਮੁੱਕ ਜਾਣਗੇ ਮੇਲ ਮੁਹੱਬਤ ਹੁਬ
ਤਰਦੇ ਹੋਏ ਤਰੇਲ ਵਿਚ ਫੁੱਲ ਜਾਣਗੇ ਡੁੱਬ
ਇਕ ਅੱਲਾ ਦੇ ਨਾਲ ਹੀ ਜੋੜੋ ਆਪਣੀ ਬੁੱਧ
ਬੱਚੇ ਪਾਲ ਨਾ ਸਕਦਾ ਕਦੀ ਓਪਰਾ ਦੁੱਧ
ਲੱਥੀ ਖੱਲ ਤਬਰੇਜ਼ ਦੀ ਹੋਇਆ ਜ਼ੁਲਮ ਜ਼ਰੂਰ
ਐਪਰ ਸੂਫ਼ੀ ਓਸ ਨੇ ਕੀਤਾ ਗ਼ਲਤ ਗ਼ਰੂਰ
ਅੱਲਾ ਲਾਗੇ ਪਹੁੰਚ ਕੇ ਥਿੜਕ ਗਈ ਸੀ ਚਾਲ
ਤਾਹੀਓਂ ‘‘ਮੈਂ ਹੀ ਰੱਬ ਹਾਂ’’ ਕੂਇਆ ਹੋ ਬੇਹਾਲ
ਕੀਤੀ ਆਪਣੀ ਭੁੱਲ ਸੀ ਉਸ ਨੇ ਜਦ ਮਹਿਸੂਸ
ਹਸ ਹਸ ਖੱਲ ਲੁਹਾ ਲਈ ਭੁੱਲ ਕੇ ਨੰਗ ਨਮੂਸ
ਮਰਦੇ ਮਰਦੇ ਓਸ ਦਾ ਮੁਕਿਆ ਸਾਰਾ ਜ਼ੋਮ
ਤੂਹੀਂ ਤੂਹੀਂ ਸੀ ਬੋਲਦਾ ਉਸ ਦਾ ਇਕ ਇਕ ਰੋਮ
ਉਸ ਦੇ ਰੌਜ਼ੇ ਬੈਠਿਓ ਬਣੋਂ ਨਾ ਕਬਰ ਪ੍ਰਸਤ
ਵਿੱਡਾਂ ਦਾ ਹੀ ਪਿਆਰਿਓ ਕਰੋ ਨਾ ਬੰਦੋਬਸਤ
ਬੁੱਤ ਪਰਸਤਾਂ ਵਾਲੜੀ ਚਾਲ ਰਹੇ ਹੋ ਚੱਲ
ਛੱਡ ਕੇ ਕਬਰ ਪ੍ਰਸਤੀਆਂ ਆਓ ਖ਼ੁਦਾ ਦੇ ਵੱਲ
ਸਭੋ ਕੁਝ ਹੈ ਓਸ ਦਾ ਸਭਨਾਂ ਦੇ ਵਿਚ ਰੱਬ
ਖ਼ਿਦਮਤ ਕਰਕੇ ਓਸ ਦੀ ਨਜ਼ਰੀਂ ਜਾਈਏ ਫੱਬ
ਖ਼ਿਦਮਤ ਤੇ ਇਨਸਾਨੀਅਤ ਮਉਲਾ ਦਾ ਹੈ ਦੀਨ
ਹੁੰਦੀ ਹੈ ਮਾਨੁਖਤਾ ਵਿੱਚ ਖ਼ੁਦਾ ਦੇ ਲੀਨ
ਪੂਰਾ ਗੁਰੂ ਮਨੁੱਖ ਦੀ ਪੂਰੀ ਕਰਦਾ ਸਿੱਕ
ਬੰਦਾ ਤੇ ਰੱਬ ਦੋ ਜਣੇ ਹੋ ਜਾਂਦੇ ਇਕਮਿਕ
ਓਹੀਓ ਅੱਲਾ ਈਸ਼ਵਰ ਓਹੀਓ ਹੈ ਸਤਿਨਾਮ
ਇਸ ਦੁਨੀਆਵੀ ਪਿਆਰ ਤੋਂ ਉਸ ਦਾ ਉੱਚ ਮੁਕਾਮ
‘‘ਮੁਕਾਮੁ ਕਰਿ ਘਰਿ ਬੈਸਣਾ, ਨਿਤ ਚਲਣੈ ਕੀ ਧੋਖ
ਮੁਕਾਮੁ ਤਾ ਪਰੁ ਜਾਣੀਐ, ਜਾ ਰਹੈ ਨਿਹਚਲੁ ਲੋਕ

ਦੁਨੀਆ ਕੈਸਿ ਮੁਕਾਮੇ ॥
ਕਰਿ ਸਿਦਕੁ ਕਰਣੀ ਖਰਚੁ ਬਾਧਹੁ ਲਾਗਿ ਰਹੁ ਨਾਮੇ ॥ ਰਹਾਉ ॥
ਜੋਗੀ ਤ ਆਸਣੁ ਕਰਿ ਬਹੈ, ਮੁਲਾਂ ਬਹੈ ਮੁਕਾਮਿ
ਪੰਡਿਤ ਵਖਾਣਹਿ ਪੋਥੀਆ, ਸਿਧ ਬਹਹਿ ਦੇਵ ਸਥਾਨਿ ॥
ਸੁਰ ਸਿਧ ਗਣ ਗੰਧਰਬ, ਮੁਨਿ ਜਨ ਸੇਖ ਪੀਰ ਸਾਲਾਰ
ਦਰਿ ਕੂਚ ਕੂਚਾ ਕਰਿ ਗਏ ਅਵਰੇ ਭਿ ਚਲਣਹਾਰ
ਸੁਲਤਾਨ ਖਾਨ ਮਲੂਕ ਉਮਰੇ ਗਏ ਕਰਿ ਕਰਿ ਕੂਚੁ
ਘੜੀ ਮੁਹਤਿ ਕਿ ਚਲਣਾ ਦਿਲ ਸਮਝੁ ਤੂੰ ਭਿ ਪਹੂਚੁ
ਸਬਦਾਹ ਮਾਹਿ ਵਖਾਣੀਐ ਵਿਰਲਾ ਤ ਬੂਝੈ ਕੋਇ
ਨਾਨਕੁ ਵਖਾਣੈ ਬੇਨਤੀ ਜਲਿ ਥਲਿ ਮਹੀਅਲਿ ਸੋਇ
ਅਲਾਹੁ ਅਲਖੁ ਅਗੰਮੁ ਕਾਦਰ, ਕਰਣਹਾਰੁ ਕਰੀਮੁ
ਸਭ ਦੁਨੀ ਆਵਣ ਜਾਵਣੀ, ਮੁਕਾਮੁ ਏਕੁ ਰਹੀਮੁ
ਮੁਕਾਮੁ ਤਿਸਨੋ ਆਖੀਐ ਜਿਸੁ ਸਿਸਿ ਨ ਹੋਵੀ ਲੇਖੁ
ਅਸਮਾਨੁ ਧਰਤੀ ਚਲਸੀ ਮੁਕਾਮੁ ਓਹੀ ਏਕੁ
ਦਿਨ ਰਵਿ ਚਲੈ ਨਿਸਿ ਸਸਿ ਚਲੈ ਤਾਰਿਕਾ ਲਖ ਪਲੋਇ
ਮੁਕਾਮੁ ਓਹੀ ਏਕੁ ਹੈ ਨਾਨਕਾ ਸਚੁ ਬੁਗੋਇ
ਸੁਣ ਕੇ ਉੱਚ-ਮਕਾਮ ਦੀ ਉਸਤਤ ਪੀਰ ਜ਼ਰੀਫ
ਸਤਿਗੁਰ ਨਾਨਕ ਦੇਵ ਦੀ ਲੱਗੇ ਕਰਨ ਤਰੀਫ
ਸਾਰੇ ਡੱਕਰ ਬਹਿ ਗਏ ਸਤਿਗੁਰ ਜੀ ਦੇ ਗਿਰਦ
ਫੇਰ ਫੇਰ-ਕੇ ਤਸਬੀਆਂ ਕਰਦੇ ਜਾਂਦੇ ਵਿਰਦ
ਕੀਤਾ ਇਕ ਫਕੀਰ ਨੇ ਸਤਿਗੁਰ ਤਾਈਂ ਸਵਾਲ
ਜਮਣੋਂ ਮਰਨੇ ਤੀਕਰਾਂ ਕਿੱਦਾਂ ਕਰੀਏ ਭਾਲ
ਉਸ ਨੂੰ ਕਿੰਜ ਪਛਾਣੀਏ ਕੀ ਹੈ ਉਸ ਦਾ ਰੂਪ
ਗ੍ਰਿਹਸਤ ਧਰਮ ਵਿਚ ਕਿਸ ਤਰ੍ਹਾਂ ਮਿਲਦਾ ਰੱਬ ਅਨੂਪ
ਇਕ ਇਕ ਦਿਲ ਵਿਚ ਉਤਰੇ ਸਤਿਗੁਰ ਜੀ ਦੇ ਬੋਲ
ਸਤਿਗੁਰ ਬੋਲੇ ਪਿਆਰਿਓ ਪਿਆਰ ਬੜਾ ਅਨਮੋਲ

## ਗੁਰੂ ਨਾਨਕ ਪਾਤਸ਼ਾਹ

ਮਾਂ ਦੇ ਉਦਰੋਂ ਜੰਮ ਕੇ ਬੱਚਾ ਕਰੇ ਵਿਨੋਦ
ਦੋਵੇਂ ਬਾਹਾਂ ਚੁੱਕ ਕੇ ਢੂੰਡੇ ਨਿੱਘੀ ਗੋਦ
ਜਿਉਂ ਜਿਉਂ ਚਕਸ਼ੂ ਗਿਆਨ ਦੇ ਜਾਂਦੇ ਉਸ ਦੇ ਖੁਲ੍ਹ
ਚੰਚਲ ਸੋਮੇ ਵਲ ਨੇ ਤਿਉਂ ਤਿਉਂ ਵਧਦੇ ਬੁਲ੍ਹ
ਉਸ ਨੂੰ ਮਾਂ ਦੇ ਪਿਆਰ ਦੀ ਐਨੀ ਪੈਂਦੀ ਖਿੱਚ
ਜਾ ਕੇ ਚੈਨ ਹੈ ਪਾਂਵਦਾ ਕੇਵਲ ਗੋਦੀ ਵਿੱਚ
ਏਹੀਓ ਖਿੱਚ ਪਿਆਰ ਦੀ ਹੁੰਦੀ ਜਦੋਂ ਜਵਾਨ
ਉਸ ਦਾ ਪਿਆਰ ਵੰਡਾਂਵਦੀ ਔਰਤ ਤੇ ਸੰਨਤਾਨ
ਏਹੀਓ ਖਿੱਚ ਪਿਆਰ ਦੀ ਬਣਦੀ ਰਿਸ਼ਤੇਦਾਰ
ਬੰਦਾ ਚਾਹੇ ਓਸ ਨੂੰ ਦੁਨੀਆ ਕਰੇ ਪਿਆਰ
ਜੀਵਨ ਭਰ ਉਹ ਪਿਆਰ ਦੀ ਕਰਦਾ ਫਿਰੇ ਤਲਾਸ਼
ਅੱਗੇ ਅੱਗੇ ਦੌੜਦਾ ਉਸ ਦੇ ਪਰ ਪਰਕਾਸ਼
ਕੀਤਾ ਦੁਨੀਆਦਾਰੀਆਂ ਰੂਹ ਦਾ ਦੀਵਾ ਗੁੱਲ
ਜਗਤ ਗਵਾਚੇ ਪਿਆਰ ਦਾ ਨਾਮ ਗਿਆ ਹੈ ਭੁੱਲ
ਐਵੇਂ ਬੰਦਾ ਭਟਕਦਾ ਫਿਰਦਾ ਬੇਸਬੱਬ
ਓਸ ਗਵਾਚੇ ਪਿਆਰ ਦਾ ਦੂਜਾ ਨਾਮ ਹੈ ਰੱਬ
ਜੰਮਣੋਂ ਮਰਨੇ ਤੀਕਰਾਂ ਨਿਭਦੀ ਨਾਲ ਪ੍ਰੀਤ
ਸੁਥਰਾ ਘਰ ਪਰਵਾਰ ਹੈ ਮੰਦਰ ਅਤੇ ਮਸੀਤ
ਸੱਚੇ ਪਿਆਰ 'ਚ ਪਿਆਰਿਓ ਕਦੀ ਨਾ ਸਕੀਏ ਉੱਕ
ਤੂਹੀਂ ਤੂਹੀਂ ਰਹਿ ਜਾਂਵਦੀ ਮੈਂ ਮੈਂ ਜਾਂਦੀ ਮੁੱਕ
ਸ਼ਰਮ ਕਰਮ ਤੇ ਧਰਮ ਵਿਚ ਸ਼ਾਮਲ ਕਰੋ ਨਾ ਭਰਮ
ਤਨ ਦਾ ਧਰਮ ਵਿਸਾਰ ਕੇ ਮਨ ਦਾ ਧਾਰੋ ਧਰਮ
ਤਨ ਦਾ ਧਰਮ ਹੈ ਚਲਦਾ ਕਛੂਏ ਵਰਗੀ ਚਾਲ
ਮਨ ਦਾ ਧਰਮ ਹੈ ਉੱਡਦਾ ਤੇਜ਼ ਸਮੇਂ ਦੇ ਨਾਲ
ਤਨ ਦਾ ਧਰਮ ਹੈ ਬੋਲਦਾ ਕੜਵੇ ਕੜਵੇ ਬੋਲ
ਮਨ ਦਾ ਧਰਮ ਜਹਾਨ ਵਿਚ ਮਿਸਰੀ ਦੇਂਦਾ ਘੋਲ

# ਗੁਰੂ ਨਾਨਕ ਪਾਤਸ਼ਾਹ

ਤਨ ਦਾ ਧਰਮ ਹੈ ਧਾਰਦਾ ਤਰ੍ਹਾਂ ਤਰ੍ਹਾਂ ਦੇ ਵੇਸ
ਮਨ ਦਾ ਧਰਮ ਹੈ ਪਹਿਨਦਾ ਇਕੋ ਗੁਰ-ਉਪਦੇਸ
ਤਨ ਦੇ ਧਰਮ ਨੂੰ ਲੱਗਦੀ ਆਨ ਸ਼ਾਨ ਦੀ ਭੁੱਖ
ਯਸ਼ ਕੀਰਤੀ ਵਾਸ਼ਨਾ ਸੁੱਖ ਸੰਤਾਨ ਦੀ ਭੁੱਖ
ਮਨ ਦੇ ਧਰਮ ਨੂੰ ਲਗਦੀ ਸਤਿਨਾਮ ਦੀ ਭੁੱਖ
ਮਨ ਦੇ ਧਰਮ ਨਾ ਸਮਝਦਾ ਦੁੱਖਾਂ ਨੂੰ ਕਦੇ ਦੁੱਖ
ਤਨ ਦਾ ਧਰਮ ਹੈ ਢੂੰਡਦਾ ਮੁਸ਼ਕਲ ਵਿਚ ਆਸਾਨ
ਮਨ ਦਾ ਧਰਮ ਹੈ ਜਾਣਦਾ ਦੁੱਖ ਨੂੰ ਸੁਖ ਸਮਾਨ
ਤਨ ਦਾ ਧਰਮ ਪਖੰਡ ਹੈ ਮਨ ਦਾ ਧਰਮ ਹੈ ਸੱਚ
ਮਨ ਦਾ ਧਰਮ ਤਾਂ ਜਾਂਵਦਾ ਰੂਹਾਂ ਦੇ ਵਿਚ ਰੱਚ
ਤਨ ਦਾ ਧਰਮ ਹੈ ਰਖਦਾ ਹਰਦਮ ਮੈਲੀ ਅੱਖ
ਮਨ ਦੇ ਧਰਮ ਦੀ ਚਮਕਦੀ ਸੂਰਜ ਵਾਂਗੂ ਦੱਖ
ਤਨ ਦੇ ਧਰਮ ਦਾ ਹੋਂਵਦਾ ਮ੍ਰਿਤ-ਮੰਡਲ ਵਿਚ ਵਾਸ
ਮਨ ਦੇ ਧਰਮ ਦਾ ਅਮਰ ਹੈ ਇਕ ਇਕ ਸਾਸ ਸੁਆਸ
ਤਨ ਦਾ ਧਰਮ ਹਨੇਰ ਹੈ ਗਹਿਰਾ ਹੈ ਅੰਧ-ਕੂਪ
ਮਨ ਦਾ ਧਰਮ ਹੈ ਧਾਰਦਾ ਨਿਰੰਕਾਰ ਦਾ ਰੂਪ
ਤਨ ਦਾ ਧਰਮ ਹੈ ਪਿਆਰਿਓ ਪੰਜ ਛੀਆਂ ਦਾ ਧਰਮ
ਮਨ ਦਾ ਧਰਮ ਹੈ ਜੱਗ ਦੇ ਸਰਬ ਜੀਆਂ ਦਾ ਧਰਮ
ਤਨ ਦਾ ਧਰਮ ਹੈ ਪਾਲਦਾ ਆਪਣੇ ਮਨ ਵਿਚ ਮੈਲ
ਮਨ ਦੀ ਮੈਲ ਹੈ ਲੱਥਦੀ ਮਨ ਦੇ ਧਰਮ ਤੁਫੈਲ
ਤਨ ਦਾ ਧਰਮ ਤਿਆਗਦਾ ਆਪਣਾ ਘਰ ਸੰਸਾਰ
ਮਨ ਦਾ ਧਰਮ ਗ੍ਰਹਿਤ ਵਿਚ ਪਾਉਂਦਾ ਮੋਖ ਦੁਆਰ
ਜੋਗੀ ਜੰਗਮ ਜੋਗੜੇ ਸਾਧੂ ਸਿੱਧ ਫਕੀਰ
ਦੱਸੀ ਜਾਵਣ ਗ੍ਰਹਿਸਤ ਨੂੰ ਨਰਕਾਂ ਦੀ ਤਸਵੀਰ
ਸੂਫੀ ਸਾਲਕ ਔਲੀਆ ਖ਼ਾਜੇ ਤੇ ਦਰਵੇਸ਼
ਗ੍ਰਹਿਸਤ ਧਰਮ ਦਾ ਹੋਰ ਹੀ ਨਕਸ਼ਾ ਕਰਦੇ ਪੇਸ਼

## ਗੁਰੂ ਨਾਨਕ ਪਾਤਸ਼ਾਹ

ਖ਼ਾਨਗਾਹਾਂ ਵਿਚ ਬੈਠ ਕੇ ਕਰਦੇ ਇਹ ਪਰਚਾਰ
''ਕੇਵਲ ਫ਼ੱਕਰ ਵੇਖਦੇ ਮੌਲਾ ਦਾ ਦਰਬਾਰ
ਫ਼ੱਕਰ ਕਦੀ ਨਾ ਪਾਂਵਦਾ ਗਲ ਵਿਚ ਆਲ ਜੰਜਾਲ
ਫ਼ੱਕਰ ਲਾਉਂਦਾ ਯਾਰੀਆਂ ਸਦਾ ਫ਼ਕੀਰੀ ਨਾਲ''
ਐਸਾ ਸੋਚਣ ਵਾਲੜੇ ਸੋਚੀ ਜਾਣ ਵਿਅਰਥ
ਫ਼ੱਕਰ ਅਤੇ ਫ਼ਕੀਰ ਦਾ ਸਮਝ ਨਾ ਸਕੇ ਅਰਥ
ਫ਼ੱਕਰ ਕੁੱਲ ਜਹਾਨ 'ਚੋਂ ਉੱਚਾ ਦੁਨੀਆਦਾਰ
ਫ਼ੱਕਰ ਹੈ ਇਨਸਾਨ ਦਾ ਵੱਡਾ ਖ਼ਿਦਮਤਗਾਰ
ਫ਼ੱਕਰ ਦੀਆਂ ਇਬਾਦਤਾਂ ਸੁੱਤਾ ਧਰਮ ਜਗਾਉਣ
ਫ਼ੱਕਰ ਦੀਆਂ ਫ਼ਕੀਰੀਆਂ ਸਭਨਾਂ ਦੇ ਕੰਮ ਆਉਣ
ਅਸਲੀ ਫ਼ੱਕਰ ਜਗ ਦੀ ਦੇਂਦਾ ਬਦਲ ਨੁਹਾਰ
ਅਸਲੀ ਫ਼ੱਕਰ ਗ੍ਰਹਿਸਤ ਨੂੰ ਦੇਂਦਾ ਹੈ ਸ਼ਿੰਗਾਰ
ਅਸਲੀ ਜੋਗੀ ਪਾਂਵਦੇ ਸੰਜਮ ਤੇ ਸੰਜੋਗ
ਘਰ ਗ੍ਰਹਿਸਤੀ ਦੇ ਵਿਚ ਹੀ ਸਦਾ ਕਮਾਉਂਦੇ ਜੋਗ
ਗ੍ਰਹਿਸਤੀ ਧਰਮ ਨੂੰ ਰੱਬ ਨੇ ਖ਼ੁਦ ਕੀਤਾ ਈਜਾਦ
ਗ੍ਰਹਿਸਤੀ ਨਾਲ ਹੀ ਓਸ ਦੀ ਦੁਨੀਆ ਹੈ ਆਬਾਦ
ਤਨ ਦੇ ਧਰਮਾਂ ਨਾਲ ਤਾਂ ਗ੍ਰਹਿਸਤੀ ਜਾਵੇ ਡੁੱਬ
ਮਨ ਦੇ ਧਰਮਾਂ ਨਾਲ ਹੀ ਨਿਕਲਣ ਸਾਰੇ ਕੁੱਬ
ਤਨ ਦਾ ਧਰਮ ਹੈ ਪੂਜਦਾ ਮੜ੍ਹੀਆਂ ਅਤੇ ਮਜ਼ਾਰ
ਮਨ ਦਾ ਧਰਮ ਹੈ ਪੂਜਦਾ ਕੇਵਲ ਇਕ ਓਂਕਾਰ
ਤਨ ਦੇ ਧਰਮ ਨੂੰ ਧਾਰਿਆਂ ਮਕਸਦ ਹੁੰਦੇ ਫ਼ੌਤ
ਮਨ ਦਾ ਧਰਮ ਹੈ ਜ਼ਿੰਦਗੀ ਤਨ ਦਾ ਧਰਮ ਹੈ ਮੌਤ
ਸੁਣ ਕੇ ਗੁਰ ਉਪਦੇਸ਼ ਨੂੰ ਫ਼ੱਕਰ ਬੋਲੇ ਵਾਹ
ਮਰਹਬਾ ਸਦ ਮਰਹਬਾ ਸਤਿਗੁਰ ਨਾਨਕ ਸ਼ਾਹ
ਜ਼ਿੰਦਾਬਾਦ ਐ ਪਾਤਸ਼ਾਹ ਨਾਨਕ ਸ਼ਾਹ ਫ਼ਕੀਰ
ਹਿੰਦੂਆਂ ਦੇ ਤੁਸੀਂ ਗੁਰੂ ਹੋ ਮੁਸਲਮ ਦੇ ਹੋ ਪੀਰ

## ਤੂੰ ਲਹਿਣਾ ਮੈਂ ਦੇਣਾ

ਲਹਿਣਾ ਦੇਵੀ ਭਗਤ ਸੀ ਵਸਦਾ ਪਿੰਡ ਖਡੂਰ
ਦੇਵੀ ਪੂਜਾ ਵਿਚ ਓਹ ਰਹਿੰਦਾ ਸੀ ਮਸਰੂਰ
ਵੈਸ਼ਨੋ ਦੇਵੀ ਪਹੁੰਚਦਾ ਜੋੜ ਜੋੜ ਕੇ ਸੰਗ
ਛੈਣੇ ਕੁਟ ਕੁਟ ਨੱਚਦਾ ਬਣ ਕੇ ਮਸਤ ਮਲੰਗ
ਭੇਟਾ ਗਾ ਗਾ ਕਟਦਾ ਵਿਚ ਜਗਰਾਤੇ ਰਾਤ
ਗੱਲ ਗੱਲ ਤੇ ਆਖਦਾ ਜੈ ਜਗਦੰਬੇ ਮਾਤ
ਭਾਈ ਜੋਧਾ ਸਿੱਖ ਸੀ ਉਸ ਪਿੰਡ ਦਾ ਵਸਨੀਕ
ਪੀਂਦਾ ਪ੍ਰੇਮ ਪਿਆਲੜੇ ਲਾ ਲਾ ਲੰਮੀ ਡੀਕ
ਸ਼ਬਦ ਗੁਰਾਂ ਦੇ ਗਾਂਵਦਾ ਐਸੀ ਸੁਰ ਦੇ ਨਾਲ
ਜਿਸ ਨੂੰ ਸੁਣਦੇ ਸਾਰ ਹੀ ਸ੍ਰੋਤੇ ਹੋਣ ਨਿਹਾਲ
ਜੋਧੇ ਦੇ ਮਨ ਉਤਰੀ ਸੱਚੇ ਰੱਬ ਦੀ ਰਬਦ
ਭਰੀ ਸਭਾ ਵਿਚ ਗਾਵਿਆ ਇੰਜ ਗੁਰੂ ਦਾ ਸ਼ਬਦ
"ਸਤਿਗੁਰੁ ਪੂਰਾ ਜੇ ਮਿਲੈ ਪਾਈਐ ਰਤਨੁ ਬੀਚਾਰੁ।
ਮਨੁ ਦੀਜੈ ਗੁਰ ਆਪਣੇ ਪਾਈਐ ਸਰਬ ਪਿਆਰੁ।
ਮੁਕਤਿ ਪਦਾਰਥੁ ਪਾਈਐ ਅਵਗਣ ਮੇਟਣਹਾਰੁ ॥੧॥
ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ।
ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ ॥੧॥ਰਹਾਓ॥
ਗਿਆਨੁ ਧਿਆਨੁ ਧੁਨਿ ਜਾਣੀਐ ਅਕਥੁ ਕਹਾਵੈ ਸੋਇ।
ਸਫਲਿਓ ਬਿਰਖੁ ਹਰੀਆਵਲਾ ਛਾਵ ਘਣੇਰੀ ਹੋਇ।
ਲਾਲ ਜਵੇਹਰ ਮਾਣਕੀ ਗੁਰ ਭੰਡਾਰੈ ਸੋਇ ॥੨॥
ਗੁਰ ਭੰਡਾਰੈ ਪਾਈਐ ਨਿਰਮਲ ਨਾਮ ਪਿਆਰੁ

ਸਾਚੇ ਵਖਰੁ ਸੰਚੀਐ ਪੂਰੈ ਕਰਮਿ ਅਪਾਰੁ
ਸੁਖ ਦਾਤਾ ਦੁਖ ਮੇਟਣੋ ਸਤਿਗੁਰੁ ਅਸੁਰ ਸੰਘਾਰੁ ॥੩॥

ਭਵਜਲੁ ਬਿਖਮੁ ਡਰਾਵਣੋ ਨ ਕੰਧੀ ਨਾ ਪਾਰੁ
ਨਾ ਬੇੜੀ ਨਾ ਤੁਲਹੜਾ ਨਾ ਤਿਸੁ ਵੰਝੁ ਮਲਾਰੁ
ਸਤਿਗੁਰ ਭੈ ਕਾ ਬੋਹਿਥਾ ਨਦਰੀ ਪਾਰਿ ਉਤਾਰੁ ॥੪॥

ਇਕੁ ਤਿਲੁ ਪਿਆਰਾ ਵਿਸਰੈ ਦੁਖੁ ਲਾਗੈ ਸੁਖ ਜਾਇ
ਜਿਹਵਾ ਜਲਉ ਜਲਾਵਣੀ ਨਾਮੁ ਨ ਜਪੈ ਰਸਾਇ
ਘਟੁ ਬਿਨਸੈ ਦੁਖੁ ਅਗਲੋ ਜਮੁ ਪਕੜੈ ਪਛੁਤਾਇ ॥੫॥

ਮੇਰੀ ਮੇਰੀ ਕਰ ਗਏ ਤਨੁ ਧਨੁ ਕਲਤੁ ਨ ਸਾਥਿ
ਬਿਨੁ ਨਾਵੈ ਧਨੁ ਬਾਦਿ ਹੈ ਭੂਲੋ ਮਾਰਗਿ ਆਥਿ
ਸਾਚਉ ਸਾਹਿਬੁ ਸੇਵੀਐ ਗੁਰਮੁਖ ਅਕਥੋ ਕਥਿ ॥੬॥

ਆਵੈ ਜਾਇ ਭਵਾਈਐ ਪਇਐ ਕਿਰਤਿ ਕਮਾਇ
ਪੂਰਬਿ ਲਿਖਿਆ ਕਿਉ ਮੇਟੀਐ ਲਿਖਿਆ ਲੇਖੁ ਰਜਾਇ
ਬਿਨੁ ਹਰਿਨਾਮ ਨ ਛੁਟੀਐ ਗੁਰਮਤਿ ਮਿਲੈ ਮਿਲਾਇ ॥੭॥

ਤਿਸੁ ਬਿਨ ਮੇਰਾ ਕੋ ਨਹੀ ਜਿਸ ਕਾ ਜੀਉ ਪਰਾਨੁ
ਹਉਮੈ ਮਮਤਾ ਜਲਿ ਬਲਉ ਲੋਭੁ ਜਲਉ ਅਭਿਮਾਨੁ
ਨਾਨਕ ਸਬਦੁ ਵੀਚਾਰੀਐ ਪਾਈਐ ਗੁਣੀ ਨਿਧਾਨੁ ॥੮॥

ਬਾਣੀ ਸੁਣ ਗੁਰਦੇਵ ਦੀ ਲਹਿਣਾ ਉਠਿਆ ਝੂਮ
ਕੀਤਾ ਨਾਨਕ ਦੇਵ ਦਾ ਅਤਾ ਪਤਾ ਮਾਲੂਮ
ਘੋੜੀ ਚੜ੍ਹ ਕੇ ਟੁਰ ਪਿਆ ਸਤਿਗੁਰ ਜੀ ਦੀ ਓਰ
ਚੰਦਰਮਾਂ ਵਲ ਉਡਿਆ ਸ਼ਰਧਾ ਨਾਲ ਚਕੋਰ
ਏਦਾਂ ਕਹਿ ਕੇ ਟੁਰ ਪਿਆ ਬਾਣੀ ਦਾ ਮੁਸ਼ਤਾਕ
ਸਤਿਗੁਰ ਜੀ ਦੇ ਮੁੱਖ ਤੋਂ ਆਪ ਸੁਣਾਂ ਗੁਰਵਾਕ
ਆਈ ਜਦ ਕਰਤਾਰਪੁਰ ਸ਼ਹਿਰ ਦੀ ਰੰਗਲੀ ਜੂਹ
ਲਹਿਣਾ ਗਦ ਗਦ ਹੋ ਗਿਆ ਖਿੜ ਖਿੜ ਉੱਠੀ ਰੂਹ

## ਗੁਰੂ ਨਾਨਕ ਪਾਤਸ਼ਾਹ

ਇੱਕ ਖੇਤ ਵਿਚ ਓਸ ਨੂੰ ਮਿਲਿਆ ਇੱਕ ਕਿਸਾਨ
ਉਮਰ ਵਡੇਰੀ ਓਸ ਦੀ ਹਿੰਮਤ ਸੀ ਬਲਵਾਨ
ਨਾਲ ਕਹੀ ਟੱਕ ਮਾਰ ਕੇ ਪਾਣੀ ਰਿਹਾ ਸੀ ਮੋੜ
ਕਰਦਾ ਜਾਂਦਾ ਬੰਦਗੀ ਇਕ ਤੁਕ ਬਿਰਤੀ ਜੋੜ
ਮਾਣੇ ਪਿਆ ਜੁਆਨੀਆਂ ਉਸ ਦਾ ਬਿਰਧ ਸਰੀਰ
ਝੂਮ ਝੂਮ ਇੰਜ ਗਾ ਰਹੀ ਨੂਰਾਂ ਦੀ ਤਸਵੀਰ
''ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ
ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ
ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ
ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ
ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ
ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ
ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ''
ਪੁਛਿਆ ਉਸ ਕਿਰਸਾਨ ਤੋਂ ਲਹਿਣੇ ਨਾਲ ਸਰੂਰ
ਕਿੱਥੇ ਮਿਲ ਨੇ ਸਕਦੇ ਨਾਨਕ ਦੇਵ ਹਜ਼ੂਰ
ਅਗੋਂ ਏਦਾਂ ਬੋਲਿਆ ਮੇਹਨਤਕਸ਼ ਇਨਸਾਨ
ਕਿਸ ਨਾਨਕ ਨੂੰ ਮਿਲਣ ਦੇ ਤੁਸੀਂ ਹੋ ਇੱਛਾਵਾਨ
ਸੁਣ ਕੇ ਗੱਲ ਕਿਰਸਾਨ ਦੀ ਲਹਿਣਾ ਉਠਿਆ ਚੌਂਕ
ਵਾਂਙ ਧੌਂਕਣੀ ਓਸ ਦੀ ਖਲੜੀ ਉੱਠੀ ਧੌਂਕ
ਹੈਰਤ ਵਿਚ ਸੀ ਬੋਲਿਆ ਇਹ ਕੀ ਭੇਦ ਅਭੇਵ
ਰਹਿੰਦੇ ਵਿਚ ਕਰਤਾਰ ਪੁਰ ਕਿੰਨੇ ਨਾਨਕ ਦੇਵ
ਨਾਲ ਨਿਮਰਤਾ ਬੋਲਿਆ ਏਦਾਂ ਵਾਹੀਕਾਰ
ਨਾਨਕ ਤੇ ਹੈ ਤੁਠਿਆ ਸੱਚਾ ਸਿਰਜਨਹਾਰ
ਸਾਡੇ ਪਿੰਡ ਤੇ ਰੱਬ ਦੀ ਬਖਸ਼ਸ਼ ਹੋਈ ਅਨੂਪ
ਸਾਡੇ ਪਿੰਡ ਦਾ ਹਰ ਜਣਾ ਨਾਨਕ ਦਾ ਹੈ ਰੂਪ

## ਗੁਰੂ ਨਾਨਕ ਪਾਤਸ਼ਾਹ

ਇਕ ਨਾਨਕ ਦਿਲਦਾਰ ਦਾ ਬਣਿਆ ਖ਼ਿਦਮਤਗਾਰ
ਹਰ ਦਮ ਮਾਲਾ ਫੇਰਦਾ ਜਪਦਾ ਸਤਿ ਕਰਤਾਰ
ਇਕ ਨਾਨਕ ਹੈ ਕੀਰਤਨ ਕਰਦਾ ਰਹਿੰਦਾ ਨਿੱਤ
ਸਭਨਾ ਨਾਲ ਹੈ ਦੋਸਤੀ ਸਭਨਾਂ ਦਾ ਹੈ ਮਿੱਤ
ਇਕ ਨਾਨਕ ਹੈ ਦਸਦਾ ਮੋਹ ਮਾਇਆ ਨੂੰ ਕੂੜ
ਸਭ ਤੋਂ ਉੱਤਮ ਦਸਦਾ ਸਾਧ ਸੰਗਤ ਦੀ ਧੂੜ
ਇਕ ਨਾਨਕ ਵਿਚ ਲੰਗਰਾਂ ਸੇਵਾ ਕਰੇ ਵਿਸ਼ੇਸ਼
ਕਟ ਕਟ ਸੁੱਕੀਆਂ ਲਕੜਾਂ ਬਾਲਣ ਕਰਦਾ ਪੇਸ਼
ਇੱਕੋ ਪੰਗਤ ਬੈਠਦੇ ਰਾਜੇ ਅਤੇ ਫ਼ਕੀਰ
ਇਕੋ ਮਸਤਕ ਸਭ ਦਾ ਇਕੋ ਜਈ ਤਕਦੀਰ
ਇਕ ਨਾਨਕ ਦੇ ਨਾਲ ਨੇ ਪਤਨੀ ਅਤੇ ਸਪੂਤ
ਇਕ ਨਾਨਕ ਦੇ ਨਾਲ ਤਾ ਢੂਕ ਕੇ ਬਹਿਣ ਅਛੂਤ
ਨਾਨਕ ਨੇ ਹੈ ਤੋੜਿਆ ਜ਼ਾਤ ਪਾਤ ਦਾ ਭੇਦ
ਹਰਿਆ ਚੋਲਾ ਪਹਿਨ ਕੇ ਮਾਰੇ ਝੁੰਭ ਸੁਫੇਦ
ਇਕ ਨਾਨਕ ਨੂੰ ਯਾਦ ਨੇ ਅਜ਼ਬਰ ਵੇਦ ਕਤੇਬ
ਸੂਰਜ ਚੰਦ ਸਿਤਾਰਿਆਂ ਨਾਲ ਭਰੀ ਸੁ ਜੇਬ
ਇਕ ਨਾਨਕ ਨੇ ਥਿੜਕਣੋਂ ਸਦਾ ਬਚਾਏ ਲੋਗ
ਸੇਵਾ ਨਾਲ ਕਟਾਂਵਦਾ ਤਨ ਮਨ ਦੇ ਸਭ ਰੋਗ
ਇਕ ਨਾਨਕ ਵਿਚ ਫ਼ਕਰਾਂ ਟੁਰੇ ਫ਼ਕੀਰੀ ਨਾਲ
ਇਕ ਨਾਨਕ ਵਿਚ ਕਿਰਤੀਆਂ ਸੋਭੇ ਕਿਰਤਾਂ ਨਾਲ
ਇਕ ਨਾਨਕ ਕਰ ਮਿਹਨਤਾ ਮੁੜ੍ਹਕਾ ਰਿਹਾ ਸੁਕਾ
ਕਰ ਕਰ ਕੇ ਕਿਰਸਾਨੀਆਂ ਫ਼ਸਲਾਂ ਰਿਹਾ ਉਗਾ
ਇਕ ਨਾਨਕ ਹੈ ਤੋੜਦਾ ਫਿਰਦਾ ਪਾਜ ਪਖੰਡ
ਚੁੱਕੀ ਫਿਰਦਾ ਸੀਸ ਤੇ ਉਲਫ਼ਤ ਦੀ ਹੈ ਪੰਡ
ਇਕ ਨਾਨਕ ਹੈ ਬਦਲਦਾ ਬੋਦੇ ਕੁਲ ਦਸਤੂਰ
ਹਰ ਇਕ ਦਿਲ ਨੂੰ ਚਾਂਹਵਦਾ ਕਰਨਾ ਨੂਰੋ ਨੂਰ

## ਗੁਰੂ ਨਾਨਕ ਪਾਤਸ਼ਾਹ

ਇਕ ਇਕ ਨਾਨਕ ਕਰ ਰਿਹਾ ਵਖੋ ਵਖਰੇ ਕੰਮ
ਹਰ ਚੰਗਿਆਈ ਸਾਹਮਣੇ ਸਿਰ ਨੂੰ ਕਰਦਾ ਖ਼ਮ
ਹਿੰਦੂ ਮੁਸਲਮ ਜੈਨ ਹੈ ਜਾਂ ਹੈ ਕੋਈ ਬੋਧ
ਉਸ ਦੇ ਲਈ ਸਭ ਇੱਕ ਨੇ ਧਰਮ ਧੁਰੇ ਪਰਬੋਧ
ਨਾਨਕ ਨੂੰ ਹਨ ਆਖਦੇ ਲੋਕਾਂ ਦਾ ਨਾਂ ਨੱਕ
ਪੁੱਜਣਾ ਤੁਸਾਂ ਪਿਆਰਿਓ ਕਿਹੜੇ ਨਾਨਕ ਤੱਕ.
ਸੁਣ ਸੁਣ ਕੇ ਕਿਰਸਾਨ ਤੋਂ ਸਤਿਗੁਰ ਜੀ ਦੀ ਬਾਤ
ਚਾਨਣ ਚਾਨਣ ਕਰ ਲਈ ਲਹਿਣੇ ਆਪਣੀ ਜ਼ਾਤ
ਸੋਚ ਸੋਚ ਕੇ ਤੋਲਿਆ ਉਸ ਨੇ ਸੁੱਚਾ ਤੋਲ
ਹੱਥ ਜੋੜ ਕਿਰਸਾਨ ਨੂੰ ਏਦਾਂ ਉਠਿਆ ਬੋਲ
ਉਸ ਨਾਨਕ ਦੇ ਸਾਹਮਣੇ ਮੈਨੂੰ ਕਰਨਾ ਪੇਸ਼
ਸਾਰੇ ਹੀ ਜੋ ਨਾਨਕਾਂ ਦਾ ਸਤਿਗੁਰ ਹੈ ਨਨਕੇਸ਼
ਅਗੋਂ ਕਿਹਾ ਕਿਸਾਨ ਨੇ ਫੇਰ ਪਿਆ ਜੇ ਰਾਹ
ਘੋੜੇ ਉਤੋਂ ਲੱਥ ਕੇ ਲੈ ਲੋ ਕੁਝ ਚਿਰ ਸਾਹ
ਵਗਦਾ ਖੂਹ ਹੈ ਆਪਣਾ ਨਕ ਨਕ ਭਰੀ ਨਸਾਰ
ਇਕੋ ਛਿੱਟਾ ਨਿਰਮਲਾ ਦੇਵੂ ਥਕਨ ਉਤਾਰ
ਧੋ ਕੇ ਹੱਥ ਮੂੰਹ ਆਪਣਾ ਬੈਠੋ ਮੇਰੇ ਕੋਲ
ਮੇਰੇ ਨਾਲ ਵੀ ਕਰ ਲਵੋ ਇਕ ਦੋ ਸਾਂਝੇ ਬੋਲ
ਹਥਲਾ ਕੰਮ ਨਬੇੜ ਕੇ ਕਰ ਕੇ ਸਾਂਭ ਸੰਭਾਲ
ਫੜ ਕੇ ਵਾਗ ਤੁਹਾਡੜੀ ਆਪ ਟੁਰਾਂਗਾ ਨਾਲ
ਘੋੜੇ ਉਤੋਂ ਲੱਥ ਕੇ ਸੋਚੇ ਲਹਿਣਾ ਭਗਤ
ਪੈਦਾਵਾਰ ਕਿਸਾਨ ਦੀ ਖਾਂਦਾ ਸਾਰਾ ਜਗਤ
ਦੁਨੀਆਂ ਵਿਚ ਕਿਰਸਾਨ ਦੀ ਜੇਕਰ ਹੋਵੇ ਨਾ ਹੋਂਦ
ਨਾ ਤਪਣੇ ਤੰਦੂਰ ਸਨ ਨਾ ਭਰਨੀ ਸੀ ਤੋਂਦ
ਜਾਨ ਮਾਰ ਕੇ ਲੱਭਦਾ ਧਰਤੀ 'ਚੋਂ ਜੋ ਅੰਨ
ਉਸ ਕਿਰਤੀ ਕਿਰਸਾਨ ਨੂੰ ਰੱਬ ਵੀ ਕਹਿੰਦਾ ਧੰਨ

ਸੋਚੀਂ ਪਿਆ ਜਾ ਵੇਖਿਆ ਕਿਰਤੀ ਨੇ ਮਹਿਮਾਨ
ਬੋਲ ਪਿਆ ਕਿਰਸਾਨ ਸੀ ਕਰ ਕੇ ਆਦਰ ਮਾਨ
ਕੀ ਕੁਝ ਸੇਵਾ ਆਪ ਦੀ ਕਰਾਂ ਤੁਹਾਡੇ ਜੋਗ
ਪੱਲੇ ਭੱਤਾ ਬੱਝਿਆ ਆਵੋ ਲਾਈਏ ਭੋਗ
ਹੱਥ ਮੂੰਹ ਧੋ ਕੇ ਬਹਿ ਗਏ ਦੋਵੇਂ ਹੀ ਗੁਣਵੰਤ
ਦੋਹਾਂ ਦਿਲਾਂ ਵਿੱਚ ਪ੍ਰੇਮ ਦੀ ਖਿੜ ਪਈ ਰੁੱਤ ਬਸੰਤ
ਰੋਟੀ 'ਚੋਂ ਕਿਰਸਾਨ ਦਾ ਡੁਲ੍ਹ ਡੁਲ੍ਹ ਪਵੇ ਪਿਆਰ
ਵੰਡ ਵੰਡ ਕੇ ਖੰਨੀਆਂ ਆਖੇ ਸਤਿਕਰਤਾਰ
ਖਾਣਾ ਖਾਵਣ ਲਗਿਆਂ ਕਰ ਕੇ ਸ਼ੁਕਰ ਹਜ਼ਾਰ
ਪਹਿਲੀ ਰੋਟੀ ਚੁੱਕ ਕੇ ਬੈਠਾ ਚੌਂਕੜ ਮਾਰ
ਕਿਸੇ ਅਨੂਠੇ ਰਸ ਵਿਚ ਭਿਜਦੀ ਜਾਏ ਜ਼ਬਾਨ
ਦੋ ਹੱਥਾਂ ਦਾ ਬਣ ਗਿਆ ਆਪੇ ਦਸਤਰ ਖ਼ਾਨ

ਪ੍ਰਥਮ ਗਰਾਹੀ ਲੈਂਦਿਆਂ ਕੂਇਆ ''ੴ
ਉਸ ਦਾ ਰੂਪ ਨਾ ਰੇਖ ਹੈ ਅੰਤ ਨਾ ਪਾਰਾਵਾਰ
ਦੂਜੀ ਬੁਰਕੀ ਖਾਂਦਿਆਂ ਬੋਲ ਪਿਆ ''ਸਤਿਨਾਮ''
ਕਹਿੰਦਾ ਰੋਜ਼ੀ ਹੱਕ ਦੀ ਮਿਲੇ ਸੁਬ੍ਹਾ ਤੇ ਸ਼ਾਮ
ਤੀਜੇ ਲੁਕਮੇ ਬੋਲਿਆ ਧੰਨ ਧੰਨ ''ਕਰਤਾ ਪੁਰਖੁ''
ਸਭੇ ਰੰਗ ਨਾਰਾਇਣੇ ਸਾਵੇ ਹਨ ਜਾਂ ਸੁਰਖ
ਚੌਥਾ ਪਕੜ ਨਿਵਾਲੜਾ ਬੋਲ ਪਿਆ ''ਨਿਰਭਉ''
ਕਣ ਕਣ ਵਿਚ ਹੈ ਰੱਬ ਦਾ ਜਲਵਾ ਅਤੇ ਜਲਉ
ਪੰਜਵੀਂ ਬੁਰਕੀ ਚਿੱਥ ਕੇ ਕਿਹਾ ਓਸ ''ਨਿਰਵੈਰੁ''
ਨਾ ਕਾਹੂੰ ਸੇ ਦੋਸਤੀ ਨਾ ਕਾਹੂੰ ਸੇ ਬੈਰ
ਪੰਜਵੀਂ ਤੋੜ ਕੇ ਆਖਿਆ ''ਅਕਾਲ ਮੂਰਤਿ'' ਹੈ ਪ੍ਰਭ
ਬਿਨ ਅਬਨਾਸ਼ੀ ਪੁਰਸ਼ ਦੇ ਨਾਸ਼ਵਾਨ ਨੇ ਸਭ

ਕਿਹਾ ''ਅਜੂਨੀ ਸੈਭੰ'' ਛੇਵੀਂ ਚੁੱਕ ਗਰਾਹ
ਆ ਕੇ ਵਿਚ ਵਿਸਮਾਦ ਦੇ ਬੋਲੇ ਵਾਹ ਵਾਹ ਵਾਹ
ਸਤਵੀਂ ਉਤੇ ਬੋਲਿਆ ਮਿਲਿਆ ''ਗੁਰਪ੍ਰਸਾਦਿ''
ਸਾਰਾ ਜੀਵਨ ਹੋ ਗਿਆ ਸਵਾਦ ਸਵਾਦ ਹੀ ਸਵਾਦਿ
ਇਸ ਦੇ ਬਾਅਦ ਕਿਸਾਨ ਦੀ ਲਗ ਗਈ ਲਿਵਤਾਰ
ਤੂਹੀਂ ਤੂਹੀਂ ਨਿਰੰਕਾਰ ਹੈਂ ਤੂਹੀਂ ਤੂਹੀਂ ਨਿਰੰਕਾਰ
ਲਹਿਣਾ ਸੁਣ ਕੇ ਜਾਪ ਇਹ ਆਇਆ ਵਿਚ ਵਜਦਾਨ
ਆਖਣ ਲੱਗਾ ਸੋਹਣਿਆ ਦਸ ਵੀਰਾ ਕਿਰਸਾਨ
ਕਿਸ ਦੇ ਬੋਲ ਹੈਂ ਬੋਲਦਾ ਬੋਲ ਪਿਆਰੇ ਬੋਲ
ਇਸ ਬਾਣੀ ਮੇਰੇ ਅੰਦਰੀਂ ਮਿਸ਼ਰੀ ਦਿੱਤੀ ਘੋਲ
ਅਗੋਂ ਕਿਹਾ ਕਿਸਾਨ ਨੇ ਇਹ ਹੈ ਆਦਿ ਅਨੰਤ
ਇਹ ਹੈ ਨਾਨਕ ਦੇਵ ਦੀ ਬਾਣੀ ਦਾ ਗੁਰਮੰਤ
ਲਹਿਣਾ ਗਦ ਗਦ ਹੋ ਗਿਆ ਚੜ੍ਹੇ ਅਗੰਮੇ ਜੋਸ਼
ਚੜ੍ਹੇ ਅਗੰਮੇ ਜੋਸ਼ ਵਿਚ ਰਹੀ ਅਗੰਮੀ ਹੋਸ਼
ਆਖਣ ਲਗਾ ਪਿਆਰਿਆ ਵਡਾ ਕਰਮ ਕਮਾ
ਬਾਣੀ ਨਾਨਕ ਦੇਵ ਦੀ ਮੈਨੂੰ ਹੋਰ ਸੁਣਾ
ਬੋਲ ਪਿਆ ਕਿਰਸਾਨ ਸੀ ਆ ਕੇ ਵਿਚ ਵਿਸਮਾਦ
ਬਾਣੀ ਹੈ ਗੁਰਦੇਵ ਦੀ ਮੈਨੂੰ ਕੁਝ ਕੁਝ ਯਾਦ
ਆਵੋ ਕਰੀਏ ਗੋਸ਼ਟੀ ਬੈਠੇ ਦੇਵ ਸਰੂਪ
ਆਵੋ ਬਣੀਏ ਦੋ ਜਣੇ ਗੁਰ ਸੰਗਤ ਦਾ ਰੂਪ
ਪੁਛੋ ਜੋ ਹਨ ਪੁਛਣੇ ਮੈਥੋਂ ਤੁਸੀਂ ਸਵਾਲ
ਮੈਂ ਗੁਰਬਾਣੀ ਢੂੰਡ ਕੇ ਦਸੂੰ ਕੁਲ ਖ਼ਿਆਲ
ਲਹਿਣੇ ਇਕ ਦਮ ਵੇਖਿਆ ਆਪਣਾ ਅੰਦਰ ਫੋਲ
ਕੁਝ ਨਾ ਸੁਝਦਾ ਵੇਖ ਦੇ ਏਦਾਂ ਉਠਿਆ ਬੋਲ
ਏਹੀਓ ਸੋਚਾਂ ਸੋਚਣਾ ਦਿਲ ਵਿਚ ਬਾਰਮ ਬਾਰ
ਕਿਥੋਂ ਕਰਾਂ ਅਰੰਭ ਮੈਂ ਆਪਣੀ ਸੋਚ ਵਿਚਾਰ

## ਗੁਰੂ ਨਾਨਕ ਪਾਤਸ਼ਾਹ

ਸੋਚ ਸੋਚ ਕੇ ਸੋਚਿਆ ਇਕੋ ਪ੍ਰਸ਼ਨ ਸੁਜਾਨ
ਸੋਚਣ ਬਾਰੇ ਸਤਿਗੁਰੂ ਕੀ ਕੀਤਾ ਫਰਮਾਨ
ਦੋਵੇਂ ਅੱਖਾਂ ਨੂਟ ਕੇ ਆ ਕੇ ਵਿਚ ਸਰੂਰ
ਪੜ੍ਹਿਆ ਇੰਜ ਕਿਸਾਨ ਨੇ ਖ਼ੁਤਬਾ ਨੂਰੋ ਨੂਰ
''ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ
ਚੁਪੈ ਚੁਪਿ ਨ ਹੋਵਈ ਜੇ ਲਾਇ ਰਹਾ ਲਿਵ ਤਾਰ
ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ
ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ
ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ
ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ''
ਸੁਣ ਕੇ ਬਾਣੀ ਭਗਤ ਦੇ ਮੱਥਿਓਂ ਨਿਕਲੀ ਲਾਟ
ਜਿਉਂ ਜਿਉਂ ਬੋਲ੍ਹ ਸੁ ਖੁਲ੍ਹਦੇ ਖੁਲ੍ਹਦੇ ਜਾਣ ਕਪਾਟ
ਫੜ ਕੇ ਪੈਰ ਕਿਸਾਨ ਦੇ ਲਹਿਣਾ ਉਠਿਆ ਕੂਕ
ਹੋਰ ਸੁਣਾ ਕੁਝ ਪਿਆਰਿਆ ਦਿਲ ਚੋਂ ਉੱਠੀ ਹੂਕ
ਕਿਹੜੇ ਕਪੜੇ ਪਹਿਨ ਕੇ ਪਾਈਏ ਮੋਖ ਦੁਆਰ
ਕਿਹੜਾ ਸਾਹਿਬ ਸਿਮਰੀਏ ਕਿਸ ਦਾ ਪਾਈਏ ਪਾਰ
ਸੁਣ ਕੇ ਪ੍ਰਸ਼ਨ ਨਿਰਾਲੜਾ ਕੀਤਾ ਜੋ ਮਹਿਮਾਨ
ਦੋਵੇਂ ਲੋਚਨ ਮੁੰਦ ਕੇ ਕੂਇਆ ਇੰਜ ਕਿਸਾਨ
''ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ
ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ
ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ
ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ
ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ
ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ
ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ

ਲਹਿਣੇ ਫੇਰ ਕਿਸਾਨ ਨੂੰ ਕੀਤਾ ਇਉਂ ਸਵਾਲ
ਦੱਸ ਨਾਨਕ ਦੇਵ ਦੇ ਮੈਨੂੰ ਹੋਰ ਖਿਆਲ
ਕਿਸ ਦੀ ਮਹਿਮਾਂ ਗਾਂਵਦੇ ਧਰਤੀ ਗਗਨ ਪਤਾਲ
ਵੇਦ ਕਤੇਬਾਂ ਪੋਥੀਆਂ ਕਿਸ ਨੂੰ ਰਹੀਆਂ ਭਾਲ
ਅੱਗੋਂ ਕਿਹਾ ਕਿਸਾਨ ਨੇ ਸੁਣ ਹੇ ਗੁਣੀ ਨਿਧਾਨ
ਕੀਤੀ ਕੁਦਰਤ ਰੱਬ ਦੀ ਨਾਨਕ ਇੰਜ ਬਿਆਨ
"ਪਾਤਾਲਾ ਪਾਤਾਲ ਲਖ ਆਗਾਸਾ ਆਗਾਸ[੧]
ਓੜਕ[੨] ਓੜਕ ਭਾਲਿ ਥਕੇ ਵੇਦ ਕਹਨਿ[੩] ਇਕ ਵਾਤ
ਸਹਸ ਅਠਾਰਹ ਕਹਨਿ ਕਤੇਬਾ ਅਸੁਲੂ[੪] ਇਕ ਧਾਤੁ
ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ
ਨਾਨਕ ਵਡਾ ਆਖੀਐ ਆਪੇ ਜਾਣੈ ਆਪੁ"
ਪੁੱਛਿਆ ਲਹਿਣੇ ਭਗਤ ਨੇ ਦੱਸੋ ਪੁਰਖ ਸੁਜਾਨ
ਚੰਗਿਆਈਆਂ ਬੁਰਿਆਈਆਂ ਵਾਚੇ ਕਿੰਜ ਭਗਵਾਨ
ਦਾਤੇ ਦਿਨ ਤੇ ਰਾਤ ਨੂੰ ਕਿੱਦਾਂ ਦਿੱਤਾ ਮੇਲ
ਮਾਤ ਪਿਤਾ ਦੀ ਗੋਦ ਵਿਚ ਕੌਣ ਖੇਲਦਾ ਖੇਲ
ਦਸਿਆ ਇੰਜ ਕਿਰਸਾਨ ਨੇ ਆ ਕੇ ਵਿੱਚ ਸਰੂਰ
ਹਰ ਇਕ ਜੀਅ ਵਿਚ ਓਸ ਦਾ ਜਲਵਾ ਹੈ ਭਰਪੂਰ
"ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ[੫]
ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ
ਚੰਗਿਆਈਆ ਬੁਰਿਆਈਆ ਵਾਚੈ[੬] ਧਰਮੁ ਹਦੂਰਿ
ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ

---

੧. ਆਕਾਸ਼। ੨. ਅੰਤ ਨੂੰ। ੩. ਸਾਰੇ ਇਕ ਗੱਲ ਕਹਿੰਦੇ ਹਨ। ੪. ਤੌਰਤੇ, ਜ਼ੱਬੂਰ, ਅੰਜੀਲ, ਕੁਰਾਨ ਆਦਿ ਕਤੇਬਾਂ ਕਹਿੰਦੀਆਂ ਹਨ ਕਿ ਕੁਲ ੧੮੦੦੦ ਆਲਮ ਹਨ ਜਿਨ੍ਹਾਂ ਦਾ ਮੁੱਢ ਇਕ ਅਕਾਲ ਪੁਰਖ ਹੈ। ੫. ਮਹਾਨ, ਵਿਸਤ੍ਰਿਤ। ੬. ਵਾਚਿਆ ਜਾਂਦਾ ਹੈ।

## ਗੁਰੂ ਨਾਨਕ ਪਾਤਸ਼ਾਹ

ਜਿਨੀ ਨਾਮੁ ਧਿਆਇਆ ਗਏ ਮਸਕਤਿ* ਘਾਲਿ
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ"
ਖ਼ਤਮ ਹੋਈ ਜਾਂ ਗੋਸ਼ਟੀ ਲਹਿਣਾ ਉਠਿਆ ਕੂਕ
ਜਾਗੀ ਮੇਰੇ ਅੰਦਰੋਂ ਪੀਆ-ਮਿਲਨ ਦੀ ਹੂਕ
ਸੁਣ ਸੁਣ ਕੇ ਕਿਰਸਾਨ ਤੋਂ ਬਾਣੀ ਦੇ ਪਰਮਾਣ
ਸਤਿਗੁਰ ਨਾਨਕ ਦੇਵ ਤੋਂ ਲੱਗਾ ਸਦਕੇ ਜਾਣ
ਮਾਰ ਪਲਾਕੀ ਬੈਠਿਆ ਘੋੜੇ ਤੇ ਅਸਵਾਰ
ਮੂਹੋਂ ਆਖੀ ਜਾ ਰਿਹਾ ਗੁਰ ਨਾਨਕ ਬਲਿਹਾਰ
ਅੱਗੇ ਅੱਗੇ ਟੁਰ ਪਿਆ ਝੱਟ ਕਿਰਸਾਨ ਸੁਭਾਗ
ਆਪਣੇ ਹੱਥ ਵਿਚ ਫੜ ਲਈ ਘੋੜੀ ਦੀ ਉਸ ਵਾਗ
ਪੈਰਾਂ ਚੋਂ ਕਿਰਸਾਨ ਨੇ ਜੁੱਤੀ ਲਈ ਉਤਾਰੂ
ਨੰਗੇ ਪੈਰੀਂ ਚਲਦਾ ਜਾਵੇ ਖ਼ੁਸ਼-ਰਫ਼ਤਾਰ
ਵੇਖੇ ਲਹਿਣੇ ਭਗਤ ਜਾਂ ਨੰਗੇ ਉਸ ਦੇ ਪੈਰ
ਰੋਕ ਲਈ ਸੀ ਓਸ ਨੇ ਇਕ ਦਮ ਆਪਣੀ ਟੋਰ
ਉਸ ਨੇ ਕਿਹਾ ਬਜ਼ੁਰਗ ਜੀ ਕੀ ਕਰਦੇ ਹੋ ਆਪ
ਕਾਹਨੂੰ ਇੰਜ ਹੋ ਚਾੜ੍ਹਦੇ ਮੇਰੇ ਸਿਰ ਤੇ ਪਾਪ
ਇਕ ਤੇ ਪੈਦਲ ਟੁਰਨ ਤੇ ਕੀਤਾ ਜੇ ਇਸਰਾਰ
ਦੂਜੇ ਨੰਗੇ ਪੈਰ ਕਿਉਂ ਟੁਰ ਪੈ ਮੀਤ ਮੁਰਾਰ
ਮੈਨੂੰ ਘੋੜੀ ਉਪਰੋਂ ਤੁਸੀਂ ਨਾ ਦੇਂਦੇ ਲਹਿਣ
ਇਹ ਤਾਂ ਹੈਣ ਵਧੀਕੀਆਂ ਕਿੰਜ ਕਰਾਂ ਮੈਂ ਸਹਿਣ
ਨਾਲ ਨਿਮਰਤਾ ਬੋਲਿਆ ਅਗੋਂ ਇੰਜ ਕਿਸਾਨ
ਤੁਸੀਂ ਹੋ ਸਾਡੇ ਪਿੰਡ ਦੇ ਸੱਜਣ ਜੀ ਮਹਿਮਾਨ
ਸੇਵਾ ਹੈ ਮਹਿਮਾਨ ਦੀ ਸਭ ਤੋਂ ਵੱਡਾ ਫ਼ਰਜ਼
ਓਹੀਓ ਸੇਵਾ ਪੁਗੱਦੀ ਜਿਹੜੀ ਹੈ ਅਲਗ਼ਰਜ਼

---

* ਮਿਹਨਤ-ਮੁਸ਼ੱਕਤਾਂ ।

# ਗੁਰੂ ਨਾਨਕ ਪਾਤਸ਼ਾਹ

ਸੇਵਕ ਨੂੰ ਹੈ ਬਖ਼ਸ਼ਦਾ ਸੇਵਾ ਖ਼ੁ ਦਬਖ਼ਸ਼ੰਦ
ਸੇਵਾ ਕਰ ਕੇ ਆਂਵਦਾ ਮੈਨੂੰ ਬੜਾ ਅਨੰਦ
ਜੀ ਕਰਦੈ ਸੰਸਾਰ ਦੀ ਲਈਏ ਸੇਵ ਕਮਾ
ਦੁਨੀਆਂ ਖ਼ਾਤਰ ਆਪਣੀ ਚਮੜੀ ਦਿਆਂ ਲੁਹਾ
ਜੀ ਕਰਦਾ ਹੈ ਸਭ ਦੇ ਸਿਰ ਦੀ ਮੰਗਾਂ ਖ਼ੈਰ
ਜੀ ਕਰਦਾ ਹੈ ਇੱਕ ਨਾਂ ਨੰਗਾ ਵੇਖਾਂ ਪੈਰ
ਲਾਹ ਕੇ ਤਨ ਦੀ ਖਲੜੀ ਜੁਤੀਆਂ ਲਵਾਂ ਸਿਲਾ
ਝੁਲਸ ਰਹੇ ਹਰ ਪੈਰ ਦੇ ਪੈਰੀਂ ਦਿਆਂ ਪੁਆ
ਏਦਾਂ ਲੇਖੇ ਲਾ ਦਿਆਂ ਏਸ ਜਿਸਮ ਦਾ ਚੰਮ
ਚਰਬੀ ਹਰ ਇਕ ਜ਼ਖ਼ਮ ਤੇ ਦਏ ਮਲ੍ਹਮ ਦਾ ਕੰਮ
ਜਦ ਤਕ ਪਿੰਡਾ ਇਕ ਵੀ ਨੰਗਾਂ ਹੈ ਮੌਜੂਦ
ਤਦ ਤਕ ਪਿੰਡੇ ਏਸ ਦਾ ਕਿਹੜੇ ਕੰਮ ਵਜੂਦ
ਜਦ ਤਕ ਦੁਨੀਆਂ ਵਿਚ ਹੈ ਇਕ ਵੀ ਭੁੱਖਾ ਢਿੱਡ
ਜਦ ਤਕ ਹਰ ਇਕ ਅੱਖ ਦੀ ਪੂੰਝੀ ਗਈ ਨਾ ਗਿੱਡ
ਤਦ ਤਕ ਜੁੱਸੇ ਏਸ ਦੀ ਆਖ਼ਰ ਕੀ ਹੈ ਲੋੜ
ਮਰ ਜਾਂਦੇ ਖ਼ੁਦਗਰਜ਼ ਨੇ ਸੇਵਕ ਪੁੱਜਦੇ ਤੋੜ
ਸੁਣ ਹੇ ਪੁਰਖਾ ਪਿਆਰਿਆ ਸੇਵਾ ਤੋਂ ਨਾ ਰੋਕ
ਮੇਰੇ ਸਜਣ ਸਹੇਲਿਆ ਟੁਰਿਆ ਆ ਬੇਟੋਕ
ਇਕੋ ਹੈ ਪਰਮਾਤਮਾ ਇਕੋ ਉਸ ਦੀ ਦ੍ਰਿਸ਼ਟ
ਜੱਗ-ਸੇਵਾ ਦੇ ਵਾਸਤੇ ਉਤਪਨ ਹੋਈ ਸ੍ਰਿਸ਼ਟ
ਸੇਵਾ ਕਰ ਕੇ ਹੂੰਝੀਏ ਮਨ 'ਚੋਂ ਕੱਚ ਨਿਕੱਚ
ਹਿਰਦੇ ਵਿਚ ਵਸਾਈਏ ਆਦਿ ਜੁਗਾਦੀ ਸੱਚ
ਘਟ ਘਟ ਅੰਦਰ ਵਸਦਾ ਉਸ ਦਾ ਹੁਕਮ ਅਪਾਰ
ਉਸ ਦੇ ਹੁਕਮ 'ਚ ਬਝਿਆ ਸਾਰਾ ਇਹ ਸੰਸਾਰ
''ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ
ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ''

## ਗੁਰੂ ਨਾਨਕ ਪਾਤਸ਼ਾਹ

ਹਰ ਇਕ ਉਸ ਨੂੰ ਪੂਜਦਾ ਸ਼ਰਧਾ ਦੇ ਅਨੁਸਾਰ
ਜੈਸੀ ਜੈਸੀ ਕਲਪਨਾ ਤੈਸਾ ਹੈ ਦੀਦਾਰ
ਨਾ ਕੋਈ ਉਸ ਦਾ ਰੂਪ ਹੈ ਨਾ ਹੀ ਕੋਈ ਅਕਾਰ
ਉਹ ਤੇ ਅਲਖ ਅਭੇਵ ਹੈ ਨਿਰਾਕਾਰ ਨਿਰੰਕਾਰ
ਉਸ ਦੀ ਕੋਈ ਨਾ ਹੱਦ ਹੈ ਉਹ ਬੇਹੱਦ ਅਸੀਮ
ਰੋਮ ਰੋਮ ਵਿਚ ਰਮ ਰਿਹਾ ਓਹੀਓ ਰਾਮ ਰਹੀਮ
ਸੱਚਾ ਸਾਹਿਬ ਸਭ ਦਾ ਉਸ ਦੇ ਸਭ ਗ਼ੁਲਾਮ
ਸੇਵਾ ਕਰੀਏ ਖ਼ਲਕ ਦੀ ਸੱਚੀ ਤੇ ਨਿਸ਼ਕਾਮ
ਸੱਚੀ ਸੇਵਾ ਨਾਲ ਹੀ ਮਿਲਦਾ ਸਤਿਕਰਤਾਰ
ਸੁੱਚੀਆਂ ਕਿਰਤਾਂ ਨਾਲ ਹੀ ਪਾਈਦੇ ਮੋਖ ਦੁਆਰ
ਹਿਰਦੇ 'ਚੋਂ ਹੀ ਲੱਭੀਏ ਆਪਣਾਂ ਦੀਨ ਦਿਆਲ
ਹੁੰਦੀ ਨਹੀਂ ਪਰਾਪਤੀ ਦਰ ਦਰ ਭਟਕਣ ਨਾਲ
ਤੀਰਥ ਦੇ ਇਸ਼ਨਾਨ ਥੀਂ ਮਿਲਣਾ ਨਹੀਂ ਭਗਵਾਨ
ਘਰ ਵਿਚ ਕਰ ਲੈ ਪਿਆਰਿਆ ਮੁੜ੍ਹਕੇ ਦਾ ਇਸ਼ਨਾਨ
ਮਿਹਨਤ ਨਾਲ ਹੀ ਆਪਣੇ ਸ਼ੌਂਕੇ ਕਰੋ ਨਵਿਰਤ
ਮਾਲਕ ਨੂੰ ਮਨਜ਼ੂਰ ਹੈ ਦਸਾਂ ਨਹੁੰਆਂ ਦੀ ਕਿਰਤ
ਨਜ਼ਰਾਂ ਕਰੇ ਸਵੱਲੀਆਂ ਉਸ ਤੇ ਸਿਰਜਨਹਾਰ
ਜੋ ਹੈ ਕੁਲ ਮਖ਼ਲੂਕ ਦਾ ਸੱਚਾ ਸੇਵਾਦਾਰ
ਰਿਸ਼ੀ ਮੁਨੀ ਤੇ ਦੇਵਤੇ ਪੀਰ ਵਲੀ ਅਵਤਾਰ
ਘੱਲੇ ਸੇਵਾ ਵਾਸਤੇ ਜਗਤ ਚਲਾਵਣ ਹਾਰ
ਸਦਾ ਉਹਨਾ ਨੇ ਰਖਿਆ ਮਾਨਵਤਾ ਦਾ ਹਿੱਤ
ਮਹਿਮਾ ਉਸ ਦੇ ਨਾਮ ਦੀ ਗਉਂਦੇ ਰਹੇ ਉਹ ਨਿੱਤ
ਉਸ ਦੇ ਨਾਮ ਦੇ ਆਸਰੇ ਜਗ ਵਿਚ ਹੈ ਪਰਕਾਸ਼
ਉਸ ਦੇ ਨਾਮ 'ਚ ਪੱਸਰੇ ਧਰਤੀ ਤੇ ਆਕਾਸ਼
ਰੰਗੇ ਉਸ ਦੇ ਨਾਮ ਨੇ ਤਾਰੇ ਸੂਰਜ ਚੰਦ
ਪਵਨਾਂ ਦੇ ਹਰ ਵੇਗ ਵਿਚ ਉਸ ਦਾ ਸਿਮਰਨ ਬੰਦ

# ਗੁਰੂ ਨਾਨਕ ਪਾਤਸ਼ਾਹ

ਜਿਉਂ ਜਿਉਂ ਚੱਕਸ਼ੂ ਖੁਲ੍ਹਦੇ ਸਿਮਰਨ ਉਠਦਾ ਮਹਿਕ
ਉਸ ਦਾ ਨਾਮ ਧਿਆਏ ਕੇ ਪੰਛੀ ਉੱਠਣ ਚਹਿਕ
ਉਸ ਦਾ ਨਾਮ ਨੇ ਚੇਤਦੇ ਹਰ ਮੌਸਮ ਹਰ ਰੁੱਤ
ਉਸ ਦਾ ਨਾਮ ਨੇ ਗਾਂਵਦੇ ਰੂਹਾਂ ਵਾਲੇ ਬੁੱਤ
ਖੜੇ ਸਹਾਰੇ ਨਾਮ ਦੇ ਲੋਕ ਅਤੇ ਪਰਲੋਕ
ਸੂਰਜ ਚੰਨ ਦੇ ਕਾਫਲੇ ਟੁਰੀ ਜਾਣ ਬੇਟੋਕ
ਜੇ ਕਰ ਧੌਲੇ ਬਲਦ ਨੇ ਸਿਰ ਤੇ ਚੁੱਕੀ ਧਰਤ
ਚੁਕਿਆ ਹੈ ਅਸਮਾਨ ਨੂੰ ਕਿਸ ਨੇ ਪਾਸਾ ਪਰਤ
ਧਰਤੀ ਚੁੱਕੀ ਬਲਦ ਨੇ ਬਲਦ ਨੂੰ ਚੁਕਿਆ ਕਿੱਸ
ਕੌਣ ਸੰਭਾਲੀ ਜਾ ਰਿਹਾ ਦਿੱਸ ਅਤੇ ਅਣਦਿੱਸ
ਸੱਤ ਸੰਤੋਖ ਅਕਾਸ਼ ਨੂੰ ਉਪਰ ਲਿਆ ਖਲ੍ਹਾਰ
ਦਇਆ ਧਰਮ ਨੇ ਚੁਕਿਆ ਪ੍ਰਿਥਵੀ ਦਾ ਕੁਲ ਭਾਰ
ਇਕ ਇਸ਼ਾਰੇ ਉਸ ਦੇ ਰਚਨਾ ਰਚੀ ਅਮੁੱਲ
ਉਸ ਦੀ ਇਕ ਆਵਾਜ਼ 'ਚੋਂ ਜੰਮੀ ਸ੍ਰਿਸ਼ਟੀ ਕੁਲ
ਉਸ ਦੀ ਰਹਿਮਤ ਭਗਤ ਦੇ ਦਿਲ ਦੇ ਖੜੀ ਦੁਆਰ
ਉਸ ਦੀ ਕੁਦਰਤ ਪੁਰਸ਼ ਦੀ ਸੋਚ ਸਮਝ ਤੋਂ ਪਾਰ
ਰਚਨਾ ਹੋਈ ਕਿਸ ਘੜੀ ਦਸਦੇ ਨਹੀਂ ਅਲੂਮ
ਕੇਵਲ ਰਚਨਾ ਕਾਰ ਨੂੰ ਰਚਨ-ਕਾਲ ਮਾਲੂਮ
ਅੱਡ ਅੱਡ ਦੱਸਣ ਗਿਣਤੀਆਂ ਵਖੋ ਵਖਰੇ ਧਰਮ
ਐਪਰ ਗਿਣਿਆ ਨਾ ਗਿਆ ਪਾਕ ਪਵਿੱਤਰ ਪਰਮ
ਲਖ ਕਰੋੜਾਂ ਧਰਤੀਆਂ ਲੱਖਾਂ ਗਗਨ ਪਤਾਲ
ਲਖ ਲਖ ਵਾਰੀਂ ਉਸ ਦੀ ਕਰ ਚੁਕੇ ਪੜਤਾਲ
ਐਪਰ ਲੁਕਣੇਹਾਰ ਤਾਂ ਲੁਕਿਆ ਉਸ ਦੇ ਵਿਚ
ਜਿਹੜਾ ਉਸ ਦੀ ਭਾਲ ਵਿੱਚ ਹੁੰਦਾ ਫਿਰਦਾ ਜਿੱਚ
ਸ਼ਰਧਾ ਨਿਸ਼ਚੇ ਵਾਲੜਾ ਜੋ ਵੀ ਹੈ ਇਨਸਾਨ
ਓਹੀਓ ਪ੍ਰਭੂ ਦੁਆਰ ਤੇ ਹੁੰਦਾ ਹੈ ਪਰਵਾਨ

ਰਿਸ਼ੀ ਮੁਨੀ ਤੇ ਦੇਵਤੇ ਸਾਧੂ ਸੰਤ ਫ਼ਕੀਰ
ਉਸ ਦੀ ਖਿੱਚੀ ਜਾ ਰਹੇ ਵਖੋ ਵਖ ਤਸਵੀਰ
ਜਿੰਨੀਆ ਜੀਭਾਂ ਜਗ ਤੇ ਉਨੇ ਰੱਬ ਦੇ ਨਾਮ
ਜਿੰਨੇ ਨਾਮ ਨੇ ਓਸ ਦੇ ਓਨਾ ਹੈ ਗੁੰਮਨਾਮ
ਜਿੰਨਾ ਉਹ ਗੁੰਮਨਾਮ ਹੈ ਓਨਾ ਹੈ ਮਸ਼ਹੂਰ
ਜਿੰਨਾ ਉਹ ਮਸ਼ਹੂਰ ਹੈ ਓਨਾ ਅੱਖੀਉਂ ਦੂਰ
ਜਿੰਨਾ ਅੱਖੀਉਂ ਦੂਰ ਹੈ ਓਨਾ ਦਿਲ ਦੇ ਪਾਸ
ਜਿੰਨਾ ਦਿਲ ਦੇ ਪਾਸ ਹੈ ਓਨੇ ਮਿਲੇ ਸੁਆਸ
ਜਿੰਨੇ ਮਿਲੇ ਸੁਆਸ ਨੇ ਓਨੇ ਉਸ ਦੇ ਜਾਪ
ਜਿੰਨੇ ਉਸ ਦੇ ਜਾਪ ਨੇ ਓਨੇ ਜਪਦਾ ਆਪ
ਜਿੰਨੇ ਜਪਦਾ ਆਪ ਹੈ ਓਨੇ ਰਿਹਾ ਜਪਾ
ਜਿੰਨੇ ਨਾਮ ਜਪਾਂਵਦਾ ਓਨੇ ਰਿਹਾ ਭੁਲਾ
ਜਿੰਨੇ ਨਾਮ ਭੁਲਾਂਵਦਾ ਉਨੇ ਰੱਖੀਏ ਯਾਦ
ਜਿਹੜੇ ਯਾਦ ਨੇ ਰੱਖਦੇ ਓਹੀਉ ਜ਼ਿੰਦਾਬਾਦ
ਸਾਰੀ ਧਰਤੀ ਓਸ ਦੀ ਧਰਮਸਾਲ ਹੈ ਇੱਕ
ਧਰਮ ਸਾਲ ਵਿਚ ਓਸ ਦਾ ਨਾਮ ਰਿਹਾ ਹੈ ਵਿੱਕ
ਕੁਲ ਵਪਾਰੀ ਨਾਮ ਦੇ ਸੁੱਚਮ ਰਹੇ ਵਿਹਾਜ
ਪਲ ਪਲ ਜਾਵਣ ਪਾਲਦੇ ਮਾਨਵਤਾ ਦੀ ਲਾਜ
ਬੋਲ ਸੁਣਾਉਂਦੇ ਵਕਤ ਦੇ ਮੂੰਹੋਂ ਆਖਣ ਧੰਨ
ਜੋ ਸੁਣਦਾ ਤੇ ਮੰਨਦਾ ਸੋ ਹੁੰਦਾ ਪ੍ਰਸੰਨ
ਓਹੀਓ ਪੁਰਸ਼ ਕਬੂਲ ਹੈ ਅੱਗੇ ਵਿਚ ਦਰਗਾਹ
ਨਿਮਖ ਨਿਮਖ ਜਿਦ੍ਹੀ ਜੀਭ 'ਚੋਂ ਨਿਕਲੇ ਸਿਫ਼ਤ-ਸਲਾਹ
ਸਿਫ਼ਤ.ਸਲਾਹ ਹੈ ਓਸ ਦੀ ਸਭ ਤੋਂ ਵਡੀ ਦਾਤ
ਜਿਸ ਦੀ ਝੋਲੀ ਉਜਲੀ ਉਸ ਨੂੰ ਮਿਲੇ ਸੁਗਾਤ
ਓਸ ਅਨੰਤ ਬੇਅੰਤ ਦਾ ਅੰਤ ਨਾ ਪਾਰਾਵਾਰ
ਆਪਣੇ ਆਪ ਨੂੰ ਪਹੁੰਚਦਾ ਆਪੇ ਪਹੁੰਚਣਹਾਰ

## ਗੁਰੂ ਨਾਨਕ ਪਾਤਸ਼ਾਹ

ਬਾਹਿਰ ਮੁਖੀ ਸਜਾਵਟਾਂ ਕੁੱਲ ਸਰੀਰਕ ਭੇਖ
ਅੰਤਰ ਮੁਖੀ ਅਨੰਦ ਨੂੰ ਕਦੀ ਨਾ ਸਕਦੇ ਵੇਖ
ਸਭ ਦੀ ਕਰਦਾ ਪਾਲਣਾ ਸਭਨਾਂ ਦਾ ਪ੍ਰਿਤਪਾਲ
ਸਭ ਦੇ ਲੇਖ ਹੈ ਲਿਖਦਾ ਇਕੋ ਕਲਮ ਦੇ ਨਾਲ
ਲਿਖ ਲਿਖ ਕੇ ਤਕਦੀਰ ਨੂੰ ਏਦਾਂ ਕਰੇ ਸੁਭਾਗ
ਉਸ ਦੇ ਮੰਦੇ ਭਾਗ ਨੇ ਜੋ ਸਮਝੇ ਦੁਰਭਾਗ
ਘੁਪ ਹਨੇਰੇ ਚੀਰ ਕੇ ਨਿਕਲੋ ਪਕੜ ਚਿਰਾਗ
ਖੁਰਚੋ ਆਪਣੇ ਮੱਥਿਓਂ ਹਰ ਇਕ ਕਾਲਾ ਦਾਗ਼
ਕਰੋ ਇਬਾਦਤ ਸੱਚ ਦੀ ਕਦੇ ਨਾ ਬੋਲੋ ਝੂਠ
ਦਿਲ ਦਾ ਭਾਂਡਾ ਮਾਂਜ ਕੇ ਦੂਰ ਕਰੋ ਸਭ ਜੂਠ
ਖ਼ਿਦਮਤ ਕਰੋ ਪੜੌਸ ਦੀ ਬਣ ਕੇ ਖ਼ਿਦਮਤਦਾਰ
ਆਵੋ ਕੰਮ ਜਹਾਨ ਦੇ ਵੰਡੋ ਪ੍ਰੀਤ ਪਿਆਰ
ਸੱਚੀ ਮਿਹਨਤ ਨਾਲ ਹੀ ਕਿਸਮਤ ਉਠੇ ਜਾਗ
ਮੁੜ੍ਹਕੇ ਦਾ ਇਸ਼ਨਾਨ ਹੈ ਤੀਰਥ ਤੇ ਪਰਿਯਾਗ
"ਧਰਮ ਖੰਡ" ਵਿਚ ਧਰਮ ਦਾ ਕਰੋ ਧਰਮ ਪ੍ਰਚਾਰ
"ਗਿਆਨ ਖੰਡ" ਵਿਚ ਗਿਆਨ ਦਾ ਹਾਸਲ ਕਰੋ ਭੰਡਾਰ
"ਸਰਮ ਖੰਡ" ਵਿਚ ਪਹੁੰਚ ਕੇ ਕਰੋ ਸਦਾ ਪ੍ਰੀਸ਼ਰਮ
"ਕਰਮ ਖੰਡ" ਨੂੰ ਮਾਣੀਏਂ ਕਰ ਕਰ ਕੇ ਸ਼ੁਭ ਕਰਮ
"ਸੱਚ ਖੰਡ" ਅੰਦਰ ਵੱਸ ਕੇ ਬਣ ਕੇ ਪੁਰਖ ਅਨੂਪ
ਪਰਮ ਪੁਰਖ ਦਾ ਪਾਵੀਏ ਸਰਬ ਵਿਆਪੀ ਰੂਪ
ਭਰੇ ਖ਼ਜ਼ਾਨੇ ਪਿਆਰ ਦੇ ਕਦੀ ਨਾ ਆਵੇ ਤੋਟ
ਸ਼ਬਦ ਸੱਚੀ ਟਕਸਾਲ ਦੇ ਸਿੱਕੇ ਵਿਚ ਨ ਖੋਟ
ਘੜੋ ਸੁਚੱਜੀਆਂ ਘਾੜਤਾਂ ਨੀਅਤ ਰਖੋ ਸਾਫ਼
ਬਣ ਕੇ ਮੁਨਸਿਫ਼ ਆਪਣੇ ਆਪ ਕਰੋ ਇਨਸਾਫ਼
ਸੁਣ ਸੁਣ ਕੇ ਕਿਰਸਾਨ ਦੀ ਗਿਆਨ ਭਰੀ ਹਰ ਗੱਲ
ਲਹਿਣਾ ਹੈਰਤ ਨਾਲ ਸੀ ਤਕ ਰਿਹਾ ਉਸ ਵੱਲ

## ਗੁਰੂ ਨਾਨਕ ਪਾਤਸ਼ਾਹ

ਕਹਿੰਦਾ ਹੈ ਕਿਰਸਾਨ ਜੀ ਲੱਖ ਮੁਬਾਰਕ ਬਾਦ
ਰੱਖੇ ਗੁਰਉਪਦੇਸ਼ ਨੇ ਤੁਸਾਂ ਜ਼ਬਾਨੀ ਯਾਦ
ਸਤਿਗੁਰ ਜੀ ਦੀ ਆਪ ਤੇ ਬਖਸ਼ਿਸ਼ ਹੋਈ ਖ਼ਾਸ
ਏਨਾਂ ਗਿਆਨ ਤਾਂ ਹੋਂਵਦਾ ਮਹਾਂਪੁਰਸ਼ ਦੇ ਪਾਸ
ਸੁਣਿਆ ਹੈ ਇਸ ਪਿੰਡ ਵਿਚ ਪਿਆਰ ਵਿਕੀਂਦਾ ਥੋਕ
ਆਉਂਦੇ ਹਨ ਕਰਤਾਰ ਪੁਰ ਤਰ੍ਹਾਂ ਤਰ੍ਹਾਂ ਦੇ ਲੋਕ
ਉਹਨਾਂ 'ਚੋਂ ਕਿਸੇ ਇੱਕ ਦਾ ਦੱਸੋ ਮੈਨੂੰ ਹਾਲ
ਤਾਕਿ ਆਪਣੇ ਆਪ ਨੂੰ ਮੈਂ ਵੀ ਲਾਂ ਕੁਝ ਢਾਲ
ਹੱਸ ਕੇ ਅਗੋਂ ਬੋਲਿਆ ਏਦਾਂ ਤਦ ਕਿਰਸਾਨ
ਇਕ ਪੰਡਿਤ ਦਾ ਵਾਕਿਆ ਸੁਨਣਾ ਨਾਲ ਧਿਆਨ
ਆਇਆ ਵਿਚ ਕਰਤਾਰ ਪੁਰ ਇਕ ਪੰਡਿਤ ਮਗ਼ਰੂਰ
ਉਸ ਤੋਂ ਨਿੱਭਿਆ ਤੋੜ ਨਾ ਗੁਰ ਘਰ ਦਾ ਦਸਤੂਰ
ਗੁਰ ਘਰ ਦਾ ਦਸਤੂਰ ਹੈ ਹਰਦਮ ਰਖੀਏ ਯਾਦ
ਛਕੀਏ ਪਹਿਲੋਂ ਪਹੁੰਚ ਕੇ ਲੰਗਰ 'ਚੋਂ ਪਰਸ਼ਾਦਿ
ਜ਼ਾਤ ਪਾਤ ਤੇ ਨਫ਼ਰਤਾਂ ਕਰ ਕੇ ਸਭੇ ਤਰਕ
ਇਕ ਪੰਗਤ ਵਿਚ ਬੈਠ ਕੇ ਕੁੱਲ ਮਿਟਾਈਏ ਫ਼ਰਕ
ਏਦਾਂ ਮਿਲੇ ਜੋ ਯਾਤਰੂ ਮਨਮੁੱਖਤਾ ਨੂੰ ਧੋ
ਨਾਨਕ ਮਿਲਦਾ ਓਸ ਨੂੰ ਅਗਲਵਾਂਢੀ ਹੋ
ਐਪਰ ਪੰਡਿਤ ਓਸ ਨੇ ਰਖੀ ਉਲਟ ਵਿਚਾਰ
ਲੰਗਰ ਦੇ ਪ੍ਰਸ਼ਾਦਿ ਤੋਂ ਕਰ ਦਿਤਾ ਇਨਕਾਰ
ਸੁੱਚ ਭਿੱਟ ਦਾ ਓਸ ਨੇ ਦਿਤਾ ਜਾਲ ਖਿਲਾਰ
ਕਹਿੰਦਾ ਚਉਂਕਾ ਆਪਣਾ ਕਰਨਾ ਆਪ ਤਿਆਰ
ਕੱਚੀਆਂ ਰਸਦਾਂ ਲੈ ਲਈਆਂ ਲਗਾ ਚੁਲ੍ਹ ਬਨਾਉਣ
ਸੁਥਰੀ ਥਾਂ ਇਕ ਵੇਖ ਕੇ ਲੱਗਾ ਪੋਚਾ ਲਾਉਣ
ਜਿਸ ਜਿਸ ਥਾਂ ਤੋਂ ਪੁਟਦਾ ਚੁੱਲ੍ਹੇ ਲਈ ਜ਼ਮੀਨ
ਓਥੋਂ ਨਿਕਲਣ ਹੱਡੀਆਂ ਚੀਜ਼ਾਂ ਹੋਰ ਮਲੀਨ

## ਗੁਰੂ ਨਾਨਕ ਪਾਤਸ਼ਾਹ

ਪੁਟ ਪੁਟ ਹਰ ਥਾਂ ਧਰਤ ਨੂੰ ਪੰਡਤ ਗਿਆ ਜਾਂ ਹਾਰ
ਭੁੱਖਾ ਢਿੱਡ ਅਖੀਰ ਨੂੰ ਉਠਿਆ ਇੰਜ ਪੁਕਾਰ
"ਲੰਗਰ ਦੇ ਪਰਸ਼ਾਦਿਆ ਮੇਰੀ ਭੁੱਖ ਮਿਟਾ
ਬੇਸ਼ਕ ਇਕੋ ਪੰਗਤੇ ਸੂਦਰ ਨਾਲ ਬਿਠਾ"
ਮੈਥੋਂ ਜਰੀ ਨਾ ਜਾਂਵਦੀ ਹੋਰ ਜ਼ਰਾ ਵੀ ਭੁੱਖ
ਹੋਰ ਸਹਿਆ ਨਾ ਜਾਂਵਦਾ ਇਕ ਪਲ ਮੈਥੋਂ ਦੁੱਖ
ਲਹਿਣਾ ਖਿੜ ਖਿੜ ਹੱਸਿਆ ਪੰਡਤ ਦਾ ਸੁਣ ਹਾਲ
ਇੰਜ ਕਿਰਸਾਨ ਨੂੰ ਬੋਲਿਆ ਬੜੀ ਅਕੀਦਤ ਨਾਲ
ਪੰਡਿਤ ਮੁੱਲਾਂ ਸ਼ੇਖ ਦਾ ਕੀਤਾ ਗੁਰੂ ਉਧਾਰ
ਨਾਲ ਕਰਾੜਾਂ ਉਸ ਦਾ ਕੈਸਾ ਹੈ ਵਿਵਹਾਰ
ਦੱਸੀ ਤਦ ਕਿਰਸਾਨ ਨੇ ਸਿਆਲਕੋਟ ਦੀ ਬਾਤ
ਜਿਸ ਥਾਂ ਕੀਤੀ ਸਤਿਗੁਰੂ ਰਹਿਮਤ ਦੀ ਬਰਸਾਤ
ਜਿੱਥੇ ਮੂਲੇ ਇਸ ਤਰ੍ਹਾਂ ਹੂੰਝੇ ਕੱਚ ਨਿਕੱਚ
"ਜੀਣਾ ਵੱਡਾ ਝੂਠ ਹੈ ਮਰਨਾ ਵੱਡਾ ਸੱਚ"
ਮਿਲਣਾ, ਚਾਹਿਆ ਸਤਿਗੁਰੂ ਉਸ ਨੂੰ ਦੂਜੀ ਵਾਰ
ਮੂਲੱਾ ਬਣ ਸੀ ਚੁੱਕਿਆ ਝੂਠਾ ਦੁਨੀਆਂਦਾਰ
ਅੰਦਰ ਲੁਕ ਕੇ ਬਹਿ ਗਿਆ ਬੋਲੀ ਉਸ ਦੀ ਨਾਰ
ਮੇਰਾ ਪਤੀ ਹੈ ਹੋ ਗਿਆ ਸਤਿਸੰਗ ਤੋਂ ਬੇਜ਼ਾਰ
ਸਤਿਸੰਗ ਵਿਚੋਂ ਉਸ ਨੂੰ ਮਿਲੇ ਨਾ ਪੈਸੇ ਚਾਰ
ਪੈਸੇ ਨਾਲ ਨੇ ਰੌਣਕਾਂ ਪੈਸੇ ਨਾਲ ਬਹਾਰ
ਸਤਿਸੰਗ ਦੇ ਵਿਚ ਉਸ ਨੇ ਝੁੱਗਾ ਲਿਆ ਉਜਾੜ
ਮਾਲਾ ਰਿਹਾ ਉਹ ਫੇਰਦਾ ਦੋਵੇਂ ਤਲੀਆਂ ਝਾੜ
ਠੰਢਾ ਚੁੱਲ੍ਹਾ ਵੇਖ ਕੇ ਲਿਲ੍ਹੜਾਂ ਲੈਂਦੇ ਬਾਲ
ਭੁਖੇ ਢਿੱਡ ਭਰੀਂਦੇ ਕਦੀ ਨਾ ਸਤਿਸੰਗ ਨਾਲ
ਜਦ ਦਾ ਸਤਿਸੰਗ ਛੱਡਿਆ ਜਾਂਦਾ ਬਾਹਰ ਕਮਾਉਣ
ਓਦੋਂ ਦੀ ਘਰ ਸਾਡੜੇ ਦੌਲਤ ਲੱਗੀ ਆਉਣ

# ਗੁਰੂ ਨਾਨਕ ਪਾਤਸ਼ਾਹ

ਸੇਵਕ ਨਾਨਕ 'ਦੇਵ ਦਾ ਸੁਣ ਕੇ ਸਖ਼ਤ ਜਵਾਬ
ਸਤਿਗੁਰ ਚਰਨੀਂ ਬੈਠ ਕੇ ਕਹਿੰਦਾ ਗੁਰੂ ਜਨਾਬ
ਮੂਲੇ ਨੂੰ ਓਹਦੀ ਇਸਤਰੀ ਪਾ ਕੇ ਰੱਖੀ ਨੱਥ
ਏਸ ਲਈ ਹਾਂ ਆ ਗਿਆ ਸਤਿਗੁਰੂ ਖ਼ਾਲੀ ਹੱਥ
ਸਾਡੇ ਲੰਗਰ ਵਾਸਤੇ ਕੁਝ ਨਾ ਦਿੱਤੀ ਰਸਦ
ਸਤਿ ਸੰਗ ਨੂੰ ਛੁਟਿਆਓਣ ਦਾ ਕੀਤਾ ਉਸ ਨੇ ਕਸਦ
ਅਗੋਂ ਬੋਲੇ ਸਤਿਗੁਰੂ ਨਾਨਕ ਦੇਵ ਜੀ ਇੰਜ
ਭਾਵੇ ਲੋਭੀ ਪੁਰਸ਼ ਨੂੰ ਸਾਡਾ ਸਤਿਸੰਗ ਕਿੰਜ
ਸਤਿਸੰਗ ਸਿੱਕਾ ਸਿੱਕ ਦਾ ਚਲਦਾ ਸਿਦਕਾਂ ਨਾਲ
ਸਤਿਸੰਗ ਦੇ ਵਿਚ ਹੁੰਦੀਆਂ ਰੂਹਾਂ ਮਾਲਾ ਮਾਲ
ਏਦਾਂ ਨਾਨਕ ਦੇਵ ਸਨ ਦੇਂਦੇ ਪਏ ਉਪਦੇਸ਼
ਮਾਇਆ ਹੈ ਮਨ ਮੋਹਿਨੀ ਪਾਉਂਦੀ ਸਦਾ ਕਲੇਸ਼
ਏਨੇ ਨੂੰ ਇਸ ਖ਼ਬਰ ਨੇ ਭਰ ਦਿਤਾ ਵੈਰਾਗ
"ਮੂਲੇ ਨੂੰ ਹੈ ਲੜ ਗਿਆ ਘਰ ਚੋਂ ਕਾਲਾ ਨਾਗ"
ਔਰਤ ਆਈ ਪਿੱਟਦੀ ਲੱਗੀ ਕਰਨ ਪੁਕਾਰ
ਬਖ਼ਸ਼ ਦਿਓ ਗੁਰਦੇਵ ਜੀ ਅਸੀਂ ਹਾਂ ਭੁਲਣਹਾਰ
ਭਜਨ ਬੰਦਗੀ ਨਾਲ ਹੁਨ ਸਦਾ ਕਰਾਂਗੇ ਪ੍ਰੀਤ
ਜ਼ਿੰਦਾ ਕਰ ਕੇ ਓਸ ਨੂੰ ਫੇਰ ਕਰੋ ਸੁਰਜੀਤ
ਅਗੋਂ ਨਾਨਕ ਦੇਵ ਨੇ ਕੀਤਾ ਇੰਜ ਨਿਸਤਾਰ
ਜੀਣਾ ਮਰਨਾ ਰਖਿਆ ਆਪਣੇ ਹੱਥ ਕਰਤਾਰ
ਜੋ ਹੋਣਾ ਸੀ ਹੋ ਗਿਆ ਟਲਦੀ ਨਹੀਂ ਕਜ਼ਾ
ਭਾਣਾ ਉਸ ਦਾ ਮੰਨ ਕੇ ਮੰਨੋ ਹੁਕਮ ਰਜ਼ਾ
ਜਿਸ ਵੇਲੇ ਸ਼ਮਸ਼ਾਨ ਵਲ ਟੁਰ ਪਏ ਸੋਗੀ ਲੋਕ
ਨਾਨਕ ਜੀ ਨੇ ਉਸ ਘੜੀ ਪੜ੍ਹਿਆ ਇੰਜ ਸਲੋਕ
"ਨਾਲਿ ਕਰਾੜਾ ਦੋਸਤੀ, ਕੂੜੇ ਕੂੜੀ ਪਾਇ
ਮਰਣੁ ਨਾ ਜਾਪੈ ਮੂਲਿਆ, ਆਵੈ ਕਿਤੈ ਥਾਇ"

ਲਹਿਣੇ ਦੇ ਮਨ-ਗਗਨ ਚੋਂ ਗਏ ਹਨੇਰੇ ਛੱਟ
ਗੱਲਾਂ ਗੱਲਾਂ ਵਿਚ ਹੀ ਸਫ਼ਰ ਗਿਆ ਸੀ ਕੱਟ
ਮਨ ਦੇ ਵਿਚ ਵਸਾ ਲਿਆ ਲਹਿਣੇ ਗੂੜ੍ਹ ਗਿਆਨ
ਪਹੁੰਚ ਗਏ ਕਰਤਾਰ ਪੁਰ ਲਹਿਣਾ ਤੇ ਕਿਰਸਾਨ
ਜਿਸ ਦਮ ਪਹੁੰਚੇ ਪਿੰਡ ਦੀ ਧਰਮਸਾਲ ਦੇ ਕੋਲ
ਹੱਥੋਂ ਛੱਡ ਲਗਾਮ ਨੂੰ ਕ੍ਰਿਸੀ ਪਿਆ ਇੰਜ ਬੋਲ
ਰੁੱਖਾਂ ਹੇਠਾਂ ਬੰਨ੍ਹ ਕੇ ਘੋੜੀ ਨੂੰ ਮਹਿਮਾਨ
ਲੰਗਰ ਦੇ ਵਿਚ ਜਾਵਣਾ ਸਿੱਧੇ ਪੁਰਖ ਸੁਜਾਨ
ਇਕ ਪੰਗਤ ਵਿਚ ਬੈਠ ਕੇ ਛਕਣਾ ਗੁਰ ਪਰਸਾਦਿ
ਲੰਗਰ ਤੋਂ ਵਧ ਆਂਵਦਾ ਪੰਗਤ ਵਿਚ ਸੁਵਾਦ
ਪੰਗਤ ਵਿਚੋਂ ਉੱਠ ਕੇ ਜਾਣਾ ਸੰਗਤ ਵਿੱਚ
ਓਥੇ ਹੀ ਮਿਲ ਜਾਏਗਾ ਜਿਹੜੀ ਤੁਹਾਨੂੰ ਖਿੱਚ
ਲਹਿਣੇ ਨੇ ਕਿਰਸਾਨ ਦਾ ਕੀਤਾ ਲਖ ਧੰਨਵਾਦ
ਕਹਿੰਦਾ ਮਿਲਣੀ ਆਪ ਦੀ ਰਹੂ ਹਮੇਸ਼ਾ ਯਾਦ
ਬੇਸ਼ਕ ਤੁਸੀਂ ਕਿਸਾਨ ਹੋ ਐਪਰ ਹੋ ਗੁਣਵਾਨ
ਮੇਰੀਆਂ ਨਜ਼ਰਾਂ ਵਿਚ ਹੋ ਭੱਦਰ ਪੁਰਸ਼ ਮਹਾਨ
ਸੂਰਜ ਤੋਂ ਵਧ ਆਪ ਦੇ ਮੁਖੜੇ ਤੇ ਹੈ ਤੇਜ
ਮੇਰੀ ਖ਼ਾਤਰ ਆਪ ਨੂੰ ਸਤਿਗੁਰ ਦਿਤਾ ਭੇਜ
ਤੁਸੀਂ ਹੋ ਮੈਨੂੰ ਜਾਪਦੇ ਨਾਨਕ ਦਾ ਹੀ ਨੂਰ
ਮੇਰੇ ਦਿਲ ਦਾ ਹੋ ਗਿਆ ਕੁਲ ਹਨੇਰਾ ਦੂਰ
ਇਹ ਹੈ ਕ੍ਰਿਸ਼ਮਾ ਆਪ ਦਾ ਇਹ ਹੈ ਪਰਉਪਕਾਰ
ਮੈਂ ਇਸ ਕਾਬਲ ਹੋ ਗਿਆ, ਪਾਵਾਂ ਗੁਰ ਦੀਦਾਰ
ਇਹ ਸੁਣ ਕੇ ਕਿਰਸਾਨ ਨੇ ਕੀਤੀ ਏਦਾਂ ਅਰਜ਼
ਇਹ ਸਭ ਮੇਰੀ ਰੀਝ ਸੀ ਇਹ ਸਭ ਮੇਰਾ ਫ਼ਰਜ਼
ਏਨਾ ਕਹਿ ਕੇ ਤੁਰ ਪਿਆ ਆਪਣੇ ਰਸਤੇ ਜੱਟ
ਏਧਰ ਲਹਿਣਾ ਪਹੁੰਚਿਆ ਲੰਗਰ ਦੇ ਵਿਚ ਝੱਟ

ਕੀ ਤਕਦਾ ਹੈ ਪੰਗਤਾਂ ਬੈਠੀਆਂ ਪਾਲੋ ਪਾਲ
ਬੈਠੇ ਬ੍ਰਾਹਮਣ ਖੱਤਰੀ ਵੈਸ਼ ਅਛੂਤਾਂ ਨਾਲ
ਹਰ ਪਰਸ਼ਾਦੇ ਨਾਲ ਹੈ ਸਤਿਨਾਮ ਦੀ ਗੂੰਜ
ਮੈਲੀ ਕਿਤੇ ਨਾ ਦਿਸਦੀ ਇਕ ਵੀ ਨੁਕਰ ਖੂੰਜ
ਸੰਗਤਾਂ ਕੀਤੀ ਸਾਫ਼ ਖ਼ੁਦ ਲੰਗਰ ਵਾਲੀ ਥਾਂ
ਹੱਥਾਂ ਬੱਧੀ ਹੋ ਰਹੀ ਸਭ ਦੇ ਸਿਰ ਤੇ ਛਾਂ
ਅੰਨ ਪੂਰਨਾ ਦੇਵੀਆਂ ਝੂਲਕੇ ਰਹੀਆਂ ਲਾ
ਦੇਗੀਂ ਦਾਲਾਂ ਰਿੱਝੀਆਂ ਨਾਮ ਦੇ ਗੜ੍ਹਕੇ ਖਾ
ਖੁਲ੍ਹਾ ਲੰਗਰ ਵਰਤਦਾ ਆਵੇ ਰਤਾ ਨਾ ਤੋਟ
ਏਥੇ ਉਡਣਾ ਸਿਖਦੇ ਨੀੜ੍ਹੋਂ* ਡਿੱਗੇ ਬੋਟ
ਲੰਗਰ ਛਕ ਕੇ ਉਠਿਆ ਜਿਸ ਦਮ ਲਹਿਣਾ ਭਗਤ
ਪੀਆ-ਮਿਲਨ ਦੀ ਮੁੱਖ ਤੇ ਰਹੀ ਲਾਲਿਸਾ ਦਗਤ
ਸ਼ਰਧਾ ਨਾਲ ਉਹ ਪੁਜਿਆ ਸਤਿਗੁਰ ਦੇ ਦਰਬਾਰ
ਕਰਦੀ ਪਈ ਸੀ ਕੀਰਤਨ ਸੰਗਤ ਹੋ ਬਲਿਹਾਰ
ਜਲਵਾ ਸੀ ਕੋਹਤੂਰ ਦਾ ਬੈਠਾ ਚਉਂਕੜ ਮਾਰ
ਜਿਸ ਦੇ ਜਿਸਮ ਚੋਂ ਉਠਦੀ ਸੂਰਜ ਦੀ ਲਿਸ਼ਕਾਰ
ਜਿਸ ਦਮ ਲਹਿਣੇ ਵੇਖਿਆ ਨਜ਼ਰਾਂ ਜ਼ਰਾ ਉਠਾ
ਪਿਆ ਝਮਾਕਾ ਨੂਰ ਦਾ ਅੱਖ ਗਈ ਚੁੰਧਿਆ
ਪੀਲੇ ਚੋਲੇ ਉਪਰੋਂ ਹਰੇ ਰੰਗ ਦੀ ਭੁੰਭ
ਉਸ ਦੀ ਰੂਹ ਦੇ ਰੰਗ ਨੂੰ ਗਈ ਅਚਾਨਕ ਟੁੰਭ
ਸੀਸ ਝੁਕਾ ਕੇ ਭਗਤ ਨੇ ਨਜ਼ਰ ਲਈ ਜਾਂ ਚੁੱਕ
ਦਰਸ਼ਨ ਕਰ ਕੇ ਨੂਰ ਦਾ ਗਈ ਚੁਰਾਸੀ ਮੁੱਕ
ਹੈਰਤ ਨਾਲ ਸੀ ਓਸ ਦਾ ਖੁਲ੍ਹਾ ਰਹਿ ਗਿਆ ਮੁੱਖ
ਨਾਲ ਸ਼ਰਮ ਦੇ ਓਸ ਦਾਂ ਚਿਹਰਾ ਉਠਿਆ ਧੁੱਖ

---

* ਆਲ੍ਹਣਾ ।

## ਗੁਰੂ ਨਾਨਕ ਪਾਤਸ਼ਾਹ

ਗੁਰ ਗੱਦੀ ਤੇ ਸੱਜਿਆ ਓਹੀਓ ਸੀ ਕਿਰਸਾਨ
ਨੰਗੇ ਪੈਰੀਂ ਚਲ ਕੇ ਆਂਦਾ ਜਿਸ ਮਹਿਮਾਨ
ਚਰਨੀਂ ਡਿੱਗ ਕੇ ਕੂਕਿਆ ਬਖ਼ਸ਼ੋ ਮੇਰੀ ਭੁੱਲ
ਤੁਸੀਂ ਤਾਂ ਜਾਣੀ ਜਾਣ ਹੋ ਜਾਣੋ ਵੇਦਨ ਕੁੱਲ
ਸਤਿਗੁਰ ਲਹਿਣੇ ਭਗਤ ਨੂੰ ਸੀਨੇ ਲਿਆ ਲਗਾ
ਲਹਿਣੇ ਲੀਤੀ ਨੂਰ ਨੂੰ ਘੁਟ ਕੇ ਜੱਫੀ ਪਾ
ਨੂਰੋ ਨੂਰ ਜਾਂ ਹੋ ਗਿਆ ਲਹਿਣਾ ਭਰ ਭਰ ਜਾਮ
ਸਤਿਗੁਰ ਪੁਛਿਆ ਪਿਆਰਿਆ ਕੀ ਹੈ ਤੇਰਾ ਨਾਮ
ਸਾਰੇ ਰਸਤੇ ਹੋਰ ਹੀ ਚਰਚਾ ਚੱਲੀ ਕੁੱਛ
ਰਸਤੇ ਦੇ ਵਿਚ ਆਪ ਦਾ ਨਾਮ ਨਾ ਸਕੇ ਪੁੱਛ.
ਅਗੋਂ ਭਗਤ ਸੀ ਬੋਲਿਆ ਲਹਿਣਾ ਮੇਰਾ ਨਾਂ
ਖਾਵੇ ਪਈ ਸ਼ਰਮਿੰਦਗੀ ਦੱਸੋ ਕਿਧਰ ਜਾਂ
ਮੇਰੇ ਸਿਰ ਤੇ ਚੜ੍ਹ ਗਏ ਜਨਮ ਜਨਮ ਦੇ ਪਾਪ
ਮੈਂ ਘੋੜੀ ਤੇ ਬੈਠਿਆ ਪੈਦਲ ਆਏ ਆਪ
ਚਲਦੇ ਚਲਦੇ ਆਪ ਨੇ ਜੋੜਾ ਲਿਆ ਉਤਾਰ
ਨੰਗੇ ਪੈਰੀਂ ਚੱਲ ਕੇ ਆਏ ਕਿਉਂ ਸਰਕਾਰ
ਬਾਰ ਬਾਰ ਹੈ ਆਂਵਦਾ ਮੈਨੂੰ ਇਹੋ ਖ਼ਿਆਲ
ਮੈਂ ਲਹਿਣਾ ਅਜ ਲਹਿ ਗਿਆ ਡੂੰਘੇ ਸ਼ਰਮ-ਪਤਾਲ
ਸਤਿਗੁਰ ਬੋਲੇ ਲਹਿਣਿਆ ਚਿੱਤ ਨਾ ਰਤਾ ਡੁਲਾ
ਤੂੰ ਲਹਿਣਾ ਮੈਂ ਦੇਵਣਾ ਰੱਬ ਦੀ ਇਹੋ ਰਜ਼ਾ
ਆਖਣ ਕੁਲ ਹਕੀਕਤਾਂ ਹੋ ਕੇ ਘੋੜ ਸਵਾਰ
"ਘੋੜੇ ਚੜ੍ਹ ਕੇ ਆਂਵਦੇ ਅਕਸਰ ਲਹਿਣੇਦਾਰ"
ਲਹਿਣੇਦਾਰ ਤੂੰ ਸਾਡੜਾ ਅਸੀਂ ਹਾਂ ਦੇਣੇਦਾਰ
ਤੇਰੇ ਸਾਡੇ ਮੇਲ ਨੇ ਮੇਲੇ ਖ਼ੁਦ ਕਰਤਾਰ
ਸਾਡੀ ਰੂਹ ਦੀ ਪਿਆਰਿਆ ਬਣ ਜਾ ਨੂਰੀ ਅੰਸ
ਤੂਹੀਓਂ ਸਾਡਾ ਅੰਸ਼ ਹੈਂ ਤੂਹੀਂ ਰੂਹਾਨੀ ਬੰਸ

ਸਾਡੇ ਸਾਹਾਂ ਵਿਚ ਤੂੰ ਘੋਲ ਦੇ ਆਪਣੇ ਸਾਹ
ਸੱਚ ਖੰਡ ਤੀਕਰ ਮੇਲ ਲੈ ਸਾਡੇ ਨਾਲ ਨਿਗਾਹ
ਲਹਿਣਾ ਰਮਜ਼ ਨਾ ਸਮਝਿਆ ਰੁਇਆ ਭਰ ਭਰ ਅੱਖ
ਜਿਓਂ ਭਾਵੇਂ ਤਿਉਂ ਮਾਲਕਾ ਪੈਜ ਵਫ਼ਾ ਦੀ ਰੱਖ
ਮੈਂ ਹਾਂ ਤੇਰਾ ਹੋ ਗਿਆ ਅਰਜ਼ਾਂ ਕਰੇ ਗ਼ੁਲਾਮ
ਤੂੰਹੀਉਂ ਮੇਰਾ ਰਾਮ ਹੈਂ ਤੂਹੀਓਂ ਮੇਰਾ ਸ਼ਾਮ

## ਸਵਾਲਨਾਮਾ ਗੁਰ-ਚੇਲਾ

ਲਹਿਣਾ :

ਗੁਰ ਚੇਲੇ ਦੇ ਰਿਸ਼ਤਿਆਂ ਕੀਤੇ ਖੜੇ ਬਖਾਂਦ
ਕਿੱਦਾਂ ਕਰੀਏ ਦੂਰ ਇਹ ਨੱਕਾਂ ਸੜੀ ਸੜਾਂਦ

ਗੁਰੂ ਜੀ :

ਗੁਰੂ ਜਿਨਾ ਕਾ ਅੰਧੁਲਾ ਚੇਲੇ ਨਾਹੀ ਠਾਉ
ਬਿਨੁ ਸਤਿਗੁਰ ਨਾਉ ਨ ਪਾਈਐ ਬਿਨੁ ਨਾਵੈ ਕਿਆ ਸੁਆਉ
ਆਇ ਗਇਆ ਪਛੁਤਾਵਣਾ ਜਿਉਂ ਸੁੰਞੈ ਘਰ ਕਾਉ

ਲਹਿਣਾ :

ਇਸ ਨਿਰਮੋਹੀ ਜਗ ਵਿਚ ਕਿੱਦਾਂ ਕਰੀਏ ਪ੍ਰੀਤ
ਦਸੋ ਨਾਨਕ ਦੇਵ ਜੀ ਪੀਆ-ਮਿਲਨ ਦੀ ਰੀਤ

ਗੁਰੂ ਜੀ :

ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਕਵੀ ਸੂਰ
ਖਿਨੁ ਪਲੁ ਨੀਦ ਨ ਸੋਵਈ ਜਾਣੈ ਦੂਰਿ ਹਜੂਰਿ
ਮਨਮੁਖਿ ਸੋਝੀ ਨਾ ਪਵੈ ਗੁਰਮੁਖਿ ਸਦਾ ਹਜੂਰਿ

ਲਹਿਣਾ :

ਮੌਤ ਨਾ ਦੇਂਦੀ ਮੋਹਲਤਾਂ ਚੱਲੇ ਚਲ ਸੋ ਚੱਲ
ਸਤਿਗੁਰ ਨਾਨਕ ਦੇਵ ਜੀ ਕੀ ਹਨ ਇਸਦੇ ਹੱਲ

ਗੁਰੂ ਜੀ :

ਖੇਲਿ ਗਏ ਸੇ ਪੰਖਣੂੰ ਜੋ ਚੁਗਦੇ ਸਰ ਤਲਿ
ਘੜੀ ਕਿ ਮੁਹਤਿ ਕਿ ਚਲਣਾ ਖੇਲਣੁ ਅਜੁ ਕਿ ਕਲਿ
ਜਿਸ ਤੂੰ ਮੇਲਹਿ ਸੋ ਮਿਲੈ ਜਾਇ ਸਚਾ ਪਿੜੁ ਮਲਿ

ਲਹਿਣਾ :

ਸਾਰੇ ਪਾਪ ਹੈ ਧੋਂਵਦਾ ਤੀਰਥ ਦਾ ਇਸ਼ਨਾਨ
ਇਸ ਪ੍ਰਥਾਇ ਸਤਿਗੁਰੂ ਕੀ ਕੀਤਾ ਵਿਖਿਆਨ

ਗੁਰੂ ਜੀ :

ਅਖਰ ਪੜਿ ਪੜਿ ਭੁਲੀਐ ਭੇਖੀ ਬਹੁਤੁ ਅਭਿਮਾਨੁ
ਤੀਰਥ ਨਾਤਾ ਕਿਆ ਕਰੇ ਮਨ ਮਹਿ ਮੈਲੁ ਗੁਮਾਨੁ
ਗੁਰ ਬਿਨੁ ਕਿਨਿ ਸਮਝਾਈਐ ਮਨੁ ਰਾਜਾ ਸੁਲਤਾਨੁ

ਲਹਿਣਾ :

ਕਿਸ ਦੀ ਸੇਵਾ ਕੀਤਿਆਂ ਪਾਵੇ ਸੁਖ ਸਰੀਰ
ਕਿਸ ਦੀ ਕਰੀਏ ਚਾਕਰੀ ਜਗ ਵਿਚ ਗੁਣੀ ਗਹੀਰ

ਗੁਰੂ ਜੀ :

ਗੁਰ ਕੀ ਸੇਵਾ ਚਾਕਰੀ ਮਨ ਨਿਰਮਲੁ ਸੁਖੁ ਹੋਇ
ਗੁਰ ਕਾ ਸਬਦੁ ਮਨਿ ਵਸਿਆ ਹਉਮੈ ਵਿਚਹੁ ਖੋਇ
ਨਾਮੁ ਪਦਾਰਥੁ ਪਾਇਆ ਲਾਭੁ ਸਦਾ ਮਨਿ ਹੋਇ

ਲਹਿਣਾ :

ਕਿੱਦਾਂ ਮਨ ਸਮਝਾਵੀਏ ਤੁੱਲੀਏ ਕਿੰਜ ਅਤੁੱਲ
ਭੁਲਣਹਾਰੇ ਜਗ ਵਿਚ ਕਿੱਦਾਂ ਸੁਧਰੇ ਭੁੱਲ

ਗੁਰੂ ਜੀ :

ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ
ਗੁਰਮਤਿ ਮਨੁ ਸਮਝਾਇਆ ਲਾਗਾ ਤਿਸੈ ਪਿਆਰੁ
ਨਾਨਕ ਸਾਚੁ ਨ ਵੀਸਰੈ ਮੇਲੇ ਸਬਦੁ ਅਪਾਰੁ"

ਲਹਿਣਾ :

ਘਰ ਘਰ ਦੇ ਵਿਚ ਖਿਲਰੇ ਮੋਹ ਮਮਤਾ ਦੇ ਜਾਲ
ਤ੍ਰਿਸ਼ਨਾ ਵਿਸ਼ਾ ਤੇ ਵਾਸ਼ਨਾ ਕਿੰਜ ਹਟੇ ਜੰਜਾਲ

ਗੁਰੂ ਜੀ :

ਤ੍ਰਿਸਨਾ ਮਾਇਆ ਮੋਹਣੀ ਸੁਤ ਬੰਧਪ ਘਰ ਨਾਰਿ
ਧਨਿ ਜੋਬਨਿ ਜਗੁ ਠਗਿਆ ਲਬਿ ਲੋਭ ਅਹੰਕਾਰ
ਮੋਹ ਠਗਉਲੀ ਹਉ ਮੁਈ ਸਾ ਵਰਤੈ ਸੰਸਾਰਿ
ਮੇਰੇ ਪ੍ਰੀਤਮਾ ਮੈਂ ਤੁਝ ਬਿਨੁ ਅਵਰ ਨ ਕੋਇ
ਮੈ ਤੁਝ ਬਿਨੁ ਅਵਰੁ ਨ ਭਾਵਈ ਤੂੰ ਭਾਵਹਿ ਸੁਖੁ ਹੋਇ

ਲਹਿਣਾ :

ਕਿਸ ਪੂੰਜੀ ਦੇ ਖਟਿਆਂ ਜਾਗੇ ਮਨ ਵਿਚ ਹਰਖ
ਖੋਟੇ ਜਗ ਵਿਚ ਹੋਂਵਦੀ ਖਰਿਆਂ ਦੀ ਕਿੰਜ ਪਰਖ

ਗੁਰੂ ਜੀ :

ਆਖਣਿ ਆਖਹਿ ਕੇਤੜੇ ਗੁਰ ਬਿਨੁ ਬੂਝ ਨ ਹੋਇ
ਨਾਮੁ ਵਡਾਈ ਜੇ ਮਿਲੈ ਸਚਿ ਰਪੈ ਪਤਿ ਹੋਇ
ਜੋ ਤੁਧੁ ਭਾਵਹਿ ਸੇ ਭਲੇ ਖੋਟਾ ਖਰਾ ਨ ਕੋਇ
ਗੁਰ ਸਰਣਾਈ ਛੁਟੀਐ ਮਨਮੁਖ ਖੋਟੀ ਰਾਸਿ
ਅਸਟ ਧਾਤੁ ਪਾਤਿਸਾਹ ਕੀ ਘੜੀਐ ਸਬਦਿ ਵਿਗਾਸਿ
ਆਪੇ ਪਰਖੇ ਪਾਰਖੂ ਪਵੈ ਖਜਾਨੈ ਰਾਸਿ

ਲਹਿਣਾ :

ਖੇਰੂੰ ਖੇਰੂੰ ਬਿਰਤੀਆਂ ਲਾਈਏ ਕਿੰਜ ਧਿਆਨ
ਹਾਸਲ ਹੋਵੇ ਜਗ ਨੂੰ ਕਿੱਦਾਂ ਗੁਪਤ ਗਿਆਨ

ਗੁਰੂ ਜੀ :

ਜਿਤੁ ਤਨਿ ਨਾਮੁ ਨ ਭਾਵਈ ਤਿਤੁ ਤਨਿ ਹਉਮੈ ਵਾਦੁ
ਗੁਰ ਬਿਨੁ ਗਿਆਨੁ ਨ ਪਾਈਐ ਬਿਖਿਆ ਦੂਜਾ ਸਾਦੁ
ਬਿਨੁ ਗੁਣ ਕਾਮਿ ਨ ਆਵਈ ਮਾਇਆ ਫੀਕਾ ਸਾਦੁ

ਲਹਿਣਾ :

ਕਿੱਦਾਂ ਸੋਝੀ ਪਾਵੀਏ ਮੁੱਕੇ ਕਿੰਜ ਤਰੇੜ
ਲੱਖ ਚੁਰਾਸੀ ਜੂਨ ਦਾ ਛੁੱਟੇ ਕਿੰਜ ਗਵੇੜ

ਗੁਰੂ ਜੀ :

ਘਟਿ ਘਟਿ ਵਾਜੈ ਕਿੰਗੁਰੀ ਅਨਦਿਨੁ ਸਬਦਿ ਸੁਭਾਇ
ਵਿਰਲੇ ਕਉ ਸੋਝੀ ਪਈ ਗੁਰਮੁਖਿ ਮਨੁ ਸਮਝਾਇ
ਨਾਨਕ ਨਾਮੁ ਨ ਵੀਸਰੈ ਛੂਟੈ ਸਬਦੁ ਕਮਾਇ

ਲਹਿਣਾ :

ਮਨਮੁਖ ਦੀ ਕੀ ਮੰਗ ਹੈ ਗੁਰਮੁਖ ਦੀ ਕੀ ਆਸ
ਇਸ ਬਾਰੇ ਗੁਰਦੇਵ ਜੀ ਦਸੋ ਜ਼ਰਾ ਕਿਆਸ

ਗੁਰੂ ਜੀ :

ਮਨਮੁਖ ਜਾਣੈ ਆਪਣੇ ਧੀਆ ਪੂਤ ਸੰਜੋਗੁ
ਨਾਰੀ ਦੇਖਿ ਵਿਗਾਸੀਅਹਿ ਨਾਲੇ ਹਰਖ ਸੁ ਸੋਗੁ
ਗੁਰਮੁਖਿ ਸਬਦਿ ਰੰਗਾਵਲੇ ਅਹਿਨਿਸਿ ਹਰਿ ਰਸੁ ਭੋਗੁ

ਲਹਿਣਾ :

ਲੋਕੀਂ ਸੌਂਦੇ ਜਾਗਦੇ ਮੰਗਣ ਮੰਗ ਹਜ਼ਾਰ
ਕਿਸ ਕਿਸ ਨੂੰ ਹੈ ਦੇਂਵਦਾ ਦਾਤਾ ਦੇਵਣਹਾਰ

ਗੁਰੂ ਜੀ :

''ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ
ਇਕ ਜਾਗੰਦੇ ਨ ਲਹੰਨਿ ਇਕਨਾ ਸੁਤਿਆ ਦੇਇ ਉਠਾਲਿ

ਲਹਿਣਾ :

ਕਿੱਦਾਂ ਬਗਲੇ ਹੰਸ ਦਾ ਲੋਕੀਂ ਸਮਝਣ ਫ਼ਰਕ
ਕਿੱਦਾਂ ਕਾਲੇ ਕਾਗ ਦਾ ਚਿੱਟਾ ਹੋਵੇ ਵਰਕ

ਗੁਰੂ ਜੀ :

"ਕਿਆ ਹੰਸੁ ਕਿਆ ਬਗੁਲਾ ਜਾ ਕਉ ਨਦਰਿ ਕਰੇਇ
ਜੋ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇਇ

ਲਹਿਣਾ :

ਆਲਮ ਫ਼ਾਜ਼ਲ ਲੋਕ ਵੀ ਲਗਦੇ ਨੇ ਨਾਦਾਨ
ਕਿੱਦਾਂ ਕਰੀਏ ਜਗ ਵਿਚ ਮੂਰਖ ਦੀ ਪਹਿਚਾਨ

ਗੁਰੂ ਜੀ :

"ਮਛੀ ਤਾਰੂ ਕਿਆ ਕਰੇ ਪੰਖੀ ਕਿਆ ਆਕਾਸੁ
ਪਥਰ ਪਾਲਾ ਕਿਆ ਕਰੇ ਖੁਸਰੇ ਕਿਆ ਘਰ ਵਾਸੁ
ਕੁਤੇ ਚੰਦਨ ਲਾਈਐ ਭੀ ਸੋ ਕੁਤੀ ਧਾਤੁ
ਬੋਲਾ ਜੇ ਸਮਝਾਈਐ ਪੜੀਅਹਿ ਸਿੰਮ੍ਰਿਤਿ ਪਾਠ
ਅੰਧਾ ਚਾਨਣਿ ਰਖੀਐ ਦੀਵੇ ਬਲਹਿ ਪਚਾਸੁ
ਚਉਣੇ ਸੁਇਨਾ ਪਾਈਐ ਚੁਣਿ ਚੁਣਿ ਖਾਵੈ ਘਾਸੁ
ਲੋਹਾ ਮਾਰਣਿ ਪਾਈਐ ਢਹੈ ਨ ਹੋਇ ਕਪਾਸ
ਨਾਨਕ ਮੂਰਖ ਏਹਿ ਗੁਣ ਬੋਲੇ ਸਦਾ ਵਿਣਾਸੁ

ਲਹਿਣਾ :

ਸੁਖ ਦੁਖ ਦੋਵੇਂ ਜਗ ਤੇ ਦਰਜਾ ਰਖਣ ਖ਼ਾਸ
ਇਸ ਬਾਰੇ ਕੀ ਹੁਕਮ ਹੈ ਦੁਖ ਭੰਜਨ ਗੁਣਤਾਸ

ਗੁਰੂ ਜੀ :

"ਸੁਖ ਕਉ ਮਾਗੈ ਸਭੁ ਕੋ ਦੁਖੁ ਨ ਮਾਗੈ ਕੋਇ
ਸੁਖੈ ਕਉ ਦੁਖੁ ਅਗਲਾ ਮਨਮੁਖਿ ਬੂਝ ਨ ਹੋਇ
ਸੁਖ ਦੁਖ ਸਮ ਕਰਿ ਜਾਣੀਅਹਿ ਸਬਦਿ ਭੇਦਿ ਸੁਖ ਹੋਇ

ਲਹਿਣਾ :

ਮੈਲ ਕਸੈਲੇ ਜਗ ਵਿਚ ਕਿੱਦਾਂ ਰਹੀਏ ਪਾਕ
ਕਿਸ ਬਿਧ ਉਜਲੇ ਹੋਵੀਏ ਕੀ ਕਹਿੰਦਾ ਗੁਰਵਾਕ

ਗੁਰੂ ਜੀ :

ਚਹੁ ਜੁਗਿ ਮੈਲੇ ਮਲੁ ਭਰੇ ਜਿਨ ਮੁਖਿ ਨਾਮੁ ਨ ਹੋਇ
ਭਗਤੀ ਭਾਇ ਵਿਹੂਣਿਆ ਮੁਹੁ ਕਾਲਾ ਪਤਿ ਖੋਇ
ਜਿਨੀ ਨਾਮੁ ਵਿਸਾਰਿਆ ਅਵਗਣ ਮੁਠੀ ਰੋਇ
ਖੋਜਤ ਖੋਜਤ ਪਾਇਆ ਡਰੁ ਕਰਿ ਮਿਲੈ ਮਿਲਾਇ
ਆਪੁ ਪਛਾਣੈ ਘਰਿ ਵਸੈ ਹਉਮੈ ਤ੍ਰਿਸਨਾ ਜਾਇ
ਨਾਨਕ ਨਿਰਮਲ ਊਜਲੇ ਜੋ ਰਾਤੇ ਹਰਿ ਨਾਇ

ਲਹਿਣਾ :

ਕੌਣ ਹੈ ਸੁਖੀਆ ਜਗ ਤੇ ਦੁੱਖਾਂ ਵਿਚ ਇਨਸਾਨ
ਹਉਮੈ ਤ੍ਰਿਸ਼ਨਾ ਵਾਸਤੇ ਕੀ ਸੱਚਾ ਫ਼ਰਮਾਨ

ਗੁਰੂ ਜੀ :

"ਜਿਨੀ ਸਚੁ ਪਛਾਣਿਆ ਸੇ ਸੁਖੀਏ ਜੁਗ ਚਾਰਿ
ਹਉਮੈ ਤ੍ਰਿਸ਼ਨਾ ਮਾਰਿ ਕੈ ਸਚੁ ਰਖਿਆ ਉਰਧਾਰਿ"

ਲਹਿਣਾ :

ਸੁੱਚ ਭਿੱਟ ਤੇ ਜੂਠ ਦਾ ਹਰ ਥਾਂ ਹੈ ਵਰਤਾਰ
ਇਸ ਬਾਰੇ ਗੁਰਦੇਵ ਜੀ ਕੀ ਹਨ ਸ਼ੁਭ ਵਿਚਾਰ

ਗੁਰੂ ਜੀ :

"ਮਨਿ ਜੂਠੈ ਤਨਿ ਜੂਠਿ ਹੈ ਜਿਹਵਾ ਜੂਠੀ ਹੋਇ
ਮੁਖਿ ਝੂਠੈ ਝੂਠੁ ਬੋਲਣਾ ਕਿਉਕਰਿ ਸੂਚਾ ਹੋਇ
ਬਿਨੁ ਅਭ ਸਬਦ ਨ ਮਾਂਜੀਐ ਸਾਚੇ ਤੇ ਸਚੁ ਹੋਇ"

ਲਹਿਣਾ :

ਪੰਡਿਤ ਪਾਂਧੇ ਜੋਤਸ਼ੀ ਧਰਮ ਦੇ ਠੇਕੇਦਾਰ
ਇਸ ਬਾਰੇ ਕੀ ਆਖਦਾ ਨਾਨਕ ਦਾ ਦਰਬਾਰ

ਗੁਰੂ ਜੀ :

''ਪੰਡਿਤ ਵਾਚਹਿ ਪੋਥੀਆ ਨਾ ਬੂਝਹਿ ਵੀਚਾਰੁ
ਅਨ ਕਉ ਮਤੀ ਦੇ ਚਲਹਿ ਮਾਇਆ ਕਾ ਵਾਪਾਰੁ
ਕਥਨੀ ਝੂਠੀ ਜਗੁ ਭਵੈ ਰਹਣੀ ਸਬਦੁ ਸੁ ਸਾਰੁ
ਕੇਤੇ ਪੰਡਿਤ ਜੋਤਕੀ ਬੇਦਾ ਕਰਹਿ ਬੀਚਾਰੁ
ਵਾਦਿ ਵਿਰੋਧਿ ਸਲਾਹਣੇ ਵਾਦੇ ਆਵਣੁ ਜਾਣੁ
ਬਿਨੁ ਗੁਰ ਕਰਮ ਨ ਛੁਟਸੀ ਕਹਿ ਸੁਣਿ ਆਖਿ ਵਖਾਣੁ

ਲਹਿਣਾ :

ਸਿਰਜਨਹਾਰ ਦੀ ਖੇਡ ਦਾ ਅੰਤ ਨਾ ਪਾਰਾਵਾਰ
ਉਲਟਾ ਚੱਕਰ ਚਲਾਂਵਦਾ ਕਿਦਾਂ ਪਰਵਰਦਗਾਰ

ਗੁਰੂ ਜੀ :

''ਸੀਹਾ ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹ
ਘਾਹੁ ਖਾਨਿ ਤਿਨਾ ਮਾਸੁ ਖਵਾਲੇ ਏਹਿ ਚਲਾਏ ਰਾਹ
ਨਦੀਆ ਵਿਚਿ ਟਿਬੇ ਦੇਖਾਲੇ ਥਲੀ ਕਰੇ ਅਸਗਾਹ
ਕੀੜਾ ਥਾਪਿ ਦੇਇ ਪਾਤਸਾਹੀ ਲਸਕਰ ਕਰੇ ਸੁਆਹ
ਜੇਤੇ ਜੀਅ ਜੀਵਹਿ ਲੈ ਸਾਹਾ ਜੀਵਾਲੇ ਤਾ ਕਿ ਅਸਾਹ
ਨਾਨਕ ਜਿਉ ਜਿਉ ਸਚੇ ਭਾਵੈ ਤਿਉ ਤਿਉ ਦੇਇ ਗਿਰਾਹ

ਲਹਿਣਾ :

ਹਿੰਸਾ ਲੋਭ ਕਰੋਧ ਦਾ ਘਰ ਘਰ ਵਿਚ ਹੈ ਵਾਸ
ਭਵ ਸਾਗਰ 'ਚੋਂ ਪਿਆਰਿਆ ਕਿੱਦਾਂ ਤਰੇ ਤਰਾਸ

ਗੁਰੂ ਜੀ :

ਹੰਸੁ, ਹੇਤੁ, ਲੋਭ, ਕੋਪੁ ਚਾਰੇ ਨਦੀਆ ਅਗਿ
ਪਵਹਿ ਦਝਹਿ ਨਾਨਕਾ ਤਰੀਐ ਕਰਮੀ ਲਗਿ

ਲਹਿਣਾ :

ਫਿਰਨ ਪਿਆਸੇ ਖ਼ੂਨ ਦੇ ਰਾਜੇ ਤੇ ਸੁਲਤਾਨ
ਕਿਦਾਂ ਤ੍ਰਿਪਤ ਨੇ ਸਕਦੇ ਤਪਦੇ ਰੇਗਿਸਤਾਨ

ਗੁਰੂ ਜੀ :

ਮਾਰੂ ਮੀਹਿ ਨ ਤ੍ਰਿਪਤਿਆ ਅਗੀ ਲਹੈ ਨ ਭੁਖ
ਰਾਜਾ ਰਾਜਿ ਨ ਤ੍ਰਿਪਤਿਆ ਸਾਇਰ ਭਰੇ ਕਿ ਸੁਕ
ਨਾਨਕ ਸਚੇ ਨਾਮ ਕੀ ਕੇਤੀ ਪੁਛਾ ਪੁਛ

ਲਹਿਣਾ :

ਦੁਖ ਭੁਖ ਦੇ ਵਿਚ ਬੋਲਦਾ ਬੰਦਾ ਧਬ ਭਲੱਥ
ਕਿਦਾਂ ਰੁਕੇ ਜ਼ਬਾਨ ਦਾ ਹਰ ਬੜਬੋਲਾ ਰੱਥ

ਗੁਰੂ ਜੀ :

"ਨਾਨਕ ਬੋਲਣੁ ਝਖਣਾ ਦੁਖ ਛਡਿ ਮੰਗੀਅਹਿ ਸੁਖ
ਸੁਖੁ ਦੁਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ
ਜਿਥੈ ਬੋਲਣਿ ਹਾਰੀਐ ਤਿਥੈ ਚੰਗੀ ਚੁਪ"

ਲਹਿਣਾ :

ਖਾਣ ਪੀਣ ਦੇ ਵਿਚ ਹੀ ਰਖਣ ਲੋਕ ਧਿਆਨ
ਇਸ ਬਾਰੇ ਗੁਰਦੇਵ ਜੀ ਕੀ ਕਹਿੰਦੇ ਗੁਣਵਾਨ

ਗੁਰੂ ਜੀ :

ਰੈਣਿ ਗਵਾਈ ਸੋਇ ਕੈ ਦਿਵਸੁ ਗਵਾਇਆ ਖਾਇ
ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ

ਲਹਿਣਾ :

ਵਾੜਾਂ ਵਲਗਣ ਘੇਰਿਆਂ ਘੇਰ ਲਿਆ ਸੰਸਾਰ
ਹੇ ਗੁਰਦੇਵਾ ਏਸ ਦਾ ਕੀਤਾ ਕਿੰਜ ਨਿਸਤਾਰ

ਗੁਰੂ ਜੀ :

ਤੂੰ ਸੁਣਿ ਹਰਣਾ ਕਾਲਿਆ ਕੀ ਵਾੜੀਐ ਰਾਤਾ ਰਾਮ
ਬਿਖੁ ਫਲ ਮੀਠਾ ਚਾਰਿ ਦਿਨ ਫਿਰਿ ਹੋਵੈ ਤਾਤਾ ਰਾਮ

ਲਹਿਣਾ :

ਸਾਰੀ ਧਰਤੀ ਲਿਬੜੀ ਹਰ ਥਾਂ ਡੁਲ੍ਹਿਆ ਰਕਤ
ਵਕਤੀ ਜੋਸ਼ 'ਚ ਜਗ ਦਾ ਕਿੰਦਾਂ ਲੰਘੇ ਵਕਤ

## ਗੁਰੂ ਨਾਨਕ ਪਾਤਸ਼ਾਹ

ਗੁਰੂ ਜੀ :

ਘੜੀਆ ਸਭੇ ਗੋਪੀਆ ਪਹਰ ਕੰਨ ਗੁਪਾਲ
ਗਹਣੇ ਪਉਣੁ ਪਾਣੀ ਬੈਸੰਤਰੁ ਚੰਦੁ ਸੂਰਜੁ ਅਵਤਾਰ
ਸਗਲੀ ਧਰਤੀ ਮਾਲੁ ਧਨੁ ਵਰਤਣਿ ਸਰਬ ਜੰਜਾਲ
ਨਾਨਕ ਮੁਸੈ ਗਿਆਨ ਵਿਹੂਣੀ ਖਾਇ ਗਇਆ ਜਮਕਾਲੁ

ਲਹਿਣਾ :

ਨੇਕੀ ਤੇ ਚੰਗਿਆਈਆਂ ਤੀਰਥ ਪੁੰਨ ਤੇ ਦਾਨ
ਕਿਥੋਂ ਤਕ ਨੇ ਬਦਲਦੇ ਬੰਦੇ ਦਾ ਈਮਾਨ

ਗੁਰੂ ਜੀ :

ਲਖ ਨੇਕੀਆ ਚੰਗਿਆਈਆ ਲਖ ਪੁੰਨਾ ਪਰਵਾਣੁ
ਲਖ ਤਪ ਉਪਰਿ ਤੀਰਥਾਂ ਸਹਜ ਜੋਗ ਬੇਬਾਣ
ਲਖ ਸੂਰਤਣ ਸੰਗਰਾਮ ਰਣ ਮਹਿ ਛੁਟਹਿ ਪਰਾਣ
ਲਖ ਸੁਰਤੀ ਲਖ ਗਿਆਨ ਧਿਆਨ ਪੜੀਅਹਿ ਪਾਠ ਪੁਰਾਣ
ਜਿਨਿ ਕਰਤੈ ਕਰਣਾ ਕੀਆ ਲਿਖਿਆ ਆਵਣ ਜਾਣੁ
ਨਾਨਕ ਮਤੀ ਮਿਥਿਆ ਕਰਮੁ ਸਚਾ ਨੀਸਾਣੁ

ਲਹਿਣਾ :

ਹਿੰਦੂ ਮੁਸਲਮ ਬਣ ਰਹੇ ਆਪੋ ਵਿਚ ਹਰੀਫ਼
ਸੱਤ-ਪੁਰਖ ਦੀ ਸਤਿਗੁਰੂ ਕਿੰਜ ਕਰੀਏ ਤਾਰੀਫ਼

ਗੁਰੂ ਜੀ :

ਮੁਸਲਮਾਨਾ ਸਿਫਤਿ ਸਰੀਅਤਿ ਪੜਿ ਪੜਿ ਕਰਹਿ ਬੀਚਾਰੁ
ਬੰਦੇ ਸੇ ਜਿ ਪਵਹਿ ਵਿਚਿ ਬੰਦੀ ਵੇਖਣ ਕਉ ਦੀਦਾਰੁ
ਹਿੰਦੂ ਸਾਲਾਹੀ ਸਾਲਾਹਨਿ ਦਰਸਨਿ ਰੂਪਿ ਅਪਾਰੁ
ਤੀਰਥਿ ਨਾਵਹਿ ਅਰਚਾ ਪੂਜਾ ਅਗਰ ਵਾਸੁ ਬਹਕਾਰੁ
ਜੋਗੀ ਸੁੰਨਿ ਧਿਆਵਨਿ ਜੇਤੇ ਅਲਖ ਨਾਮੁ ਕਰਤਾਰ
ਸੂਖਮ ਮੂਰਤਿ ਨਾਮੁ ਨਿਰੰਜਨ ਕਾਇਆ ਕਾ ਆਕਾਰੁ
ਸਤੀਆ ਮਨਿ ਸੰਤੋਖੁ ਉਪਜੈ ਦੇਣੈ ਕੈ ਵੀਚਾਰਿ

ਦੇ ਦੇ ਮੰਗਹਿ ਸਹਸਾ ਗੂਣਾ ਸੋਭ ਕਰੇ ਸੰਸਾਰੁ
ਚੋਰਾ ਜਾਰਾ ਤੈ ਕੂੜਿਆਰਾ ਖਾਰਾਬਾ ਵੇਕਾਰ
ਇਕਿ ਹੋਦਾ ਖਾਇ ਚਲਹਿ ਐਥਾਊ ਤਿਨਾ ਭਿ ਕਾਈ ਕਾਰ
ਜਲਿ ਥਲਿ ਜੀਆ ਪੁਰੀਆ ਲੋਆ ਆਕਾਰਾ ਆਕਾਰ
ਓਇ ਜਿ ਆਖਹਿ ਸੁ ਤੂੰ ਹੈ ਜਾਣਹਿ ਤਿਨਾ ਭਿ ਤੇਰੀ ਸਾਰ
ਨਾਨਕ ਭਗਤਾ ਭੁਖ ਸਾਲਾਹਣੁ ਸਚੁ ਨਾਮੁ ਆਧਾਰੁ
ਸਦਾ ਅਨੰਦਿ ਰਹਹਿ ਦਿਨੁ ਰਾਤੀ ਗੁਣਵੰਤਿਆ ਪਾਛਾਰ

ਲਹਿਣਾ :

ਦੇਸ਼ ਦੀ ਹਾਲਤ ਵੇਖ ਕੇ ਦਿਲ ਨੂੰ ਲੱਗਾ ਫ਼ਿਕਰ
ਨਾਨਕ ਬਾਣੀ ਵਿਚ ਹੈ ਇਸ ਦਾ ਕਿਦਾਂ ਜ਼ਿਕਰ

ਗੁਰੂ ਜੀ :

ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ
ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ
ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ
ਗਿਆਨੀ ਨਚਹਿ ਵਾਜੇ ਵਾਵਹਿ ਰੂਪ ਕਰਹਿ ਸੀਗਾਰੁ
ਊਚੇ ਕੂਕਹਿ ਵਾਦਾ ਗਾਵਹਿ ਜੋਧਾ ਕਾ ਵੀਚਾਰੁ
ਮੂਰਖ ਪੰਡਿਤ ਹਿਕਮਤਿ ਹੁਜਤਿ ਸੰਜੈ ਕਰਹਿ ਪਿਆਰੁ
ਧਰਮੀ ਧਰਮੁ ਕਰਹਿ ਗਾਵਾਵਹਿ ਮੰਗਹਿ ਮੋਖ ਦੁਆਰੁ
ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰ ਬਾਰੁ
ਸਭੁ ਕੋ ਪੂਰਾ ਆਪੇ ਹੋਵੈ ਘਟਿ ਨ ਕੋਈ ਆਖੈ
ਪਤਿ ਪਰਵਾਣਾ ਪਿਛੈ ਪਾਈਐ ਤਾ ਨਾਨਕ ਤੋਲਿਆ ਜਾਪੈ

ਲਹਿਣਾ :

ਦੁਨੀਆਂ ਵਿਚ ਕੜਵਾਹਟਾਂ ਪਾਈ ਜਾਵਣ ਫਿੱਕ
ਲਾਹੀਦੇ ਕਿਦਾਂ ਜੀਭ ਤੋਂ ਚੰਦਰੀ ਚਾਮ ਚੜਿਕ

ਗੁਰੂ ਜੀ :

ਸਿੰਮਲ ਰੁਖੁ ਸਰਾਇਰਾ ਅਤਿ ਦੀਰਘ ਅਤਿ ਮੁਚੁ
ਓਇ ਜਿ ਆਵਹਿ ਆਸ ਕਰਿ ਜਾਹਿ ਨਿਰਾਸੇ ਕਿਤੁ
ਫਲ ਫਿਕੇ ਫੁਲ ਬਕਬਕੇ ਕੰਮਿ ਨ ਆਵਹਿ ਪਤ
ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ

ਲਹਿਣਾ :

ਭਗਤ ਨੇ ਨਿੰਵ ਨਿੰਵ ਚਲਦੇ ਦਿਲ ਵਿਚ ਭਰੇ ਗਰੂਰ
ਇਸ ਬਾਰੇ ਕੀ ਆਖਦੀ ਬਾਣੀ ਗੁਰੂ ਹਜ਼ੂਰ

ਗੁਰੂ ਜੀ :

ਸਭੁ ਕੋ ਨਿਵੈ ਆਪ ਕਉ ਪਰ ਕਉ ਨਿਵੈ ਨ ਕੋਇ
ਧਰਿ ਤਾਰਾਜੂ ਤੋਲੀਐ ਨਿਵੈ ਸੁ ਗਉਰਾ ਹੋਇ
ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ
ਸੀਸ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ

ਲਹਿਣਾ :

ਜੰਜੂ ਵਟ ਕੇ ਸੂਤ ਦਾ ਪਾਵਣ ਪੱਕੀ ਗੰਢ
ਐਪਰ ਖਿਚੋਤਾਨ ਵਿਚ ਕਿੱਦਾਂ ਸਕਦਾ ਹੰਢ

ਗੁਰੂ ਜੀ :

ਲਖ ਚੋਰੀਆ ਲਖ ਜਾਰੀਆ ਲਖ ਕੂੜੀਆ ਲਖ ਗਾਲਿ
ਲਖ ਠਗੀਆ ਪਹਿਨਾਮੀਆ ਰਾਤਿ ਦਿਨਸੁ ਜੀਅ ਨਾਲਿ
ਤਗੁ ਕਪਾਹਹੁ ਕਤੀਐ ਬਾਮ੍ਣੁ ਵਟੇ ਆਇ
ਕੁਹਿ ਬਕਰਾ ਰਿੰਨਿ ਖਾਇਆ ਸਭੁ ਕੋ ਆਖੈ ਪਾਇ
ਹੋਇ ਪੁਰਾਣਾ ਸੁਟੀਐ ਭੀ ਫਿਰਿ ਪਾਈਐ ਹੋਰੁ
ਨਾਨਕ ਤਗੁ ਨ ਤੁਟਈ ਜੇ ਤਗਿ ਹੋਵੈ ਜੋਰੁ
ਨਾਇ ਮੰਨਿਐ ਪਤਿ ਊਪਜੈ ਸਾਲਾਹੀ ਸਚੁ ਸੂਤੁ
ਦਰਗਹ ਅੰਦਰਿ ਪਾਈਐ ਤਗੁ ਨ ਤੂਟਸਿ ਪੂਤ

ਲਹਿਣਾ :

ਸਭੇ ਗੱਲਾਂ ਖੋਟੀਆਂ ਨੀਅਤ ਕਿਤੇ ਨਾ ਸਾਫ਼
ਚੋਰ ਯਾਰ ਤੇ ਠੱਗ ਤੋਂ ਕਿੰਜ ਮਿਲੇ ਇਨਸਾਫ਼

ਗੁਰੂ ਜੀ :

"ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ
ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ
ਵਢੀਅਹਿ ਹੱਥ ਦਲਾਲ ਕੇ ਮੁਸਫ਼ੀ ਏਹ ਕਰੇਇ
ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ

ਲਹਿਣਾ :

ਚੌਂਕੇ ਭਿੱਟੇ ਜਾਂਵਦੇ ਮੰਨਣ ਜੂਠ ਤੇ ਸੁੱਚ
ਕਿੱਦਾਂ ਸੁੱਚੇ ਹੋਵੀਏ ਬਣੀਏਂ ਕਿੱਦਾਂ ਉੱਚ

ਗੁਰੂ ਜੀ :

ਜਿਉ ਜੋਰੂ ਸਿਰਨਾਵਣੀ ਆਵੈ ਵਾਰੋ ਵਾਰ
ਜੂਠੇ ਜੂਠਾ ਮੁਖਿ ਵਸੈ ਨਿਤ ਨਿਤ ਹੋਇ ਖੁਆਰੁ
ਸੂਚੇ ਏਹਿ ਨ ਆਖੀਅਹਿ ਬਹਿਨ ਜਿ ਪਿੰਡਾ ਧੋਇ
ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ"

ਲਹਿਣਾ :

ਲੋਕੀਂ ਸੂਤਕ ਮੰਨ ਕੇ ਲੈਂਦੇ ਨੱਕ ਚੜ੍ਹਾ
ਕਿਸ ਬਿਧ ਸੂਤਕ ਉਤਰੇ ਦੱਸੋ ਕੁਝ ਉਪਾ

ਗੁਰੂ ਜੀ :

"ਜੇ ਕਰਿ ਸੂਤਕੁ ਮੰਨੀਐ ਸਭਤੈ ਸੂਤਕੁ ਹੋਇ
ਗੋਹੇ ਅਤੇ ਲਕੜੀ ਅੰਦਰਿ ਕੀੜਾ ਹੋਇ
ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ
ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ
ਸੂਤਕੁ ਕਿਉਕਰਿ ਰਖੀਐ ਸੂਤਕ ਪਵੈ ਰਸੋਇ
ਨਾਨਕ ਸੂਤਕੁ ਏਵ ਨ ਉਤਰੈ ਗਿਆਨੁ ਉਤਾਰੇ ਧੋਇ

ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ
ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪ
ਕੰਨੀ ਸੂਤਕੁ ਕੰਨਿ ਪੈ ਲਾਇਤਬਾਰੀ ਖਾਹਿ
ਨਾਨਕ ਹੰਸਾ ਆਦਮੀ ਬਧੇ ਜਮਪੁਰਿ ਜਾਹਿ
ਸਭੋ ਸੂਤਕੁ ਭਰਮੁ ਹੈ ਦੂਜੈ ਲਗੈ ਜਾਇ
ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ
ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ
ਨਾਨਕ ਜਿਨੀ ਗੁਰਮੁਖਿ ਬੁਝਿਆ ਤਿਨਾ ਸੂਤਕੁ ਨਾਹਿ

ਲਹਿਣਾ :

ਜਿੰਨ ਭੂਤ ਤੋਂ ਸਹਿਮ ਕੇ ਪੂਜਣ ਲੋਕ ਪ੍ਰੇਤ
ਦੇਵਤਿਆਂ ਦੇ ਨਾਲ ਨਾ ਕੋਈ ਨਿਭਾਵੇ ਹੇਤ

ਗੁਰੂ ਜੀ :

ਕਲੀ ਅੰਦਰਿ ਨਾਨਕਾ ਜਿੰਨਾ ਦਾ ਅਉਤਾਰੁ
ਪੁਤੁ ਜਿਨੂਰਾ ਧੀਅ ਜਿੰਨੂਰੀ ਜੋਰੂ ਜਿੰਨਾ ਦਾ ਸਿਕਦਾਰੁ

ਲਹਿਣਾ :

ਠੂੰਗੇ ਮਾਰਨ ਬਾਣੀਏ ਘੱਟ ਰਹੇ ਨੇ ਤੋਲ
ਇਸ ਦੇ ਬਾਰੇ ਦਸਣਾ ਸਤਿਗੁਰ ਬਚਨ ਅਮੋਲ

ਗੁਰੂ ਜੀ :

"ਨਾਨਕ ਤੇਰਾ ਬਾਣੀਆ ਤੂ ਸਾਹਿਬੁ ਮੈ ਰਾਸਿ
ਮਨ ਤੇ ਧੋਖਾ ਤਾ ਲਹੈ ਜਾ ਸਿਫਤਿ ਕਰੀ ਅਰਦਾਸਿ

ਲਹਿਣਾ :

ਪ੍ਰੀਤ ਪਿਆਰ ਮੁਹੱਬਤਾਂ ਜਾਪ ਰਹੀਆਂ ਨੇ ਛਲ
ਬਾਹਾਂ ਸੁਕੜੀ ਜਾਂਦੀਆਂ ਦਿਲ ਵਿਚ ਪੈ ਗਏ ਵਲ

ਗੁਰੂ ਜੀ :

"ਨਾ ਮਨੀਆਰੁ ਨ ਚੂੜੀਆ ਨਾ ਸੇ ਵੰਗੁੜੀਆਹਾ
ਜੋ ਸਹ ਕੰਠਿ ਨ ਲਗੀਆ ਜਲਨੁ ਸਿ ਬਾਹੜੀਆਹਾ

ਲਹਿਣਾ :

ਨਿੱਤ ਵਿਛੋੜੇ ਪੈ ਰਹੇ ਚੰਦਰੇ ਆਵਣ ਖ਼ਾਬ
ਡਾਲੀ ਨੂੰ ਕਿੰਜ ਲਾਵੀਏ ਟੁੱਟਾ ਫੁੱਲ ਗੁਲਾਬ

ਗੁਰੂ ਜੀ :

ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ
ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ
ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ

ਲਹਿਣਾ :

ਮਰਦਾਂ ਦੇ ਕੁੱਲ ਸ਼ਾਸਤਰ ਭੰਡ ਰਹੇ ਨੇ ਭੰਡ
ਔਰਤ ਜ਼ਾਤ ਦਾ ਸਤਿਗੁਰੂ ਦਰਦ ਲਿਆ ਕਿੰਜ ਵੰਡ

ਗੁਰੂ ਜੀ :

ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ
ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ
ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ
ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ
ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ
ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ
ਜਿਤੁ ਮੁਖਿ ਸਦਾ ਸਾਲਾਹੀਐ ਭਾਗਾ ਰਤੀ ਚਾਰਿ
ਨਾਨਕ ਤੇ ਮੁਖ ਊਜਲੇ ਤਿਤੁ ਸਚੈ ਦਰਬਾਰਿ

ਲਹਿਣਾ :

ਨੌਕਰ ਚਾਕਰ ਗੋਲੜੇ ਖਸਮਾਂ ਨੂੰ ਪਏ ਖਾਣ
ਭੁੱਖੇ ਰੁੱਖੇ ਭੋਲੜੇ ਕਿੱਦਾਂ ਡੰਗ ਟਪਾਣ

ਗੁਰੂ ਜੀ :

ਚਾਕਰੁ ਲਗੈ ਚਾਕਰੀ ਜੇ ਚਲੈ ਖਸਮੈ ਭਾਇ
ਹੁਰਮਤਿ ਤਿਸ ਨੋ ਅਗਲੀ ਓਹ ਵਜਹੁ ਭਿ ਦੂਣਾ ਖਾਇ

ਖਸਮੈ ਕਰੇ ਬਰਾਬਰੀ ਫਿਰਿ ਗੈਰਤਿ ਅੰਦਰਿ ਪਾਇ
ਵਜਹੁ ਗਵਾਏ ਅਗਲਾ ਮੂਹੇ ਮੁਹਿ ਪਾਣਾ ਖਾਇ
ਜਿਸ ਦਾ ਦਿਤਾ ਖਾਵਣਾ ਤਿਸੁ ਕਹੀਐ ਸਾਬਾਸ
ਨਾਨਕ ਹੁਕਮੁ ਨ ਚਲਈ ਨਾਲਿ ਖਸਮ ਚਲੈ ਅਰਦਾਸਿ

ਲਹਿਣਾ :

ਇਹ ਤਨ ਭਾਂਡਾ ਕੱਚ ਦਾ ਝਟ ਪਟ ਤਿੜਕਣ ਹਾਰ
ਇਸ ਦਾ ਕੀਤਾ ਆਪ ਨੇ ਕਿਦਾਂ ਜ਼ਿਕਰ ਜ਼ਕਾਰ

ਗੁਰੂ ਜੀ :

ਆਪੇ ਭਾਂਡੇ ਸਾਜੀਅਨੁ ਆਪੇ ਪੂਰਣ ਦੇਇ
ਇਕਨੀ ਦੁਧੁ ਸਮਾਈਐ ਇਕਿ ਚੁਲੈ੍ ਰਹਨਿ੍ ਚੜੇ
ਇਕ ਨਿਹਾਲੀ ਪੈ ਸਵਨਿ੍ ਇਕਿ ਉਪਰਿ ਰਹਨਿ ਖੜੇ
ਤਿਨਾ੍ ਸਵਾਰੇ ਨਾਨਕਾ ਜਿਨ੍ ਕਉ ਨਦਰਿ ਕਰੇ

ਲਹਿਣਾ :

ਮੌਤ ਹੈ ਕਰਦੀ ਜਾ ਰਹੀ ਸਾਰੇ ਧੌਲੱਰ ਥੇਹ
ਕਬਰਾਂ ਤੇ ਸ਼ਮਸ਼ਾਨ ਵਿਚ ਉਡਦੀ ਫਿਰਦੀ ਖੇਹ
ਮੌਤਾਂ ਜ਼ਾਵਣ ਕਰਦੀਆਂ ਬੰਦੇ ਨੂੰ ਲਾਚਾਰ
ਇਸ ਬਾਰੇ ਗੁਰਦੇਵ ਜੀ ਕੀ ਹਨ ਸ਼ੁਭ ਵਿਚਾਰ

ਗੁਰੂ ਜੀ :

''ਸਭਨਾ ਮਰਣਾ ਆਇਆ ਵੇਛੋੜਾ ਸਭਨਾਹ
ਪੁਛਹੁ ਜਾਇ ਸਿਆਣਿਆ ਆਗੈ ਮਿਲਣੁ ਕਿਨਾਹ
ਜਿਨ ਮੇਰਾ ਸਾਹਿਬੁ ਵੀਸਰੈ ਵਡੜੀ ਵੇਦਨ ਤਿਨਾਹ
ਭੀ ਸਾਲਾਹਿਹੁ ਸਾਚਾ ਸੋਇ
ਜਾ ਕੀ ਨਦਰਿ ਸਦਾ ਸੁਖੁ ਹੋਇ ॥ ਰਹਾਉ ॥
ਵਡਾ ਕਰਿ ਸਾਲਾਹਣਾ ਹੈ ਭੀ ਹੋਸੀ ਸੋਇ
ਸਭਨਾ ਦਾਤਾ ਏਕੁ ਤੂ ਮਾਣਸ ਦਾਤਿ ਨ ਹੋਇ

ਜੇ ਤਿਸੁ ਭਾਵੈ ਸੋ ਥੀਐ ਰੰਨ ਕਿ ਰੁੰਨੈ ਹੋਇ
ਧਰਤੀ ਉਪਰਿ ਕੋਟ ਗੜ ਕੇਤੀ ਗਈ ਵਜਾਇ
ਜੋ ਅਸਮਾਨਿ ਨਾ ਮਾਵਨੀ ਤਿਨ ਨਕਿ ਨਥਾ ਪਾਇ
ਜੇ ਮਨ ਜਾਣਹਿ ਸੂਲੀਆ ਕਾਹੇ ਮਿਠਾ ਖਾਹਿ
ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ
ਜੇ ਗੁਣ ਹੋਨਿ ਤ ਕਟੀਅਨਿ ਸੇ ਭਾਈ ਸੇ ਵੀਰ
ਅਗੈ ਗਏ ਨ ਮੰਨੀਅਨਿ ਮਾਰਿ ਕਢਹੁ ਵੇਪੀਰ"

ਲਹਿਣਾ :

ਫਿਰਨ ਪਿਆਸੇ ਖ਼ੂਨ ਦੇ ਸਾਕਤ ਤੇ ਸਿਕਦਾਰ
ਸਾਸ ਸਾਸ ਵਿਚ ਮੌਤ ਦੀ ਝਲਕ ਰਹੀ ਝਲਕਾਰ

ਗੁਰੂ ਜੀ :

"ਜਿਉ ਮੀਨਾ ਬਿਨੁ ਪਾਣੀਐ ਤਿਉ ਸਾਕਤੁ ਮਰੈ ਪਿਆਸ
ਤਿਉ ਹਰਿ ਬਿਨੁ ਮਰੀਐ ਰੇ ਮਨਾ ਬਿਰਥਾ ਜਾਵੈ ਸਾਸੁ

ਲਹਿਣਾ :

ਵਧੀਆਂ ਬੇਇਤਬਾਰੀਆਂ ਨਿਸ਼ਚਾ ਚਲਿਆ ਘੱਟ
ਕਿਹੜੇ ਤੀਰਥ ਜਾਵੀਏ ਕੇਹੜੇ ਨ੍ਹਾਈਏ ਤੱਟ

ਗੁਰੂ ਜੀ :

ਸੰਤ ਜਨਾ ਮਿਲੁ ਸੰਗਤੀ ਗੁਰਮੁਖਿ ਤੀਰਥੁ ਹੋਇ
ਅਠਸਠਿ ਤੀਰਥ ਮਜਨਾ ਗੁਰ ਦਰਸੁ ਪਰਾਪਤਿ ਹੋਇ

ਲਹਿਣਾ :

ਹੋਣ ਪੁਰਾਣੇ ਕਪੜੇ ਦੇਈਏ ਝਟ ਉਤਾਰ
ਐਪਰ ਮਨ ਦੀ ਮੈਲ ਇਹ ਉਤਰੇ ਕਿਸ ਪਰਕਾਰ

ਗੁਰੂ ਜੀ :

"ਜੀਉ ਡਰਤੁ ਹੈ ਆਪਣਾ ਕੈ ਸਿਉ ਕਰੀ ਪੁਕਾਰ
ਦੂਖ ਵਿਸਾਰਣੁ ਸੇਵਿਆ ਸਦਾ ਸਦਾ ਦਾਤਾਰੁ ॥ ੧ ॥
"ਸਾਹਿਬੁ ਮੇਰਾ ਨੀਤ ਨਵਾ ਸਦਾ ਸਦਾ ਦਾਤਾਰੁ"

ਲਹਿਣਾ :

ਚਹੁ ਵਰਨਾਂ ਵਿਚ ਵੰਡਿਆ ਮੰਨੂ ਹਿੰਦੂ ਧਰਮ
ਲਾਜ ਬਚਾਈਏ ਧਰਮ ਦੀ ਕਿਹੜਾ ਕਰੀਏ ਕਰਮ

ਗੁਰੂ ਜੀ

''ਖਤ੍ਰੀਆਂ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ
ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ

ਲਹਿਣਾ :

ਕੰਨੋ ਬੋਲਾ ਜੱਗ ਹੈ ਅੱਖੋਂ ਅੰਨ੍ਹੇ ਲੋਕ
ਕਰੀਏ ਕਿੰਜ ਸੁਹੇਲੜੇ ਲੋਕ ਅਤੇ ਪਰਲੋਕ

ਗੁਰੂ ਜੀ :

ਅੰਧੁਲੈ ਭਾਰੁ ਉਠਾਇਆ ਡੂਗਰ ਵਾਟ ਬਹੁਤੁ
ਅਖੀ ਲੋੜੀ ਨਾ ਲਹਾ ਹਉ ਚੜਿ ਲੰਘਾ ਕਿਤੁ
ਚਾਕਰੀਆਂ ਚੰਗਿਆਈਆ ਅਵਰ ਸਿਆਣਪ ਕਿਤੁ
ਨਾਨਕ ਨਾਮੁ ਸਮਾਲਿ ਤੂੰ ਬਧਾ ਛੁਟਹਿ ਜਿਤੁ

ਲਹਿਣਾ :

ਝੂਠੇ ਰੰਗ ਜਹਾਨ ਦੇ ਹੋ ਜਾਂਦੇ ਬਦਰੰਗ
ਕਿਹੜੇ ਰੰਗ ਨੂੰ ਦਸਿਆ ਗੁਰਮਤ ਸੱਚਾ ਰੰਗ

ਗੁਰੂ ਜੀ :

''ਸੂਹਾ ਰੰਗ ਸੁਪਨੈ ਨਿਸੀ ਬਿਨੁ ਤਾਗੇ ਗਲਿ ਹਾਰੁ
ਸਚਾ ਰੰਗ ਮਜੀਠ ਕਾ ਗੁਰਮੁਖਿ ਬ੍ਰਹਮ ਬੀਚਾਰੁ
ਨਾਨਕ ਪ੍ਰੇਮ ਮਹਾ ਰਸੀ ਸਭਿ ਬੁਰਿਆਈਆ ਛਾਰੁ

ਲਹਿਣਾ :

ਲੋਕੀਂ ਕਰਦੇ ਯਾਤਰਾ ਨੰਗੇ ਪੈਰੀਂ ਚੱਲ
ਤੀਰਥ ਦੇ ਇਸ਼ਨਾਨ ਦਾ ਕੀ ਮਿਲਦਾ ਹੈ ਫੱਲ

ਗੁਰੂ ਜੀ :

''ਨਾਵਣ ਚਲੇ ਤੀਰਥੀ ਮਨਿ ਖੋਟੇ ਤਨਿ ਚੋਰ
ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ
ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ
ਸਾਧ ਭਲੇ ਅਣਨਾਤਿਆ ਚੋਰ ਸਿ ਚੋਰਾ ਚੋਰ

ਲਹਿਣਾ :

ਮਿੱਤਰ ਮਿੱਤਰ ਨਾ ਰਹੇ ਕਰਦੇ ਮਿੱਤਰ ਮਾਰ
ਬੇ ਦੀਨਾਂ ਦੇ ਵਾਸਤੇ ਕੀ ਦਸਿਆ ਸਰਕਾਰ

ਗੁਰੂ ਜੀ :

''ਚੋਰਾ ਜਾਰਾ ਰੰਡੀਆ ਕੁਟਣੀਆ ਦੀਬਾਣੁ
ਵੇਦੀਨਾ ਕੀ ਦੋਸਤੀ ਵੇਦੀਨਾ ਕਾ ਖਾਣੁ.
ਸਿਫਤੀ ਸਾਰ ਨ ਜਾਣਨੀ ਸਦਾ ਵਸੈ ਸੈਤਾਨੁ
ਗਦਹੁ ਚੰਦਨਿ ਖਉਲੀਐ ਭੀ ਸਾਹੂ ਸਿਉ ਪਾਣੁ
ਨਾਨਕ ਕੂੜੈ ਕਤਿਐ ਕੂੜਾ ਤਣੀਐ ਤਾਣੁ
ਕੂੜਾ ਕਪੜੁ ਕਛੀਐ ਕੂੜਾ ਪੈਨਣੁ ਮਾਣੁ

ਲਹਿਣਾ :

ਫੁਲ ਫਲ ਕਲੀਆਂ ਪਹਿਨ ਕੇ ਸ਼ਾਖਾਂ ਕਰਨ ਸ਼ਿੰਗਾਰ
ਕਿਹੜੀ ਰੁੱਤੇ ਮਉਲਦਾ ਪ੍ਰੀਤਮ ਦਾ ਦੀਦਾਰ

ਗੁਰੂ ਜੀ :

ਕਾਇਆ ਕੂਮਲ ਫੁਲ ਗੁਣ ਨਾਨਕ ਗੁਪਸਿ ਮਾਲ
ਏਨੀ ਫੁਲੀ ਰਉ ਕਰੇ ਅਵਰ ਕਿ ਚੁਣੀਅਹਿ ਡਾਲ
ਪਹਿਲੇ ਬਸੰਤੈ ਆਗਮਨਿ ਪਹਿਲਾ ਮਉਲਿਓ ਸੋਇ
ਜਿਤੁ ਮਉਲਿਐ ਸਭ ਮਉਲੀਐ ਤਿਸਹਿ ਨ ਮਉਲਿਹੁ ਕੋਇ

ਲਹਿਣਾ :

ਟਾਂਡੇ ਟਾਂਡੇ ਕੱਢਿਆ ਸਿੱਟਾ ਕਿਵੇਂ ਸੁਚੇਤ
ਖੇਤਾਂ ਚੋਂ ਕਿਰਸਾਨ ਨੇ ਕੀ ਲਭਿਆ ਹੈ ਭੇਤ

ਗੁਰੂ ਜੀ :

ਕੋਈ ਵਾਹੇ ਕੋ ਲੁਣੈ ਕੋ ਪਾਏ ਖਲਿਹਾਨਿ
ਨਾਨਕ ਏਵ ਨ ਜਾਪਈ ਕੋਈ ਖਾਇ ਨਿਦਾਨਿ

ਲਹਿਣਾ :

ਪੈਰ ਅਜ਼ਾਦੀ ਨਾਲ ਨਾ ਪੁੱਟਣ ਦਏ ਸਮਾਜ
ਸਹੁਰੇ ਘਰ ਵਿਚ ਪਾਲੀਏ ਘੁੰਘਟ ਦੀ ਕਿੰਜ ਲਾਜ

ਗੁਰੂ ਜੀ :

"ਲਾਜ ਮਰੰਤੀ ਮਰ ਗਈ ਘੂਘਟ ਖੋਲਿ ਚਲੀ
ਸਾਸੁ ਦਿਵਾਨੀ ਬਾਵਰੀ ਸਿਰ ਤੇ ਸੰਕ ਟਲੀ
ਪ੍ਰੇਮਿ ਬੁਲਾਈ ਰਲੀ ਸਿਉ ਮਨ ਮਹਿ ਸਬਦੁ ਅਨੰਦੁ
ਲਾਲਿ ਰਤੀ ਲਾਲੀ ਭਈ ਗੁਰਮੁਖਿ ਭਈ ਨਿਚਿੰਦੁ

ਲਹਿਣਾ :

ਜਿਹੜੇ ਬੰਦੇ ਰੱਬ ਦਾ ਲੈਣ ਕਦੀ ਨਾ ਨਾਮ
ਉਹਨਾਂ ਦੀ ਰੂਹ ਕਿਸ ਜਗ੍ਹਾ ਕਰਦੀ ਹੈ ਵਿਸ਼ਰਾਮ

ਗੁਰੂ ਜੀ :

"ਨਾਮ ਵਿਹੂਣੇ ਆਦਮੀ ਕਲਰ ਕੰਧ ਗਿਰੰਤਿ
ਵਿਣੁ ਨਾਵੈ ਕਿਉ ਛੂਟੀਐ ਜਾਇ ਰਸਾਤਲ ਅੰਤਿ

ਲਹਿਣਾ :

ਲਾਏ ਜਾਲ ਸ਼ਿਕਾਰੀਆਂ ਫਸਦੇ ਜਾਣ ਉਡਾਰ
ਕਿੱਦਾਂ ਨਿਕਲਣ ਜਾਲ 'ਚੋਂ ਪੰਛੀ ਖੰਭ ਖਿਲਾਰ

ਗੁਰੂ ਜੀ :

"ਤਰਵਰੁ ਕਾਇਆ ਪੰਖਿ ਮਨੁ ਤਰਵਰਿ ਪੰਖੀ ਪੰਚ
ਤਤੁ ਚੁਗਹਿ ਮਿਲਿ ਏਕਸੇ ਤਿਨ ਕਉ ਫਾਸ ਨਾ ਰੰਚ
ਉਡਹਿ ਤ ਬੇਗੁਲ ਬੇਗੁਲੇ ਤਾਕਹਿ ਚੋਗ ਘਣੀ
ਪੰਖ ਤੁਟੇ ਫਾਹੀ ਪੜੀ ਅਵਗੁਣਿ ਭੀੜ ਬਣੀ

ਬਿਨੁ ਸਾਚੇ ਕਿਉ ਛੂਟੀਐ ਹਰਿ ਗੁਣ ਕਰਮਿ ਮਣੀ
ਆਪਿ ਛਡਾਏ ਛੂਟੀਐ ਵਡਾ ਆਪਿ ਧਣੀ
ਗੁਰਪਰਸਾਦੀ ਛੂਟੀਐ ਕਿਰਪਾ ਆਪਿ ਕਰੇਇ
ਅਪਣੈ ਹਾਥ ਵਡਾਈਆ ਜੈ ਭਾਵੈ ਤੈ ਦੇਇ

ਲਹਿਣਾ :

ਥਾਨ ਥਨੰਤਰ ਵਸਦੇ ਜਗ ਵਿਚ ਕਿੰਨਾ ਚਿਰ
ਚਲਣਹਾਰੇ ਜੁਗ ਵਿਚ ਕਿਸ ਨੂੰ ਮਿਲਦੀ ਥਿਰ

ਗੁਰੂ ਜੀ :

"ਥਰ ਥਰ ਕੰਪੈ ਜੀਅੜਾ ਥਾਨ ਵਿਹੂਣਾ ਹੋਇ
ਥਾਨਿ ਮਾਨਿ ਸਚੁ ਏਕੁ ਹੈ ਕਾਜੁ ਨ ਫੀਟੈ ਕੋਇ
ਥਿਰੁ ਨਾਰਾਇਣੁ ਥਿਰੁ ਗੁਰੂ ਥਿਰੁ ਸਾਚਾ ਬੀਚਾਰੁ
ਸੁਰਿ ਨਰ ਨਾਥਹ ਨਾਥੁ ਤੂ ਨਿਧਾਰਾ ਆਧਾਰੁ
ਸਰਬੇ ਥਾਨ ਥਨੰਤਰੀ ਤੂ ਦਾਤਾ ਦਾਤਾਰ
ਜਹ ਦੇਖਾ ਤਹ ਏਕੁ ਤੂ ਅੰਤ ਨ ਪਾਰਾਵਾਰੁ
ਥਾਨ ਥਨੰਤਰਿ ਰਵਿ ਰਹਿਆ ਗੁਰਸਬਦੀ ਵੀਚਾਰਿ
ਅਣਮੰਗਿਆ ਦਾਨੁ ਦੇਵਸੀ ਵਡਾ ਅਗਮ ਅਪਾਰੁ

ਲਹਿਣਾ :

ਧਨ ਦੌਲਤ ਦੇ ਨਾਲ ਹੀ ਦੁਨੀਆ ਕਰੇ ਪਿਆਰ
ਜੇ ਧਨ ਜਾਂਦਾ ਵੇਖੀਏ ਕਿਵ ਕਰੀਏ ਸੰਚਾਰ

ਗੁਰੂ ਜੀ :

ਧਨੁ ਗਇਆ ਤਾ ਜਾਣ ਦੇਹਿ ਜੇ ਰਾਚਹਿ ਰੰਗ ਏਕ
ਮਨੁ ਦੀਜੈ ਸਿਰ ਸਉਪੀਐ ਭੀ ਕਰਤੇ ਕੀ ਟੇਕ

ਲਹਿਣਾ :

ਵਿੱਚ ਭੰਵਰ ਦੇ ਬੇੜੀਆਂ ਕੰਢਾ ਦਿਸੇ ਦੂਰ
ਕਾਲੀ ਬੋਲੀ ਰਾਤ ਵਿਚ ਕਿੰਜ ਲੰਘਾਈਏ ਪੂਰ

ਗੁਰੂ ਜੀ :

ਥਾਕਿ ਰਹੀ ਕਿਵ ਅਪੜਾ ਹਾਥ ਨਹੀ ਨ ਪਾਰੁ
ਨਾ ਸਾਜਨ ਸੇ ਰੰਗੁਲੇ ਕਿਸੁ ਪਹਿ ਕਰੀ ਪੁਕਾਰ
ਨਾਨਕ ਪ੍ਰਿਉ ਪ੍ਰਿਉ ਜੇ ਕਰੀ ਮੇਲੇ ਮੇਲਣ ਹਾਰੁ
ਜਿਨਿ ਵਿਛੋੜੀ ਸੋ ਮੇਲਸੀ ਗੁਰ ਕੈ ਹੇਤਿ ਅਪਾਰਿ

ਲਹਿਣਾ :

ਬਾਬਲ ਕੋਲੋਂ ਬੇਟੀਆਂ ਵੀਰਾਂ ਕੋਲੋਂ ਭੈਣ
ਸਹੁਰੇ ਘਰ ਨੂੰ ਟੁਰਦਿਆਂ ਕਿਹੜੀ ਸਿਖਸ਼ਾ ਲੈਣ

ਗੁਰੂ ਜੀ :

''ਬੀਰਾਂ ਬੀਰਾ ਕਰਿ ਰਹੀ ਬੀਰ ਭਏ ਬੈਰਾਇ
ਬੀਰ ਚਲੇ ਘਰਿ ਆਪਣੈ ਬਹਿਣ ਬਿਰਹਿ ਜਲਿ ਜਾਇ
ਬਾਬੁਲ ਕੈ ਘਰਿ ਬੇਟੜੀ ਬਾਲੀ ਬਾਲੈ ਨੇਹਿ
ਜੇ ਲੋੜਹਿ ਵਰੁ ਕਾਮਣੀ ਸਤਿਗੁਰੁ ਸੇਵਹਿ ਤੇਹਿ
ਬਿਰਲੋ ਗਿਆਨੀ ਬੁਝਣਉ ਸਤਿਗੁਰੁ ਸਾਚਿ ਮਿਲੇਇ
ਠਾਕੁਰ ਹਾਥਿ ਵਡਾਈਆ ਜੈ ਭਾਵੈ ਤੈ ਦੇਇ
ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ
ਇਹ ਬਾਣੀ ਮਹਾਪੁਰਖ ਕੀ ਨਿਜ ਘਰਿ ਵਾਸਾ ਹੋਇ

ਲਹਿਣਾ :

ਮੋਹ ਮਾਇਆ ਵਿਚ ਫਥਿਆ ਸਾਰਾ ਹੀ ਸੰਸਾਰ
ਕਿਸ ਬਿਧ ਇਸ ਸੰਸਾਰ ਦਾ ਉਤਰੇ ਬੇੜਾ ਪਾਰ

ਗੁਰੂ ਜੀ :

ਮਾਇਆ ਮਾਇਆ ਕਰ ਮੁਏ ਮਾਇਆ ਕਿਸੈ ਨ ਸਾਥਿ
ਹੰਸੁ ਚਲੈ ਉਠਿ ਡੁਮਣੋ ਮਾਇਆ ਭੂਲੀ ਆਥਿ
ਮਨੁ ਝੂਠਾ ਜਮਿ ਜੋਹਿਆ ਅਵਗੁਣ ਚਲਹਿ ਨਾਲਿ
ਮਨ ਮਹਿ ਮਨੁ ਉਲਟੋ ਮਰੈ ਜੇ ਗੁਣ ਹੋਵਹਿ ਨਾਲਿ
ਮੇਰੀ ਮੇਰੀ ਕਰਿ ਮੁਏ ਵਿਣੁ ਨਾਵੈ ਦੁਖੁ ਭਾਲਿ

ਗੜ ਮੰਦਰ ਮਹਲਾ ਕਹਾ ਜਿਉ ਬਾਜੀ ਦੀਬਾਣੁ
ਨਾਨਕ ਸਚੇ ਨਾਮ ਵਿਣੁ ਝੂਠਾ ਆਵਣ ਜਾਣੁ
ਆਪੇ ਚਤੁਰੁ ਸਰੂਪੁ ਹੈ ਆਪੇ ਜਾਣੁ ਸੁਜਾਣੁ

ਲਹਿਣਾ :

ਲੰਮੇ ਦਾਈਏ ਬੰਨ੍ਹ ਕੇ ਬੈਠੇ ਰਾਜੇ ਰੰਕ
ਧੀਰ ਬੰਧਾਵੇ ਕਿਸ ਤਰ੍ਹਾਂ ਸੋਨੇ ਦੀ ਇਹ ਲੰਕ

ਗੁਰੂ ਜੀ :

"ਰਾਣਾ ਰਾਉ ਨ ਕੋ ਰਹੈ ਰੰਗੁ ਨ ਤੁੰਗੁ ਫਕੀਰੁ
ਵਾਰੀ ਆਪੋ ਆਪਣੀ ਕੋਇ ਨ ਬੰਧੈ ਧੀਰ"

ਲਹਿਣਾ :

ਦਿਨ ਵਿਚ ਬੇਸ਼ਕ ਆਦਮੀ ਭੁੱਲਾਂ ਕਰਨ ਹਜ਼ਾਰ
ਫਿਰ ਵੀ ਖਿਮਾ ਨਾ ਮੰਗਦੇ ਖਿਨ ਖਿਨ ਭੁੱਲਣਹਾਰ

ਗੁਰੂ ਜੀ :

ਖਿਮਾ ਵਿਹੂਣੇ ਖਪਿ ਗਏ ਖੂਹਣਿ ਲਖ ਅਸੰਖ
ਗਣਤ ਨ ਆਵੈ ਕਿਉ ਗਣੀ ਖਪਿ ਖਪਿ ਮੁਏ ਬਿਸੰਖ
ਖਸਮੁ ਪਛਾਣੈ ਆਪਨਾ ਖੂਲੈ ਬੰਧੁ ਨ ਪਾਇ
ਸਬਦਿ ਮਹਲੀ ਖਰਾ ਤੂ ਖਿਮਾ ਸਚੁ ਸੁਖ ਭਾਇ
ਖਰਚੁ ਖਰਾ ਧਨੁ ਧਿਆਨੁ ਤੂ ਆਪੇ ਵਸਹਿ ਸਰੀਰਿ
ਮਨਿ ਤਨਿ ਮੁਖਿ ਜਾਪੈ ਸਦਾ ਗੁਣ ਅੰਤਰਿ ਮਨਿ ਧੀਰ
ਹਉਮੈ ਖਪੈ ਖਪਾਇਸੀ ਬੀਜਉ ਵਥੁ ਵਿਕਾਰੁ
ਜੰਤ ਉਪਾਇ ਵਿਚਿ ਪਾਇਅਨੁ ਕਰਤਾ ਅਲਗੁ ਅਪਾਰੁ

ਲਹਿਣਾ :

ਰੇਖਾਂ ਦੇ ਵਿਚ ਜੋਤਸ਼ੀ ਮਾਰੀ ਜਾਵਣ ਮੇਖ
ਰੇਖ ਮੇਖ ਦੇ ਮਾਰਿਆਂ ਕਿੱਦਾਂ ਬਦਲਣ ਲੇਖ

ਗੁਰੂ ਜੀ :

"ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ
ਆਪੇ ਕਾਰਣੁ ਜਿਨਿ ਕੀਆ ਕਰਿ ਕਿਰਪਾ ਪਗੁ ਧਾਰਿ
ਕਰਤੇ ਹਥਿ ਵਡਿਆਈਆ ਬੂਝਹੁ ਗੁਰ ਬੀਚਾਰਿ
ਲਿਖਿਆ ਫੇਰ ਨਾ ਸਕੀਐ ਜਿਉ ਭਾਵੀ ਤਿਉ ਸਾਰਿ
ਨਦਰਿ ਤੇਰੀ ਸੁਖ ਪਾਇਆ ਨਾਨਕ ਸਬਦ ਵੀਚਾਰਿ
ਮਨਮੁਖ ਭੂਲੇ ਪਚਿ ਮੁਏ ਉਬਰੇ ਗੁਰ ਬੀਚਾਰਿ
ਜਿ ਪੁਰਖੁ ਨਦਰਿ ਨ ਆਵਈ ਤਿਸ ਕਾ ਕਿਆ ਕਰਿ ਕਹਿਆ ਜਾਇ
ਬਲਿਹਾਰੀ ਗੁਰ ਆਪਣੇ ਜਿਨਿ ਹਿਰਦੈ ਦਿਤਾ ਦਿਖਾਇ

ਲਹਿਣਾ :

ਜੀਭਾਂ ਹੋਣ ਕੁਸੈਲੀਆਂ ਬੋਲਣ ਮੰਦਾ ਤੁਰਸ਼
ਅੱਗੇ ਲੇਖਾ ਦੇਣਗੇ ਕਿੰਦਾਂ ਪਾਪੀ ਪੁਰਸ਼

ਗੁਰੂ ਜੀ :

"ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ
ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ
ਤਲਬਾ ਪਉਸਨਿ ਆਕੀਆ ਬਾਕੀ ਜਿਨਾ ਰਹੀ
ਅਜਰਾਈਲੁ ਫਰੇਸਤਾ ਹੋਸੀ ਆਇ ਤਈ
ਆਵਣੁ ਜਾਣੁ ਨ ਸੁਝਈ ਭੀੜੀ ਗਲੀ ਫਹੀ
ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ

ਲਹਿਣਾ :

ਝੀਵਰ ਫੜ ਕੇ ਮੱਛੀਆਂ ਨਦੀਓਂ ਦੇਣ ਵਿਛੋੜ
ਰੱਬ ਤੋਂ ਵਿਛੜੇ ਕਿੰਜ ਮਿਲਣ ਦੱਸੋ ਬੰਦੀ ਛੋੜ

ਗੁਰੂ ਜੀ :

"ਨਾਨਕ ਇਹ ਜੀਉ ਮਛੁਲੀ ਝੀਵਰ ਤ੍ਰਿਸਨਾ ਕਾਲੁ
ਮਨੂਆ ਅੰਧੁ ਨ ਚੇਤਈ ਪੜੈ ਅਚਿੰਤਾ ਜਾਲੁ

ਨਾਨਕ ਚਿਤੁ ਅਚੇਤੁ ਹੈ ਚਿੰਤਾ ਬਧਾ ਜਾਇ
ਨਦਰਿ ਕਰੇ ਜੇ ਆਪਣੀ ਤਾ ਆਪੇ ਲਏ ਮਿਲਾਇ

ਲਹਿਣਾ :

ਅੰਨ ਧੰਨ ਦੇ ਹਰ ਜਗ੍ਹਾ ਲੁੱਟੇ ਜਾਵਣ ਬੋਹਲ
ਇਸ ਬਾਰੇ ਗੁਰਸਿੱਖਿਆ ਕੀ ਦਸਿਆ ਹੈ ਖੋਹਲ

ਗੁਰੂ ਜੀ :

''ਭਉ ਭੁਇ ਪਵਿਤੁ ਪਾਣੀ ਸਤੁ ਸੰਤੋਖੁ ਬਲੇਦ
ਹਲੁ ਹਲੇਮੀ ਹਾਲੀ ਚਿਤੁ ਚੇਤਾ ਵਤ੍ਰ ਵਖਤ ਸੰਜੋਗੁ
ਨਾਉ ਬੀਜੁ ਬਖਸੀਸ ਬੋਹਲ ਦੁਨੀਆ ਸਗਲ ਦਰੋਗ
ਨਾਨਕ ਨਦਰੀ ਕਰਮੁ ਹੋਇ ਜਾਵਹਿ ਸਗਲ ਵਿਜੋਗ

ਲਹਿਣਾ :

ਘੋੜੇ ਦੌੜਣ ਕਾਗਜ਼ੀ ਉਪਰ ਚੜ੍ਹੇ ਦਿਮਾਗ਼
ਕੀਤੇ ਗਰਬ ਗੁਮਾਨ ਨੇ ਜੀਵਣ ਦਾਗ਼ੋ ਦਾਗ਼

ਗੁਰੂ ਜੀ :

ਕਮਰਿ ਕਟਾਰਾ ਬੰਕੁੜਾ ਬੰਕੇ ਕੇ ਅਸਵਾਰੁ
ਗਰਬੁ ਨ ਕੀਜੈ ਨਾਨਕਾ ਮਤੁ ਸਿਰਿ ਆਵੈ ਭਾਰੁ

ਲਹਿਣਾ :

ਸਿਰ ਮਾਰਨ ਦੀਵਾਨੜੇ ਚੜ੍ਹਿਆ ਅੰਨ੍ਹਾ ਜੋਸ਼
ਕਿੰਜ ਮਿਟੇ ਦੀਵਾਨਗੀ ਕਿਦਾਂ ਆਵੇ ਹੋਸ਼

ਗੁਰੂ ਜੀ :

ਤਉ ਦੀਵਾਨਾ ਜਾਣੀਐ ਜਾ ਸਾਹਿਬ ਧਰੇ ਪਿਆਰੁ
ਮੰਦਾ ਜਾਣੈ ਆਪ ਕਉ ਅਵਰੁ ਭਲਾ ਸੰਸਾਰੁ

ਲਹਿਣਾ :

ਵਡਿਆਂ ਨਾਵਾਂ ਵਾਲੜੇ ਫਿਰਦੇ ਨੇ ਬਲਕਾਰ
ਕਿਸ ਦਾ ਨਾਮ ਸਲਾਹੀਏ ਦੁਨੀਆਂ ਦੇ ਵਿਚਕਾਰ

ਗੁਰੂ ਜੀ :

''ਸਾਚਾ ਨਾਮੁ ਸਲਾਹੀਐ ਸਾਚੇ ਤੇ ਤ੍ਰਿਪਤਿ ਹੋਇ
ਗਿਆਨ ਰਤਨਿ ਮਨੁ ਮਾਜੀਐ ਬਹੁੜਿ ਨ ਮੈਲਾ ਹੋਇ
ਜਬ ਲਗੁ ਸਾਹਿਬੁ ਮਨਿ ਵਸੈ ਤਬ ਲਗੁ ਬਿਘਨੁ ਨ ਹੋਇ
ਨਾਨਕ ਸਿਰੁ ਦੇ ਛੁਟੀਐ ਮਨਿ ਤਨਿ ਸਾਚਾ ਸੋਇ

ਲਹਿਣਾ :

ਸਾਗਰ ਵਿਚ ਤੂਫ਼ਾਨ ਹੈ ਭੰਵਰਾਂ ਵਿਚ ਜਹਾਜ਼
ਕਿੰਜ ਮਦਦ ਨੂੰ ਅਪੜੇ ਪਰਲੇ ਪਾਰ ਅਵਾਜ਼

ਗੁਰੂ ਜੀ :

ਬਿਖੁ ਬੋਹਿਥਾ ਲਾਦਿਆ ਦੀਆ ਸਮੁੰਦ ਮੰਝਾਰਿ
ਕੰਧੀ ਦਿਸਿ ਨ ਆਵਈ ਨਾ ਉਰਵਾਰੁ ਨ ਪਾਰੁ
ਵੰਝੀ ਹਾਥਿ ਨ ਖੇਵਟੂ ਜਲੁ ਸਾਗਰੁ ਅਸਰਾਲੁ
ਬਾਬਾ ਜਗੁ ਫਾਥਾ ਮਹਾ ਜਾਲਿ
ਗੁਰਪਰਸਾਦੀ ਉਬਰੇ ਸਚਾ ਨਾਮੁ ਸਮਾਲਿ ॥ ਰਹਾਉ ॥
ਸਤਿਗੁਰੂ ਹੈ ਬੋਹਿਥਾ ਸਬਦਿ ਲੰਘਾਵਣ ਹਾਰੁ
ਤਿਥੈ ਪਵਣੁ ਨ ਪਾਵਕੋ ਨਾ ਜਲੁ ਨਾ ਆਕਾਰੁ
ਤਿਥੈ ਸਚਾ ਸਚਿ ਨਾਇ ਭਵਜਲ ਤਾਰਣਹਾਰੁ

ਲਹਿਣਾ :

ਲੋਕੀਂ ਬਣਦੇ ਜਾ ਰਹੇ ਪੈਸੇ ਦੇ ਹਨ ਯਾਰ
ਦੁਖ ਭੁਖ ਦੇ ਵਿਚ ਸਾਥ ਨਾ ਦੇਂਦੇ ਰਿਸ਼ਤੇਦਾਰ

ਗੁਰੂ ਜੀ :

''ਫੁਫੀ ਨਾਨੀ ਮਾਸੀਆ ਦੇਰ ਜੇਠਾਨੜੀਆਹ
ਆਵਨਿ ਵੰਞਨਿ ਨ ਰਹਨਿ ਪੂਰ ਭਰੇ ਪਹੀਆਹ
ਮਾਮੇ ਤੈ ਮਾਮਾਣੀਆ ਭਾਇਰ ਬਾਪ ਨ ਮਾਉ
ਸਾਥ ਲਡੇ ਤਿਨ ਨਾਠੀਆ ਭੀੜ ਘਣੀ ਦਰੀਆਉ

ਸਾਚਉ ਰੰਗਿ ਰੰਗਾਵਲੋ ਸਖੀ ਹਮਾਰੋ ਕੰਤੁ
ਸਚਿ ਵਿਛੋੜਾ ਨਾ ਥੀਐ ਸੋ ਸਹੁ ਰੰਗਿ ਰਵੰਤੁ

ਲਹਿਣਾ :

ਚੰਗਾ ਮੰਦਾ ਬੋਲਦੇ ਰੂਹੋਂ ਖ਼ਾਲੀ ਬੁੱਤ
ਮੇਲ ਮੁਹੱਬਤ ਵਾਸਤੇ ਕਿਹੜੀ ਚੰਗੀ ਰੁੱਤ

ਗੁਰੂ ਜੀ :

"ਸਭੇ ਰੁਤੀ ਚੰਗੀਆ ਜਿਤੁ ਸਚੇ ਸਿਉ ਨੇਹੁ
ਸਾਧਨ ਕੰਤੁ ਪਛਾਣਿਆ ਸੁਖਿ ਸੁਤੀ ਨਿਸਿ ਡੇਹੁ
ਪਤਣਿ ਕੂਕੇ ਪਾਤਣੀ ਵੰਞਹੁ ਧ੍ਰੁਕਿ ਵਿਲਾੜਿ
ਪਾਰਿ ਪਵੰਦੜੇ ਡਿਠੁ ਮੈ ਸਤਿਗੁਰ ਬੋਹਿਥਿ ਚਾੜਿ
ਹਿਕਨੀ ਲਦਿਆ ਹਿਕਿ ਲਦਿ ਗਏ ਹਿਕਿ ਭਾਰੇ ਭਰਨਾਲਿ
ਜਿਨੀ ਸਚੁ ਵਣੰਜਿਆ ਸੇ ਸਚੇ ਪ੍ਰਭ ਨਾਲਿ
ਨਾ ਹਮ ਚੰਗੇ ਆਖੀਅਹ ਬੁਰਾ ਨ ਦਿਸੈ ਕੋਇ
ਨਾਨਕ ਹਉਮੈ ਮਾਰੀਐ ਸਚੇ ਜੇਹੜਾ ਸੋਇ

ਲਹਿਣਾ :

ਮੌਜਾਂ ਮਾਨਣ ਅਵਗੁਣੀ ਤੋਲਣ ਘਟ ਘਟੰਤ
ਗਾਹਕੀ ਘਟਦੀ ਜਾ ਰਹੀ ਝੁਰਨੇ ਪਏ ਗੁਣਵੰਤ

ਗੁਰੂ ਜੀ :

"ਵਿਣੁ ਗਾਹਕ ਗੁਣੁ ਵੇਚੀਐ ਤਉ ਗੁਣੁ ਸਹਘੋ ਜਾਇ
ਗੁਣ ਕਾ ਗਾਹਕੁ ਜੇ ਮਿਲੈ ਤਉ ਗੁਣੁ ਲਾਖ ਵਿਕਾਇ
ਗੁਣ ਤੇ ਗੁਣ ਮਿਲਿ ਪਾਈਐ ਸਤਿਗੁਰ ਮਾਹਿ ਸਮਾਇ
ਮੋੁਲਿ ਅਮੋੁਲੁ ਨ ਪਾਈਐ ਵਣਜਿ ਨ ਲੀਜੈ ਹਾਟਿ
ਨਾਨਕ ਪੂਰਾ ਤੋਲੁ ਹੈ ਕਬਹੁ ਨ ਹੋਵੈ ਘਾਟਿ

ਲਹਿਣਾ :

ਨਫਰਤ ਕੀਨੇ ਸਾੜਿਆਂ ਉਲਫਤ ਕੀਤੀ ਦੂਰ
ਟੁੱਟੀਆਂ ਮੇਲ ਮਹੱਬਤਾਂ ਕੌਣ ਕਰੂ ਮਨਜ਼ੂਰ

ਗੁਰੂ ਜੀ :

''ਹੁਕਮਿ ਰਜਾਈ ਸਾਖਤੀ ਦਰਗਹ ਸਚੁ ਕਬੂਲੁ
ਸਾਹਿਬੁ ਲੇਖਾ ਮੰਗਸੀ ਦੁਨੀਆ ਦੇਖਿ ਨ ਭੂਲੁ
ਦਿਲ ਦਰਵਾਨੀ ਜੋ ਕਰੇ ਦਰਵੇਸੀ ਦਿਲੁ ਰਾਸਿ
ਇਸਕ ਮੁਹਬਤਿ ਨਾਨਕਾ ਲੇਖਾ ਕਰਤੇ ਪਾਸਿ

ਲਹਿਣਾ :

ਭਗਵੇਂ ਲੀੜੇ ਪਹਿਨ ਕੇ ਫਿਰਦੇ ਸਾਧੂ ਸੰਤ
ਕਿਹੜੇ ਰੰਗ ਵਿਚ ਰਤਿਆਂ ਲਾਲੀ ਚੜ੍ਹੇ ਅਨੰਤ

ਗੁਰੂ ਜੀ :

''ਨਾ ਮੈਲਾ ਨਾ ਧੁੰਧਲਾ ਨਾ ਭਗਵਾ ਨਾ ਕਚੁ
ਨਾਨਕ ਲਾਲੋ ਲਾਲੁ ਹੈ ਸਚੈ ਰਤਾ ਸਚੁ

ਲਹਿਣਾ :

ਜੀਂਦੇ ਜੀ ਇਨਸਾਨ ਦਾ ਮਕਸਦ ਹੁੰਦਾ ਫੌਤ
ਫਿਰ ਵੀ ਕਦੀ ਨਾ ਰਜਦੀ ਬੰਦੇ ਖਾ ਖਾ ਮੌਤ

ਗੁਰੂ ਜੀ :

ਸੁਣੀਐ ਏਕੁ ਵਖਾਣੀਐ ਸੁਰਗਿ ਮਿਰਤਿ ਪਇਆਲਿ
ਹੁਕਮ ਨ ਜਾਈ ਮੇਟਿਆ ਜੋ ਲਿਖਿਆ ਸੋ ਨਾਲਿ
ਕਉਣੁ ਮੂਆ ਕਉਣੁ ਮਾਰਸੀ ਕਉਣੁ ਆਵੈ ਕਉਣੁ ਜਾਇ
ਕਉਣੁ ਰਹਸੀ ਨਾਨਕਾ ਕਿਸ ਕੀ ਸੁਰਤਿ ਸਮਾਇ
ਹਉ ਮੂਆ ਮੈ ਮਾਰਿਆ ਪਉਣੁ ਵਹੈ ਦਰੀਆਉ
ਤ੍ਰਿਸਨਾ ਥਕੀ ਨਾਨਕਾ ਜਾ ਮਨੁ ਰਤਾ ਨਾਇ
ਲੋਇਣ ਰਤੇ ਲੋਇਣੀ ਕੰਨੀ ਸੁਰਤਿ ਸਮਾਇ

ਜੀਭ ਰਸਾਇਣ ਚੂਨੜੀ ਰਤੀ ਲਾਲ ਲਵਾਇ
ਅੰਦਰੁ ਮੁਸਕਿ ਝਕੋਲਿਆ ਕੀਮਤਿ ਕਹੀ ਨ ਜਾਇ

ਲਹਿਣਾ :

ਸੁਰਤੀ ਬਿਰਤੀ ਧੁੰਧਲੀ ਦੁੱਖਾਂ ਮਾਰੀ ਮੱਤ
ਇਸ ਚੂਨੀ ਵਿਚ ਜੀਣ ਦਾ ਕਿਦਾਂ ਪਾਈਏ ਤੱਤ

ਗੁਰੂ ਜੀ :

"ਬਿਨੁ ਗੁਰ ਤਤੁ ਨ ਪਈਐ ਅਲਖ ਵਸੈ ਸਭ ਮਾਹਿ
ਸਤਿਗੁਰੁ ਮਿਲੈ ਤ ਜਾਣੀਐ ਜਾਂ ਸਬਦੁ ਵਸੈ ਮਨ ਮਾਹਿ

ਲਹਿਣਾ :

ਚੁਲੀਆਂ ਭਰ ਭਰ ਸੁੱਟਦੇ ਪੰਡਤ ਅੱਖਾਂ ਨੂੰਠ
ਪਾਣੀ ਦੇ ਵਿਚ ਘੋਲਦੇ ਆਪਣੇ ਮਨ ਦੀ ਜੂੱਠ

ਗੁਰੂ ਜੀ :

"ਨਾਨਕ ਚੁਲੀਆਂ ਸੁਚੀਆ ਜੇ ਭਰ ਜਾਣੈ ਕੋਇ
ਸੁਰਤੇ ਚੁਲੀ ਗਿਆਨ ਕੀ ਜੋਗੀ ਕਾ ਜਤੁ ਹੋਇ
ਬ੍ਰਹਮਣ ਚੁਲੀ ਸੰਤੋਖ ਕੀ ਗਿਰੀਹ ਕਾ ਸਤੁ ਦਾਨੁ
ਰਾਜੇ ਚੁਲੀ ਨਿਆਵ ਕੀ ਪੜਿਆ ਸਚੁ ਧਿਆਨੁ
ਪਾਣੀ ਚਿਤੁ ਨ ਧੋਪਈ ਮੁਖਿ ਪੀਤੈ ਤਿਖ ਜਾਇ
ਪਾਣੀ ਪਿਤਾ ਜਗਤ ਕਾ ਫਿਰ ਪਾਣੀ ਸਭੁ ਖਾਇ

ਲਹਿਣਾ :

ਛਾਵਾਂ ਦੇ ਗਲ ਘੁਟ ਕੇ ਝੂਮਣ ਸੁੱਕੇ ਰੁੱਖ
ਪੱਤਾ ਪੱਤਾ ਸੜ ਗਿਆ ਕਿੰਜ ਮਿਟਾਈਏ ਦੁੱਖ

ਗੁਰੂ ਜੀ :

"ਦੁਖ ਵਿਚਿ ਜੰਮਣੁ ਦੁਖਿ ਮਰਣੁ ਦੁਖਿ ਵਰਤਣੁ ਸੰਸਾਰਿ
ਦੁਖੁ ਦੁਖੁ ਅਗੈ ਆਖੀਐ ਪੜ੍ਹਿ ਪੜ੍ਹਿ ਕਰਹਿ ਪੁਕਾਰ
ਦੁਖ ਕੀਆ ਪੰਡਾ ਖੁਲ੍ਹੀਆ ਸੁਖੁ ਨ ਨਿਕਲਿਓ ਕੋਇ
ਦੁਖ ਵਿਚਿ ਜੀਉ ਜਲਾਇਆ ਦੁਖੀਆ ਚਲਿਆ ਰੋਇ

ਨਾਨਕ ਸਿਫਤੀ ਰਤਿਆ ਮਨੁ ਤਨੁ ਹਰਿਆ ਹੋਇ
ਦੁਖ ਕੀਆਂ ਅਗੀ ਮਰੀਅਹਿ ਭੀ ਦੁਖੁ ਦਾਰੂ ਹੋਇ

ਲਹਿਣਾ :

ਜਿੰਨੇ ਬੰਦੇ ਜਗ ਤੇ ਓਨੇ ਦਿਸਣ ਧਰਮ
ਫਿਰ ਕਿਉਂ ਵਧਦੇ ਜਾ ਰਹੇ ਭੇਦ ਭਾਵ ਤੇ ਭਰਮ

ਗੁਰੂ ਜੀ :

ਕਲਿ ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ
ਕੂੜੁ ਬੋਲਿ ਬੋਲਿ ਭਉਕਣਾ ਚੂਕਾ ਧਰਮੁ ਬੀਚਾਰੁ
ਜਿਨ ਜੀਵੰਦਿਆਂ ਪਤਿ ਨਹੀ ਮੁਇਆ ਮੰਦੀ ਸੋਇ
ਲਿਖਿਆ ਹੋਵੈ ਨਾਨਕਾ ਕਰਤਾ ਕਰੇ ਸੁ ਹੋਇ
ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ
ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਹਾਜੁ
ਸਰਮੁ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ
ਨਾਨਕ ਸਚਾ ਏਕ ਹੈ ਅਉਰੁ ਨ ਸਚਾ ਭਾਲਿ

ਲਹਿਣਾ :

ਪੈਰ ਪੈਰ ਤੇ ਉਲਝਣਾਂ ਰਸਤੇ ਹਨ ਦੁਸ਼ਵਾਰ
ਮੰਜ਼ਿਲ ਤੇ ਕਿੰਜ ਪਹੁੰਚੀਏ ਟੁਰ ਕੇ ਸਿਰ ਦੇ ਭਾਰ

ਗੁਰੂ ਜੀ :

''ਅੱਖੀਂ ਪਰਣੈ ਜੇ ਫਿਰਾਂ ਦੇਖਾਂ ਸਭ ਆਕਾਰੁ
ਪੁਛਾ ਗਿਆਨੀ ਪੰਡਿਤਾਂ ਪੁਛਾ ਬੇਦ ਬੀਚਾਰ
ਪੁਛਾ ਦੇਵਾਂ ਮਾਣਸਾਂ ਜੋਧ ਕਰਹਿ ਅਵਤਾਰ
ਸਿਧ ਸਮਾਧੀ ਸਭਿ ਸੁਣੀ ਜਾਇ ਦੇਖਾਂ ਦਰਬਾਰੁ
ਅਗੈ ਸਚਾ ਸਚਿ ਨਾਇ ਨਿਰਭਉ ਭੈ ਵਿਣੁ ਸਾਰੁ
ਹੋਰ ਕਚੀ ਮਤੀ ਕਚੁ ਪਿਚੁ ਅੰਧਿਆ ਅੰਧੁ ਬੀਚਾਰੁ
ਨਾਨਕ ਕਰਮੀ ਬੰਦਗੀ ਨਦਰਿ ਲੰਘਾਏ ਪਾਰਿ

ਲਹਿਣਾ :

ਹਰ ਇਕ ਆਪਣੇ ਆਪ ਨੂੰ ਸਮਝ ਰਿਹਾ ਉਸਤਾਦ
ਜੀਣਾ ਚੇਤੇ ਰਹਿ ਗਿਆ ਮਰਨਾ ਰਿਹਾ ਨਾ ਯਾਦ

ਗੁਰੂ ਜੀ :

''ਮਰਣਿ ਨ ਮੂਰਤੁ ਪੁਛਿਆ ਪੁਛੀ ਥਿਤਿ ਨ ਵਾਰ
ਇਕਨੀ ਲਦਿਆ ਇਕਿ ਲਦਿ ਚਲੇ ਇਕਨੀ ਬਧੇ ਭਾਰ
ਇਕਨਾ ਹੋਈ ਸਾਖਤੀ ਇਕਨਾ ਹੋਈ ਸਾਰ
ਲਸਕਰ ਸਣੈ ਦਮਾਮਿਆ ਛੁਟੇ ਬੰਕ ਦੁਆਰ
ਨਾਨਕ ਢੇਰੀ ਛਾਰੁ ਕੀ ਭੀ ਫਿਰਿ ਹੋਈ ਛਾਰ
ਨਾਨਕ ਢੇਰੀ ਢਹਿ ਪਈ ਮਿਟੀ ਸੰਦਾ ਕੋਟੁ
ਭੀਤਰਿ ਚੋਰ ਬਹਾਲਿਆ ਖੋਟੁ ਵੇ ਜੀਆ ਖੋਟੁ

ਲਹਿਣਾ :

ਮੂਰਖ ਲੋਕ ਨੇ ਆਖਦੇ ਸਭ ਤੋਂ ਵਡੇ ਹਮ
ਬੇਅਕਲਾਂ ਵਿਚ ਆਉਂਦੀਆਂ ਅਕਲਾਂ ਕਿਸੇ ਨਾ ਕੰਮ

ਗੁਰੂ ਜੀ :

ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ
ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ
ਨਾਨਕੁ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨੁ

ਲਹਿਣਾ :

ਕਿਧਰੇ ਸਾਵਣ ਵਸਦਾ ਕਿਧਰੇ ਸਾਵਣ ਖੁਸ਼ਕ
ਕਿਧਰੇ ਮਹਿਕਾਂ ਵੰਡਦਾ ਕਿਧਰੇ ਮਾਰੇ ਮੁਸ਼ਕ

ਗੁਰੂ ਜੀ :

''ਨਾਨਕ ਸਾਵਣਿ ਜੇ ਵਸੈ ਚਹੁ ਓਮਾਹਾ ਹੋਇ
ਨਾਗਾਂ ਮਿਰਗਾਂ ਮਛੀਆਂ ਰਸੀਆਂ ਘਰਿ ਧਨੁ ਹੋਇ
ਨਾਨਕ ਸਾਵਣਿ ਜੇ ਵਸੈ ਚਹੁ ਵੇਛੋੜਾ ਹੋਇ
ਗਾਈ ਪੁਤਾ ਨਿਰਧਨਾ ਪੰਥੀ ਚਾਕਰ ਹੋਇ''

ਲਹਿਣਾ :

ਸਿਰ ਤੇ ਬਿਪਤਾ ਵੇਖ ਕੇ ਆਪਣੇ ਹੋਵਣ ਗ਼ੈਰ
ਦਰ ਦਰ ਮੰਗਣ ਮੰਗਤੇ ਕੋਈ ਨਾ ਪਾਵੇ ਖ਼ੈਰ

ਗੁਰੂ ਜੀ :

''ਅਗਮ ਅਗੋਚਰ ਤੂ ਧਣੀ ਸਚਾ ਅਲਖ ਅਪਾਰੁ
ਤੂ ਦਾਤਾ ਸਭਿ ਮੰਗਤੇ ਇਕੋ ਦੇਵਣ ਹਾਰੁ''

ਲਹਿਣਾ :

ਜਦ ਵੀ ਤੁਰਦੇ ਕਾਫ਼ਲੇ ਕੁੱਤੇ ਉਠਣ ਭੌਂਕ
ਚਊਂ ਕਊਂ ਕਰ ਕੇ ਆਪਣਾ ਪੂਰਾ ਕਰਦੇ ਸ਼ੌਂਕ

ਗੁਰੂ ਜੀ :

''ਭਉਕੈ ਕੋਪੁ ਖੁਆਰੁ ਹੋਇ ਫਕੜੁ ਪਿਟੇ ਅੰਧੁ
ਚੁਪੈ ਚੰਗਾ ਨਾਨਕਾ ਵਿਣੁ ਨਾਵੈ ਮੁਹਿ ਗੰਧੁ''

ਲਹਿਣਾ :

ਕਦਮ ਕਦਮ ਤੇ ਠੱਗੀਆਂ ਪੈਰ ਪੈਰ ਤੇ ਲੁੱਟ
ਲੋਕ ਲਾਜ ਦੇ ਸਿਲਸਲੇ ਗਏ ਅਚਾਨਕ ਟੁੱਟ

ਗੁਰੂ ਜੀ :

''ਰਾਜ ਮਾਲੁ ਰੂਪ ਜਾਤਿ ਜੋਬਨੁ ਪੰਜੇ ਠਗ
ਏਨੀ ਠਗੀਂ ਜਗੁ ਠਗਿਆ ਕਿਨੈ ਨ ਰਖੀ ਲਜ
ਏਨਾ ਠਗਨਿ ਠਗ ਸੇ ਜਿ ਗੁਰ ਕੀ ਪੈਰੀ ਪਾਹਿ
ਨਾਨਕ ਕਰਮਾ ਬਾਹਰੇ ਹੋਰਿ ਕੇਤੇ ਮੁਠੇ ਜਾਹਿ

ਲਹਿਣਾ :

ਕਹਿੰਦੇ ਭਗਤ ਤੇ ਵੈਸ਼ਨੋ ਬਹੁਤ ਬੁਰਾ ਹੈ ਮਾਸ
ਆਟੇ ਦਾ ਹੀ ਸੁਟੀਏ ਕਾਵਾਂ ਲਈ ਗਰਾਸ

ਗੁਰੂ ਜੀ :

''ਪਹਿਲਾਂ ਮਾਸਹੁ ਨਿੰਮਿਆ ਮਾਸੈ ਅੰਦਰਿ ਵਾਸੁ
ਜੀਉ ਪਾਇ ਮਾਸੁ ਮੁਹਿ ਮਿਲਿਆ ਹਡੁ ਚੰਮੁ ਤਨੁ ਮਾਸੁ

ਮਾਸਹੁ ਬਾਹਰਿ ਕਢਿਆ ਮੰਮਾ ਮਾਸੁ ਗਿਰਾਸੁ
ਮੁਹੁ ਮਾਸੈ ਕਾ ਜੀਭ ਮਾਸੈ ਕੀ ਮਾਸੈ ਅੰਦਰਿ ਸਾਸੁ
ਵਡਾ ਹੋਆ ਵੀਆਹਿਆ ਘਰਿ ਲੈ ਆਇਆ ਮਾਸੁ
ਮਾਸਹੁ ਹੀ ਮਾਸੁ ਊਪਜੈ ਮਾਸਹੁ ਸਭੋ ਸਾਕੁ
ਸਤਿਗੁਰਿ ਮਿਲਿਐ ਹੁਕਮੁ ਬੁਝੀਐ ਤਾਂ ਕੋ ਆਵੈ ਰਾਸਿ
ਆਪਿ ਛੁਟੇ ਨਹ ਛੂਟੀਐ ਨਾਨਕ ਬਚਨਿ ਬਿਣਾਸੁ

**ਲਹਿਣਾ :**

ਦਰ ਦਰ ਤੇ ਹਨ ਦੁਰਮਤਾਂ ਮਲੀਏ ਕਿਹੜਾ ਦਰ
ਜੇ ਘਰ ਨਹੀਂ ਇਹ ਆਪਣਾ ਜਾਈਏ ਕਿਹੜੇ ਘਰ

ਗੁਰੂ ਜੀ :

"ਘਰ ਮਹਿ ਘਰੁ ਦਿਖਾਇ ਦੇਇ ਸੋ ਸਤਿਗੁਰ ਪੁਰਖੁ ਸੁਜਾਣੁ
ਪੰਚ ਸਬਦ ਧੁਨਿਕਾਰ ਧੁਨਿ ਤਹ ਬਾਜੈ ਸਬਦੁ ਨੀਸਾਣੁ

ਲਹਿਣਾ :

ਸੋਹਲੇ ਲਿਖ ਲਿਖ ਝੁਨ ਦੇ ਕਲਮ ਹੋਈ ਬਦਨਾਮ
ਲੀਲਾ ਸੁਚਮ ਸੱਚ ਦੀ ਕੌਣ ਲਿਖੇਗਾ ਰਾਮ

ਗੁਰੂ ਜੀ :

"ਧੰਨ ਸੁ ਕਾਗਦੁ ਕਲਮ ਧੰਨੁ ਧਨੁ ਭਾਂਡਾ ਧਨੁ ਮਸੁ
ਧਨੁ ਲੇਖਾਰੀ ਨਾਨਕਾ ਜਿਨ ਨਾਮੁ ਲਿਖਾਇਆ ਸਚੁ
ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ
ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ

ਲਹਿਣਾ :

ਅੰਨ੍ਹੇ ਬੋਲੇ ਜਗ ਦੀ ਗੂੰਗੀ ਹੈ ਰਫਤਾਰ
ਅਨਪੜ੍ਹ ਪਾਵਣ ਵਿੱਦਿਆ ਦਸੋ ਕਿਸ ਪਰਕਾਰ

ਗੁਰੂ ਜੀ :

"ਗੁਰਪਰਸਾਦੀ ਵਿਦਿਆ ਵੀਚਾਰੈ ਪੜਿ ਪੜਿ ਪਾਵੈ ਮਾਨੁ
ਆਪਾ ਮਧੇ ਆਪੁ ਪਰਗਾਸਿਆ ਪਾਇਆ ਅੰਮ੍ਰਿਤੁ ਨਾਮੁ

ਲਹਿਣਾ :

ਸੁਲਫ਼ੇ ਗਾਂਜੇ ਛਿੱਕਦੇ ਭੰਗਾ ਘੋਟਣ ਸ਼ਿਸ਼
ਭੇਖੀ ਗੁਰੂਆਂ ਵੰਡਿਆ ਅੰਮ੍ਰਿਤ ਕਹਿ ਕੇ ਵਿਸ਼

ਗੁਰੂ ਜੀ :

"ਬਿਖੁ ਖਾਣਾ ਬਿਖੁ ਬੋਲਣਾ ਬਿਖੁ ਕੀ ਕਾਰ ਕਮਾਇ
ਜਮ ਦਰਿ ਬਾਧੇ ਮਾਰੀਅਹਿ ਛੂਟਸਿ ਸਾਚੈ ਨਾਇ
ਜਿਵ ਆਇਆ ਤਿਵ ਜਾਇਸੀ ਕੀਆ ਲਿਖਿ ਲੈ ਜਾਇ
ਮਨਮੁਖਿ ਮੂਲੁ ਗਵਾਇਆ ਦਰਗਹ ਮਿਲੈ ਸਜਾਇ
ਜਗੁ ਖੋਟੋ ਸਚੁ ਨਿਰਮਲੋ ਗੁਰਸਬਦੀਂ ਵੀਚਾਰਿ
ਤੇ ਨਰ ਵਿਰਲੇ ਜਾਣਅਹਿ ਜਿਨ ਅੰਤਰਿ ਗਿਆਨੁ ਮੁਰਾਰਿ

ਲਹਿਣਾ :

ਵਾਰ ਵਾਰ ਮਨ ਡੋਲਦਾ ਦਿਨ ਵਿਚ ਸੌ ਸੌ ਵਾਰ
ਕਿੱਦਾਂ ਚਾਰੇ ਅਗਨੀਆਂ ਬੰਦਾ ਲਵੇ ਨਿਵਾਰ

ਗੁਰੂ ਜੀ :

ਰੇ ਮਨ ਡੀਗਿ ਨ ਡੋਲੀਐ ਸੀਧੈ ਮਾਰਗਿ ਧਾਉ
ਪਾਛੈ ਬਾਘੁ ਡਰਾਵਣੋ ਆਗੈ ਅਗਨਿ ਤਲਾਉ
ਸਹਸੈ ਜੀਅਰਾ ਪਰਿ ਰਹਿਉ ਮਾ ਕਉ ਅਵਰੁ ਨ ਢੰਗੁ
ਨਾਨਕ ਗੁਰਮੁਖਿ ਛੁਟੀਐ ਹਰਿ ਪ੍ਰੀਤਮ ਸਿਉ ਸੰਗੁ
ਬਾਘੁ ਮਰੈ ਮਨੁ ਮਾਰੀਐ ਜਿਸੁ ਸਤਿਗੁਰ ਦੀਖਿਆ ਹੋਇ
ਆਪੁ ਪਛਾਣੈ ਹਰਿ ਮਿਲ ਬਹੁੜਿ ਨ ਮਰਣਾ ਹੋਇ
ਕੀਚੜ ਹਾਥ ਨ ਬੂਡਈ ਏਕਾ ਨਦਰਿ ਨਿਹਾਲਿ
ਨਾਨਕ ਗੁਰਮੁਖਿ ਉਬਰੇ ਗੁਰੁ ਸਰਵਰੁ ਸਚੀ ਪਾਲਿ
ਅਗਨਿ ਮਰੈ ਜਲੁ ਲੋੜਿ ਲਹੁ ਵਿਣੁ ਗੁਰ ਨਿਧਿ ਜਲੁ ਨਾਹਿ
ਜਨਮਿ ਮਰੈ ਭਰਮਾਈਆਂ ਜੇ ਲਖ ਕਰਮ ਕਮਾਹਿ
ਜਮੁ ਜਾਗਾਤਿ ਨ ਲਗਈ ਜੇ ਚਲੈ ਸਤਿਗੁਰ ਭਾਇ
ਨਾਨਕ ਨਿਰਮਲੁ ਅਮਰ ਪਦੁ ਗੁਰੁ ਹਰਿ ਮੇਲੈ ਮੇਲਾਇ

ਲਹਿਣਾ :

ਪ੍ਰਭੂ ਮਿਲਣ ਦੇ ਵਾਸਤੇ ਦੱਸੀ ਕਿਹੜੀ ਰਾਹ
ਕਿੱਦਾਂ ਸਿਰਜਨਹਾਰ ਦੀ ਲਿਖੀ ਸਿਫ਼ਤ ਸਲਾਹ

ਗੁਰੂ ਜੀ :

ਨਾਨਕ ਕਾਗਦ ਲਖ ਮਣਾ ਪੜਿ ਪੜਿ ਕੀਚੈ ਭਾਉ
ਮਸੂ ਤੋਟਿ ਨਾ ਆਵਈ ਲੇਖਣਿ ਪਉਣ ਚਲਾਉ
ਭੀ ਤੇਰੀ ਕੀਮਤਿ ਨ ਪਵੈ ਹਉ ਕੇਵਡ ਆਖਾ ਨਾਉ

ਲਹਿਣਾ :

ਦਿਲ ਦਿਲ ਵਿਚ ਘਰ ਕਰ ਗਿਆ ਲਾਲਚ ਤੇ ਅਭਿਮਾਨ
ਇਸ ਬਾਰੇ ਗੁਰਦੇਵ ਜੀ ਕੀ ਹਨ ਬੋਲ ਮਹਾਨ

ਗੁਰੂ ਜੀ :

"ਲਬੁ ਕੁਤਾ ਕੂੜੁ ਚੂਹੜਾ ਠਗਿ ਖਾਧਾ ਮੁਰਦਾਰੁ
ਪਰਨਿੰਦਾ ਪਰਮਲੁ ਮੁਖ ਸੁਧੀ ਅਗਨ ਕ੍ਰੋਧ ਚੰਡਾਲੁ
ਰਸਕਸ ਆਪੁ ਸਲਾਹਣਾ ਏ ਕਰਮ ਮੇਰੇ ਕਰਤਾਰ

ਲਹਿਣਾ :

ਉਸਤਤ ਕਰਦੇ ਝੂਠ ਦੀ ਝੂਠੇ ਦਿਨ ਤੇ ਰਾਤ
ਨਸ਼ੇ ਅਮਲ ਦੀ ਆਪ ਨੇ ਨਿੰਦੀ ਕਿੱਦਾਂ ਬਾਤ

ਗੁਰੂ ਜੀ :

"ਅਮਲੁ ਗਲੋਲਾ ਕੂੜ ਕਾ ਦਿਤਾ ਦੇਵਣਹਾਰਿ
ਮਤੀ ਮਰਣੁ ਵਿਸਾਰਿਆ ਖੁਸੀ ਕੀਤੀ ਦਿਨ ਚਾਰਿ
ਸਚ ਮਿਲਿਆ ਤਿਨ ਸੋਫੀਆ ਰਾਖਣ ਕਉ ਦਰਵਾਰੁ

ਲਹਿਣਾ :

ਮਾੜੇ ਤੇ ਕਸ਼ਜੋਰ ਦਾ ਖੌਫ਼ ਹੋਏ ਕਿੰਜ ਦੂਰ
ਊਚ ਨੀਚ ਦੇ ਭੇਦ ਨੂੰ ਕਿੰਦਾਂ ਕਰੀਏ ਚੂਰ

ਗੁਰੂ ਜੀ :

"ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ
ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ
ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ

ਲਹਿਣਾ :

ਔਰਤ ਨੂੰ ਨਾ ਸੋਭਦੇ ਪਿਰ ਬਿਨ ਹਾਰ ਸ਼ਿੰਗਾਰ
ਪ੍ਰੀਤਮ ਪਾ ਹੈ ਸਕਦੀ ਕਿੰਜ ਦੁਹਾਗਣ ਨਾਰ

ਗੁਰੂ ਜੀ :

"ਧ੍ਰਿਗੁ ਜੀਵਣੁ ਦੋਹਾਗਣੀ ਮੁਠੀ ਦੂਜੈ ਭਾਇ
ਕਲਰ ਕੇਰੀ ਕੰਧ ਜਿਉ ਅਹਿਨਿਸਿ ਕਿਰਿ ਢਹਿ ਪਾਇ
ਬਿਨੁ ਸਬਦੈ ਸੁਖੁ ਨਾ ਥੀਐ ਪਿਰ ਬਿਨੁ ਦੂਖੁ ਨ ਜਾਇ

ਲਹਿਣਾ :

ਸ਼ੀਸ਼ੇ ਅਗੇ ਰੱਖ ਕੇ ਸਾਰੇ ਹਾਰ ਸ਼ਿੰਗਾਰ
ਸੋਚੇ ਪਈ ਸੁਹਾਗਣੀ ਰੀਝੇ ਕਿਵੇਂ ਭਤਾਰ

ਗੁਰੂ ਜੀ :

"ਚੰਦਨ ਮੋਲਿ ਅਣਾਇਆ ਕੁੰਗੂ ਮਾਂਗ ਸੰਧੂਰੁ
ਚੋਆ ਚੰਦਨੁ ਬਹੁ ਘਣਾ ਪਾਨਾ ਨਾਲਿ ਕਪੂਰੁ
ਜੇ ਧਨ ਕੰਤਿ ਨ ਭਾਵਈ ਤ ਸਭਿ ਅਡੰਬਰ ਕੂੜੁ
ਸਭ ਰਸ ਭੋਗਣ ਬਾਦਿ ਹਹਿ ਸਭਿ ਸੀਗਾਰ ਵਿਕਾਰ
ਜਬਲਗੁ ਸ਼ਬਦਿ ਨ ਭੇਦੀਐ ਕਿਉ ਸੋਹੈ ਗੁਰਦੁਆਰਿ
ਨਾਨਕ ਧੰਨੁ ਸੁਹਾਗਣੀ ਜਿਨ ਸਹ ਨਾਲਿ ਪਿਆਰੁ

ਲਹਿਣਾ :

ਜੀਣਾ ਮਰਨਾ ਜਾਪਦੇ ਮੋਹ ਮਮਤਾ ਦੇ ਜਾਲ
ਦੁਬਧਾ ਬਾਰੇ ਚਾਨਣਾ ਪਾਵੋ ਗੁਰ ਕਿਰਪਾਲ

ਗੁਰੂ ਜੀ :

ਤਨ ਜਲਿ ਬਲਿ ਮਾਟੀ ਭਇਆ ਮਨੁ ਮਾਇਆ ਮੋਹਿ ਮਨੂਰੁ
ਅਉਗਣ ਫਿਰਿ ਲਾਗੂ ਭਏ ਕੂਰਿ ਵਜਾਵੈ ਤੂਰੁ
ਬਿਨੁ ਸਬਦੈ ਭਰਮਾਈਐ ਦੁਬਿਧਾ ਡੋਬੇ ਪੂਰੁ''

ਨਾਨਕ ਦੇਵ ਹੈ ਮਾਣਦਾ ਅੰਤਰ ਮੁਖੀ ਅਨੰਦ
ਜੀਣ ਮਰਨ ਦੀ ਗੱਲ ਹੈ ਦੋ ਹਰਫ਼ਾਂ ਵਿਚ ਬੰਦ

''ਮਰਣੈ ਕੀ ਚਿੰਤਾ ਨਹੀ' ਜੀਵਣ ਕੀ ਨਹੀਂ ਆਸ
ਤੂ ਸਰਬ ਜੀਆ ਪ੍ਰਤਿਪਾਲ ਹੀ ਲੇਖੈ ਸਾਸ ਗਿਰਾਸ
ਅੰਤਰਿ ਗੁਰਮੁਖਿ ਤੂ ਵਸਹਿ ਜਿਉ ਭਾਵੈ ਤਿਉ ਨਿਰਜਾਸਿ''

ਧੁਰ ਤੋਂ ਲਥੀਆਂ ਬਾਣੀਆਂ ਦਿਲ ਵਿਚ ਖੁਭ ਖੁਭ ਜਾਣ
ਸਾਦੀ ਜਿਹੀ ਜ਼ਬਾਨ ਵਿਚ ਮਨ ਨੂੰ ਇੰਜ ਸਮਝਾਣ

''ਸੁਣ ਮਨ ਮਿਤ੍ਰ ਪਿਆਰਿਆ ਮਿਲੁ ਵੇਲਾ ਹੈ ਏਹ
ਜਬਲਗੁ ਜੋਬਨਿ ਸਾਸੁ ਹੈ ਤਬਲਗੁ ਇਹੁ ਤਨੁ ਦੇਹ
ਬਿਨੁ ਗੁਣ ਕਾਮਿ ਨ ਆਵਈ ਢਹਿ ਢੇਰੀ ਤਨੁ ਖੇਹ''

ਲਹਿਣਾ :

ਖੇਤਾਂ ਵਿਚ ਕੀ ਬੀਜਿਆ ਸਿਰਜਨਹਾਰ ਅੱਟਲ
ਧਰਤੀ ਅਤੇ ਕਿਸਾਨ ਦੀ ਕਿੱਦਾਂ ਟੋਰੀ ਗੱਲ

ਗੁਰੂ ਜੀ :

''ਆਪਿ ਸੁਜਾਣੁ ਨ ਭੁਲਈ ਸਚਾ ਵਡ ਕਿਰਸਾਣੁ
ਪਹਿਲਾ ਧਰਤੀ ਸਾਧਿ ਕੈ ਸਚੁ ਨਾਮੁ ਦੇ ਦਾਣੁ
ਨਉ ਨਿਧਿ ਉਪਜੈ ਨਾਮੁ ਏਕੁ ਕਰਮਿ ਪਵੈ ਨੀਸਾਣੁ''

ਲਹਿਣਾ :

ਥਾਂ ਥਾਂ ਵਿਕਦੇ ਝੂਠ ਦੇ ਸੌਦੇ ਵਿੱਚ ਬਜ਼ਾਰ
ਦੁਨੀਆਂ ਦੇ ਵਿਚ ਵਣਜੀਏ ਕੈਸਾ ਵਣਜ ਵਪਾਰ

ਗੁਰੂ ਜੀ :

"ਵਣਜੁ ਕਰਹੁ ਵਣਜਾਰਿਹੋ ਵਖਰੁ ਲੇਹੁ ਸਮਾਲਿ
ਤੈਸੀ ਵਸਤੁ ਵਿਸਾਹੀਐ ਜੈਸੀ ਨਿਬਹੈ ਨਾਲਿ
ਅਗੈ ਸਾਹੁ ਸੁਜਾਣੁ ਹੈ ਲੈਸੀ ਵਸਤੁ ਸਮਾਲਿ

ਲਹਿਣਾ :

ਮੌਤ ਹੈ ਸਭ ਨੂੰ ਆਂਵਦੀ ਉਂਜ ਆਵੇ ਕਿ ਇੰਜ
ਧੰਨ ਜੋਬਨ ਤੇ ਫੁੱਲ ਦੀ ਮੋਹਲਤ ਦੱਸੀ ਕਿੰਜ

ਗੁਰੂ ਜੀ :

"ਧਨ ਜੋਬਨ ਅਰੁ ਫੁਲੜਾ ਨਾਠੀਅੜੇ ਦਿਨ ਚਾਰਿ
ਪਬਣਿ ਕੇਰੇ ਪਤ ਜਿਉ ਢਲਿ ਢੁਲਿ ਜੁੰਮਣ ਹਾਰ

ਲਹਿਣਾ :

ਕੰਤ ਸੁਹਾਗਣ ਵਾਸਤੇ ਚੁੱਕੀ ਕੀ ਆਵਾਜ਼
ਬਣ ਕੇ ਸਖੀ ਸਹੇਲੜੀ ਕਿੰਜ ਸਮਝਾਏ ਰਾਜ਼

ਗੁਰੂ ਜੀ :

"ਨਿਸਿ ਅੰਧਿਆਰੀ ਸੁਤੀਏ ਕਿਉ ਪਿਰ ਬਿਨੁ ਰੈਣਿ ਵਿਹਾਇ
ਅੰਕੁ ਜਲਉ ਤਨੁ ਜਾਲੀਅਉ ਮਨੁ ਧਨੁ ਜਲਿਬਲਿ ਜਾਇ
ਜਾ ਧੰਨ ਕੰਤਿ ਨ ਰਾਵਿਆ ਤਾ ਬਿਰਥਾ ਜੋਬਨ ਜਾਇ
ਸੇਜੈ ਕੰਤ ਮਹੇਲੜੀ ਸੂਤੀ ਬੂਝ ਨਾ ਪਾਇ
ਹਉ ਸੁਤੀ ਪਿਰ ਜਾਗਣਾ ਕਿਸ ਕਉ ਪੂਛਉ ਜਾਇ
ਸਤਿਗੁਰਿ ਮੇਲੀ ਭੈ ਵਸੀ ਨਾਨਕ ਪ੍ਰੇਮੁ ਸਖਾਇ

ਲਹਿਣਾ :

ਪਾਵੇ ਕਾਵਾਂਰੌਲੀਆਂ ਕਾਵਾਂ ਦਾ ਸਰਬੰਸ
ਹੰਸਧੁਨੀ ਕਿੰਜ ਗਾਉਣਗੇ ਮਾਨਸਰਾਂ ਵਿਚ ਹੰਸ

ਗੁਰੂ ਜੀ :

"ਕਲਰ ਕੇਰੀ ਛਪੜੀ ਕਊਆ ਮਲਿ ਮਲਿ ਨਾਇ
ਮਨੁ ਤਨੁ ਮੈਲਾ ਅਵਗੁਣੀ ਚਿੰਜੁ ਭਰੀ ਗੰਧੀ ਆਇ
ਸਰਵਰੁ ਹੰਸਿ ਨ ਜਾਣਿਆ ਕਾਗ ਕੁਪੰਖੀ ਸੰਗਿ
ਸਾਕਤ ਸਿਉ ਐਸੀ ਪ੍ਰੀਤਿ ਹੈ ਬੂਝਹੁ ਗਿਆਨੀ ਰੰਗਿ
ਸੰਤ ਸਭਾ ਜੈਕਾਰੁ ਕਰਿ ਗੁਰਮੁਖਿ ਕਰਮ ਕਮਾਉ
ਨਿਰਮਲ ਨਾਵਣੁ ਨਾਨਕਾ ਗੁਰ ਤੀਰਥ ਦਰੀਆਉ

ਲਹਿਣਾ :

ਲਵ ਕੁਸ਼ ਬੇਟੇ ਰਾਮ ਦੇ ਸੂਰੇ ਤੇ ਬਲਬੀਰ
ਪਾ ਨਾ ਸਕੇ ਰਾਮ ਦੀ ਪਦਵੀ ਗੁਣੀ ਗਹੀਰ
ਕੁਸ਼ ਕਸੂਰ ਵਸਾ ਲਿਆ ਲਵ ਨੇ ਸ਼ਹਿਰ ਲਾਹੌਰ
ਮਹਿੰਗਾ ਸ਼ਹਿਰ ਹੈ ਆਖਦਾ ਔਰ ਔਰ ਲਾ ਔਰ
ਬਾਬਰ ਨੇ ਇਸ ਸ਼ਹਿਰ ਦੀ ਇਟ ਇਟ ਕੀਤੀ ਚੂਰ
ਬਾਣੀ ਕਹੀ ਭਵਿਸ਼ ਦੀ ਸੁਣਿਐ ਤੁਸਾਂ ਹਜ਼ੂਰ
ਸੁਣਿਆ ਹੈ ਛੇ ਅਖਰਾਂ ਵਿਚ ਪਟੀਂਦੇ ਢੋਲ
ਕਿਰਪਾ ਕਰ ਕੇ ਓਸ ਦੇ ਦਸੋ ਸਾਨੂੰ ਬੋਲ

ਗੁਰੂ ਜੀ :

ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ

ਲਹਿਣਾ :

ਗੁਰੂ ਦੇਣ ਗੁਰਿਆਈਆਂ ਆਪਣੇ ਸੱਕੇ ਢੂੰਡ
ਮਨ ਵਿਚ ਲਗੀਆਂ ਖੱਖਰਾਂ ਡੰਗ ਮਾਰਦੇ ਭੂੰਡ

ਗੁਰੂ ਜੀ :

"ਕੁਲਹਾਂ[1] ਦੇਂਦੇ ਬਾਵਲੇ ਲੈਂਦੇ ਵਡੇ ਨਿਲਜ
ਚੂਹਾ ਖਡ ਨ ਮਾਵਈ ਤਿਕਲਿ[2] ਬੰਨੈ ਛਜ

---

੧. ਗੁਰਆਈ ਦਾ ਚਿੰਨ੍ਹ, ਸੇਹਲੀ ਟੋਪੀ । ੨. ਲੱਕ ਨਾਲ ।

ਦੇਨਿ ਦੁਆਈ[੧] ਸੇ ਮਰਹਿ ਜਿਨ ਕਉ ਦੇਨਿ ਸਿਜਾਹਿ
ਨਾਨਕ ਹੁਕਮੁ ਨ ਜਾਪਈ ਕਿਥੈ ਜਾਇ ਸਮਾਇ
ਫਸਲਿ[੨] ਅਹਾੜੀ ਏਕੁ ਨਾਮੁ ਸਾਵਣੀ ਸਚੁ ਨਾਉ
ਮੈ ਮਹਦੂਦੁ[੩] ਲਿਖਾਇਆ ਖਸਮੈ ਕੈ ਦਰਿ ਜਾਇ
ਦੁਨੀਆ ਕੇ ਦਰ ਕੇਤੜੇ ਕੇਤੇ ਆਵਹਿ ਜਾਂਹਿ
ਕੇਤੇ ਮੰਗਹਿ ਮੰਗਤੇ ਕੇਤੇ ਮੰਗਿ ਮੰਗਿ ਜਾਹਿ

ਲਹਿਣਾ :

ਢਲਦੀ ਉਮਰਾ ਵੇਖ ਕੇ ਦਿਲ ਨੂੰ ਪੈਂਦੇ ਹੋਲ
ਭਾਹਨੇ ਮਾਰਨ ਝੁਰੜੀਆਂ ਧਉਲੇ ਮਾਰਨ ਧੋਲ

ਗੁਰੂ ਜੀ :

ਰਜਿ ਨ ਕੋਈ ਜੀਵਿਆ ਪਹੁਚਿ ਨ ਚਲਿਆ ਕੋਇ
ਗਿਆਨੀ ਜੀਵੈ ਸਦਾ ਸਦਾ ਸੁਰਤੀ ਹੀ ਪਤਿ ਹੋਇ
ਸਰਫੈ ਸਰਫੈ ਸਦਾ ਸਦਾ ਏਵੈ ਗਈ ਵਿਹਾਇ
ਨਾਨਕ ਕਿਸ ਨੋ ਆਖੀਐ ਵਿਣੁ ਪੁੱਛਿਆ ਹੀ ਲੈ ਜਾਇ
ਦੋਸੁ ਨ ਦੇਅਹੁ ਰਾਇ ਨੋ ਮਤਿ ਚਲੈ ਜਾਂ ਬੁਢਾ ਹੋਵੈ
ਗਲਾਂ ਕਰੇ ਘਣੇਰੀਆਂ ਤਾਂ ਅੰਨ੍ਹੇ ਪਵਣਾ ਖਾਤੀ ਟੋਵੈ
ਪੂਰੇ ਕਾ ਕੀਆ ਸਭ ਕਿਛੁ ਪੂਰਾ ਘਟਿ ਵਧਿ ਕਿਛੁ ਨਾਹੀ
ਨਾਨਕ ਗੁਰਮੁਖਿ ਐਸਾ ਜਾਣੈ ਪੂਰੇ ਮਾਂਹਿ ਸਮਾਹੀ

---

੧. ਦੁਆ, ਅਸੀਸ । ੨. ਹਾੜੀ ਦੀ ਖੇਤੀ । ੩. ਲਗਾਨ ਦੀ ਹੱਦਬੰਦੀ ਦਾ ਪੱਟਾ ।

# ਪਰਮਪੁਰਖ

(ਗੁਰੂ ਨਾਨਕ ਪਾਤਸ਼ਾਹ) ਮਹਾਂਕਾਵਿ



ਇੰਦਰਜੀਤ ਸਿੰਘ ਤੁਲਸੀ

# ਸਚ ਖੰਡ

ਸਚ ਖੰਡਿ ਵਸੈ ਨਿਰੰਕਾਰੁ
ਕਰਿ ਕਰਿ ਵੇਖੈ ਨਦਰਿ ਨਿਹਾਲ

## ਬੁਲਾਵਾ

ਦੁਆਰ ਖੁਲ੍ਹੇ ਨੇ
ਦੁਆਰ ਖੁਲ੍ਹੇ ਨੇ
ਜੀ ਆਇਆਂ ਨੂੰ ਆਓ
ਦਿਲ ਦਾ ਵਿਛਿਆ ਪਾਕ ਸਿੰਘਾਸਨ
ਆਣ ਸਮਾਧੀ ਲਾਓ
ਆਓ ਪ੍ਰੀਤਮ ਆਓ

ਦੀਦੇ ਤਰਸਣ
ਦੀਦੇ ਤਰਸਣ
ਐਨਾ ਨਾ ਤਰਸਾਓ
ਆਪਣੇ ਨੈਣ ਝਰੋਖੇ ਵਿਚੋਂ
ਇੱਕ ਤੇ ਝਾਤੀ ਪਾਓ
ਆਓ ਪ੍ਰੀਤਮ ਆਓ

ਪਿਆਸ ਲਗੀ ਏ
ਪਿਆਸ ਲਗੀ ਏ
ਸਾਡੀ ਪਿਆਸ ਬੁਝਾਓ
ਰਿਮ ਝਿਮ ਰਿਮ ਝਿਮ ਰਿਮ ਝਿਮ ਬਰਸੋ
ਠੰਢ ਕਲੇਜੇ ਪਾਓ
ਆਓ ਪ੍ਰੀਤਮ ਆਓ

## ਗੁਰੂ ਨਾਨਕ ਪਾਤਸ਼ਾਹ

ਬਣੀਂ ਪਪੀਹਾ
ਬਣੀਂ ਪਪੀਹਾ
ਪੀਹੂ ਪੀਹੂ ਸੁਣ ਜਾਓ
ਮੇਰੇ ਮੇਘਲੇ ਸੁਣੋ ਬੇਨੰਤੀ
ਸਵਾਂਤ ਬੂੰਦ ਬਣ ਆਓ
ਆਓ ਪ੍ਰੀਤਮ ਆਓ

ਬਣੀ ਅਹਿੱਲਿਆ
ਬਣੀ ਅਹਿੱਲਿਆ
ਚਰਨਾਂ ਦੀ ਛੋਹ ਲਾਓ
ਜਾਂ ਸਾਡੇ ਅੰਦਰ ਘੁਲ ਜਾਓ
ਜਾਂ ਸਾਨੂੰ ਪਿਘਲਾਓ
ਆਓ ਪ੍ਰੀਤਮ ਆਓ

ਬਣੀ ਪੁਜਾਰਨ
ਬਣੀ ਪੁਜਾਰਨ
ਆਪਣਾ ਬਿਰਦ ਰਖਾਓ
ਹੇ ਸਾਗਰ ਅਜ ਨਦੀ ਕਿਨਾਰੇ
ਆਪਣੀ ਨਾਵ ਲਗਾਓ
ਆਓ ਪ੍ਰੀਤਮ ਆਓ

ਵਾਰੀ ਵੰਞਾ
ਘੋਲੀ ਵੰਞਾਂ
ਝੂਮੇਂ ਝੂਮ ਝੁਮਾਓ
ਅੰਦਰ ਖੇੜਾ ਬਾਹਰ ਚਾਨਣ
ਜੋਤੀ ਜੋਤ ਮਿਲਾਓ
ਆਓ ਪ੍ਰੀਤਮ ਆਓ

## ਲਹਿਣਾ ਅੰਗਦ ਹੋਇਆ

ਹਰ ਵਾਸੀ ਕਰਤਾਰਪੁਰੇ ਦਾ ਕੀਤਾ ਗੁਰ ਕਿਰਤਾਰਥ
ਹਰ ਇਕ ਹਿਰਦੇ ਵਿਚ ਵਸਾਏ ਸੇਵਾ ਤੇ ਪਰਮਾਰਥ
ਸਹਿਜ ਸੁਭ ਤੇ ਸੋਝੀ ਪਾਈ ਦੁਰਮਤ ਦੁਬਧਾ ਨੱਸੀ
ਧੁਰ ਦਰਗਾਹੋਂ ਉਤਰੀ ਬਾਣੀ ਰਹਿਮਤ ਬਣ ਕੇ ਵੱਸੀ
ਸ਼ਹਿਨਸ਼ਾਹਾਂ ਦੀ ਝੋਲੀ ਪਾਈ ਸਤਿਗੁਰ ਦਾਤ ਫ਼ਕੀਰੀ
ਉਚੀਆਂ ਸੁਚੀਆਂ ਸੋਚਾਂ ਦੇ ਕੇ ਬਖ਼ਸ਼ੀ ਨਵੀਂ ਅਮੀਰੀ
ਧੁੰਦਲੇ ਧੁੰਦਲੇ ਨਕਸ਼ ਜਿਨ੍ਹਾਂ ਦੇ ਲਿਸ਼ਕ ਪਈਆਂ ਤਸਵੀਰਾਂ
ਕੁੱਲ ਅਭਾਗੇ ਮੱਥਿਆਂ ਉਤੋਂ ਜਾਗ ਪਈਆਂ ਤਕਦੀਰਾਂ
ਹੱਥਾਂ ਸਾਂਭੀ ਸੇਵ ਜਗਤ ਦੀ ਚਰਨ ਚਲੇ ਪ੍ਰਭ ਮਾਰਗ
ਡੁਬਦੇ ਬੇੜੇ ਤਾਰੀ ਜਾਵਣ ਭਵ-ਸਾਗਰ ਚੋਂ ਤਾਰਗ
ਸੱਚ ਸੁਚਿਤ ਸੁਹਿਰਦ ਸੁਹੇਲੇ ਸੇਵਕ ਦਿਸਣ ਜਿੰਨੇ
ਸਭ ਦੇ ਨੈਣੀ ਨਾਮ ਖੁਮਾਰੀ ਮਨ ਤਨ ਅੰਮ੍ਰਿਤ ਭਿੰਨੇ
ਦਗ ਦਗ ਕਰਦੇ ਦਿਨੀਅਰ ਦਿਨਕਰ ਸੂਰਜ ਮੁਖੀ ਉਜਾਲੇ
ਵਡਮੁੱਲੇ ਨਿਰਮੋਲਕ ਹੀਰੇ ਗੁਰਮਤ ਕਰਮਾਂ ਵਾਲੇ
ਅਨਦ ਬਿਨੋਦੀ ਸੁਰਤ ਸਰੋਦੀ ਗੁਰ ਦੇ ਸ਼ਬਦ ਸੁਆਰੇ
ਅਨਹਦ ਧੁਣ ਦੇ ਖੰਭ ਲਗਾ ਕੇ ਪਹੁੰਚਣ ਦਸਮ ਦੁਆਰੇ
ਭਲੇ ਸੰਜੋਗ ਮਹੂਰਤ ਸੁੱਚੇ ਨਾਮ ਮਹਾਰਸ ਪੀਂਦੇ
ਸਤਿਗੁਰ ਦੇ ਮਿਠਬੋਲੇ ਸੇਵਕ ਜੀ ਜੀ ਕਰ ਕੇ ਜੀਂਦੇ
ਅਸੀਂ ਨਾ ਚੰਗੇ ਬੁਰਾ ਨਾ ਕੋਈ ਗਾਉਂਦੇ ਫਿਰਨ ਤਰਾਨਾ
ਹਰ ਸੇਵਕ ਹੈ ਕਿਸੇ ਇਲਾਹੀ ਮਸਤੀ ਦਾ ਮਸਤਾਨਾ
ਇੱਕ ਸੇਵਕ ਹੈ ਬਾਬਾ ਬੁੱਢਾ ਵੱਡਾ ਪਰਉਪਕਾਰੀ
ਜਿਸ ਨੇ ਬਾਲ ਅਵੱਸਥਾ ਆਪਣੀ ਸੇਵਾ ਵਿਚ ਗੁਜ਼ਾਰੀ

## ਗੁਰੂ ਨਾਨਕ ਪਾਤਸ਼ਾਹ

ਜਿਦਾਂ ਨਿਕੀਆਂ ਲਕੜੀਆਂ ਨੂੰ ਪਹਿਲੋਂ ਅੱਗ ਹੈ ਲਗਦੀ
ਓਦਾਂ ਬੂੜੇ ਬਾਲਕ ਨੂੰ ਸੀ ਚਿੰਤਾ ਲੱਗੀ ਜੱਗ ਦੀ
ਮਰਨ ਕਾਲ ਨੂੰ ਕਿੰਜ ਨਿਵਰੀਏ ਉਠੀਆਂ ਮਨ ਚੋਂ ਛੱਲਾਂ
ਬੂੜਾ ਬਾਲਕ ਕਰਨ ਸੀ ਲੱਗਾ ਬੁਢਿਆਂ ਵਾਂਗੂ ਗੱਲਾਂ
ਸਤਿਗੁਰ ਬੋਲੇ ਬੂੜੇ ਬਾਲਕ ਤੂੰ ਹੈਂ ਬੁੱਢਾ ਬਾਬਾ
ਮਰਨ-ਕਾਲ ਵਿਚ ਨਾਮ ਪ੍ਰਭੂ ਦਾ ਜਪੀਏ ਬੇ-ਹਿਸਾਬਾ
ਸੁਭ ਕਰਮਾਂ ਦੀ ਖਾਤਰ ਮਰਨੋਂ ਕਦੀ ਨਾ ਹੋਈਏ ਨਾਬਰ
ਮਿਹਨਤ ਬਾਝੋਂ ਜਗ ਵਿਚ ਜੀਣਾ ਜਿੰਦਾ ਮੌਤ ਬਰਾਬਰ
ਦੁਨੀਆਂ ਦਾ ਇਤਹਾਸ ਹੈ ਕਰਦਾ ਕੇਵਲ ਉਸ ਦਾ ਵਰਨਨ
ਦੁਨੀਆਂ ਦੇ ਜੋ ਲੇਖੇ ਲਾਉਂਦਾ ਸੁਭ ਕਰਮਨ ਸੁਭ ਕਰਨਨ
ਆਵਣ ਵਾਲੇ ਯੁਗ ਨਾ ਤੱਕਣੇ ਪੈਸੇ ਤੇ ਮੂੰਹ ਮੱਥੇ
ਨਾ ਉਸ ਤਕਣਾ ਕਿਸ ਜੋਧੇ ਦੇ ਭਰੇ ਪਏ ਨੇ ਭੱਥੇ
ਉਸ ਨੇ ਤਕਣਾ ਹਰ ਬੰਦੇ ਨੇ ਕਿੰਨੀ ਕਾਰ ਕਮਾਈ
ਕਿੰਨੀ ਕਾਰ ਕਮਾ ਕੇ ਉਸ ਨੇ ਜਗ ਦੇ ਲੇਖੇ ਲਾਈ
ਵਿਹਲੜ ਦਾ ਹੀ ਨਾਮ ਹੈ ਦੂਜਾ "ਰੁੜ੍ਹ ਪੁੜ੍ਹ ਜਾਣਾ ਮੋਇਆ"
ਵਿਹਲੜ ਜੈਸਾ ਪਾਪ ਜਗਤ ਤੇ ਨਾ ਹੋਣਾ ਨਾ ਹੋਇਆ
ਸਤਿਗੁਰ ਦੇ ਉਪਦੇਸ਼ ਨੂੰ ਸੁਣ ਕੇ ਬੂੜਾ ਹੋਇਆ ਗੂੜ੍ਹਾ
ਸੇਵਾ ਵਿਚ ਜਵਾਨ ਸੀ ਹੋਇਆ ਸੇਵਾ ਵਿਚ ਹੀ ਬੁੜ੍ਹਾ
ਇਕ ਸ਼ਰਧਾਲੂ ਸ਼ੇਖ ਜਾਂ ਆਇਆ ਨਾਮ ਸੀ ਜਿਸ ਦਾ ਮਾਲੋ
ਸਤਿਗੁਰ ਬੋਲੇ ਸ਼ੇਖ ਪਿਆਰੇ ਆਪਣਾ ਮਨ ਉਜਿਆਲੋ
ਬੇਸ਼ਕ ਰੱਖੋ ਰੋਜ਼ੇ ਸੱਜਣੋਂ ਬੇਸ਼ਕ ਪੜ੍ਹੋ ਨਮਾਜ਼ਾਂ
ਐਪਰ ਦੱਬੀਆਂ ਜਾਣ ਨਾ ਕਿਧਰੇ ਅੱਲਾ ਦੀਆਂ ਅਵਾਜ਼ਾਂ
ਹਰ ਥਾਂ ਦਿਸਣ ਸ਼ੋਰ ਸ਼ਰਾਬੇ ਹਰ ਥਾਂ ਚੀਖ ਚਿਹਾੜੇ
ਹਰ ਥਾਂ ਪੀੜਾਂ ਅਤੇ ਪੁਕਾਰਾਂ ਕੱਢ ਰਹੀਆਂ ਨੇ ਹਾੜੇ
ਸਾਰੇ ਧਰਮ ਵਫ਼ਾ ਦੇ ਗਹਿਣੇ ਪਾਲੋ ਲਾਜ ਵਫ਼ਾ ਦੀ
ਜੋ ਆਵਾਜ਼ ਗਰੀਬਾਂ ਦੀ ਹੈ ਉਹ ਆਵਾਜ਼ ਖੁਦਾ ਦੀ

## ਗੁਰੂ ਨਾਨਕ ਪਾਤਸ਼ਾਹ

ਮਾਲੋ ਹੋਰ ਦਾ ਹੋਰ ਹੋ ਗਿਆ ਗੁਰ ਸੰਗਤ ਵਿਚ ਆ ਕੇ
ਸੂਫ਼ੀ ਸ਼ੇਖ਼ ਖ਼ੁਦਾ ਦਾ ਆਸ਼ਕ ਟੁਰਿਆ ਇਸ਼ਕ ਪਕਾ ਕੇ
ਦਸਿਆ ਓਸ ਉਬਾਰੇ ਖਾਂ ਨੂੰ ਮੁਰਸ਼ਦ ਮਿਲਿਆ ਪੂਰਾ
ਪਲਕ ਝਪਕਦੇ ਪੂਰਨ ਕੀਤਾ ਜਿਸ ਨੇ ਸੁਪਨ ਅਧੂਰਾ
ਉਸ ਦੇ ਅੱਗੇ ਸੀਸ ਝੁਕਾਇਆ ਬਾਬਰ ਵਰਗੇ ਜਬਰਾਂ
ਸਤਿਗੁਰ ਨਾਨਕ ਜੀ ਹਨ ਦੇਂਦੇ ਬੇਖ਼ਬਰੀ ਦੀਆਂ ਖ਼ਬਰਾਂ
ਬੇਸ਼ਕ ਹਿੰਦੂ ਖੱਤਰੀ ਦੇ ਘਰ ਜਨਮ ਲਿਆ ਗੁਰ ਨਾਨਕ
ਐਪਰ ਹਿੰਦੂ ਮੁਸਲਮ ਦਾ ਉਹ ਸਾਂਝਾ ਹੈ ਮਨ ਮਾਨਕ
ਮਜ਼ਬਾਂ ਨੇ ਜੋ ਖਿੱਚੀ ਵਲਗਣ ਆਪਣੇ ਚਾਰ ਚੁਫੇਰੇ
ਉਸ ਦੇ ਘੇਰੇ ਤੋੜ ਕੇ ਨਾਨਕ ਬਖ਼ਸ਼ੇ ਨਵੇਂ ਸਵੇਰੇ
ਨਾ ਉਹ ਹਿੰਦੂ ਨਾ ਉਹ ਮੁਸਲਮ ਸਾਂਝੀਵਾਲ ਕਹਾਵੇ
ਉਹ ਨੂਰੀ ਇਨਸਾਨ ਹੈ ਐਸਾ ਜਿਸ ਨੂੰ ਰੱਬ ਰਿਝਾਵੇ
ਚੜ੍ਹਿਆ ਸ਼ੌਕ ਉਬਾਰੇ ਖਾਂ ਨੂੰ ਉਡਿੱਆ ਖੰਭ ਲਗਾ ਕੇ
ਭੱਜ ਗਿਆ ਹੰਕਾਰ ਦਾ ਭਾਂਡਾ ਦਰਸ ਗੁਰਾਂ ਦਾ ਪਾ ਕੇ
ਠੀਕਰ ਠੀਕਰ ਜੋੜ ਕੇ ਸਤਿਗੁਰ ਕੀਤਾ ਨਵਾਂ ਨਰੋਇਆ
ਉਸ ਦੇ ਮਨ ਦਾ ਕੁਲ ਹਨੇਰਾ ਚਾਨਣ ਚਾਨਣ ਹੋਇਆ
ਯਾਦ ਖ਼ੁਦਾ ਦੀ ਲੈ ਕੇ ਟੁਰਿਆ ਦਿਲ ਵਿਚ ਖ਼ਾਨ ਉਬਾਰਾ
ਆਪਣੇ ਚੰਦ ਹਲਾਲੀ ਲਾਗੇ ਚੜ੍ਹਿਆ ਕੁਤਬ ਸਿਤਾਰਾ
ਸਤਿਗੁਰ ਨਾਨਕ ਦਸਿਆ ਉਸ ਨੂੰ ਰਸਤਾ ਸਿੱਧਾ ਸਾਦਾ
ਖ਼ਿਦਮਤ ਕਰੀਏ ਖ਼ਲਕਤ ਦੀ ਤਾਂ ਦਰਸ਼ਨ ਹੋਏ ਖ਼ੁਦਾ ਦਾ
ਸੁਣ ਕੇ ਹਾਲ ਉਬਾਰੇ ਖਾਂ ਤੋਂ ਉਸ ਦੀ ਕਾਬਲ ਬੀਵੀ
ਸਤਿਗੁਰ ਜੀ ਦੀ ਮਹਿਮਾ ਸੁਣ ਸੁਣ ਹੁੰਦੀ ਜਾਵੇ ਖੀਵੀ
ਰੇਸ਼ਮ ਦਾ ਉਸ ਕੱਤ ਬਾਫਤਾ ਚੋਲਾ ਹੱਥੀਂ ਸੀਤਾ
ਨਾਲ ਅਦਬ ਦੇ ਸਤਿਗੁਰ ਅੱਗੇ ਉਸ ਨੇ ਹਾਜ਼ਰ ਕੀਤਾ
ਆਖਣ ਲੱਗੀ ਭੇਟ ਕਬੂਲੋ ਮੈਥੋਂ ਜੋ ਕੁਝ ਸਰਦਾ
ਦੁਨੀਆਂ ਦੀ ਹਰ ਨਾਰ ਦਾ ਬਾਬਾ ਜੁਗ ਜੁਗ ਢੱਕੀਂ ਪਰਦਾ

ਸਤਿਗੁਰ ਝਟ ਪਟ ਪਹਿਨ ਲਿਆ ਸੀ ਏਦਾਂ ਕਹਿ ਕੇ ਚੋਲਾ
ਇਸ ਦੀ ਇਕ ਇਕ ਤੰਦ ਨੇ ਚੁਕਿਆ ਲੋਕ ਲਾਜ ਦਾ ਡੋਲਾ
ਜੁਗ ਜੁਗ ਵਸਦੇ ਰਹਿਣ ਤ੍ਰਿੰਜਣ ਚਰਖੇ ਦੀ ਲੱਠ ਘੁੰਮੇ
ਜੁਗ ਜੁਗ ਬਾਲਕ ਦਾ ਮੂੰਹ ਮੱਥਾ ਹਰ ਇਕ ਜਨਣੀ ਚੁੰਮੇ
ਜੁਗ ਜੁਗ ਕਿਰਤਾਂ ਵਾਲੇ ਹੱਥ ਨੂੰ ਬਰਕਤ ਮਿਲੇ ਸਵਾਈ
ਜੁਗ ਜੁਗ ਮਹਿੰਦੀ ਵਾਲੇ ਹੱਥ ਦੀ ਉਘੜੇ ਸੁਰਖ ਕਵਾਈ
ਇਕ ਅਬਦੁਲ ਰਹਿਮਾਨ ਪੀਰ ਸੀ ਬਹੁਤ ਬੜਾ ਹੰਕਾਰੀ
ਨਿੰਦੀ ਓਸ ਉਬਾਰੇ ਖਾਂ ਦੀ ਸਾਰੀ ਕਾਰ ਗੁਜ਼ਾਰੀ
ਸਤਿਗੁਰ ਨਾਨਕ ਜੀ ਦੇ ਬਾਰੇ ਮੰਦੇ ਬੋਲ ਸੀ ਬੋਲੇ
ਆਪਣੀ ਪੀਰੀ ਬਾਰੇ ਉਸ ਨੇ ਸੌ ਸੌ ਫੱਕੜ ਤੋਲੇ
ਪੁੱਜਾ ਵਿਚ ਕਰਤਾਰ ਪੁਰੇ ਦੇ ਪਿਛੇ ਲਾ ਕੇ ਚੇਲੇ
ਹਰ ਇਕ ਸ਼ੈ ਕਰਤਾਰ ਪੁਰੇ ਦੀ ਵੇਖੇ ਕੱਢ ਕੱਢ ਡੇਲੇ
ਉਸ ਨੇ ਵੇਖੇ ਸ਼ੇਖ ਬਰਾਹਮਨ ਇਕ ਥਾਂ ਰੋਟੀ ਖਾਂਦੇ
ਉਸ ਨੇ ਵੇਖੇ ਹਿੰਦੂ ਮੁਸਲਮ ਘੁਟ ਘੁਟ ਜਫੀਆਂ ਪਾਂਦੇ
ਉਸ ਨੇ ਤਕਿਆ ਮੰਦਰ ਪਾਈਆਂ ਮਸਜਦ ਦੇ ਗਲ ਬਾਹਾਂ
ਉਸ ਨੇ ਤਕੀਆਂ ਪ੍ਰੇਮ ਰੱਸ ਵਿਚ ਭਿਜੀਆਂ ਕੁੱਲ ਨਿਗਾਹਾਂ
ਉਸ ਨੇ ਤਕਿਆ ਧਰਮ ਸਾਲ ਵਿਚ ਸਾਰੇ ਧਰਮ ਪਲੀਂਦੇ
ਇਕ ਖ਼ੁਦਾ ਦੇ ਨਾਮ 'ਚ ਤਕੇ ਸਾਰੇ ਇਸ਼ਟ ਪੁਜੀਂਦੇ
ਉਸ ਨੇ ਤਕਿਆ ਮਾਲਾ ਵਿਚ ਵੀ ਓਹੀਓ ਫਿਰਦੇ ਦਾਣੇ
ਜਿਹੜੇ ਦਾਣੇ ਤਸਬੀ ਦੇ ਵਿਚ ਪੈਂਦੇ ਹੋਣ ਘੁਮਾਣੇ
ਉਸ ਨੇ ਤਕਿਆ ਸਿਰ ਜੋੜੇ ਨੇ ਤਿਲਕਾਂ ਤੇ ਮਹਿਰਾਬਾਂ
ਉਸ ਨੇ ਤਕਿਆ ਹੱਥ ਮਿਲਾਏ ਕੰਗਲੇ ਅਤੇ ਨਵਾਬਾਂ
ਉਸ ਨੇ ਤਕਿਆ ਭੇਖਾਂ ਦੀ ਹੈ ਇਸ ਥਾਂ ਪੁੱਛ ਨਾ ਕੋਈ
ਉਸ ਨੇ ਸੁੰਘੀ ਜੀ ਜੀ ਵਿਚੋਂ ਮਿਹਨਤ ਦੀ ਖ਼ੁਸ਼ਬੋਈ
ਕਿਧਰੇ ਜੇ ਜਗਦੀਸ ਹਰੇ ਦੀਆਂ ਮੁਸਲਮ ਲਾਉਂਦੇ ਕੂਕਾਂ
ਕਿਧਰੇ ਸੁਣੀਆਂ ਹਿੰਦੂਆਂ ਕੋਲੋਂ ਅੱਲਾ ਹੂ ਦੀਆਂ ਹੂਕਾਂ

ਉਸ ਨੇ ਤਕਿਆ ਸੂਰਤ ਇਕੋ ਵੱਖ ਵੱਖ ਨੇ ਤਸਵੀਰਾਂ
ਵਾਹਿਗੁਰੂ ਦੀ ਰਟ ਲਾਈ ਸੀ ਹਿੰਦੂ ਮੁਸਲਮ ਵੀਰਾਂ
ਜਿਸ ਦਮ ਤਕੇ ਪੀਰ ਹੁਰਾਂ ਨੇ ਐਸੇ ਅਜਬ ਨਜ਼ਾਰੇ
ਮਨ ਹੀ ਮਨ ਵਿਚ ਆਖਣ ਲੱਗਾ ਹੇ ਨਾਨਕ ਬਲਿਹਾਰੇ
ਲੰਗਰ ਵਿਚੋਂ ਹੋ ਕੇ ਜਦ ਉਹ ਪਹੁੰਚਾ ਗੁਰ ਦਰਬਾਰੇ
ਅਗਲਵਾਂਢੀ ਮਿਲੇ ਓਸ ਨੂੰ ਸਤਿਗੁਰ ਪ੍ਰੀਤਮ ਪਿਆਰੇ
ਸਤਿਗੁਰ ਜੀ ਨੇ ਆਦਰ ਕਰ ਕੇ ਆਪਣੇ ਪਾਸ ਬਿਠਾਇਆ
ਏਦਾਂ ਹੋਈ ਅਰੰਭ ਗੋਸ਼ਟੀ ਪੀਰ ਹੁਰਾਂ ਫ਼ਰਮਾਇਆ
ਖੱਦਰ ਪਹਿਨਣ ਵਾਲੇ ਫ਼ੱਕਰਾਂ ਇਹ ਕੀ ਤਣਿਆਂ ਤਾਣਾ
ਫ਼ੱਕਰ ਕਦੀ ਨਾ ਪਹਿਨਣ ਤਨ ਤੇ ਇੰਜ ਰੇਸ਼ਮੀ ਬਾਣਾ
ਤੁਸੀਂ ਹੋ ਫਿਰਦੇ ਪਹਿਣ ਬਾਫ਼ਤਾ ਵਿਚ ਇਬਾਦਤਗਾਹਾਂ
ਏਦਾਂ ਕਿੰਦਾਂ ਕਿਸ਼ਤੀ ਆਪਣੀ ਲਾਉਣੀ ਪਾਰ ਮਲਾਹਾਂ
ਅਗੋਂ ਬੋਲੇ ਸਤਿਗੁਰ ਨਾਨਕ ਇਹ ਚੋਲਾ ਅਨਮੋਲੋਂ
ਇਕ ਪੁੱਤਰੀ ਨੇ ਹੱਥੀਂ ਕੱਤ ਕੇ ਦਿੱਤਾ ਪ੍ਰੇਮ ਪਟੋਲੋਂ
ਕਿੰਦਾਂ ਪਰਲਾ ਪਾਰ ਮਿਲੇਗਾ ਇਸ ਦੀ ਫ਼ਿਕਰ ਨਾ ਕਰੀਏ
ਪ੍ਰੇਮ ਦਾ ਚੱਪੂ ਪ੍ਰੇਮ ਦੀ ਬੇੜੀ ਪ੍ਰੇਮ ਦਾ ਸਾਗਰ ਤਰੀਏ
ਰੇਸ਼ਮ ਪਹਿਣੋ ਖੱਦਰ ਪਹਿਨੋ ਜਾ ਕੇ ਪਹਿਨੋ ਲੀਰਾਂ
ਐਪਰ ਪ੍ਰੇਮ ਨਗਰ ਵਿਚ ਸੋਭਣ ਪ੍ਰੇਮ ਦੀਆਂ ਜਾਗੀਰਾਂ
ਅਸਲੀ ਪਹਿਨਣ ਮਨ ਦਾ ਹੈ ਜਿਸ ਪਹਿਨੇ ਰੰਗ ਮਜੀਠੇ
ਜਿਸ 'ਚੋਂ ਦਿਲ ਨੂੰ ਮਿਲਣ ਹਿਲੋਰੇ ਡੀਠੇ ਤੇ ਅਣਡੀਠੇ
ਓਨਾ ਹੀ ਉਹ ਲੁਕਦਾ ਫਿਰਦਾ ਜਿੰਨੀ ਪੈਂਦੀ ਧੁੰਮ ਹੈ
ਬਾਹਰ ਦੇ ਏਹਨਾ ਭੇਖਾਂ ਅੰਦਰ ਅੰਦਰ ਵਾਲਾ ਗੁੰਮ ਹੈ
ਬੇਸ਼ਕ ਵਖ ਵਖ ਕਰੋ ਇਬਾਦਤ ਰੱਖੋ ਵੱਖ ਤਰੀਕੇ
ਫਿਰ ਵੀ ਰੱਖੋ ਮਿਲਵਰਤਨ ਦੇ ਸਾਂਝੇ ਕੁਲ ਸਲੀਕੇ
ਸਭ ਦਾ ਮਕਸਦ ਇਕੋ ਹੈ ਕਿ ਇਕ ਖ਼ੁਦਾ ਨੂੰ ਪੂਜੋ
ਨਾ ਹੀ ਰੱਬ ਨੂੰ ਬੱਜ ਲਗਾਉ ਨਾ ਬੰਦੇ ਨੂੰ ਊਜੋ

# ਗੁਰੂ ਨਾਨਕ ਪਾਤਸ਼ਾਹ

ਹਰ ਇਕ ਮਜ਼੍ਹਬ ਖ਼ੁਦਾ ਦਾ ਰਸਤਾ ਰਸਤੇ ਨਾ ਉਲਝਾਓ
ਇਕ ਦੂਜੇ ਦੇ ਨੁਕਸ ਨਾ ਕਢੋ ਆਪਣੇ ਨੁਕਸ ਕਢਾਓ
ਓਨੇ ਦੁਨੀਆਂ ਵਿਚ ਨਾ ਬੰਦੇ ਜਿੰਨੇ ਧਰਮ ਨੇ ਦਿਸਦੇ
ਓਨੇ ਕਿਥੋਂ ਲੱਭੀਏ ਦਾਰੂ ਜਿੰਨੇ ਜ਼ਖ਼ਮ ਨੇ ਰਿਸਦੇ
ਚਰਨੀਂ ਡਿੱਗ ਕੇ ਪੀਰ ਹੁਰਾਂ ਨੇ ਨਵੀਂ ਬਸ਼ਾਰਤ ਪਾਈ
ਉਸ ਦੇ ਕੁਲ ਮੁਰੀਦਾਂ ਨੂੰ ਵੀ ਇਕਦਮ ਸੋਝੀ ਆਈ
ਧੰਨ ਗੁਰੂ ਨਾਨਕ ਧੰਨ ਗੁਰੂ ਨਾਨਕ ਕਹਿ ਕੇ ਹੋਏ ਰਵਾਨਾ
ਇਸ ਕੋਹ-ਤੂਰੀ ਸ਼ਮ੍ਹਾਂ ਤੇ ਸੜ ਕੇ ਅਮਰ ਹੋਇਆ ਪਰਵਾਨਾ
ਵੈਸੇ ਸਾਰੇ ਸਿੱਖ ਗੁਰਾਂ ਦੇ ਇਕ ਤੋ ਇਕ ਸਨ ਵਧ ਕੇ
ਸਭ ਤੋਂ ਵਖਰੀ ਲਾਲੀ ਵਿਚ ਪਰ ਲਹਿਣਾ ਜੀ ਸਨ ਦਧਕੇ
ਜਿੰਨੇ ਇਮਤਿਹਾਨ ਗੁਰਾਂ ਨੇ ਲਹਿਣਾ ਜੀ ਦੇ ਲੀਤੇ
ਸਤਿ ਬਚਨ ਕਹਿ ਪੂਰੇ ਉਤਰੇ ਸਭ ਵਿਚ ਚੁੱਪ ਚੁਪੀਤੇ
ਕਿਧਰੇ ਮੋਦੀਆਂ ਚੂਹੀਆਂ ਚੁਕੀਆਂ ਚਿੱਕੜ ਕਿਤੇ ਫਰੋਲੇ
ਕਿਧਰੇ ਲਾਸ਼ਾਂ ਖਾਵਣ ਲੱਗੇ ਨਾ ਥਿੜਕੇ ਨਾ ਡੋਲੇ
ਸਿਰ ਤੇ ਚੁੱਕੇ ਚੋਂਦੇ ਖੱਬਲ ਪਹਿਣ ਕੀਮਤੀ ਬਾਣੇ
ਮਾਲਕ ਨੂੰ ਮਨਜ਼ੂਰ ਹੈ ਦੇਦਾਂ ਉਸ ਦੀਆਂ ਓਹੀਓ ਜਾਣੇ
ਇਕ ਦਿਨ ਸਭ ਨੂੰ 'ਕੱਠਾ ਕਰ ਕੇ ਸਤਿਗੁਰ ਨੇ ਫਰਮਾਇਆ
ਜਿਸ ਦੀ ਸਦਾ ਉਡੀਕ ਸੀ ਕੀਤੀ ਦਿਨ ਵਡਭਾਗੀ ਆਇਆ
ਜੀ ਕਰਦਾ ਹੈ ਆਪਣੀ ਜੋਤੀ ਲਹਿਣੇ ਵਿਚ ਪ੍ਰਗਟਾਈਏ
ਦੀਪ ਦੀਪ 'ਚੋਂ ਦੀਪ ਜਗਾ ਕੇ ਘਟ ਘਟ ਜੋਤ ਜਗਾਈਏ
ਭੱਜੀ ਭੱਜੀ ਆਈ ਸੁਲੱਖਣੀ ਕਹਿੰਦੀ ਹੇ ਰਤਨਾਂਗਰ
ਆਪਣੀ ਆਲ ਉਲਾਦ ਨੂੰ ਕਰਦੇ ਮਾਪੇ ਸਦਾ ਉਜਾਗਰ
ਕਿਸ ਕਾਰਨ ਹੇ 'ਪਰਮਪੁਰਖ ਜੀ ਐਸੀ ਬਣਤ ਬਣਾਈ
ਕਿਸ ਕਾਰਨ ਤੁਸੀਂ ਲਹਿਣਾ ਜੀ ਨੂੰ ਦੇਣ ਲੱਗੇ ਗੁਰਿਆਈ
ਅਸਾਂ ਤੁਹਾਡੀ ਹਰ ਮੌਕੇ ਤੇ ਹਰ ਇਕ ਗੱਲ ਕਬੂਲੀ
ਸਾਡੇ ਬੱਚਿਆਂ ਕਦੀ ਨਾ ਕੀਤੀ ਇਕ ਵੀ ਹੁਕਮ ਅਦੂਲੀ

ਸਾਧ ਸੰਗਤ ਦੀ ਸੇਵਾ ਦੇ ਵਿਚ ਹਰਦਮ ਰਹਿੰਦੇ ਰੁੱਝੇ
ਸਿਮਰਨ ਤੇ ਗੁਰਬਾਣੀ ਵਿਚ ਨੇ ਲੂੰ ਲੂੰ ਤੀਕਰ ਗੁੱਝੇ
ਸ੍ਰੀ ਚੰਦ ਦੀ ਰੂਹ ਦਾ ਪੱਲਾ ਕਿਸ ਪੱਖੋਂ ਹੈ ਹੌਲਾ
ਸ੍ਰੀ ਚੰਦ ਦੇ ਵਿਚੋਂ ਪੈਂਦਾ ਸਦਾ ਤੁਹਾਡਾ ਭੌਲਾ
ਲਖਮੀ ਦਾਸ ਹੈ ਛੋਟਾ ਪੁੱਤਰ ਉਸ ਦੀ ਫਿਕਰ ਭੁਲਾਓ
ਸ੍ਰੀ ਚੰਦ ਹੈ ਟਿੱਕਾ ਸਾਡਾ ਉਸ ਨੂੰ ਟਿੱਕਾ ਲਾਓ
ਅਗੋਂ ਬੋਲੇ ਸਤਿਗੁਰ ਨਾਨਕ ਹੇ ਮਮਤਾ ਦੀ ਮੂਰਤ
ਤੇਰੀਆਂ ਸੋਚਾਂ ਨਾਲ ਹੈ ਕਰਨਾ ਪੂਰਨ ਸ਼ੁਭ ਮਹੂਰਤ
ਸ੍ਰੀ ਚੰਦ ਤੇ ਲਖਮੀ ਦਾਸ ਨੇ ਮੇਰੀ ਕੁਲ ਦੇ ਚਾਨਣ
ਐਪਰ ਲਹਿਣਾ ਜੀ ਦੀ ਰੂਹ ਹੈ ਮੇਰੀ ਰੂਹ ਦੀ ਹਾਨਣ
ਸ੍ਰੀ ਚੰਦ ਤੇ ਲਖਮੀ ਦਾਸ ਨੇ ਮੇਰੇ ਤਨ ਦਾ ਰਿਸ਼ਤਾ
ਐਪਰ ਮਨ ਦਾ ਰਿਸ਼ਤੇਦਾਰ ਹੈ ਲਹਿਣਾ ਭਗਤ ਫ਼ਰਿਸ਼ਤਾ
ਤਨ ਦਾ ਰਿਸ਼ਤਾ ਕਿਵੇਂ ਨਿਭਾਵਾਂ ਸੁਣ ਐ ਪ੍ਰਾਣ ਪਿਆਰੀ
ਤਨ ਦੇ ਰਿਸ਼ਤੇ ਤੋਂ ਹੈ ਉੱਚੀ ਮਨ ਦੀ ਰਿਸ਼ਤੇਦਾਰੀ
ਪੁੱਤਰਾਂ ਦਾ ਹੱਕ ਬੇਸ਼ਕ ਹੁੰਦਾ ਸਾਂਭਣ ਮਹਿਲ ਦੁਮਹਿਲੇ
ਜੋ ਕੁਝ ਸਾਂਭਣ ਵਾਲੀ ਸ਼ੈ ਹੈ ਸਾਂਭਣ ਸਭ ਕੁਝ ਪਹਿਲੇ
ਐਪਰ ਅਸਾਂ ਨਾ ਰੱਖੇ ਐਸੇ ਕੁਝ ਵੀ ਲੀਹੇ ਲਾਂਭੇ
ਕੰਧਾਂ ਕੋਠੇ ਬਲਦ ਜ਼ਮੀਨਾਂ ਸਭਣਾਂ ਦੇ ਹਨ ਸਾਂਝੇ
ਸਾਰੇ ਹੀ ਕਰਤਾਰਪੁਰੇ ਦੀ ਸਾਂਝੀ ਹੈ ਸਭ ਦੌਲਤ
ਸਾਂਝੇ ਹੋ ਗਏ ਸਾਂਝ ਸਵੇਰੇ ਏਸੇ ਸਾਂਝ ਬਦੌਲਤ
ਇਹ ਮੇਰੀ ਜਾਗੀਰ ਨਹੀਂ ਹੈ ਵਿਰਸੇ ਮਿਲੀ ਪੁਰਾਣੀ
ਲੋਕਾਂ ਦੀ ਇਹ ਧਰੀ ਅਮਾਨਤ ਲੋਕਾਂ ਕੋਲ ਹੈ ਜਾਣੀ
ਸੇਵਾਦਾਰ ਦੀ ਗੱਦੀ ਹੈ ਇਹ ਇਸ ਤੇ ਸੇਵਕ ਬਹਿਣਾ
ਤਾਹੀਓਂ ਤਾਂ ਅਸਾਂ ਦੂਜਾ ਨਾਨਕ ਚੁਣ ਲੀਤਾ ਹੈ ਲਹਿਣਾ
ਲੋਕਾਂ ਦਾ ਹੱਕ ਮਾਰਨ ਵਾਲੇ ਨਿੱਤ ਵਿਹੰਦੇ ਨਾਕਾਮੀ
ਅੱਗੇ ਅੱਗੇ ਉਪਮਾ ਟੁਰਦੀ ਪਿੱਛੇ ਹੈ ਬਦਨਾਮੀ

ਪੁੱਤਰ ਸਾਡੇ ਰਕਤ-ਬਿੰਦ ਨੇ ਲਹਿਣਾ ਚਾਨਣ-ਬਿੰਦੂ
ਸਾਡੇ ਪਿਛੋਂ ਕਰੂ ਚਾਨਣਾ ਇਹੋ ਦੂਜ ਦਾ ਇੰਦੂ
ਇਸ ਤੋਂ ਵਧ ਕੇ ਪੁੱਤਰਾਂ ਨੂੰ ਕੀ ਦੇਵਾਂ ਸੋਹਣਾ ਉੱਤਰ
ਰਹਿੰਦੀ ਦੁਨੀਆਂ ਤੀਕ ਰਹਿਣਗੇ ਨਾਨਕ ਦੇ ਉਹ ਪੁੱਤਰ
ਬੇਸ਼ਕ ਮਨ ਦਾ ਲੋਭੀ ਭੋਰਾ ਕਰਦਾ ਹੱਠ ਹਠੀਲਾ
ਐਪਰ ਆਖਰ ਮੰਨਣੀ ਪੈਂਦੀ ਓਸ ਪ੍ਰਭੂ ਦੀ ਲੀਲਾ
ਲੋਭ ਲਹਿਰ ਜਾਂ ਮਨ 'ਚੋਂ ਉਤਰੀ ਬੋਲੀ ਇੰਜ ਸੁਲੱਖਣੀ
ਜੋ ਮਨਜ਼ੂਰ ਤੁਹਾਨੂੰ ਸਤਿਗੁਰ ਓਹੀਓ ਰੀਝ ਹੈ ਰੱਖਣੀ
ਕਿਰਨ ਕਿਰਨ ਦੇ ਵਿਚ ਮਿਲੇ ਤਾਂ ਨਵੀਂ ਕਿਰਨ ਉਪਜਾਵੇ
ਦੀਪਕ ਸੂਰਜ ਵਿਚ ਸਮਾ ਕੇ ਸੂਰਜ ਹੀ ਅਖਵਾਵੇ
ਬਿਨਸ ਗਏ ਮੇਰੇ ਕੂਲ ਹਨੇਰੇ ਅਉਗਣ ਕੋਈ ਨਾ ਲੱਖੋ
ਜੀਅ ਜੰਤ ਸਭ ਤੇਰੇ ਪ੍ਰੀਤਮ ਜਿਉਂ ਭਾਵੇ ਤਿਉਂ ਰੱਖੋ
ਲਹਿਣਾ ਜੀ ਨੂੰ ਆਪ ਦਿਆਂਗੇ ਲੱਖ ਲੱਖ ਅਸੀਂ ਅਸੀਸਾਂ
ਉਸ ਨੂੰ ਬਖਸ਼ਸ਼ ਮਿਲੀ ਹੈ ਐਸੀ ਜਿਸ ਦੀਆਂ ਕੋਈ ਨਾ ਰੀਸਾਂ
ਸੁਣ ਸੁਣ ਚਾਨਣ ਧੁਪੀਆਂ ਗੱਲਾਂ ਦੋਵੇਂ ਸਾਹਿਬਜ਼ਾਦੇ
ਸਾਰੀ ਰੰਜਸ਼ ਗਿਲੇ ਗੁਜ਼ਾਰੀ ਭੁੱਲ ਗਏ ਸ਼ਾਹਜ਼ਾਦੇ
ਆਖਣ ਲੱਗੇ ਹੇ ਗੁਰਦੇਵਾ ਤੋਲੋਂ ਤੋਲ ਅਤੋਲੇ
ਲੋਕਾਂ ਦੀ ਇਸ ਗੱਦੀ ਦੇ ਅਸੀਂ ਜਨਮ ਜਨਮ ਤੋਂ ਗੋਲੇ
ਇਸ ਗਦੀ ਤੇ ਹੱਕ ਨਾ ਸਾਡਾ ਇਹ ਗੱਦੀ ਰੂਹਾਨੀ
ਖ਼ੂਨ ਦੇ ਰਿਸ਼ਤੇ ਤੋਂ ਵਧ ਪੱਕੀ ਰੂਹ ਦੀ ਗੰਢ ਨੂਰਾਨੀ
ਲਹਿਣਾ ਜੀ ਨੂੰ ਤਿਲਕ ਲਗਾ ਕੇ ਆਪਣੇ ਅੰਗ ਲਗਾਓ
ਲੋਕਾਂ ਦੀ ਇਹ ਚਾਨਣ-ਸ਼ਾਲਾ ਲੋਕਾਂ ਤਕ ਪਹੁੰਚਾਓ
ਸਤਿਗੁਰ ਜੀ ਨੇ ਦੋ ਪੁੱਤਰਾ ਦੇ ਸੁੰਦਰ ਮੁਖੜੇ ਚੁੰਮੇ
ਫਿਰ ਲਹਿਣੇ ਵਲ ਦੇਣਦਾਰ ਦੀਆਂ ਨਜ਼ਰਾਂ ਲੈ ਕੇ ਘੁੰਮੇ
ਆਖ਼ਰ ਬਾਬਾ ਬੁੱਢਾ ਜੀ ਨੂੰ ਮਾਨ ਪਰਾਪਤ ਹੋਇਆ
ਤਿਲਕ ਲਗਾ ਕੇ ਲਹਿਣਾ ਜੀ ਨੂੰ ਏਦਾਂ ਬੋਲ ਖਲੋਇਆ

## ਗੁਰੂ ਨਾਨਕ ਪਾਤਸ਼ਾਹ

''ਜੇ ਤੂ ਕਿਸੈ ਨ ਦੇਹੀ ਮੇਰੇ ਸਾਹਿਬਾ ਕਿਆ ਕੋ ਕਢੈ ਗਹਣਾ
ਨਾਨਕੁ ਬਿਨਵੈ ਸੋ ਕਿਛੁ ਪਾਈਐ ਪੁਰਬਿ ਲਿਖੇ ਕਾ ਲਹਣਾ ॥
ਸਤਿਗੁਰ ਬਖਸ਼ੇ ਲਹਿਣਾ ਜੀ ਨੂੰ ਰੁਤਬੇ ਅਪਣੇ ਜੈਸੇ
ਇਕ ਨਾਰੀਅਲ ਭੇਟਾ ਕੀਤਾ ਨਾਲ ਧਰੇ ਪੰਜ ਪੈਸੇ
ਫਿਰ ਲਹਿਣੇ ਨੂੰ ਮੱਥਾ ਟੇਕ ਕੇ ਇਕ ਦਮ ਉੱਠ ਖਲੋਤੇ
ਡੌਰ ਭੌਰ ਹੋ ਵੇਖੀ ਜਾਵਣ ਦਰਸ਼ਕ ਅਤੇ ਸਰੋਤੇ
ਲਹਿਣਾ ਜੀ ਦੇ ਗਿਰਦੇ ਲਈਆਂ ਚਾਰ ਗੁਰਾਂ ਪਰਕਰਮਾਂ
ਅੰਗ ਲਗਾ ਕੇ ਬੋਲੇ ਪਾਲੋ ਧਰਮ ਕਰਮ ਤੇ ਸ਼ਰਮਾਂ
ਲਹਿਣਾ ਜੀ ਅਸਾਂ ਵਿਚ ਤੁਹਾਡੇ ਆਪਣੇ ਅੰਗ ਸਮੋਏ
ਸਾਡੇ ਅੰਗ ਸੰਗ ਵਸਣ ਵਾਲੇ ਅਜ ਤੋਂ ਅੰਗਦ ਹੋਏ
ਮੱਥਾ ਟੇਕ ਕੇ ਨਾਨਕ ਜੀ ਨੂੰ ਅੰਗਦ ਜੀ ਫ਼ਰਮਾਏ
ਓਸ ਰਜ਼ਾ ਵਿਚ ਰਾਜ਼ੀ ਰਹਿਣਾ ਜੋ ਸਤਿਗੁਰ ਨੂੰ ਭਾਏ
ਐਪਰ ਦੱਸੋ ਹੇ ਗੁਰਦੇਵਾ ਇਹ ਕੀ ਖੇਲ ਰਚਾਏ
ਇਹ ਕੈਸੀ ਹੈ ਖੇਡ ਕੇ ਜਿਸ ਦੀ ਸਾਨੂੰ ਸਮਝ ਨਾ ਆਏ
ਕੌਣ ਗੁਰੂ ਹੈ ਜਗ ਤੇ ਜਿਹੜਾ ਏਦਾਂ ਦੇ ਵਡਿਆਈ
ਚੇਲੇ ਨੂੰ ਖ਼ੁਦ ਟੇਕੇ ਮੱਥਾ ਫਿਰ ਦੇਵੇ ਗੁਰਿਆਈ
ਕਿਰਪਾ ਕਰ ਕੇ ਮੇਰੇ ਮਨ ਦਾ ਸਾਰਾ ਬੋਝ ਉਤਾਰੋ
ਮੱਥਾ ਟੇਕਣ ਦਾ ਕੀ ਕਾਰਨ ਦੱਸੋ ਗੁਰ ਅਵਤਾਰੋ
ਨਾਨਕ ਬੋਲੇ ਹੇ ਗੁਰ ਅੰਗਦ ਹੇ ਗੁਰ ਨਾਨਕ ਦੂਜੇ
ਦੁੱਧਾਂ ਦੇ ਵਿਚ ਖੁਰਦੇ ਆਏ ਨਿਤ ਮਿਸ਼ਰੀ ਦੇ ਕੂਜੇ
ਨਾਲ ਨਿਮਰਤਾ ਮਿਹਨਤ ਵੰਡੀ ਸ਼ਹਿਦਾਂ ਦੇ ਯੁਗ ਟੋਰੇ
ਦੁੱਧੋਂ ਚਿੱਟੀ ਉਮਰਾ ਦੇ ਵਿਚ ਆਪਣੇ ਹੱਡ ਨੇ ਖੋਰੇ
ਸਾਡੇ ਜਿਸਮ ਦਾ ਇਕ ਇਕ ਰੂਆਂ ਲੋਕਾਂ ਖ਼ਾਤਰ ਬਣਿਆ
ਸਾਡੀ ਰੂਹ ਦਾ ਇਕ ਇਕ ਨਗ਼ਮਾ ਪ੍ਰੇਮ ਦਾ ਪਾਤਰ ਬਣਿਆ
ਲੋਕਾਂ ਦੀ ਅਸਾਂ ਖ਼ਿਦਮਤ ਕਰ ਕੇ ਇਹ ਗੁਰ ਗੱਦੀ ਪਾਈ
ਲੋਕਾਂ ਦੀ ਇਹ ਪਾਕ ਅਮਾਨਤ ਲੋਕਾਂ ਤਕ ਪਹੁੰਚਾਈ

## ਗੁਰੂ ਨਾਨਕ ਪਾਤਸ਼ਾਹ

ਮੱਥਾ ਟੇਕ ਕੇ ਦੁਨੀਆਂ ਨੂੰ ਮੈਂ ਏਹੀਓ ਹੈ ਸਮਝਾਇਆ
ਇਸ ਗੱਦੀ ਤੇ ਬੈਠ ਹੈ ਸਕਦਾ ਕੇਵਲ ਚਾਨਣ ਜਾਇਆ
ਸੱਚ ਪੁੱਛੋ ਤੇ ਮੇਰਾ ਮੱਥਾ ਉਸ ਗੱਦੀ ਨੂੰ ਟਿਕਿਆ
ਜਿਸ ਗੱਦੀ ਤੇ ਬੈਠਣ ਵਾਲਾ ਨਾ ਝੁਕਿਆ ਨਾ ਵਿਕਿਆ
ਨਮਸਕਾਰ ਉਸ ਗੱਦੀ ਨੂੰ ਜੋ ਲੋਕਾਂ ਦੀ ਗੁਰ ਗੱਦੀ
ਸਾਰੀ ਦੁਨੀਆਂ ਦੀ ਜੋ ਸਾਂਝੀ ਬਣੀ ਵਰਾਸਤ ਜੱਦੀ
ਨਮਸਕਾਰ ਉਸ ਗੱਦੀ ਨੂੰ ਜੋ ਨਾਮ ਪ੍ਰਭੂ ਦੀ ਲੇਵਕ
ਨਮਸਕਾਰ ਉਸ ਗੱਦੀ ਨੂੰ ਜੋ ਸਾਰੇ ਜਗ ਦੀ ਸੇਵਕ
ਨਮਸਕਾਰ ਉਸ ਗੱਦੀ ਨੂੰ ਨਾ ਜਿਸ ਤੇ ਬੈਠਣ ਰਾਜੇ
ਜਿਸ ਗੱਦੀ ਤੇ ਬੈਠ ਗ਼ਰੀਬੂ ਬਨਣ ਗ਼ਰੀਬ ਨਿਵਾਜੇ
ਨਮਸਕਾਰ ਉਸ ਗੱਦੀ ਨੂੰ ਜੋ ਧਰਮਸਾਲ ਹੈ ਸੱਚ ਦੀ
ਨਮਸਕਾਰ ਉਸ ਗੱਦੀ ਨੂੰ ਜੋ ਕੁਲ ਰਚਨਾ ਵਿਚ ਰਚਦੀ
ਨਮਸਕਾਰ ਉਸ ਗੁਰ ਗੱਦੀ ਨੂੰ [illegible] ਜਿਸ ਦੇ ਸੇਵਕ ਮਾਲਕ
ਜਿਸ ਗੱਦੀ ਤੇ ਪ੍ਰੀਤਮ ਬਹਿ ਕੇ ਬਣ ਜਾਂਦੇ ਪ੍ਰਿਤਪਾਲਕ
ਸਾਡੇ ਮੱਥਾ ਟੇਕਣ ਨੂੰ ਨਾ ਸਮਝੋ ਬੇ-ਇਨਸਾਫ਼ੀ
ਇਹ ਤਾਂ ਇਸ ਗੁਰ ਗੱਦੀ ਕੋਲੋਂ ਮੰਗੀ ਅਸਾਂ ਮੁਆਫ਼ੀ
ਆਪਣੇ ਵਲੋਂ ਇਸ ਦੀ ਖ਼ਿਦਮਤ ਸ਼ਰਧਾ ਨਾਲ ਨਿਭਾਈ
ਫਿਰ ਵੀ ਹੋ ਸਕਦਾ ਹੈ ਕਿਧਰੇ ਹੋਵੇ ਕੋਈ ਉਕਾਈ
ਤਾਹੀਓਂ ਇਸ ਨੂੰ ਸੀਸ ਝੁਕਾ ਕੇ ਕੀਤੀ ਹੈ ਅਰਜ਼ੋਈ
ਸਾਡੀ ਭੁਲ ਚੁਕ ਬਖ਼ਸ਼ ਦਈਂ ਜੇ ਕਿਧਰੇ ਭੁਲ ਚੁਕ ਹੋਈ
ਮੇਰਾ ਸਫ਼ਰ ਉਜਾਲੇ ਦਾ ਸੀ ਕੀਤੇ ਖ਼ਤਮ ਹਨੇਰੇ
ਸਭ ਦੀ ਝੋਲੀ ਸੂਰਜ ਪਾ ਕੇ ਰੰਗੇ ਸਾਂਝ ਸਵੇਰੇ
ਭੂਤ ਭਵਿਖ ਭਵਾਨ ਦੀ ਹਰਦਮ ਮਹਿਕ ਰਹੇਗੀ ਤਾਜ਼ੀ
ਜਿਹੜੇ ਹਾਲ 'ਚ ਰਖਣਾ ਉਸ ਨੇ ਉਸ ਵਿਚ ਰਹਿਣਾ ਰਾਜ਼ੀ
ਹਰ ਸਦਮੇ ਦੀ ਅੱਗ ਦੇ ਧੂਏਂ ਲੋਕਾਂ ਖ਼ਾਤਰ ਚੀਰੇ
ਹਰ ਇਕ ਤੱਤੇ ਛਣ 'ਚੋਂ ਛਾਣੇ ਠੰਢੇ ਠਾਰ ਮਮੀਰੇ

ਹੁਕਮ ਹੋਇਆ ਕਰਤਾਰ ਦਾ ਜਿਸ ਦਮ ਝਖੜਾਂ ਦੇ ਮੂੰਹ ਮੋੜੇ
ਵਾਗੋਂ ਫੜ ਕੇ ਬੰਨ੍ਹ ਖਲ੍ਹਾਰੇ ਤੇਜ਼ ਸਮੇਂ ਦੇ ਘੋੜੇ
ਸੁਣ ਕੇ ਐਸੇ ਬਚਨ ਗੁਰਾਂ ਦੇ ਸਾਰੀ ਸੰਗਤ ਬੋਲੀ
ਧੰਨ ਗੁਰ ਨਾਨਕ ਦੇਵ ਕਿ ਜਿਸ ਦੀ ਹਰ ਇਕ ਬਾਤ ਅਤੋਲੀ
ਗੁਰਾਂ ਕਿਹਾ ਗੁਰ ਅੰਗਦ ਤਾਈਂ ਪਿੰਡ ਖਡੂਰ 'ਚ ਵੱਸੋ
ਇਕ ਥਾਂ ਕਦੀ ਨਾ ਟਿਕਦੇ ਰਮਤੇ ਕੁਲ ਦੁਨੀਆਂ ਨੂੰ ਦੱਸੋ
ਦੁਨੀਆਂ ਦੇ ਸਭ ਲੋਕਾਂ ਦੀ ਇਹ ਗੱਦੀ ਦੁੱਖ-ਬਿਨਾਸਨ
ਹਰ ਇਕ ਦਿਲ ਵਿਚ ਇਸ ਗੱਦੀ ਦਾ ਵਿਛਿਆ ਪਾਕ ਸਿੰਘਾਸਨ
ਤਨ ਮਨ ਧੰਨ ਤੋਂ ਇਹ ਗੁਰ ਗੱਦੀ ਸੱਚਾ ਧਰਮ ਨਿਭਾਵੇ
ਕਿਸੇ ਜਗ੍ਹਾ ਤੇ ਰੁਕੇ ਨਾ ਇਕ ਪਲ ਜੁਗ ਜੁਗ ਟੁਰਦੀ ਜਾਵੇ
ਇਸ ਗੱਦੀ ਤੇ ਬਹਿਣ ਨਾ ਦਿਤਾ ਤਾਹੀਓਂ ਆਪਣਾ ਬੇਟਾ
ਸੂਰਜ ਆਪਣਾ ਚਾਨਣ ਕਰਦਾ ਚੰਦਰਮਾਂ ਨੂੰ ਭੇਟਾ
ਹੋ ਸਕਦਾ ਹੈ ਕੁਝ ਹਨੇਰੇ ਪਿਛੋਂ ਨ੍ਹੇਰ ਮਚਾਵਣ
ਮੇਰੇ ਕੁਲ ਦੇ ਦੀਪਾਂ ਨੂੰ ਉਹ ਚਾਨਣ ਤੋਂ ਥਿੜਕਾਵਣ
ਏਸ ਲਈ ਇਸ ਗੁਰ ਗੱਦੀ ਨੂੰ ਵਿਚ ਖਡੂਰ ਸਜਾਉਣਾ
ਜਿਨਾ ਚਿਰ ਨਾ ਅਸੀਂ ਬੁਲਾਈਏ ਓਨਾ ਚਿਰ ਨਾ ਆਉਣਾ
ਪਾ ਕੇ ਹੁਕਮ ਗੁਰਾਂ ਦਾ ਅੰਗਦ ਵਲ ਖਡੂਰ ਦੇ ਚੱਲੇ
ਗੁਰ ਗੱਦੀ ਦੀ ਜਾਇਦਾਦ ਸੀ ਇਕ ਨਾਰੀਅਲ ਪੱਲੇ
ਬੋਝੇ ਵਿਚ ਪੰਜ ਪੈਸੇ ਸਨ ਤੇ ਹੱਥ ਵਿਚ ਪੰਜ ਗਰੰਥੀ
ਮਾਨਵਤਾ ਦਾ ਪੰਥ ਨਿਹਾਲਣ ਟੁਰਿਆ ਦੂਜਾ ਪੰਥੀ

# ਮੌਤ ਸੁਹਾਗਣ ਹੋਈ

## (ਮਹਾ-ਮਿਲਨ)

ਰਖਿਆ ਕਦਮ ਛਿਆਨਵਿਆਂ ਵਿਚ ਜਿਸ ਦਮ ਸੰਮਤ ਪੰਦਰਾਂ
ਘੁੱਟ ਕਲੇਜੇ ਫੜ ਲੈ ਆਪਣੇ ਕੁੱਲ ਮਸੀਤਾਂ ਮੰਦਰਾਂ
ਜਗ ਵਿਚ ਆਈ ਸੁਧ ਬਿਸਰਾਉਂਦੀ ਅਸੂ ਵਦੀ ਜਾਂ ਦਸਵੀਂ
ਕੁਲ ਦੁਨੀਆਂ ਨੂੰ ਗੁਰੂ ਵਿਛੋੜੇ ਮਾਰੀ ਚੋਟ ਸੀ ਕਸਵੀਂ
ਹਾਜ਼ਰ ਨਾਜ਼ਰ ਪ੍ਰਿਥਮ ਪਾਤਸ਼ਾਹ ਵਡਾ ਪਰਉਪਕਾਰੀ
ਬਹੁ ਪੱਖੀ ਪ੍ਰਤੀਭਾ ਦਾ ਮਾਲਕ ਗੁਰ ਨਾਨਕ ਨਿਰੰਕਾਰੀ
ਸਰਬਕਲਾ ਭਰਪੂਰ ਗਿਆਤਾ ਸੋਭਾ ਵੰਤ ਸੁਯੰਭਵ
ਮਨਸਾ ਪੂਰਕ ਸੱਤ ਸਰੂਪੀ ਅੱਚਰਜ ਰੂਪ ਅਰੰਭਵ
ਬਿਘਨ ਬਿਨਾਸਨ ਸਭ ਦੁੱਖ ਨਾਸਨ ਸਾਹਿਬ ਗੁਣੀ ਨਿਧਾਨਾ
ਸਤਿ ਦਾ ਮਾਰਗ ਧਰਮ ਦੀ ਪਉੜੀ ਉੱਚਾ ਲਕਸ਼ ਨਿਸ਼ਾਨਾ
ਸੁਘੜ ਸੁਜਾਨ ਸੁਚੇਤ ਸੁਭਾਗਾ ਸਭ ਦਾ ਸਜਣ ਸਹੇਲਾ
ਊਚ ਅਪਾਰ ਬੇਅੰਤ ਨਿਰਾਲਾ ਮਨ ਮਿਲਿਆਂ ਦਾ ਮੇਲਾ
ਨੈਣੀਂ ਜਗਤ ਨਿਹਾਲਣ ਵਾਲਾ ਪੂਰਨ ਗੁਰ ਗੋਪਾਲਾ
ਗੁਰ ਸੰਗਤ ਦੀ ਧੂੜੀ ਚੁਕ ਚੁਕ ਵੰਡੇ ਸੰਤ-ਰਵਾਲਾ
ਧਰਮ ਸਰੋਵਰ ਗੁਰ ਦਰਿਆਓ ਸ਼ੀਤਲ ਅੰਮ੍ਰਿਤ ਧਾਰਾ
ਕਰੁਣਾ ਨਿਧ ਕਿਰਪਾ ਦਾ ਸਾਗਰ ਪਾਰ ਉਤਾਰਨ ਹਾਰਾ
ਨੂਰ ਨਹਾਇਆ ਬਹੁ ਬਿਧ ਰੰਗਲਾ ਰੰਗ ਪ੍ਰਭੂ ਦੇ ਰਾਤਾ
ਇਕ ਇਕ ਦਿਲ ਦੀ ਪੀੜ ਪਛਾਣੇ ਦੁੱਖ ਭੰਜਨ ਸੁਖ ਦਾਤਾ
ਰਵੀ ਰਵਿੰਦਰ ਸ਼ਸ਼ੀ ਸ਼ਸ਼ਿੰਦਰ ਰਿਸ਼ਮੋ ਰਿਸ਼ਮ ਉਜਾਲਾ
ਕੁਲ ਧਰਮਾਂ ਦੇ ਚਾਨਣ ਗਿਰਦੇ ਮਹਾਂ ਨੂਰ ਦਾ ਹਾਲਾ
ਨ੍ਹੇਰੇ ਵਿਚ ਗੜੂਚੀਆਂ ਹੋਈਆਂ ਰਾਤਾਂ ਧੋਵਣ ਵਾਲਾ
ਸਾਰੇ ਜਗ ਨੂੰ ਇਕੋ ਸੂਤਰ ਵਿਚ ਪਰੋਵਣ ਪਾਲਾ

## ਗੁਰੂ ਕਨਾਨ ਪਾਤਸ਼ਾਹ

ਅਣਲਿਖੀਆਂ ਲਿਖਤਾਂ ਦਾ ਲੇਖਕ ਲਿਖਣਹਾਰ ਲਖਾਇਕ
ਡਿਗੇ ਢਠੇ ਮਾੜੇ ਮੱਠੇ ਸਭ ਦਾ ਗੁਰੂ ਸਹਾਇਕ
ਕੁਲ ਪਰਕਿਰਤੀ ਦਾ ਉਹ ਸ਼ਾਇਰ ਕੁਲ ਰਾਗਾਂ ਦਾ ਗਾਇਕ
ਕੁਲ ਕੁਦਰਤ ਦਾ ਅਮਰ ਚਤੇਰਾ ਕੁਲ ਸਮਿਆਂ ਦਾ ਨਾਇਕ
ਸਹਿਜ ਗੁਹਜ ਦੀ ਕਥਾ ਸੁਣਾਉਂਦਾ ਮਿੱਠੜੇ ਬੋਲ ਬੁਲੇਂਦਾ
ਸੰਜਮ ਸੁਚਮ ਸਚ ਸਮਗਰੀ ਭਰ ਭਰ ਝੋਲੀ ਦੇਂਦਾ
ਸਭ ਦਾ ਸੁਖ ਸੁਨੇਹਾ ਸਤਿਗੁਰ ਸਭ ਦਾ ਪ੍ਰਾਣ ਅਧਾਰਾ
ਕੀਟ ਪਤੰਗ ਕੁਰੰਗ ਭੁਜੰਗਮ ਸਭ ਦਾ ਤਾਰਨਹਾਰਾ
ਇਕ ਸੁਰ ਵਿਚ ਵਿਸਮਾਦਿਤ ਹੋ ਕੇ ਬਣਿਆ ਜੋ ਵਿਸਮਾਦੀ
ਜਿਸ ਨੇ ਪੱਲੇ ਸੱਚ ਬਨ੍ਹਾਇਆ ਧੁਰ ਤੋਂ ਆਦਿ ਜੁਗਾਦੀ
ਬਿਨ ਤਨਖਾਹੋਂ ਕਰੇ ਚਾਕਰੀ ਸਿਰਜਨਹਾਰ ਦਾ ਗੋਲਾ
ਬੰਦੇ ਤੇ ਪ੍ਰਮੇਸ਼ਵਰ ਦੇ ਵਿਚ ਨਾਨਕ ਗੁਰੂ ਵਿਚੋਲਾ
ਜ਼ਾਹਰ ਪੀਰ ਜਗਤ ਗੁਰ ਬਾਬਾ ਸਾਰੇ ਜਗ ਦੀ ਢੋਈ
ਬਾਬੇ ਦੀ ਗਤ ਬਾਬਾ ਜਾਣੇ ਅਵਰ ਨਾ ਜਾਣੇ ਕੋਈ
ਆਪਣੇ ਦਿਲ ਦੀ ਰੰਗਤ ਦੇ ਵਿਚ ਸਾਰਾ ਜਗਤ ਰੰਗਾ ਕੇ
ਟੁਰ ਚਲਿਆ ਹੈ ਅੰਮ੍ਰਿਤ ਵੇਲਾ ਜਗ ਵਿਚ ਠੰਢ ਵਰਤਾ ਕੇ
ਟੁਰ ਚੱਲੀ ਉਹ ਸ਼ਮ੍ਹਾ ਕਿ ਜਿਸ ਦਾ ਆਪ ਪ੍ਰਭੂ ਪਰਵਾਨਾ
ਜਿਸ ਦੇ ਇਸ਼ਕ ਨੂੰ ਆਪਣਾ ਸਮਝੇ ਕਾਬਾ ਤੇ ਬੁੱਤ ਖ਼ਾਨਾ
ਕਦਮ ਕਦਮ ਤੇ ਜਿਸ ਨੇ ਮੰਗਿਆ ਨਿੱਤ ਭਲਾ ਸਰਬੱਤ ਦਾ
ਸਭ ਤੋਂ ਵੱਡਾ ਨਮੂਨਾ ਸੀ ਜੋ ਧਰਮ ਕਰਮ ਦੀ ਛੱਤ ਦਾ
ਧਰਤੀ ਗਗਨ ਪਤਾਲਾਂ ਅੰਦਰ ਛਿੜੀਆਂ ਜਿਸ ਦੀਆਂ ਬਾਤਾਂ
ਕਿਣਕੇ ਕਿਣਕੇ ਨੂੰ ਜਿਸ ਵੰਡੀਆਂ ਸਤਿਨਾਮ ਦੀਆਂ ਦਾਤਾਂ
ਹਰ ਇਕ ਭਰਮ ਭੁਲੇਖੇ ਦਾ ਜਿਸ ਕੀਤਾ ਖੰਡਣ ਮੰਡਣ
ਨਗਰ ਨਗਰ ਜੋ ਪ੍ਰੇਮ ਪੁਜਾਰੀ ਪੁਜਿਆ ਪ੍ਰੀਤਾਂ ਵੰਡਣ
ਨਾ ਕੋਈ ਯਾਤਾਯਾਤ ਦਾ ਸਾਧਨ ਨਾ ਕੋਈ ਮਿਲੀ ਸਵਾਰੀ
ਪੈਦਲ ਫਿਰ ਕੇ ਸੀਤਲ ਸੋਮੇ ਤਪਦੀ ਦੁਨੀਆਂ ਠਾਰੀ

ਜਗਤ ਫੇਰੀਆਂ ਵਿਚ ਸੀ ਦਿਤਾ ਜਿਸ ਨੇ ਇਹੀਓ ਹੋਕਾ
ਜਾਗਦੇ ਰਹਿਣਾ ਜਾਗਦੇ ਰਹਿਣਾ ਜਾਗਦੇ ਰਹਿਣਾ ਲੋਕਾ
ਓਹੀਓ ਪਹਿਰੇਦਾਰ ਖ਼ੁਦਾ ਦਾ ਗਾਓਂਦਾ ਅਰਸ਼ੀ ਬਾਣੀ
ਰਾਵੀ ਦੇ ਦਰਿਆ ਦੇ ਕੰਢੇ ਸੁੱਤਾ ਚਦਰ ਤਾਣੀ
ਹਿੰਦੂ ਆਖਣ ਬਾਬਾ ਜੀ ਦੀ ਦੇਹ ਨੂੰ ਅਸਾਂ ਜਲਾਉਣਾ
ਮੁਸਲਿਮ ਆਖਣ ਪੀਰ ਹੋਰਾਂ ਦੀ ਮਈਅਤ ਨੂੰ ਦਫਨਾਉਣਾਂ
ਸਾਰੇ ਧਰਮਾਂ ਵਾਲੇ ਆਖਣ ਨਾਨਕ ਜੀ ਹਨ ਸਾਡੇ
ਸਾਡੇ ਹੱਕ ਨੇ ਸਭ ਤੋਂ ਬਹੁਤੇ ਕੀ ਹਨ ਹੱਕ ਤੁਹਾਡੇ
ਹਰ ਕੋਈ ਹੱਕ ਜਤਾਵਣ ਲੱਗਾ ਦੇ ਦੇ ਹਾਲ ਹਵਾਲੇ
ਪਲਾਂ ਪਲਾਂ ਵਿਚ ਲੋਕੀਂ ਬਣ ਗਏ ਆਫ਼ਤ ਦੇ ਪਰਕਾਲੇ
ਇਕ ਦੂਜੇ ਦੇ ਨਾਲ ਜਾਂ ਵੇਖੇ ਲੋਕੀਂ ਬੇਮੁਖ ਹੋਏ
ਆਪਣੇ ਤਨ ਤੋਂ ਚਦਰ ਲਾਹ ਕੇ ਸਤਿਗੁਰ ਉਠ ਖਲੋਏ
ਕਿਸੇ ਅਨੂਠੇ ਰਸ ਵਿਚ ਭਿਜ ਕੇ ਸਤਿਗੁਰ ਨੇ ਫਰਮਾਇਆ
ਜਿਸ ਦੀ ਖ਼ਾਤਰ ਝਗੜ ਰਹੇ ਹੋ ਉਹ ਹੈ ਮਾਲ ਪਰਾਇਆ
ਮੋਢੇ ਚੁੱਕ ਕਹਾਰ ਲਿਚੱਲੇ ਕਿਰਨਾਂ ਦਾ ਇਹ ਡੋਲਾ
ਤਾਰ ਤਾਰ ਹੈ ਹੋਵਣ ਲਗਾ ਇਹ ਕਰਤਾਰੀ ਚੋਲਾ
ਏਸ ਜਿਸਮ ਦੇ ਅੰਦਰ ਰਹਿੰਦਾ ਜੋ ਵੀ ਅੰਦਰ ਵਾਲਾ
ਓਸੇ ਸਦਕਾ ਏਸ ਜਿਸਮ ਦਾ ਮਹਿਕੇ ਆਲ ਦੁਆਲਾ
ਅੰਦਰ ਵਾਲੇ ਬਾਝੋਂ ਹੁੰਦੀ ਜਿਸਮਾਂ ਦੀ ਰੁਸਵਾਈ
ਅੰਦਰ ਵਾਲੇ ਅਗੇ ਰੱਬ ਦੀ ਝੁਕਦੀ ਕੁਲ ਖ਼ੁਦਾਈ
ਅੰਦਰ ਵਾਲਾ ਜਿਸ ਦਮ ਨਿਕਲੇ ਏਸ ਜਿਸਮ ਦੇ ਅੰਦਰੋਂ
ਆਤਮ-ਹੰਸ ਉਡਾਰੀ ਮਾਰੇ ਮਾਨ ਸਰਾਂ ਦੇ ਮੰਦਰੋਂ
ਭਾਵੇਂ ਰੰਗਤ ਕਾਲੀ ਹੈ ਤੇ ਭਾਵੇਂ ਰੰਗਤ ਚਿੱਟੀ
ਅੰਦਰ ਵਾਲਾ ਟੁਰ ਜਾਵੇ ਤਾਂ ਸਭ ਮਿੱਟੀ ਦੀ ਮਿੱਟੀ
ਬੇਸ਼ਕ ਮਿੱਟੀ ਦੀ ਇਹ ਢੇਰੀ ਅਗਨੀ ਵਿਚ ਜਲਾਵੋ
ਪਾਣੀ ਵਿਚ ਰੁੜ੍ਹਾਵੋ ਭਾਵੇਂ ਕਬਰਾਂ ਵਿਚ ਦਬਾਵੋ

ਇਸ ਨੂੰ ਫਰਕ ਨਾ ਪੈਣਾ ਕੋਈ ਇਸ ਨੂੰ ਰੰਜ ਨਾ ਕੋਈ
ਏਸ ਜਿਸਮ ਚੋਂ ਉੱਡ ਜਾਣੀ ਹੈ ਰੂਹਾਂ ਦੀ ਖ਼ੁਸ਼ਬੋਈ
ਜਿਸਮਾਂ ਤੋਂ ਰੂਹ ਵੱਖ ਹੋਣ ਦਾ ਨਾਮ ਨਹੀਂ ਹੈ ਮਰਨਾ
ਇਸ ਦੇ ਬਾਝੋਂ ਹੋਰ ਵੀ ਕਾਰਨ ਸੁਣ ਲੈ ਕਾਲਿਆ ਹਰਨਾ
ਕਸ਼ਟ ਕਲੇਸ਼ ਮੁਸੀਬਤ ਪੀੜਾਂ ਦੁਖ ਭੁਖ ਦਰਦ ਜੁਦਾਈ
ਤਰਲੇ ਤਰਸ ਤਸੀਹੇ ਤਾਹਨੇ ਤੋਟਾਂ ਤੇ ਤਨਹਾਈ
ਇਹ ਸਭ ਨਿਕੀਆਂ ਨਿਕੀਆਂ ਮੌਤਾਂ ਘੁੰਮਣ ਉਮਰ ਦੁਆਲੇ
ਜੀਂਦੇ ਜੀ ਇਹਨਾਂ ਮੌਤਾਂ ਕਾਰਨ ਮਰਦੇ ਦੁਨੀਆਂ ਵਾਲੇ
ਮੌਤ ਸਫ਼ਲ ਸੰਪੂਰਨਤਾ ਹੈ ਮੌਤ ਹੈ ਇਕ ਪਰੀਵਰਤਨ
ਜੀਵਨ ਜਲ ਦੀ ਧਾਰਾ ਹੈ ਤੇ ਮੌਤ ਹੈ ਉਸ ਦਾ ਬਰਤਨ
ਚਲਦੀ ਰਹੇ ਨਿਰੰਤਰ ਧਾਰਾ ਰੁਕੇ ਨਾ ਸ਼ਕਤੀ ਸ਼ਾਲੀ
ਭਰ ਭਰ ਰੱਖੇ ਮੌਤ ਦੇ ਭਾਂਡੇ ਫਿਰ ਖ਼ਾਲੀ ਦੇ ਖ਼ਾਲੀ
ਜਿਸ ਦਮ ਪੰਛੀ ਦਾ ਦਮ ਟੁੱਟੇ ਦੁਨੀਆਂ ਕਹਿੰਦੀ ਜਾਓ
ਜਿਸ ਦਮ ਉਡਦੇ ਪ੍ਰਾਣ ਪਖੇਰੂ ਮਾਲਕ ਕਹਿੰਦਾ ਆਓ
ਸਮਿਆਂ ਦੀ ਹੈ ਦੇਣ ਜ਼ਿੰਦਗੀ ਕਰ ਜਾਈਏ ਪਾਇੰਦਾ
ਖੋ ਕੇ ਪਾਈਏ ਪਾ ਕੇ ਖੋਈਏ ਮਰ ਕੇ ਰਹਿਈਏ ਜ਼ਿੰਦਾ
ਚਿੰਤਾ ਦੁਬਧਾ ਸ਼ੋਕ ਸ਼ਿਕਾਇਤ ਮੌਤਾਂ ਦੇ ਹਨ ਕਾਰਨ
ਮੌਤਾਂ ਤੋਂ ਵਧ ਬੰਦੇ ਤਾਈਂ ਡਰ, ਬੁਰਿਆਈਆਂ ਮਾਰਨ
ਮੌਤ ਨਾ ਵੇਖੇ ਧਰਮ ਅਧਰਮੀ ਮੌਤ ਨਾ ਵੇਖੇ ਜ਼ਾਤਾਂ
ਮੌਤ ਨਾ ਵੇਖੇ ਵੇਲ ਕਵੇਲੇ ਨਾ ਹੀ ਦਿਨ ਤੇ ਰਾਤਾਂ
ਮੌਤ ਨਾ ਵੇਖੇ ਰਾਜੇ ਰਾਣੇ ਨਾ ਹੀ ਭੀਖ ਭਿਖਾਰੀ
ਮੌਤ ਹੈ ਫਿਰਦੀ ਦੁਨੀਆਂ ਦੇ ਵਿਚ ਕਰਦੀ ਮਾਰਾ ਮਾਰੀ
ਮੌਤ ਨਾ ਵੇਖੇ ਪੀਰ ਪੈਗੰਬਰ ਨਾ ਬਾਬਰ ਨਾ ਜਾਬਰ
ਮੌਤ ਦੀਆਂ ਨਜ਼ਰਾਂ ਦੇ ਅੰਦਰ ਰਾਵਣ ਰਾਮ ਬਰਾਬਰ
ਜੇ ਕਰ ਮੌਤੋਂ ਪਾਉਣਾ ਚਾਹੇਂ ਬੰਦਿਆਂ ਤੂੰ ਛੁਟਕਾਰਾ
ਸਤਿਨਾਮ ਦਾ ਪੱਲਾ ਫੜ ਕੇ ਲਭ ਲੈ ਦਸਮ ਦੁਆਰਾ

ਓਥੇ ਤੈਨੂੰ ਰਾਮ ਮਿਲੇਗਾ ਓਥੇ ਕ੍ਰਿਸ਼ਨ ਮੁਰਾਰੀ
ਓਥੇ ਤੈਨੂੰ ਮਿਲੂ ਮੁਹੰਮਦ ਖੋਲ੍ਹ ਸੁਰਗ ਦੀ ਬਾਰੀ
ਪ੍ਰੇਮ ਨਗਰ ਦੇ ਵਿਚੋਂ ਆਵਣ ਏਹੀਓ ਸਦਾ ਅਵਾਜ਼ੇ
ਲੋਕੋ ਦਿਲ ਦੇ ਕੋਲ ਨੇ ਖੁਲ੍ਹਦੇ ਜੰਨਤ ਦੇ ਦਰਵਾਜ਼ੇ
ਬੰਦ ਕਰੋ ਇਹ ਰਗੜੇ ਝਗੜੇ ਹਿੰਦੂ ਮੁਸਲਮ ਵੀਰੋ
ਮੇਰੇ ਦੇਸ਼ 'ਚ ਪੈਦਾ ਹੋਈਓ ਪ੍ਰੇਮ ਦੀਓ ਤਸਵੀਰੋ
ਹਿੰਦੂ ਮੁਸਲਮ ਬੋਧੀ ਜੈਨੀ ਬਾਕੀ ਧਰਮਾਂ ਵਾਲੇ
ਏਸ ਦੇਸ਼ ਦੀ ਸ਼ੋਭਾ ਦੇ ਹਨ ਚੰਦਰ-ਮੁਖੀ ਉਜਾਲੇ
ਏਸ ਦੇਸ਼ ਵਿਚ ਕਿੰਨੀਆਂ ਕੌਮਾਂ ਕਿੰਨੇ ਹੋਣ ਕਬੀਲੇ
ਕਿੰਨੇ ਰਾਜੇ ਕਿੰਨੀ ਪਰਜਾ ਕਿੰਨੀ ਵਸੋਂ ਵਸੀਲੇ
ਏਸ ਦੇਸ਼ ਵਿਚ ਕਿੰਨੀਆਂ ਲਿਪੀਆਂ ਕਿੰਨੀਆਂ ਹੋਣ ਜ਼ਬਾਨਾਂ
ਕਿੰਨੇ ਦਰਸ਼ਨ ਕਿੰਨੇ ਮਾਰਗ ਕਿੰਨੀਆਂ ਸੋਚ ਉਡਾਨਾਂ
ਕਿੰਨੇ ਦਰਿਆ ਕਿੰਨੀਆਂ ਨਦੀਆਂ ਕਿੰਨੇ ਪਰਬਤ ਢੱਰੇ
ਚੰਨ ਤਾਰਿਆਂ ਤੋਂ ਹਨ ਮਰਿੰਗੇ ਇਸ ਧਰਤੀ ਦੇ ਜ਼ੱਰੇ
ਏਸ ਦੇਸ਼ ਵਿਚ ਕਿੰਨੇ ਮੌਸਮ ਕਿੰਨੀਆਂ ਸੁੰਦਰ ਰੁੱਤਾਂ
ਏਸ ਦੇਸ਼ ਨੂੰ ਸੁਰਗ ਬਣਾਉਣਾਂ ਸਾਡੇ ਧੀਆਂ ਪੁੱਤਾਂ
ਵਿਚ ਗੁਣਾਂ ਤਬਦੀਲ ਨੇ ਕਰਨੇ ਇਸ ਦੇ ਸਾਰੇ ਦੂਸ਼ਣ
ਖ਼ੁਸ਼ੀ ਨਾਲ ਸੰਵਾਰਨ ਇਸ ਦੀ ਹਰ ਖ਼ਾਮੀ ਕੁਲਭੂਸ਼ਨ
ਨਾਲ ਤਰੰਨਮ ਜੰਗਲ ਗੂੰਜਣ ਨੱਚਣ ਜੂਹਾਂ ਬੇਲੇ
ਜੰਗਲ ਦੇ ਵਿਚ ਮੰਗਲ ਹੋਏ ਥਾਂ ਥਾਂ ਲੱਗੇ ਮੇਲੇ
ਏਸ ਦੇਸ਼ ਦੀ ਵੱਖ ਵੱਖ ਰੰਗਤ ਵੱਖ ਵੱਖ ਹਨ ਪ੍ਰਗਟਾਵੇ
ਵੱਖ ਵੱਖ ਖਾਣਾ ਵੱਖ ਵੱਖ ਪੀਣਾ ਵੱਖ ਵੱਖ ਨੇ ਪਹਿਰਾਵੇ
ਵੱਖ ਵੱਖ ਸਭ ਦੇ ਤੌਰ ਤਰੀਕੇ ਵੱਖ ਵੱਖ ਕਸਬ ਕਸੀਦੇ
ਵੱਖ ਵੱਖ ਹੋਣ ਸਲੂਕ ਸਲੀਕੇ ਵੱਖ ਵੱਖ ਇਸ਼ਟ ਅਕੀਦੇ
ਵੱਖ ਵੱਖ ਸਭ ਦੀ ਬੈਠਕ ਹੈ ਤੇ ਵੱਖ ਵੱਖ ਸਭ ਦੀ ਟੋਲੀ
ਐਪਰ ਸਭਨਾ ਵਿਚ ਹੈ ਸਾਂਝੀ ਮਾਨਵਤਾ ਦੀ ਬੋਲੀ

## ਗੁਰੂ ਨਾਨਕ ਪਾਤਸ਼ਾਹ

ਇਕ ਸਮੁੰਦਰ ਦੇ ਵਿਚ ਆ ਕੇ ਨਦੀਆਂ ਮਿਲਣ ਹਜ਼ਾਰਾਂ
ਇਕ ਜੀਭਾ ਦੇ ਨਾਲ ਗਾਉਂਦੀਆਂ ਕਈ ਕਰੋੜ ਬਹਾਰਾਂ
ਲੱਖ ਵਨਗੀਆਂ ਨਾਲ ਭਰੇ ਤਹਿਜ਼ੀਬਾਂ ਅਤੇ ਤਮੱਦਨ
ਕਿਹੜੀ ਕਿਹੜੀ ਸ਼ੈ ਅਪਣਾਈਏ ਕਿਹੜੀ ਜਾਈਏ ਰੱਦਨ
ਰੰਗਾਂ ਰੰਗ ਦੇ ਫੁੱਲਾਂ ਵਿਚੋਂ ਇੱਕੋ ਖ਼ੁਸ਼ਬੂ ਗਾਉਂਦੀ
ਕਈ ਅਸੰਖ ਅਵਾਜ਼ਾਂ ਵਿਚੋਂ ਇਕ ਆਵਾਜ਼ ਹੈ ਆਉਂਦੀ
ਇਕੋ ਮਕਸਦ ਇੱਕੋ ਜਜ਼ਬਾ ਇਕੋ ਸਾਡਾ ਦਿਲ ਹੈ
ਇਕੋ ਹਾਲ ਤੇ ਇਕੋ ਮਾਜ਼ੀ ਇਕੋ ਮੁਸਤੱਕਬਿਲ ਹੈ
ਆਵਣ ਵਾਲੇ ਨਵੇਂ ਯੁਗਾਂ ਦੀ ਲਾਈ ਬੈਠੇ ਸਿੱਕ ਹਾਂ
ਬੇਸ਼ਕ ਵਖ ਵਖ ਸੂਬੇ ਹਨ ਪਰ ਫਿਰ ਵੀ ਇੱਕ ਹਾਂ ਇੱਕ ਹਾਂ
ਜਦ ਤਕ ਪੈਰ ਪ੍ਰਭੂ ਨੇ ਦਿਤੇ ਤਦ ਤਕ ਚਲਦੇ ਜਾਣਾ
ਜ਼ਾਤ ਪਾਤ ਤੋਂ ਉਪਰ ਉਠ ਕੇ ਸੱਚਾ ਧਰਮ ਨਿਭਾਣਾ
''ਹਉ ਕੁਰਬਾਨੈ ਜਾਉ ਮਿਹਰਬਾਨਾ ਹਉ ਕੁਰਬਾਨੈ ਜਾਉ
ਹਉ ਕੁਰਬਾਨੈ ਜਾਉ ਤਿਨਾ ਕੇ ਲੈਨਿ ਜੋ ਤੇਰਾ ਨਾਉ''
ਹੇ ਸਤਿ ਪੁਰਖਾ ਪਰਮ ਮਨੁੱਖਾ ਕਾਹਨੂੰ ਬਣਿਓਂ ਫਰਸ਼ੀ
ਫਰਸ਼ਾਂ ਨੂੰ ਜੋ ਅਰਸ਼ ਬਨਾਵੇ ਤੂੰ ਉਹ ਨੂਰ ਹੈਂ ਅਰਸ਼ੀ
ਤੇਰਾ ਮੂਲ ਹੈ ਜੋਤ ਸਰੂਪੀ ਤੂੰ ਧੁਰ ਤੋਂ ਵਰਸਾਇਆ
ਦੇਵੀ ਦੇਵਤਿਆਂ ਤੋਂ ਵਧ ਕੇ ਉਜਲਾ ਤੇਰਾ ਸਾਇਆ
ਸੱਚ ਬੋਲਣੋਂ ਕਦੀ ਨਾ ਡਰਨਾ ਬੇਸ਼ਕ ਲਥਣ ਗਾਟੇ
''ਸਚੁ ਪੁਰਾਣਾ ਹੋਵੈ ਨਾਹੀ ਸੀਤਾ ਕਦੀ ਨਾ ਪਾਟੈ
ਸੱਚ ਗਲੇਫੇ ਝੂਠ ਦੀਆਂ ਤੂੰ ਲਾਹ ਦੇ ਸਭੇ ਪੜਤਾਂ
ਕੂੜ ਪਸਾਰੇ ਤੋੜ ਤਾੜ ਕੇ ਜੜ ਲੈ ਨਵੀਆਂ ਜੜਤਾਂ
ਥਾਂ ਥਾਂ ਦਿਸਦੀ ਪਾਟੋ ਧਾਪੀ ਵਧੀਆਂ ਖਿਚੋਤਾਣਾਂ
ਇਕ ਦੂਜੇ ਨੂੰ ਕੱਟੀ ਜਾਵਣ ਵਿਚੋ ਵਿਚ ਜ਼ੁਬਾਨਾਂ
ਕਦਮ ਕਦਮ ਤੇ ਭਾਸ਼ਾ ਤੇ ਉਪਭਾਸ਼ਾਂ ਦੀ ਹੈ ਡੰਡੀ
ਮਰਦਾਂ ਦੇ ਮਰਦਊਪਣੇ ਦੇ ਰਾਖੇ ਬਣੇ ਸ਼ਕੰਡੀ

ਵੈਰ ਵਿਰੋਧ ਤੇ ਵੰਡ ਵਿਤਕਰੇ ਪਾਉਂਦੇ ਵਿਥਾ ਵਿਰਲਾਂ
ਘਰ ਘਰ ਰੀਂਘਣ ਕੰਨ ਖਜੂਰੇ ਕੋੜ੍ਹ ਕਿਰਲੀਆਂ ਕਿਰਲਾਂ
ਬੁਰੇ ਖਿਆਲ ਦਿਮਾਗਾਂ ਉਤੇ ਜੋਕਾਂ ਵਾਂਙੂ ਚਿਮਟੇ
ਨੇਕ ਇਰਾਦੇ ਤੰਗ ਦਿਲਾਂ ਵਿਚ ਫਿਰਦੇ ਸਿਮਟੇ ਸਿਮਟੇ
ਖ਼ਲਕਤ ਦੇ ਚੱਜ ਵੇਖ ਵੇਖ ਕੇ ਝੂਰ ਰਿਹਾ ਹੈ ਖ਼ਾਲਕ
ਗੋਦੀ ਦੇ ਵਿਚ ਨਿਘ ਰਿਹਾ ਨਾ, ਛੜੀਆਂ ਮਾਰਨ ਬਾਲਕ
ਭਰੇ ਬਜ਼ਾਰੀ ਪੋਸ਼ ਲੁਹਾਵਣ ਭੁਖੀਆਂ ਨੰਗੀਆਂ ਗਲੀਆਂ
ਸੋਗਨ ਵਿਧਵਾ ਵਾਂਗੂ ਜਾਪਣ ਸ਼ਿਖਰ ਦੁਪਹਿਰਾਂ ਢਲੀਆਂ
ਖੇਤਾ ਜੰਗਲ ਜੂਹਾਂ ਅੰਦਰ ਜ਼ਿਬ੍ਹਾ ਹੋਈ ਹਰਿਆਲੀ
ਬਲਦੀ ਹੈ ਮਨਛਿਟੀਆਂ ਦੀ ਥਾਂ ਫੁੱਲਾਂ ਲੱਦੀ ਡਾਲੀ
ਜਦ ਵੀ ਛੇੜੇ ਪਿਆਰ ਕਹਾਣੀ ਥੋੜੇ ਮਿਲਣ ਹੁੰਗਾਰੇ
ਚੰਦਰਮਾਂ ਦੀ ਗੋਦੀ ਦੇ ਵਿਚ ਟੁਟਦੇ ਜਾਣ ਸਿਤਾਰੇ
ਸੁੱਜੀਆਂ ਅੱਖਾਂ ਜੰਮੀ ਜਾਵਣ ਹੰਝੂਆਂ ਦੀਆਂ ਉਲਾਦਾਂ
ਬੁਲ੍ਹਾਂ ਉਤੇ ਆਉਣ ਤੋਂ ਪਹਿਲੋਂ ਮਰ ਜਾਵਣ ਫ਼ਰਿਆਦਾਂ
ਕਿਧਰ ਨੂੰ ਪਗਡੰਡੀਆਂ ਟੁਰੀਆਂ ਕਿਧਰ ਟੁਰ ਪਏ ਰਸਤੇ
ਜਾਨਵਰਾਂ ਦੀ ਮੰਡੀ ਦੇ ਵਿਚ ਬੰਦੇ ਵਿਕਦੇ ਸਸਤੇ
ਜ਼ਾਤ ਪਾਤ ਤੇ ਰੰਗ ਨਸਲ ਦੇ ਪੁਗਣੇ ਨਹੀਂ ਬਖੇੜੇ
ਜ਼ਾਤ ਕਿਸੇ ਨਾ ਪੁਛਣੀ ਅੱਗੇ ਅਮਲਾਂ ਨਾਲ ਨਬੇੜੇ
ਕੱਚ ਨਿਕੱਚ ਦੇ ਪਿੱਲੇ ਭਾਂਡੇ ਆਪੋ ਵਿਚ ਨੇ ਠਣਕੇ
ਪਾਰ ਨਾ ਲਾਉਣਾ ਜੰਞੂਆਂ ਤਿਲਕਾਂ ਨਾ ਤਸਬੀ ਦੇ ਮਣਕੇ
ਪਾਰ ਲਗਾਉਣਾ ਭਵ ਸਾਗਰ ਚੋਂ ਕੇਵਲ ਸੱਚੇ ਪਿਆਰਾਂ
ਸ਼ੁਭ ਕਰਮਾਂ ਦੀ ਬੇੜੀ ਠੇਲ੍ਹੋ ਪੱਤ ਦੀਆਂ ਪਤਵਾਰਾ
ਇਸ ਦੁਨੀਆਂ ਦਾ ਖਾਰਾ ਸਾਗਰ ਏਦਾਂ ਤਰੀਏ ਭਾਈ
ਜਿਦਾਂ ਕਮਲ ਕੁੰਜ ਵਿਚ ਤਰਦੀ ਸਿਰ ਚੁਕ ਕੇ ਮੁਰਗਾਈ
ਇਕ ਇਕ ਸਾਹ ਵਿਚ ਉਸ ਦਾ ਜਲਵਾ ਕਦੀ ਨਾ ਹੌਕਾ ਭਰੀਏ
ਕੂੜ ਕਪਟ ਦੀ ਕਾਲੀ ਮਸਿਆ ਪੂਰਨਮਾਸ਼ੀ ਕਰੀਏ

ਨਿੰਦਕ ਦਾ ਮੂੰਹ ਕਾਲਾ ਕਰਦੀ ਉਸ ਦੇ ਮੂੰਹ ਦੀ ਨਿੰਦਿਆ
ਮਿਠ ਬੋਲਣ ਦਾ ਬੀਜ ਬੀਜ ਕੇ ਫਲ ਪਾਵੇ ਮਨ ਚਿੰਦਿਆ
ਹੇ ਰਸ ਭੋਗੀ ਹੇ ਜੁਗ ਜੋਗੀ ਸੱਚਾ ਜੋਗ ਕਮਾਈਏ
''ਅੰਜਨ ਮਾਹਿ ਨਿਰੰਜਨ ਰਹੀਐ ਜੋਗ ਜੁਗਤਿ ਇਵ ਪਾਈਐ''
ਦਿਲ ਨੂੰ ਦਿਲ ਦੇ ਨਾਲ ਮੁਹੱਬਤ ਦਿਲ ਨੂੰ ਦਿਲ ਦੀ ਰਾਹ ਹੈ
ਦੁਨੀਆਂ ਦੀ ਹਰ ਖ਼ੂਬਸੂਰਤੀ ਅਪਣੇ ਮਨ ਦੀ ਚਾਹ ਹੈ
ਆਪਣੇ ਦਿਲ ਦੀ ਖ਼ੂਬਸੂਰਤੀ ਸ਼ਰਧਾ ਨਾਲ ਸ਼ਿੰਗਾਰੋ
ਜਿਹੜੇ ਕਸਬ 'ਚ ਮਨ ਹੈ ਲਗਦਾ ਓਹੀਓ ਕਸਬ ਪਿਆਰੋ
ਅਪਣੇ ਅਪਣੇ ਧਰਮ ਦੇ ਅੰਦਰ ਰਹੋ ਹਮੇਸ਼ਾਂ ਪੱਕੇ
ਬੇਮਜ਼ਬੇ ਇਨਸਾਨ ਨੂੰ ਪੈਂਦੇ ਧੁਰ ਦਰਗਾਹੋਂ ਧੱਕੇ
ਕਰਤਵ ਦਾ ਹੈ ਨਾਮ ਜ਼ਿੰਦਗੀ ਕੰਮ ਕਰੋ ਰਸ ਭਿੰਨੇ
ਕਿਰਤ ਕੀਰਤੀ ਅਤੇ ਕੀਰਤਨ ਜੀਵਨ-ਜਾਚ ਨੇ ਤਿੰਨੇ
ਤੜਕੇ ਤੜਕੇ ਪੰਡਤ ਜਾਵੇ ਮੰਦਰ ਦੇ ਵਲ ਨਸਿਆ
ਮੁਲਾਂ ਜੀ ਨੂੰ ਖ਼ਬਰ ਨਹੀ ਹੈ ਮੌਲਾ ਦਿਲ ਵਿਚ ਵਸਿਆ
ਕਾਦਰ ਕਿਸੇ ਵਿਸ਼ੇਸ਼ ਦਿਸ਼ਾ ਦਾ ਕਰਦਾ ਨਹੀਂ ਹੈ ਆਦਰ
ਕੁਦਰਤ ਦਾ ਹਰ ਜ਼ਰਾ ਸਮਝੇ ਇਕ ਬਰਾਬਰ ਕਾਦਰ
ਆਤਮ ਤੇ ਪਰਮਾਤਮ ਵਿਚ ਹੈ ਜੀਵਣ ਲਾਹੇਵੰਦਾ
ਬੰਦੇ ਵਿਚ ਹੈ ਈਸ਼ਰ ਵਸਦਾ ਈਸ਼ਰ ਦੇ ਵਿਚ ਬੰਦਾ
''ਮਨ ਮਹਿ ਜੋਤਿ ਜੋਤਿ ਮਹਿ ਮਨੂਆ ਪੰਚ ਮਿਲੇ ਗੁਰਭਾਈ
ਨਾਨਕ ਤਿਨ ਕੈ ਸਦ ਬਲਿਹਾਰੀ ਜਿਨ ਏਕ ਸਬਦਿ ਲਿਵ ਲਾਈ''
ਸ਼ੋਕ 'ਚ ਡੁੱਬੇ ਗੁਰਸਿਖਾਂ ਨੂੰ ਸਤਿਗੁਰ ਨੇ ਸਮਝਾਇਆ
ਬੰਦਾ ਏਸ ਜਗਤ ਦੇ ਅੰਦਰ ਜਾਵਣ ਦੇ ਲਈ ਆਇਆ
ਮਾਲਕ ਆਪਣੇ ਬੰਦੇ ਕੋਲੋਂ ਗੁੱਝੇ ਭੇਤ ਲਭਾਵੇ
ਇਕ ਇਕ ਸਾਹ ਦੇ ਆਓਣ ਜਾਣ ਵਿਚ ਓਹੀਓ ਆਵੇ ਜਾਵੇ
ਅਪਣੇ ਆਪ ਦੀ ਖੋਜ ਹੈ ਕਰਨੀ ਕੌਣ ਹਾਂ ਕਿਥੋਂ ਆਏ
ਕਿਸ ਕਾਰਨ ਦੇਹ ਮਿਲੀ ਮਨੁੱਖੀ ਕੀ ਕੀ ਨਾਲ ਲਿਆਏ

ਕੀ ਕੀ ਏਥੇ ਰਹਿ ਜਾਣਾ ਹੈ ਕੀ ਕੀ ਅਗੇ ਜਾਣਾ
ਕਿਸ ਥਾਂ ਜਿਸਮਾਂ ਲਾਉਣੇ ਡੇਰੇ ਰੂਹ ਦਾ ਕੌਣ ਟਿਕਾਣਾ
ਕਾਹਨੂੰ ਪੰਛੀ ਉਡਣਾ ਚਾਹੇ ਘਿਰ ਕੇ ਵਿਚ ਵਰੋਲੇ
ਮੰਗਵੇ ਖੰਭਾਂ ਨਾਲ ਨਾ ਜਾਂਦੇ ਗਗਨੀ ਪੰਧ ਫਰੋਲੇ
ਆਪਣੇ ਖੰਭਾਂ ਤੇ ਰਖ ਤਕਵਾ ਦੂਰ ਉਡਾਰੀ ਲਾਵੇ
ਅੰਤਰਿਕਸ਼ ਦੇ ਚੀਰ ਸਰੋਵਰ ਪਾਰ ਗਗਨ ਦੇ ਜਾਵੇ
ਗਗਨੋਂ ਪਾਰ ਲੁਟਾਉਂਦੇ ਲਾਲੀ ਊਸ਼ਾ ਅਤੇ ਉਸ਼ੇਰੂ
ਸੱਚ ਖੰਡ ਤੀਕਰ ਪਹੁੰਚ ਨੇ ਸਕਦੇ ਕੇਵਲ ਨਾਮ ਪਖੇਰੂ
ਬੰਦੇ ਦੇ ਕਦਮਾਂ ਨੂੰ ਤਰਸੇ ਚੰਦੱਰ ਲੋਕ ਦੀ ਧਰਤੀ
ਖੰਡਾਂ ਤੇ ਬ੍ਰਹਿਮੰਡਾਂ ਦੀ ਪਿਠ ਹੁਣ ਪਰਤੀ ਕਿ ਪਰਤੀ
ਨਾਮ ਸਿਮਰਦੀ ਜੀਭਾ ਪਰਤੇ ਜਿਸ ਦਮ ਤਾਲੂ ਚੁਮ ਕੇ
ਪਵਨਾਂ ਦੇ ਕੰਨਾਂ ਵਿਚ ਪੈਂਦੇ ਰਾਗਨੀਆਂ ਦੇ ਝੁਮ ਕੇ
ਅੰਦਰ ਬਾਹਰ ਇਕ ਰਸ ਹੋ ਕੇ ਨਾਮ ਨਿਰੰਜਨ ਪਾਵੇ
"ਘਟਿ ਘਟਿ ਗੁਪਤਾ ਅੰਤਰ ਮੁਕਤਾ" ਲਟ ਲਟ ਜੋਤ ਜਗਾਵੇ
ਬਾਹਰ ਆਕੇ ਨਫ਼ਸ ਹੈ ਬਣਦੀ ਹਰ ਖ਼ਾਹਸ਼ ਅੰਦਰੂਨੀ
ਹਰ ਸ਼ਰਮਾਕਲ ਚੁੱਪ ਹੈ ਬਣਦੀ ਗੂੰਗੀ ਤੋਂ ਬਾਤੂਨੀ
ਮੌਤਾਂ ਦੀ ਖ਼ਾਮੋਸ਼ੀ ਪਿਛੋਂ ਆਵੇ ਜੋ ਖ਼ਾਮੋਸ਼ੀ
ਉਸ ਦੇ ਵਿਚ ਸੰਤੁਸ਼ਟ ਹੈ ਹੁੰਦੀ ਸਾਹਾਂ ਦੀ ਸੰਤੋਸ਼ੀ
ਪਹਿਲੇ ਸਾਹ ਦੇ ਨਾਲ ਜ਼ਿੰਦਗੀ ਜੀਵਣ ਨੂੰ ਪਰਚਾਵੇ
ਦੂਜੇ ਸਾਹ ਦੇ ਨਾਲ ਜ਼ਿੰਦਗੀ ਆਪਣੀ ਮੌਤ ਬੁਲਾਵੇ
ਮੌਤ ਵਜਾ ਕੇ ਆਖੀ ਜਾਵੇ ਇਕ ਇਕ ਸਾਹ ਦੀ ਟੱਲੀ
ਮੇਰਾ ਸਾਥੀ ਕੋਈ ਨਾ ਬਣਿਆ ਮੈਂ ਕੱਲੀ ਦੀ ਕੱਲੀ
ਬੰਦਾ ਭੀੜਾਂ ਵਿਚ ਵੀ ਖ਼ੁਦ ਨੂੰ ਸਮਝ ਰਿਹਾ ਤਨਹਾ ਹੈ
ਏਨਾ ਨਹੀਂ ਇਕੱਲਾ ਕੋਈ ਜਿਨਾਂ ਆਪ ਖ਼ੁਦਾ ਹੈ
ਬੈਠ ਇਕੱਲਾ ਇਕਲਵਾਂਝੇ ਰੱਬ ਜਦੋਂ ਉਕਤਾਉਂਦਾ
ਉਸ ਦਮ ਆਪਣੇ ਖਾਸ ਪਿਆਰੇ ਆਪਣੇ ਕੋਲ ਬੁਲਾਉਂਦਾ

ਓਹੀਓ ਹੈ ਅੱਜ ਘੜੀ ਸੁਲੱਖਣੀ ਜਿਸ ਦਿਨ ਮੇਲ ਹੈ ਹੋਣਾ
ਇਹ ਤਾਂ ਸਾਡਾ ਮਹਾ-ਮਿਲਨ ਹੈ ਨਾ ਰੋਣਾ ਨਾ ਧੋਣਾ
ਲੈ ਚਲਿਆ ਸਾਨੂੰ ਬਾਹੋਂ ਫੜ ਕੇ ਸਾਡੇ ਸਿਰ ਦਾ ਸਾਈਂ
ਅਪਣੇ ਅੰਕ ਸਮਾਵਣ ਲਗੀ ਨੂਰਾਂ ਦੀ ਪਰਛਾਈਂ
ਕੰਤ ਪੀਆ ਦੀ ਸੇਜਾਂ ਮਾਨਣ ਚੱਲੀ ਬਿਰਹਾ ਮਾਰੀ
''ਨਾਨਕ ਸਾਚੁ ਮਿਲੈ ਵਡਿਆਈ ਪਿਰ ਘਰਿ ਸੋਹੈ ਨਾਰੀ''
ਪ੍ਰੀਤਾਂ ਦੇ ਵਿਚ ਪਾਉਂਦਾ ਆਇਆ ਪ੍ਰੀਤਮ ਸਦਾ ਵਿਛੋੜੇ
ਮੁੜ ਮੁੜ ਅਘੜ ਘੜਾਵੇ ਘੜਤਾਂ ਮੁੜ ਮੁੜ ਭੇਨੇ ਤੋੜੇ
ਐਪਰ ਮੇਰੇ ਪ੍ਰੀਤਮ.ਸਈਓ ਨਿੱਜ ਘਰ ਦਿੱਤਾ ਵਾਸਾ
ਮੁੱਕੇ ਹੁਮਸ ਜੁਦਾਈਆਂ ਵਾਲੇ ਹੋਇਆ ਖ਼ਤਮ ਚੁਮਾਸਾ
ਪਹਿਣ ਲਿਆ ਮੈਂ ਆਤਮ-ਚੋਲਾ ਸ਼ਬਦਾਂ ਵਿਚ ਰੰਗਾ ਕੇ
ਸਈਓ ਨੀ ਮੈਨੂੰ ਦਿਉ ਵਿਦਾਈਆਂ ਗਲ ਗਲਵਕੜੀ ਪਾ ਕੇ
ਸਈਓ ਨੀ ਮੈਂ ਮਨ ਹੀ ਮਨ ਵਿਚ ਜੋੜ ਲਿਆ ਹੈ ਨਾਤਾ
ਧੂਏਂ ਦਾ ਜਗ ਧਉਲਰ ਛੱਡ ਕੇ ਚਾਨਣ ਮਹਿਲ ਪਛਾਤਾ
ਉਸ ਦੇ ਪ੍ਰੀਤ-ਮਹੱਲ ਦੇ ਅੜਿਓ ਖੁਲ੍ਹੇ ਰਹਿਣ ਦੁਆਰੇ
ਬਿਨ ਖਟਕੇ ਬਿਨ ਪੁਛਿਆਂ ਗਿਛਿਆਂ ਲੰਘਣ ਪ੍ਰੇਮ ਪਿਆਰੇ
ਸਈਓ ਨੀ ਮੈਂ ਵਿਚ ਵਿਛੋੜੇ ਬਿਨ ਹੰਝੂਆਂ ਦੇ ਰੁੰਨੀ
ਸ਼ੌਹ ਸਾਗਰ ਵਲ ਦੌੜੀ ਜਾਵਾਂ ਤਾਹੀਓਂ ਨਦੀ ਵਿਹੂੰਨੀ
ਸਈਓ ਨੀ ਮੈਨੂੰ ਇਕ ਇਕ ਸਾਹ ਚੋਂ ਉਸ ਦੇ ਆਓਣ ਬੁਲਾਵੇ
ਡਾਰੋਂ ਵਿਛੜੀ ਕੂੰਜ ਦੇ ਵਾਂਙੂ ਜਿੰਦ ਪਈ ਕੁਰਲਾਵੇ
ਲੂੰ ਲੂੰ ਲਗੀਆਂ ਪ੍ਰੇਮ ਵਿਛੋਹਾਂ ਅੰਗ ਅੰਗ ਹੈ ਅਲਸਾਉਂਦਾ
ਰੰਗਾਂ ਦੇ ਵਿਚ ਰੰਗ ਸਮਾਵੇ ਰੂਪ 'ਚ ਰੂਪ ਸਮਾਉਂਦਾ
ਇਕ ਛਿਨ ਤਿਸ ਬਿਨ ਜੀਣਾ ਅੜੀਓ ਲੱਖ ਜੁਗਾਂ ਦਾ ਮਰਨਾ
ਉਸ ਦੇ ਰੰਗ ਵਿਚ ਡੁਬਣਾ ਸਈਓ ਉਸ ਦੇ ਰੰਗ ਵਿਚ ਤਰਨਾ
ਓਹੀਓ ਸਦਾ ਸੁਹਾਗਣ ਜਿਸ ਤੇ ਉਸ ਦੀ ਨਜ਼ਰ ਸਵੱਲੀ
ਮੇਰੇ ਹਾਣ ਦੀਆਂ ਟੁਰ ਗਈਆਂ ਮੈਂ ਕਿਉਂ ਰਹਾਂ ਇਕੱਲੀ

"ਸਾਹਿਬੁ ਸਮ੍ਾਲਿਹ ਪੰਥੁ ਨਿਹਾਲਿਹ ਅਸਾਂ ਭੀ ਓਥੈ ਜਾਣਾ
ਜਿਸ ਕਾ ਕੀਆ ਤਿਨ ਹੀ ਲੀਆ ਹੋਆ ਤਿਸੈ ਕਾ ਭਾਣਾ"
ਜਿਓਂ ਜਿਓਂ ਨੇੜੇ ਆਵੇ ਪੀਹਰ ਚਿੱਤ ਉਮਕਦਾ ਬਾਹਲਾ
ਤੱਤਾਂ ਦੇ ਵਿਚ ਤੱਤ ਮਿਲਣ ਨੂੰ ਚਿੱਤ ਪਿਆ ਹੈ ਕਾਹਲਾ
ਤੇਰਾ ਕੱਲਾ ਹੱਕ ਨਹੀਂ ਹੈ ਸੁਣ ਐ ਜਿੰਦ ਲਡਿਕੇ
ਇਕ ਪੁਰਖ ਦੀਆਂ ਨਾਰਾਂ ਸਭੇ ਸਭਨਾਂ ਦਾ ਪਿਰ ਇਕੋ
"ਹਰਿ ਕੀ ਨਾਰਿ ਸੁ ਸਰਬ ਸੁਹਾਗਣਿ ਰਾਂਡ ਨ ਮੈਲੈ ਵੇਸੇ
ਨਾਨਕ ਮੈ ਵਰੁ ਸਾਚਾ ਭਾਵੈ ਜੁਗਿ ਜੁਗਿ ਪ੍ਰੀਤਮ ਤੈਸੇ"
"ਪਿਰ ਘਰਿ ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ
ਸੇਜ ਇਕੇਲੀ ਖਰੀ ਦੁਹੇਲੀ ਮਰਣੁ ਭਇਆ ਦੁਖੁ ਮਾਏ"
ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ
ਨਾਨਕ ਸਾ ਸੋਹਾਗਣਿ ਕੰਤੀ ਪਿਰ ਕੈ ਅੰਕਿ ਸਮਾਵਏ
"ਚਕਵੀ ਨੈਨ ਨੀਂਦ ਨਹਿ ਚਾਹੈ ਬਿਨੁ ਪਿਰ ਨੀਂਦ ਨ ਪਾਈ
ਸੂਰੁ ਚਰ੍ਹੈ ਪ੍ਰਿਉ ਦੇਖੈ ਨੈਨੀ ਨਿਵਿ ਨਿਵਿ ਲਾਗੈ ਪਾਂਈ
"ਚਾਤ੍ਰਿਕ ਜਲ ਬਿਨੁ ਪ੍ਰਿਉ ਪ੍ਰਿਉ ਟੇਰੈ ਬਿਲਪ ਕਰੈ ਬਿਲਲਾਈ
ਘਨਹਰ ਘੋਰ ਦਸੌ ਦਿਸਿ ਬਰਸੈ ਬਿਨੁ ਜਲ ਪਿਆਸ ਨਾ ਜਾਈ
"ਊਨਵਿ ਘਨਹਰ ਗਰਜੈ ਬਰਸੈ ਕੋਕਿਲ ਮੋਰ ਬੈਰਾਗੈ
ਤਰਵਰ ਬਿਰਖ ਬਿਹੰਗ ਭੁਇਅੰਗਮ ਘਰਿ ਪਿਰੁ ਧਨ ਸੋਹਾਗੈ
"ਸਰਵਰਿ ਕਮਲੁ ਕਿਰਣਿ ਆਕਾਸੀ ਬਿਗਸੈ ਸਹਜਿ ਸੁਭਾਈ
ਪ੍ਰੀਤਮ ਪ੍ਰੀਤਿ ਬਨੀ ਅਬ ਐਸੀ ਜੋਤੀ ਜੋਤਿ ਮਿਲਾਈ
ਸਤਿਗੁਰ ਬੋਲੇ ਹੇ ਗੁਰਸਿੱਖੋ ਸਭ ਧਰਮਾਂ ਦੇ ਵੀਰੋ
ਦੂਈ ਦਵੈਤ ਤੇ ਨਫ਼ਰਤ ਦਾ ਹਰ ਕਾਲਾ ਧੂਆਂ ਚੀਰੋ
ਸਹਿਜ ਗੁਫ਼ਾ ਦੀ ਦੁਰਗਮ ਘਾਟੀ ਟੱਪ ਕੇ ਕਠਨ ਕਠੰਤਰ
ਰੱਖ ਤਲੀ ਤੇ ਦਿਲ ਦਾ ਦੀਵਾ ਪਾਵੋ ਜੋਤ ਨਿਰੰਤਰ
ਦਮ ਦਮ ਏਹੀਓ ਆਖ ਰਹੀ ਹੈ ਦੋਮਾਂ ਦੀ ਦਮਯੰਤੀ
ਹੇ ਨਲ ਰਾਜਾ ਫੁੱਲ ਨਾ ਤੋੜੋ ਮਾਣੋਂ ਰੁੱਤ ਬਸੰਤੀ

ਇਕ ਇਕ ਬੋਲ 'ਚ ਚੰਬਾ ਖਿੜਿਆ ਫੁੱਲ ਦੀ ਬੋਲੀ ਬੋਲੇ
ਕੌੜਿਆਂ ਵਿਚ ਵੀ ਆਪਣੇ ਮਨ ਦੀ ਮਹਿਕ ਕਥੂਰੀ ਘੋਲੇ
ਹਿੰਦੂ ਮੁਸਲਮ ਵੀਰੋ ਉਨੇ ਘੁਟ ਘੁਟ ਜਫੀਆਂ ਪਾਵੇ
ਮੇਰੇ ਆਸੇ ਪਾਸੇ ਆਪਣੇ ਤਾਜ਼ਾ ਫੁੱਲ ਟਿਕਾਓ
ਕਲ ਤਕ ਜਿਸ ਦੇ ਫੁੱਲ ਨਾ ਸਾਡੀ ਚੱਦਰ ਵਿਚ ਮੁਰਝਾਏ
ਉਸ ਨੂੰ ਹੱਕ ਹੈ ਸਾਡੀ ਦੇਹ ਦਾ ਅੰਤਮ ਖੇਲ ਰਚਾਏ
ਸੁਣਦੇ ਸਾਰ ਹੀ ਬਚਨ ਗੁਰਾਂ ਦੇ ਹਿੰਦੂ ਮੁਸਲਿਮ ਦੌੜੇ
ਤੰਗ ਦਿਲਾਂ ਦੇ ਆਂਗਨ ਹੋਏ ਗਗਨਾਂ ਤੋਂ ਵੀ ਚੌੜੇ
ਸਤਿਗੁਰ ਜੀ ਦੇ ਸੱਜੇ ਖੱਬੇ ਦੋਹਾਂ ਫੁੱਲ ਟਿਕਾਏ
ਸਭ ਤੋਂ ਬਹੁਤੀ ਖ਼ੁਸ਼ਬੂ ਐਪਰ ਨਾਨਕ ਜੀ 'ਚੋਂ ਆਏ
ਸੰਗਤ ਨਾਲ ਗੁਰਾਂ ਨੇ ਪੜ੍ਹਿਆ ਆਪ ਕੀਰਤਨ ਸੋਹਲਾ
ਫੇਰ ਗੁਰਾਂ ਨੇ ਚੱਦਰ ਤਾਣੀ ਫੇਰ ਬਣਾਇਆ ਓਹਲਾ
ਸਿਰ ਤੇ ਆਈ ਰਾਤ ਹਿਜਰ ਦੀ ਲੋਕੀਂ ਹੋਏ ਵਿਆਕਲ
ਅਕਲਾਂ ਦੇ ਖੰਭ ਕਤਰਨ ਲਗੇ ਵੱਡ ਵਡੇਰੇ ਆਕਲ
ਹਰ ਕੋਈ ਸੋਚੇ ਰਾਤੋ ਰਾਤ 'ਚ ਕੀ ਵਰਤੇਗਾ ਭਾਣਾ
ਕਿਹੜਾ ਰਸਤਾ ਚੁਣ ਕੇ ਸਤਿਗੁਰ ਸੱਚ ਖੰਡ ਦੇ ਵਿਚ ਜਾਣਾ
ਕਰਦੇ ਕਰਦੇ ਸ਼ਬਦ ਕੀਰਤਨ ਲੋਕ ਲਗੇ ਉਂਘਲਾਵਣ
ਸਿਰਜਨ ਹਾਰ ਦੀ ਕੁਦਰਤ ਲੱਗੀ ਆਪਣੀ ਖੇਡ ਰਚਾਵਣ
ਆਸਾ ਜੀ ਦੀ ਵਾਰ 'ਚ ਰੰਗਿਆ ਚੜ੍ਹਿਆ ਨਵਾਂ ਸਵੇਰਾ
ਚਾਨਣ ਚਾਨਣ ਜਾਪ ਰਿਹਾ ਸੀ ਸਾਰਾ ਚਾਰ ਚੁਫੇਰਾ
ਸਤਿਗੁਰ ਜੀ ਦੀ ਚਾਦਰ ਵਿਚੋਂ ਫੁਟ ਰਹੀਆਂ ਸਨ ਰਿਸ਼ਮਾਂ
ਜਿਸ ਦਮ ਚਾਦਰ ਚੁੱਕੀ ਲੋਕਾਂ ਤਕਿਆ ਅਜਬ ਕ੍ਰਿਸ਼ਮਾ
ਚਾਦਰ ਹੇਠਾਂ ਸਤਿਗੁਰ ਦੀ ਥਾਂ ਫੁਲ ਪਏ ਸਨ ਸਜਰੇ
ਮਰਦਾਂ ਚੁਣ ਚੁਣ ਹਾਰ ਬਣਾਏ ਨਾਰਾਂ ਚੁਣ ਚੁਣ ਗਜਰੇ
ਇਕ ਇਕ ਪੱਤੀ ਆਖੇ ਸਾਨੂੰ ਖ਼ਬਰਾਂ ਤਕ ਨਾ ਹੋਈਆਂ
ਕਿਹੜੇ ਦੇਸ਼ 'ਚ ਉਡ ਗਈਆਂ ਨੇ ਫੁੱਲਾਂ 'ਚੋਂ ਖ਼ੁਸ਼ਬੋਈਆਂ

ਰਾਵੀ ਵਿਚ ਹੈ ਉਤਰੀ ਜੋਤੀ ਜਾਂ ਕੇ ਅਰਸ਼ ਸਮਾਈ
ਉਸ ਦੀਆਂ ਓਹੋ ਜਾਣੇ ਜਿਸ ਨੇ ਐਸੀ ਖੇਡ ਰਚਾਈ
ਜਾਣੇ ਕਿਹੜੇ ਸੁਰ ਮੰਡਲ 'ਚੋਂ ਗੂੰਜੀ ਗੂੰਜ ਅਚਾਨਕ
ਦੇਹੀ ਦਾ ਨਾਂ ਮਿੱਟੀ ਹੈ ਤੇ ਰੂਹ ਦਾ ਨਾਮ ਹੈ ਨਾਨਕ
ਆਖਰ ਅੱਧੀ ਅੱਧੀ ਚਾਦਰ ਦੁਹਾਂ ਧਿਰਾਂ ਨੇ ਵੰਡੀ
ਮੁੱਕ ਗਏ ਸਭ ਝਗੜੇ ਝਾਂਝੇ ਮੁੱਕ ਗਈ ਸਭ ਭੰਡੀ
ਮੁਸਲਮ ਵੀਰਾਂ ਨੇ ਦਫ਼ਨਾਈ ਹਿੰਦੂਆਂ ਨੇ ਸਸਕਾਰੀ
ਇਕਨਾ ਕਬਰ ਬਣਾਈ ਉਸ ਦੀ ਇਕ ਨੇ ਮੜ੍ਹੀ ਉਸਾਰੀ
ਐਪਰ ਰਾਵੀ ਆਪਣੇ ਜ਼ੁੰਮੇਂ ਲੱਗਾ ਫ਼ਰਜ਼ ਨਿਭਾਇਆ
ਰਾਤੋ ਰਾਤ ਦੋਹਾਂ ਦੇ ਉਪਰ ਪਾਣੀ ਆਣ ਚੜ੍ਹਾਇਆ
ਦਿਨ ਚੜ੍ਹਿਆ ਤਾਂ ਕਬਰ ਨਹੀਂ ਸੀ ਨਾ ਕੋਈ ਮੜ੍ਹੀ ਮਸਾਣੀ
ਚਾਰੇ ਤਰਫ਼ ਸੀ ਦਿਸਦਾ ਕੇਵਲ ਪਾਣੀ ਪਾਣੀ ਪਾਣੀ
ਠਹਿਰੇ ਠਹਿਰੇ ਪਾਣੀ ਵਿਚੋਂ ਉਠ ਰਹੀਆਂ ਸਨ ਛੱਲਾਂ
ਲਹਿਰ ਲਹਿਰ ਸੀ ਇੰਜ ਸੁਣਾਉਂਦੀ ਗੁਰ ਪ੍ਰੀਤਮ ਦੀਆਂ ਗੱਲਾਂ
ਜਿਸ ਦਮ ਸਤਿਗੁਰ ਟੁਰਿਆ ਏਥੋਂ ਰੁਨੀਂ ਕੁਲ ਲੁਕਾਈ
ਐਪਰ ਕੁਦਰਤ ਖ਼ੁਸ਼ੀਆਂ ਦੇ ਵਿਚ ਫੁੱਲੀ ਦੂਣ ਸਵਾਈ
''ਦਹਦਿਸਿ ਸਾਖ ਹਰੀ ਹਰੀਆਵਲ ਸਹਜਿ ਪਕੈ ਸੋ ਮੀਠਾ
ਨਾਨਕ ਅਸੁਨਿ ਮਿਲਹੁ ਪਿਆਰੇ ਸਤਿਗੁਰ ਭਏ ਬਸੀਠਾ''
ਸਿਰਜਨਹਾਰ ਨੇ ਅੱਗੇ ਵਧ ਕੇ ਕੀਤਾ ਆਪ ਸਵਾਗਤ
ਧੰਨ ਗੁਰੂ ਨਾਨਕ ਸੁੱਤੇ ਜਗ ਵਿਚ ਸਦਾ ਰਿਹਾ ਜੋ ਜਾਗਤ
ਦੁਨੀਆਦਾਰ ਸੀ ਸੋਗ ਮਨਾਉਂਦੇ ਰਿਸ਼ੀ ਮੁਨੀ ਹਰਸ਼ਾਏ
ਸੱਚ ਖੰਡ 'ਚੋਂ ਆਵਾਜ਼ਾ ਆਇਆ ਹਮ ਘਰ ਸਾਜਣ ਆਏ
ਸਤਿਗੁਰ ਹਸਦਾ ਆਇਆ ਸੀ ਤੇ ਤੁਰਿਆ ਮੁਸਕਰਾਉਂਦਾ
ਉਸ ਦੇ ਪਿਛੋਂ ਸਾਰਾ ਜਗ ਹੈ ਰੋਂਦਾ ਤੇ ਕੁਰਲਾਉਂਦਾ
ਕੁਚਲ ਕਰੂਪ ਕੁਨਾਰ ਕੁਲੱਖਣੀ ਜ਼ਾਤ ਰਹੀ ਨਾ ਕੋਈ
ਗੁਰੂ ਨਾਨਕ ਦਾ ਪੱਲਾ ਫੜ ਕੇ ਮੌਤ ਸੁਹਾਗਣ ਹੋਈ

## ਗੁਰੂ ਨਾਨਕ ਪਾਤਸ਼ਾਹ

ਜਿਸ ਦਮ ਕਿਰਨ 'ਚ ਕਿਰਨ ਮਿਲੀ ਸੀ ਉਹ ਸੀ ਸਮਾਂ ਸੁਹਾਣਾ
ਪਿੰਡ ਖਡੂਰ ਤੇ ਝੁਕਿਆ ਸੂਰਜ ਦੇਣ ਇਲਾਹੀ ਬਾਣਾ
ਸੂਰਜ ਦੇ ਵਿਚ ਸੂਰਜ ਲੱਧਾ ਅੰਗਦ ਲਿਸ਼ਕ ਖਲੋਇਆ
ਨਾਨਕ ਦੇ ਵਿਚ ਨਾਨਕ ਮਿਲ ਕੇ ਨਾਨਕ ਨਾਨਕ ਹੋਇਆ

## ਮਹਾ ਕਾਵਿ ਸੰਪੂਰਨ ਹੋਣ ਦੀ ਤਿਥੀ

| | | | |
|---|---|---|---|
| ਉੱਨੀ ਸੋ | ਸੱਤਰ | ਅਠਾਰਾਂ | ਜੁਲਾਈ |
| ਸੱਤਰ | 'ਚ ਪੁਸਤਕ | ਜੁਲਾਈ | ਮੁਕਾਈ |
| ਅਠਾਰਾਂ | ਜੁਲਾਈ | ਨੇ ਸ਼ੋਭਾ | ਵਧਾਈ |
| ਜੁਲਾਈ | ਮੁਕਾਈ | ਵਧਾਈ | ਵਧਾਈ |

---

ਪਾਠਕ ਇਸ ਵਿਚੋਂ ਕਵਿਤਾ ਨਾ ਲਭਣ ਇਹ ਸਿਰਫ਼ ਹਰਫ਼ਾਂ ਦੀ ਖੇਡ ਅਤੇ ਮਨ ਦੀ ਤਰੰਗ ਹੈ ਇਸ ਨੂੰ ਖਬਿਓਂ ਸੱਜੇ ਉਪਰੋਂ ਹੇਠਾਂ, ਤੇ ਤਿਰਛਾ ਪੜ੍ਹਣ ਨਾਲ ਮਹਾ ਕਾਵਿ ਸੰਪੂਰਨ ਹੋਣ ਦੇ ਮਹੀਨੇ ਤੇ ਤਿਥੀ ਦਾ ਪਤਾ ਚਲ ਜਾਵੇਗਾ ।

# ਸਹਾਇਕ ਪੁਸਤਕਾਂ

## ਪੰਜਾਬੀ


੧. ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ — ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ

੨. ਗੁਰੂ ਗ੍ਰੰਥ ਕੋਸ਼ — ਸ: ਪਿਆਰਾ ਸਿੰਘ ਪਦਮ

੩. ਮਹਾਨ ਕੋਸ਼ — ਭਾਈ ਕਾਹਨ ਸਿੰਘ

੪. ਸ੍ਰੀ ਗੁਰੂ ਨਾਨਕ ਚਮਤਕਾਰ — ਭਾਈ ਵੀਰ ਸਿੰਘ

੫. ਪੁਰਾਤਨ ਜਨਮ ਸਾਖੀ — ਭਾਈ ਵੀਰ ਸਿੰਘ

੬. ਗੁਰੂ ਨਾਨਕ ਬਾਣੀ — ਡਾ: ਰਤਨ ਸਿੰਘ ਜੱਗੀ

੭. ਗੁਰਮਤ ਨਿਰਣਯ — ਭਾਈ ਜੋਧ ਸਿੰਘ

੮. ਜੀਵਨ ਬ੍ਰਿਤਾਂਤ ਸ੍ਰੀ ਗੁਰੂ ਨਾਨਕ ਦੇਵ ਜੀ — ਪ੍ਰੋਫ਼ੈਸਰ ਸਾਹਿਬ ਸਿੰਘ

੯. ਜੀਵਨ ਕਥਾ ਸ੍ਰੀ ਗੁਰੂ ਨਾਨਕ ਦੇਵ — ਪ੍ਰੋਫ਼ੈਸਰ ਕਰਤਾਰ ਸਿੰਘ

੧੦. ਸ੍ਰੀ ਗੁਰੂ ਨਾਨਕ ਨਿਰੰਕਾਰੀ ਚਮਤਕਾਰ — ਟੀਕਾਕਾਰ ਸੋਢੀ ਤੇਜਾ ਸਿੰਘ

੧੧. ਕੱਤਕ ਕਿ ਵੈਸਾਖ — ਸ: ਕਰਮ ਸਿੰਘ

੧੨ ਵੈਸਾਖ ਨਹੀਂ ਕਤੱਕ (ਅਣਛਪੀ) — ਗਿਆਨੀ ਈਸ਼ਰ ਸਿੰਘ ਨਾਰਾ

੧੩. ਗੁਰੂ ਨਾਨਕ ਨਿਰੰਕਾਰੀ — ਡਾ: ਕਾਲਾ ਸਿੰਘ ਬੇਦੀ

੧੪. ਪੰਥ ਪ੍ਰਕਾਸ਼ ਤਵਾਰੀਖ਼ ਗੁਰੂ ਖ਼ਾਲਸਾ — ਸ: ਗਿਆਨ ਸਿੰਘ

੧੫. ਖ਼ਾਲਸਾ ਤਵਾਰੀਖ਼ ਦਾ ਪਹਿਲਾ ਪੱਤਰਾ — ਸ: ਦਾਨ ਸਿੰਘ

੧੬. ਸਿੱਖ ਧਰਮ ਦੀਆਂ ਬੁਨਿਆਦਾਂ — ਸ: ਨਰਾਇਣ ਸਿੰਘ

੧੭. ਪਰਾਚੀਨ ਪੰਥ ਪਰਕਾਸ਼ — ਸ: ਰਤਨ ਸਿੰਘ ਭੰਗੂ

੧੮. ਨਾਨਕ ਪ੍ਰਕਾਸ਼, ਸੂਰਜ ਪ੍ਰਕਾਸ਼ } ਕਵੀ ਸੰਤੋਖ ਸਿੰਘ — ਸੰਪਾਦਕ ਭਾਈ ਵੀਰ ਸਿੰਘ

੧੯. ਸਿੱਖਾਂ ਦੇ ਰਾਜ ਦੀ ਵਿਥਿਆ — ਸ੍ਰੀ ਸਰਧਾ ਰਾਮ

੨੦. ਗੁਰੂ ਨਾਨਕ ਚਿੰਤਨ ਤੇ ਕਲਾ — ਡਾ: ਤਾਰਨ ਸਿੰਘ

੨੧. ਜੀਵਨ ਕਥਾ ਸ੍ਰੀ ਗੁਰੂ ਨਾਨਕ ਦੇਵ ਜੀ ਮਹਿਮਾ ਪ੍ਰਕਾਸ਼ (ਵਾਰਤਕ) ਵਿਚੋਂ — ਸੰਪਾਦਕ ਕਿਰਪਾਲ ਸਿੰਘ ਬੇਦੀ

੨੨. ਗਗਨ ਮੈਂ ਥਾਲ — ਬਲਵੰਤ ਗਾਰਗੀ

੨੩. ਗੁਰੂ ਨਾਨਕ ਦਾ ਸਿੱਖ ਧਰਮ — ਡਾ: ਤਰਲੋਚਨ ਸਿੰਘ

੨੪. ਗੁਰੂ ਨਾਨਕ ਜੀਵਨ ਦਰਸ਼ਨ ਅਤੇ ਕਾਵਿ ਕਲਾ — ਸੰਪਾਦਕ : { ਡਾ: ਸੁਰਿੰਦਰ ਸਿੰਘ ਕੋਹਲੀ, ਸ: ਬਚਨ ਸਿੰਘ ਮੁੰਦਰਾ

੨੫. ਕਰਾਂਤੀਕਾਰ ਗੁਰੂ ਨਾਨਕ — ਡਾ: ਵਿਸ਼ਵਾ ਨਾਥ ਤਿਵਾੜੀ

੨੬. ਪੰਜਾਬ — ਡਾ: ਮਹਿੰਦਰ ਸਿੰਘ ਰੰਧਾਵਾ

੨੭. ਜਤਿੰਦਰ ਸਾਹਿਤ ਸਰੋਵਰ — ਡਾ: ਮੋਹਨ ਸਿੰਘ ਦੀਵਾਨਾ
੨੮. ਸਭ ਤੋ ਵੱਡਾ ਸਤਿਗੁਰ ਨਾਨਕ — ਸ: ਪਿਆਰਾ ਸਿੰਘ ਦਾਤਾ
੨੯. ਆਰਫ਼ ਸੰਦੇਸ਼ — ਨੰਬਰਦਾਰ ਬਘੇਲ ਸਿੰਘ ਪਿੰਡ ਕਾਛਾ (ਲਾਹੌਰ)
੩੦. ਹੱਥ ਲਿਖਤਾਂ, ਪੁਰਾਤਨ ਜਨਮ ਸਾਖੀਆਂ ਆਦਿਕ

## ਹਿੰਦੀ

੧. ਨਾਥ ਸੰਪ੍ਰਦਾਏ — ਸ੍ਰੀ ਹਜ਼ਾਰੀ ਪਰਸ਼ਾਦ ਦਵੇਦੀ
੨. ਗੋਰਖ ਨਾਥ ਔਰ ਉਨਕਾ ਯੁੱਗ — ਰਾਂਗੇ ਰਾਘਵ
੩. ਗੁਰੂ ਨਾਨਕ — ਮਹਿੰਦਰ ਸਿੰਘ ਪ੍ਰਭਾਕਰ
੪. ਨਿਰਗੁਣ ਮਹਾਂ ਰਾਮਾਇਣ — ਬਾਬਾ ਸ਼ਾਰਦਾਨੰਦ ਉਦਾਸੀਨ
੫. ਰਸਿਕ ਚੰਦ੍ਰਿਕਾ (ਕਾਲਾ ਚਾਂਦ ਗੀਤਾ) — ਪੰਡਤ ਸ੍ਰੀ ਕ੍ਰਿਸ਼ਨ ਪੰਤ

## ਉਰਦੂ

੧. ਕੁਰਾਨ ਮਜੀਦ (ਉਰਦੂ ਤਰਜਮਾ)
੨. ਤਜੱਲੀਆਤੇ ਕ਼ਾਬਾ — ਮੌਲਾਨਾ ਮੁਹੰਮਦ ਏਹਤਸ਼ਾਮਉਲਹਸਨ ਕਾਂਧਲਵੀ
੩. ਸੀਰਤੇ ਰਸੂਲ ਕਰੀਮ — ਮੌਲਾਨਾ ਹਿਫ਼ਜ਼ਉਲ ਰਹਿਮਾਨ ਸਿਉਹਾਰਵੀ
੪. ਮੇਅਰਾਜੇ ਰਸੂਲ — ਮੌਲਾਨਾ ਮੁਹੰਮਦ ਇਸਹਾਕ
੫. ਨਮਾਜ਼ — ਮੌਲਵੀ ਉਸਮਾਨ ਅਲੀ ਖ਼ਾਂ
੬. ਇਕਰਾਮੇ ਮੁਹੰਮਦੀ — ਮੌਲਵੀ ਅਬਦੁਲ ਸਿਤਾਰ
੭. ਜਲਵਾ-ਏ-ਤੂਰ — ਮੌਲਵੀ ਹਾਫ਼ਜ਼ ਮੁਹੰਮਦ ਇਸਹਾਕ
੮. ਇਸਲਾਮੀ ਅਸੂਲ ਕੀ ਫ਼ਿਲਾਸਫ਼ੀ — ਮਿਰਜ਼ਾ ਗ਼ੁਲਾਮ ਅਹਿਮਦ ਕਾਦੀਆਂ
੯. ਅਖਤਰੀ ਬਹਿਸ਼ਤੀ ਜ਼ੇਵਰ ਅਕਸੀ — ਮੌਲਾਨਾ ਅਸ਼ਰਫ਼ ਅਲੀ ਥਾਨਵੀ
੧੦. ਇਨਸਾਨ ਔਰ ਉਸ ਕੇ ਮਸਾਇਲ — ਸੱਯਦ ਜਲਾਲਉੱਦੀਨ ਉਮਰੀ
੧੧. ਕਿਤਾਬੇ ਮੁਕੱਦਿਸ (ਪੁਰਾਣਾ ਨਯਾ ਅਹਿਦਨਾਮਾ) — ਬਾਈਬਲ ਸੋਸਾਇਟੀ
੧੨. ਮੁਫ਼ਾਵਜ਼ਾਤੇ ਅਬਦੁਲਬਹਾ — ਅੱਬਾਸ ਅਲੀ ਬੱਟ
੧੩. ਸਿੱਖੋਂ ਕੇ ਗੁਰੂ ਔਰ ਉਨਕੀ ਤਾਲੀਮ — ਪਾਦਰੀ ਡਬਲੀਊ-ਐਮ-ਰਾਏਬਰਨ
੧੪. ਰਾਮ ਬਰਸ਼ਾ (ਸਵਾਮੀ ਰਾਮ ਤੀਰਥ) — ਸ੍ਰੀ ਆਰ. ਐਸ. ਨਾਰਾਇਣ
੧੫. ਰੌਸ਼ਨ ਚਿਰਾਗ਼ — ਮੌਲਾਨਾ ਫ਼ਤਿਹ ਮੁਹੰਮਦ
੧੬. ਰੂਹ-ਉਲ-ਕੁਰਾਨ — ਸੰਤ ਵਿਨੋਬਾ
੧੭. ਕੁਲੀਆਤੇ ਸੁਲਤਾਨ ਮੁਹੰਮਦ ਕੁਲੀ ਕੁਤਬ ਸ਼ਾਹ — ਡਾ: ਸੱਯਦ ਮੁਹੱਦੀਉੱਦੀਨ ਕਾਦਰੀ 'ਜ਼ੋਰ'
੧੮. ਆਪ ਹੱਜ ਕੈਸੇ ਕਰੇਂ — ਹਾਜੀ ਮੁਹੰਮਦ ਮਨਜ਼ੂਰ ਨੋਅਮਾਨੀ

## ਅੰਗਰੇਜ਼ੀ ਪੁਸਤਕਾਂ


Sarv Shri :—

| Author | Title |
| --- | --- |
| Ashraf K. M. | Life and conditions of the people of Hindustan. |
| Banerjee I. B. | Evolution of the Khalsa |
| Bedi P. L. | Prophet of the Full Moon Guru Baba Nanak. |
| Benerjee S. N. | Pace of Peace. |
| Bingley A. H. | Sikhs |
| Babur (John Lyden William Erskine) | Memoires of Zahir-Ud-Din Muhammad Babur |
| Court Henry | History of the Sikhs |
| Chhajju Singh | The Ten Guru and their teachings. |
| Cunningham J. D. | A History of the Sikhs. |
| Daljeet Singh | Guru Nanak |
| Farishta | History of rise of the Mohammadn Power in India till the year A. D. 1612. |
| Ganda Singh | Contemporary Sources of Sikh History. |
| Gobind Singh Mansukhani | Guru Nanak World Teacher. |
| Gopal Singh | Guru Nanak |
| I. J. Singh | Infinite Bliss |
| Ishwari Parsad | A Short History of Muslim rule in India. |
| Jogendera Singh | Thus Spoke Guru Nanak. |
| Khaliq Ahmed Nizami | The Life and Times of Shaikh Farid-Ud-din Ganj-i-Shakar. |
| Khushwant Singh | A History of Sikhs. |
| Khazan Singh | History and Philosophy of the Sikh Religion. |
| Latif Muhammad | History of Punjab. |
| Loehlin, C. H. | The Sikhs and their Book. |

| | |
|---|---|
| Macauliffe M. A. | The Sikh Religion. |
| Mohan Singh Uberai | A History of Punjabi Literature. |
| Meloed, W. H. | Guru Nanak and the Sikh Religion. |
| Narang, Gokal Chand | The Transformation of Sikhism. |
| Panikkar, K. M. | The Ideals of Sikhism. |
| Puran Singh | The Book of the Ten Masters. |
| Radha Krishnan S. | Indian Philosophy. |
| Sardul Singh Kaveeshar | The Sikhs Studies. |
| Surinder Singh Kohli | Out Lines of Sikh Thought. |
| Tara Chand | Influence of Islam on Indian culture. |
| Teja Singh | Essay in Sikhism |
| West Cott. G. H. | Kabir and the Kabir Panth. |
| Sikhism and Indian Society | Indian Institute of Advance Study. |
| The World Book | (Encyclopaedia) |
| Sathaya Sai Speaks | N. Kasturi. |
| Sawami Viveka Nanda | Advaita Asharma Calcutta. |
| Bhagvad Geeta | C. Rajagopalachari |
| Upanishads | Swami Prabhava Nand & Frederick Manchestar |

